# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਛੇਵੀਂ

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ

ਭਾਸ਼ਾ ਵਿਭਾਗ, ਪੰਜਾਬ



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

[ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ—ਜਿਲਦ ੬]

ਕਵਿ ਚੂੜਾਮਣਿ ਭਾਈ ਸੰਤੋਖ ਸਿੰਘ ਜੀ

ਕ੍ਰਿਤ

ਸ੍ਰੀ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

[ਰਾਸ ਦੂਜੀ ਮੁੱਕੀ, ਤੀਜੀ ਸਾਰੀ ਤੇ ਚੌਥੀ ਜਾਰੀ]

ਮੰਗਲਾਂ ਦੀ ਭਾਵਾਰਥ ਪ੍ਰਕਾਸ਼ਨੀ ਟੀਕਾ

ਅਤੇ ਸ਼ੇਸ਼

ਪ੍ਰਯਾਵਾਂ ਤੇ ਉੱਧਾਰਾਂ ਸਮੇਤ ।

[ਸੰਪਾਦਿਤ :— ਕਰਤਾ 'ਕਲਗੀਧਰ ਚਮਤਕਾਰ']

## ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਜਿਲਦ ਛੇਵੀਂ

ਭਾਸ਼ਾ ਵਿਭਾਗ, ਪੰਜਾਬ

SRI GUR PARTAP SURAJ GRANTH VOL. VI (in Punjabi)

Kavi Churamani Bhai Santokh Singh
Editor : Bhai Vir Singh

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਜਿਲਦ ਛੇਵੀਂ

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ
ਸੰਪਾਦਕ : ਭਾਈ ਵੀਰ ਸਿੰਘ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਜਿਲਦ ਛੇਵੀਂ



ਪਹਿਲਾ ਐਡੀਸ਼ਨ : 1990
ਦੂਜਾ ਐਡੀਸ਼ਨ : 2011
ਕਾਪੀਆਂ : 1000
ਕੀਮਤ : 203.00

1120. ਹ. ਪੁ. 1575

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਚੰਡੀਗੜ੍ਹ ਪਬਲੀਸ਼ਿੰਗ ਹਾਊਸ, ਚੰਡੀਗੜ੍ਹ
ਰਾਹੀਂ : ਕੰਟਰੋਲਰ, ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ, ਚੰਡੀਗੜ੍ਹ

# ਸੂਚੀ ਪੱਤ੍ਰ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਜਿਲਦ ੬

## ਰਾਸਿ ਚੌਥੀ।

੨੯. [ਪ੍ਰਿਥੀਆ, ਮਹਾਂਦੇਵ,ਸ਼੍ਰੀ ਗੁਰ ਅਰਜਨਦੇਵ ਜੀ ਦਾ ਮੇਲ। ਮਿਹਰਵਾਨ ਜਨਮ]।

ਦੋਹਰਾ॥ਇਮ ਆਨਯੋ ਧਨ ਕੋ ਜਬੈ ਕਰਿ ਉੱਦਮੁ ਗੁਰਦਾਸ। ਅਸਨ ਬਸਨ ਸਭਿ ਖਰਚ ਜੁਤਿ ਭਯੋ ਅਨੰਦ ਪ੍ਰਕਾਸ਼॥੧॥ ਚੌਪਈ॥ ਬਹੁਰੋ ਦੇਗ ਚਲਨ ਨਿਤ ਲਾਗੀ॥ਸਿਖ ਢਿਗ ਰਹਿਨ ਲਗੇ ਅਨੁਰਾਗੀ। ਤਿਸ ਹੀ ਬਿਧਿ ਭਾਈ ਗੁਰਦਾਸ। ਰਹਤਿ ਭਯੋ ਸ੍ਰੀ ਅਰਜਨ ਪਾਸ॥੨॥ਜਬਿ ਸੰਗਤਿ ਕਿਤਹੂੰ ਤੇ ਆਵਹਿ। ਕਿਸਹੂ ਸਿਖ ਤੇ ਇਹ ਸੁਨਿ ਪਾਵਹਿ। ਜਾਇ ਵਹਿਰ ਸਮਝਾਵਨੁ ਕਰੈ। 'ਗੁਰ ਅਰਜਨ' ਇਹੁ ਨਿਸ਼ਚੈ ਧਰੈਂ॥੩॥ ਲੇਵਹਿ ਦਰਬ ਸਰਬ ਹੀ ਬਾਹਰ। ਕਹਿ ਕਹਿ ਕਰਹਿ ਗੁਰੂ ਕਉ ਜ਼ਾਹਰ। ਲੇ ਲੇ ਆਇ ਅਰਪਨਾ ਕਰਿਹੀ। ਸਰਬ ਰੀਤਿ ਕੇ ਬਯੋਂਤ ਸਵਰਹੀ[1]॥੪॥ ਜਹਿ ਕਹਿ ਕੀ ਸੰਗਤਿ ਸਮੁਝਾਈ॥ਸਗਰੀ ਸ੍ਰੀ ਅਰਜਨ ਢਿਗੁ ਆਈ। ਆਵਨ ਲਗੀ ਸਕਲ ਗੁਰ ਕਾਰ। ਲਗਨ ਲਗਯੋ ਸਤਿਗੁਰ ਦਰਬਾਰ॥ ੫ ॥ ਦੋਨਹੁੰ ਭ੍ਰਾਤਾ ਹ੍ਵੈ ਕਰਿ ਹੀਨੁ*। ਪਛੁਤਾਵਹਿ 'ਸਿਖ ਦਰਬ ਨ ਦੀਨ'। ਗਾਰੀ ਸ੍ਰਾਪ ਦੇਤਿ ਗੁਰਦਾਸ। 'ਗੁਰ ਮਾਰਯੋ ਇਹੁ ਹੋਇ ਬਿਨਾਸ਼॥ ੬ ॥ ਸ੍ਰੀ ਅਰਜਨ ਕੋ ਮਾਤੁਲ ਜੈਸੇ। ਹਮਰੋ ਭੀ ਇਹੁ ਲਾਗਹਿ ਤੈਸੇ। ਜੇ ਕਰਿ ਗੁਰ ਕੋ ਸਿੱਖ ਕਹਾਵੈ। ਸੇਵਕ ਹ੍ਵੈ ਕਰਿ ਸੇਵ ਕਮਾਵੈ॥੭॥ਹਮ ਤੀਨਹੁੰ ਸਤਿਗੁਰ ਕੇ ਨੰਦਾ। ਦੋਨਹੁੰ ਤੇ ਮੈ ਅਹੌਂ ਬਿਲੰਦਾ। ਜੇਕਰਿ ਬਡੋ ਨ ਜਾਨਹਿ ਮੋਹੀ। ਸਭਿ ਸੋਂ ਸਮੁ ਬਰਤਹਿ ਸ਼ੁਭ ਹੋਹੀ॥੮॥ਗੁਰ ਕਾ ਮਾਰਯੋ ਹਮ ਤੇ ਛੀਨਾ। ਲਘੁ ਭ੍ਰਾਤਾ ਕੋ ਸਭਿ ਦੇ ਦੀਨ'। ਗਾਰੀ ਦੇਹਿ ਸੁਨਾਵਹਿ ਕਾਨ। 'ਕਹਾਂ ਮੰਦ ਇਹੁ ਪਸਰਯੋ ਆਨ'॥੯॥ਸੁਨਿਕੈ ਕੋਪੁ ਸਹਤ[2] ਗੁਰਦਾਸ। ਹਾਥ ਜੋਰਿ ਕਹਿ ਤਿਨ ਕੇ ਪਾਸ। 'ਜੇ ਅਜੋਗ ਮੈਂ ਕਰਮ ਕਮਾਵੌਂ। ਤੁਮਰੇ ਕਹੇ ਕਸ਼ਟ ਕੋ ਪਾਵੌਂ॥੧੦॥ਪੁਨ ਅਪਨੇ ਹਿਤ ਲੋਭ ਜਿ ਕਰੌਂ। ਤੌ ਭੀ ਮੈਂ ਬਿਪਦਾ ਮੇਂ ਪਰੌਂ। ਜਥਾ ਜੋਗ ਜੇ ਕਰਿ ਮੈਂ ਕੀਨਾ। ਤੌ ਤੁਮਰੋ ਕਹਿਬੋ ਸਭਿ ਹੀਨ[3]॥੧੧॥ਜਿਸਕੀ ਵਸਤੁ ਜਿਤਿਸੁ ਕੋ ਦੇਇ। ਕਰਹਿ ਹਟਾਵਨ ਅਪਰ ਜੁ ਲੇਯ[4]। ਤੌ ਅਤੋਟ ਤਿਸ ਕੋ ਹੁਇ ਪੁੰਨ। ਰਹੈਂ ਸਦਾ ਸਤਿਗੁਰੂ ਪ੍ਰਸੰਨ॥੧੨॥ ਤੁਮਰੋ ਕਹਯੋ ਨਿਫਲ ਸਭਿ ਹੋਇ। ਮੋਹਿ ਬਿਖੈ ਅਵਗੁਨ ਨਹਿੰ ਕੋਇ'। ਇਕ ਦਿਨ ਇਸ ਬਿਧਿ ਦੁਹਨ ਸੁਨਾਯੋ। ਪੁਨਹਿੰ ਨਹੀਂ ਤਿਨ ਸਾਥ ਅਲਾਯੋ॥੧੩॥ ਚਹੁੰ ਦਿਸ਼ ਤੇ ਗੁਰ ਕਾਰ ਸੁ ਰੋਕੀ। ਦੂਹੂੰ

[1]ਸਰਬ ਰੀਤੀ ਦੇ ਵਿਉਂਤ ਸਿਵਾਰਦਾ ਹੈ। [2]ਪ੍ਰਿਥੀਏ ਦੀ ਗੁੱਸੇ ਵਾਲੀ ਗੱਲ ਸੁਣਕੇ। [3]ਬ੍ਰਿਥਾ ਜਾਵੇਗਾ। [4]ਹੋਰ ਕਿਸੇ ਨੂੰ ਲੈਣ ਤੋਂ ਹਟਾਵੇ। *ਪਾ:-ਦੀਨ।

ਬਿਸੁਰਤਿ ਏਵ ਬਿਲੋਕੀ।–ਭੇ ਧਨੁ ਹੀਨ ਆਮਦਨ ਬਿਨਾ। ਨਹਿੰ ਪਾਵਤਿ ਕਰਿ ਜਤਨੈ ਘਨਾ॥੧੪॥ ਸੰਗਤਿ ਭੇਤ ਜਾਨ ਸਭਿ ਗਈ। ਨਹੀਂ ਉਪਾਇਨ ਕਰੋਂਹੂੰ ਦਈ। ਸ਼੍ਰੀ ਅਰਜਨ ਕੇ ਪਾਇਨ[1] ਪੂਜਹਿ। ਕਹਿ ਬਹੁ ਰਹੇ ਨ ਜਾਨਹਿ ਦੂਜਹਿ[2]–॥੧੫॥ ਭਏ ਨਿਫਲ ਜਦ ਕਰੇ ਉਪਾਇ। ਧਨ ਬਿਨ ਸੋਚਤਿ ਹੈਂ ਪਛੁਤਾਇ। ਪੁਨਹ ਜਤਨ ਮਨ ਔਰ ਬਿਚਾਰਾ।–ਇਸ ਬਲ ਚਲਹਿ ਨਹੀਂ ਹਮੁ ਚਾਰਾ॥੧੬॥ ਜਾਇੰ ਵਿਲਾਇਤ ਕੋ ਬਿਨੁ ਕਹੈਂ[3]। ਤਹਿੰ ਕੀ ਸੰਗਤਿ ਜੇਤਿਕ ਅਹੇ। ਸਭਿ ਅਪਨਾਇ ਲੇਹਿੰ ਧਨਕਾਰ[4]। ਸੰਮਤ ਬਿਖੇ ਪਿਖਹਿੰ ਇਕ ਬਾਰ[5]॥੧੭॥ ਅਹੈਂ ਦੂਰ ਸੋ ਭੇਤ ਨ ਜਾਨਹਿੰ। ਗੁਰ ਸੁਤ ਲਖਿ ਹਮ ਕੋ ਗੁਰ ਮਾਨਹਿ–। ਇਮ ਬਿਚਾਰ ਕਰਿ ਕੀਨਸਿ ਤਯਾਰੀ। ਨਹਿੰ ਪੁਰਿ ਮਹਿੰ ਕਿਸ ਪਾਸ ਬਿਥਾਰੀ॥੧੮॥ ਮੌਨ ਕਰੇ ਬਾਹਰ ਚਢਿ ਚਾਲੇ। ਹੋਯਹੁ ਧਨ ਕੋ ਲੋਭ ਬਿਸਾਲੇ। ਕਿਤਿਕ ਦਿਵਸ ਮਹਿੰ ਲਖਿ ਗੁਰਦਾਸ।–ਗਏ ਵਲਾਇਤ ਸੰਗਤਿ ਪਾਸ–॥੧੯॥ ਲਿਖੇ ਹੁਕਮੁ ਨਾਮੇ ਇਨ ਸਾਰੇ। ਦਾਸ ਦੂਰ ਗਾਮੀ ਸੁ ਹਕਾਰੇ[6]। ਪਠੇ ਵਲਾਇਤ ਸੰਗਤਿ ਪਾਸ। ਪਾਛੇ ਆਪ ਚਢਯੋ ਗੁਰਦਾਸ॥ ੨੦॥'ਗੁਰ ਕੀ ਕਾਰ ਨ ਦੇਵਹਿ ਕੋਈ। ਗੁਰਤਾ ਤੇ ਖਾਰਜ ਹੈਂ ਦੋਈ। ਜੋ ਸਤਿਗੁਰ ਕੋ ਸਿੱਖ ਕਹਾਵੈ। ਸ਼੍ਰੀ ਅਰਜਨ ਕੇ ਨਿਕਟ ਪੁਚਾਵੈ'॥੨੧॥ ਕੁਛਕ ਕਾਰ ਦੋਇਨ ਉਗਰਾਹੀ। ਦਰਬ ਬਟੋਰਤਿ ਹੈਂ ਨਿਜ ਪਾਹੀ। ਤਬਿ ਲੌ ਗਏ ਹੁਕਮ ਪਰਵਾਨੇ। ਪਠਿ ਸੰਗਤਿ ਨੇ ਸਭਿ ਪਹਿਚਾਨੇ॥੨੨॥ ਇਕ ਬਿਰਾਟਿਕਾ[7] ਕਿਨਹੁੰ ਨ ਦੀਨਿ। ਭਏ ਸਭਿਨਿ ਤੇ ਆਸ਼ਾ ਹੀਨਿ। ਬਹੁਰ ਜਾਇ ਭਾਈ ਗੁਰਦਾਸ। ਗੁਰ ਕੀ ਕਾਰ ਲਈ ਸਭਿ ਪਾਸਿ॥੨੩॥ ਅਰੁ ਸੰਗਤਿ ਕੋ ਲੇ ਕਰਿ ਸਾਥ। ਆਨਿ ਪਹੂਚਯੋ ਢਿਗ ਗੁਰ ਨਾਥ। ਪ੍ਰਿਥੀਆ ਮਹਾਂਦੇਵ ਭੀ ਆਏ। ਅਨਿਕ ਬਾਤ ਕਹਿ ਰਾਰ ਉਠਾਏ॥੨੪॥ ਝਗਰਾ ਕਰਯੋ ਮਿਲੇ ਦੁਇ ਭ੍ਰਾਤ। 'ਹਮ ਗੁਜ਼ਰਾਨ ਹੋਤ ਕਿਤ ਜਾਤ[8]?। ਗੁਰ ਕੋ ਮਾਰਯੋ ਇਹੁ ਗੁਰਦਾਸ। ਲੇਨਿ ਨ ਦੇਤਿ ਕਿਤਹੂੰ ਧਨ ਪਾਸ[9]॥ ੨੫॥ ਬਿਖੇ ਆਗਰੇ ਨਿਕਸਤਿ ਪ੍ਰਾਨ[10]। ਇਹੁ ਨਹੀ ਚਹੀਏ ਗੁਰ ਅਸਥਾਨ॥ ਤਬਿ ਹਮ ਧਨ ਕੇ ਸਦ ਹੀ

---

[1]ਚਰਨ। [2](ਪ੍ਰਿਥੀਆ ਕਹਿੰਦਾ ਹੈ ਕਿ ਸਾਡੇ ਦਾਸ) ਕਹਿ ਰਹੇ (ਪਰ ਸੰਗਤ) ਨਹੀਂ ਜਾਣਦੀ ਦੂਸਰੇ ਨੂੰ। [3]ਦੂਰ ਦੇਸਾਂ ਨੂੰ ਚੁਪ ਚਾਪ। [4]ਸਭਨਾਂ ਨੂੰ ਅਪਨਾ ਬਣਾ ਕੇ ਧਨ ਦੀ ਭੇਟਾ ਲਈਏ। [5]ਸਾਲ ਵਿਚ ਇਕ ਵਾਰ ਵੇਖ (ਮਿਲ) ਆਇਆ ਕਰੀਏ। [6]ਦੂਸਰੇ ਦੇਸ਼ਾਂ ਦੇ ਵਾਸੀ ਬੁਲਾਏ। [7]ਕੌਡੀ। [8]ਕਿਤੇ ਬੀ ਜਾਈਏ। [9]ਕਿਸੇ ਪਾਸੋਂ। [10]ਇਹ ਆਗਰੇ ਵਿਚ ਹੀ ਮਰ ਜਾਂਦਾ।

ਪਾਵਤਿ।ਲੇਤਿ ਦੇਤਿ ਖਰਚਤਿ ਨਿਤਿ ਖਾਵਤਿ॥੨੬॥ਕਨੌਂ ਕਰਿਹਮ ਕਰਿਹੈਂ ਗੁਜ਼ਰਾਨ। ਤੁਮਹੀ ਕੋ ਧਨ ਦੇਤਿ ਜਹਾਨ। ਹਮ ਭੀ ਪੁੱਤ੍ਰ ਪਿਤਾ ਕੇ ਅਹੈਂ। ਤਿਮ ਤੁਮ ਕਰਹੁ ਗੁਜਾਰੋ ਲਹੈਂ[1]॥੨੭॥ ਨਾਤੁਰ ਭਲੀ ਬਾਤ ਇਹੁ ਨਾਂਹੀ। ਜਾਇ ਪੁਕਾਰੁ ਛਿਤਪਤਿ ਪਾਹੀ[2]। ਸ੍ਰੀ ਅਰਜਨ ਢਿਗ ਨਰ ਬਹੁ ਆਏ। ਕਹਯੋ ਦੁਹਨਿ ਕੋ ਸਕਲ ਸੁਨਾਏ॥੨੮॥ ਤਬਿ ਗੁਰਦਾਸ ਆਦਿ ਹੈਂ ਜੇਈ। 'ਕਛੁ ਇਨ ਦਿਹੁ' ਸਮਝਾਵਹਿਂ ਤੇਈ। ਦੁਇ ਦਿਸ਼ ਮਹਿਂ ਫਿਰ ਕਰਿ ਬਹੁ ਬਾਰ। ਚਾਹਤਿ ਭਏ ਮਿਟਾਵਨ ਰਾਰ॥੨੯॥ ਕਛੁਕ ਦੁਕਾਨਨ ਕੋ ਤਹਿਂ ਭਾਰਾ[3]।ਅਰੁ ਜਗਾਤ ਜੋ ਆਇ ਬਜਾਰਾ[4]।ਸੋ ਸਭਿ ਪ੍ਰਿਥੀਏ ਕੋ ਤਬਿ ਦੀਨ। ਚੌਂਕ ਪਾਸੀਆਂ* ਕੋ ਜਹਿਂ ਚੀਨ॥੩੦॥ ਮਹਾਂਦੇਵ ਕੋ ਸੋ ਥਲ ਦਯੋ। ਧਨ ਜਗਾਤ[4] ਕੋ ਤਿਸ ਨੇ ਲਯੋ। ਇਮ ਦੋਨਹੁ ਕੋ ਹਿਤ ਗੁਜ਼ਰਾਨ। ਲੇ ਕਰਿ ਕਰਹਿਂ ਨਿਬਾਹਨ ਖਾਨ॥੩੧॥ ਪੂਜਾ ਸੰਗਤਿ ਕੀ ਸਭਿ ਜੋਇ। ਸ੍ਰੀ ਸਤਿਗੁਰ ਅਰਜਨ ਕੀ ਸੋਇ। ਚਲਨ ਲਗਯੋ ਐਸੇ ਬਿਵਹਾਰ। ਤੀਨਹੁਂ ਭ੍ਰਾਤ ਮੇਲ ਕੋ ਧਾਰਿ॥੩੨॥ ਰਾਮਦਾਸ ਪੁਰਿ ਬਾਸ ਕਰੰਤੇ। ਦੁਰਯੋ ਸ਼ਰੀਕਾ ਕਰਿ ਬਰਤੰਤੇ[5]। ਸ਼੍ਰੀਗੁਰ ਅਰਜਨ ਸਰਲ ਸਧੀਰ। ਸਮਚਿਤ[6] ਬਿਨਾ ਬਿਕਾਰ ਸਰੀਰ॥੩੩॥ ਪ੍ਰਿਥੀਆ ਕੁਟਿਲਪਨੋ[7] ਨਿਤ ਕਰੈ। ਤਊ ਨ ਕੁਛ ਕੈਸੇ ਉਰ ਧਰੈਂ[8]। ਸਭਿ ਸੋਂ ਬਰਤਤਿ ਹੈਂ ਮਨ ਨੀਕੇ। ਨਹਿਂ ਜਾਨਹਿਂ ਕੁਛ ਧਰਨ ਸ਼ਰੀਕੇ[9]॥੩੪॥ਕੇਤਿਕ ਸਮਾ ਬਿਤੀਤਯੋ ਜਬੈ।ਪ੍ਰਿਥੀਏ ਕੇ ਸੁਤ ਉਪਜਯੋ ਤਬੈ।ਮਿਹਰਵਾਨ ਤਿਹ ਨਾਮ ਬਖਾਨਾ। ਭਈ ਬਧਾਈ ਅਨੰਦ ਮਹਾਂਨਾ॥੩੫॥ਕਿਤਿਕ ਮਾਸ ਕੋ ਪਿਖਿ ਸੁਖ ਪਾਵਹਿ। ਸ੍ਰੀ ਗੁਰ ਅਰਜੁਨ ਢਿਗ ਲੇ ਆਵਹਿ। ਕਹਹਿਂ ਪ੍ਰੇਮ ਇਵ ਲੇਵਹਿਂ ਗੋਦ। ਅਧਿਕ ਦੁਲਾਰਹਿਂ ਵਧਹਿ ਪ੍ਰਮੋਦ[10]॥੩੬॥ਸਰਲ ਸੁਭਾਉ ਜਾਨਿ ਕਰਿ ਆਛੇ।ਸਭਿਕੋ ਭਲੋ ਹੋਨਿ ਉਰ ਬਾਂਛੇ। ਅਧਿਕ ਸਨੇਹ ਸਨੇ ਸਿਸ ਸਾਥਾ। ਆਨਹਿ ਨਿਤਿ ਪ੍ਰਤਿ ਢਿਗ ਗੁਰ ਨਾਥਾ॥੩੭॥ਸੰਮਤ ਬੀਤਯੋ ਵਧਯੋ ਸਰੀਰ। ਖੇਲਹਿ ਆਨਿ ਗੁਰੂ ਕੇ ਤੀਰ।

---

[1]ਉਸਤਰ੍ਹਾਂ ਕਰੋ ਜਿਵੇਂ (ਅਸੀਂ ਵੀ) ਗੁਜ਼ਾਰਾ ਲਈਏ। [2]ਬਾਦਸ਼ਾਹ ਪਾਸ। [3]ਕਿਰਾਇਆ। [4]ਬਜ਼ਾਰ ਦਾ ਮਸੂਲ। [5](ਪਰ ਦੋਵੇਂ) ਲੁਕ ਕੇ ਸ਼ਰੀਕਾ ਭਾਵ ਦਾ ਵਰਤਾਉ ਵਰਤ ਲੈਂਦੇ ਹਨ। [6]ਸ਼ਾਂਤ ਚਿਤ। [7]ਖੁਟਿਆਈ। [8]ਭਾਵ ਸ੍ਰੀ ਗੁਰੂ ਅਰਜਨ ਜੀ ਦਿਲ ਤੇ ਕੁਛ ਨਹੀਂ ਲਿਆਉਂਦੇ। [9]ਸ਼ਰੀਕਾ ਕਰਨਾ। [10]ਅਨੰਦ।

*ਇਹ ਬਾਜ਼ਾਰ ਹੁਣ ਤਕ ਸ੍ਰੀ ਅੰਮ੍ਰਿਤਸਰ ਵਿਚ ਇਸੇ ਨਾਮ ਤੇ ਹੈ।

ਨਿਤ ਸਨੇਹ ਕਰਿ ਬਹੁਤ ਦੁਲਾਰਹਿਂ। ਗਹੈਂ ਭੁਜਾ ਨਿਜ ਅੰਕ[1] ਬਿਠਾਰਹਿਂ ॥੩੮॥ ਨਿਜ ਢਿਗ ਤੇ ਭੂਖਨ ਘਰਿਵਾਇ। ਸੁੰਦਰ ਕੰਚਨ ਕੇ ਪਹਿਰਾਇ। ਤਥਾ ਬਸਤ੍ਰ ਆਛੇ ਪਹਿਰਾਏ। ਗੋਟਾ ਊਪਰ ਤਿਨਹੁਂ ਲਗਾਏ ॥੩੯॥ ਜਿਮ ਨਿਜ ਸੁਤ ਕੋ ਜਾਨਹਿ ਤੈਸੇ। ਪ੍ਰਿਥੀਆ ਕਰਹਿ ਬਿਲੋਕਨ ਐਸੇ। ਨਿਜ ਤ੍ਰਿਯ ਸਾਥ ਬਖਾਨਹਿ ਕਬੈ।'ਹਮ ਹੀ ਮਾਲਿਕ ਵਸਤੂ ਸਬੈ ॥੪੦॥ ਸ੍ਰੀ ਅਰਜਨ ਕੇ ਹੁਇ ਸੁਤ ਨਾਂਹੀ। ਲਖਿਯਤਿ ਗੁਰਤਾ ਹ੍ਵੈ ਹਮ ਪਾਹੀ। ਹਮਰੇ ਸੁਤ ਕੌ ਲਾਡ ਲਡਾਵਹਿਂ। ਬਸਨ ਬਿਭੂਖਨ ਸਭਿ ਪਹਿਰਾਵਹਿਂ॥੪੧॥ ਇਨ ਕੇ ਦੇਹਿ ਅੰਤ ਜਬਿ ਹੋਇ। ਹਮ ਕੋ ਹੀ ਪੂਜਹਿ ਸਭਿ ਕੋਇ। ਗੁਰਤਾ ਗਈ ਬਹੁਰ ਕਰ ਪਾਵੈਂ। ਬੰਸ ਹਮਾਰੋ ਜਗ ਬਿਰਧਾਵੈਂ' ॥੪੨॥ ਧਰਹਿ ਕੁਟਿਲਤਾ ਇਸਤੇ ਆਦਿ। ਨਿਜ ਨੰਦਨ ਤੇ ਹੁਇ ਅਹਿਲਾਦਿ। ਪ੍ਰਭੁ ਕੀ ਗਤਿ ਕੋ ਜਾਨਤਿ ਨਾਂਹੀ। ਰਚਹਿ ਅਪਰ ਅਪਰੈ ਬਨ ਜਾਹੀ ॥੪੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਮਿਹਰਵਾਨ ਜਨਮ' ਪ੍ਰਸੰਗ ਬਰਨਨੰ ਨਾਮ ਏਕ ਊਨ ਤ੍ਰਿੰਸਤੀ ਅੰਸੂ ॥ ੨੯ ॥

### ੩੦. [ਭਾਈ ਕਲਿਆਨਾ ਮੰਡੀ ਦੇ ਰਾਜੇ ਪਾਸ ਪੁੱਜਾ]।

ਦੋਹਰਾ॥ ਰਾਮਦਾਸ ਗੁਰ ਪਿਤਾ ਕੋ ਸਿਮਰਤਿ ਬਾਕ ਹਮੇਸ਼।—ਸ੍ਰੀ ਅੰਮ੍ਰਿਤ-ਸਰ ਬਨਹਿ ਜਿਮ ਹੋਹਿ ਜਿ ਦਰਬ ਵਿਸ਼ੇਸ਼—॥ ੧ ॥ ਚੌਪਈ ॥ ਇਕ ਦਿਨ ਬੈਠੇ ਸਭਾ ਮਝਾਰੀ। ਸਭਿਨਿ ਸੁਨਾਵਤਿ ਗਿਰਾ ਉਚਾਰੀ। 'ਸਰਬ ਸਿੱਖ ਹੁਇੰ[2] ਪਰ ਉਪਕਾਰੀ। ਇਸ ਸਮ ਅਪਰ ਨ ਪੁੰਨ ਉਦਾਰੀ ॥ ੨॥ ਜੋ ਉਪਕਾਰ ਕਰਤਿ ਨਿਤ ਰਹੈਂ। ਤਿਨਹੁਂ ਨਿਰੰਤਰ ਆਨੰਦ ਲਹੈਂ। ਅਨਿਕ ਰੀਤਿ ਕੇ ਪਰ ਉਪਕਾਰ। ਪੁੰਨੀ ਕਰਤੇ ਜਗਤਿ ਮਝਾਰ ॥੩॥ ਸਭਿ ਤੇ ਉੱਤਮ ਕੂਪ ਲਗਾ-ਵਨਿ। ਪ੍ਰਾਨੀ ਅਨਿਕ ਕਰਹਿਂ ਸੁਖ ਪਾਵਨਿ। ਇਸ ਤੇ ਉੱਤਮ ਸਿਰਜਨ ਤਾਲ। ਨਰ ਪਸੁ ਪੰਛੀ ਸੁਖ ਲਹਿਂ ਜਾਲ ॥੪॥ ਇਸਤੇ ਉੱਤਮ ਤੀਰਥ ਹੇਤ। ਚਹੁੰ ਦਿਸ਼ ਤੇ ਸੁਪਾਨ ਕਰਿ ਦੇਤਿ। ਕਰਹਿਂ ਸ਼ਨਾਨ ਦਾਨ ਤਹਿਂ ਆਇ। ਤਿਸ ਕੋ ਫਲ ਬਡ ਆਨੰਦ ਪਾਇ ॥੫॥ ਤੀਰਥ ਮਹਿਂ ਤੀਰਥ ਗੁਰ ਕੇਰਾ। ਮਹਾਂ ਮਹਾਤਮ ਸਭਿਨਿ ਉਚੇਰਾ। ਗੁਰੂਨਿ ਬਿਖੈ ਸ੍ਰੀ ਨਾਨਕ ਗੁਰੂ। ਬਚਨ ਸਿੰਘ ਅੱਗਜਾਨਹਿ ਰੁਰੂ[3] ॥੬॥ ਤਿਨ ਗਾਦੀ ਪਰ ਪਿਤਾ ਹਮਾਰੇ। ਸੁਨਹੁ ਬਾਕ ਤਿਨ ਜਥਾ ਉਚਾਰੇ। ਚਿਰੰਕਾਲ ਕੋ ਤੀਰਥ ਏਹੀ। ਸ੍ਰੀਪਤਿ ਆਨਿ ਬਾਸ ਕੋ

[1]ਗੋਦ। [2]ਹੋਣ। [3]ਹਰਨ [ਸੰਸ: ਰੁਰੁ:=ਕਾਲਾ ਹਰਨ] ਜਿਨ੍ਹਾਂ ਦੇ ਬਚਨ ਸ਼ੇਰ ਹਨ ਅਗਯਾਨ ਰੂਪੀ ਹਰਨ ਨੂੰ (ਮਾਰਨ ਵਾਸਤੇ)।

ਲੋਹੀ* ॥੭॥ ਸਰਬ ਦੇਵਤਾ ਕੋ ਹੁਇ ਬਾਸ। ਜਹਿ ਸਤਿਸੰਗਤਿ ਕਰਹਿ ਬਿਲਾਸ॥ਮਹਾਂ ਮਹਾਤਮ ਇਸ ਥਲਕੇਰਾ॥ਅਪਰ ਨ ਜਿਸਕੇ ਸਮ ਕਿਤ ਹੇਰਾ॥

*ਸ੍ਰੀ ਪਤਿ=ਮਾਯਾ ਦਾ ਪਤੀ ਪਰਮੇਸ਼ੁਰ, ਕੁਦਰਤ ਦਾ ਕਾਦਿਰ ਵਾਹਿਗੁਰੂ। ਇਸਦਾ ਅਰਥ ਵਿਸ਼ਨੂੰ ਨਹੀਂ ਕਿਉਂਕਿ ਅੱਗੇ ਚੱਲਕੇ ਇਸੇ ਰਾਸ ਦੇ ਅੰਸੂ ੫੨ ਅੰਕ ੭ ਵਿਚ ਸ੍ਰੀ ਪਤੀ ਜੀ ਨੂੰ ਏਕੰਕਾਰ ਦੱਸਿਆ ਹੈ। ਵਿਸ਼ਨੂੰ ਤ੍ਰਿਧਾ ਮੂਰਤੀ ਵਿਚੋਂ ਹੈ, ਏਕੰਕਾਰ ਤ੍ਰੈਆਂ ਤੋਂ ਉਪਰ ਹੈ। ੧. ਇਹ 'ਹਰਿਮੰਦਰ' ਨਾ ਵਿਸ਼ਨੂੰ ਦੇ ਵਾਸਤੇ ਰਚਿਆ ਤੇ ਨਾ ਤੀਰਥਾਂ ਵਾਂਗੂੰ ਤੀਰਥ ਮਾਤ੍ਰ ਰਚਿਆ। ਪ੍ਰੰਤੂ ਆਪ ਹਰੀ (ਨਿਰੰਕਾਰ ਤੇ ਏਕੰਕਾਰ) ਜੀ ਦੇ ਅਖੰਡ ਕੀਰਤਨ ਦਾ ਮੰਦਰ ਰਚਿਆ, ਜਿਥੇ ਗੁਰੂ ਨਾਨਕ ਜੀ ਦੇ ਸ਼ਬਦ ਸੋਹਲੇ ਦੀ ਵਾਰਤਾ ਵਰਤੀ ਤੇ ਗੁਰੂ ਅੰਗਦ ਦੇਵ ਜੀ ਨਾਲ ਆਉਂਦੇ ਰਹੇ। ਜਿਸ ਬਾਬਤ ਗੁਰੂ ਅਮਰ ਦਾਸ ਜੀ ਨੇ 'ਅੰਮ੍ਰਿਤਸਰੁ ਸਿਫਤੀ ਦਾ ਘਰੁ' ਆਖਿਆ, ਉਨ੍ਹਾਂ ਦੇ ਸਰੀਰ ਵਿਚ ਹੁੰਦਿਆਂ ਚੌਥੇ ਗੁਰਾਂ ਆਰੰਭ ਕਰ ਦਿੱਤਾ, ਤੇ ਫੇਰ ਪੰਜਵੇਂ ਸਤਿਗੁਰਾਂ ਸਿਰੇ ਚਾੜ੍ਹਿਆ। ਗੁਰੂ ਅਰਜਨ ਦੇਵ ਜੀ ਆਪ ਫੁਰਮਾਉਂਦੇ ਹਨ:—'ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥ ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪਨਾ ਸਗਲੇ ਪਾਪ ਤਜਾਵਹਿ ਰਾਮੁ ॥' ੨. ਇਹ ਮੰਦਰ ਵਾਹਿਗੁਰੂ ਦੇ ਹੁਕਮ ਵਿਚ ਸਾਜਿਆ ਗਿਆ ਸੀ। ਯਥਾ:—'ਬਧੋਹੁ ਪੁਰਖਿ ਬਿਧਾਤੇ ਤਾਂਤੁ ਸੋਹਿਆ ॥' ੩. ਇਸ ਦੀ ਸੇਵਾ ਵੇਲੇ ਵਾਹਿਗੁਰੂ ਵਿਚ ਵਰਤਦਾ ਸੀ। ਯਥਾ:— 'ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ' ॥ ੪. ਇਸ ਵਿਚ ਵਾਹਿਗੁਰੂ ਜੀ ਦਾ ਤੇ ਸ਼ਬਦ, ਨਾਮ, ਕੀਰਤਨ ਦਾ ਨਿਵਾਸ ਹੈ:—'ਗਿਆਨ ਧਿਆਨ ਪੂਰਨ ਪਰਮੇਸਰ ਹਰਿ ਹਰਿ ਕਥਾ ਨਿਤ ਸੁਣੀਐ ਰਾਮ ॥' ਅਸਲ ਵਿਚ ਜਾਪਦਾ ਹੈ ਕਿ ਗੁਰੂ ਨਾਨਕ ਦੇਵ ਜੀ ਪਹਿਲਾਂ ਸੁਲਤਾਨ ਪੁਰੋਂ ਟੁਰਕੇ ਇੱਥੇ ਟਿਕੇ ਤੇ ਤਪ ਕੀਤਾ, ਫੇਰ ਕਰਤਾਰ ਪੁਰੋਂ ਆਕੇ ਇਸ ਬਨ ਦੀ ਸੁਹਾਵਣੀ ਛਾਵੇਂ ਤੇ ਜਲ ਦੇ ਕਿਨਾਰੇ ਸ੍ਰੀ ਲਹਿਣਾ ਜੀ ਸਣੇ ਕਦੇ ਕਦੇ ਟਿਕਿਆ ਕਰਦੇ ਸਨ। ਇਥੋਂ ਦੇ ਛੰਭ ਨੂੰ ਉੱਤੋਂ ਰੋਹੀ ਆਕੇ ਭਰਦੀ ਹੁੰਦੀ ਸੀ ਜੋ ਹੁਣ ਰੇਲ ਤੇ ਨਹਿਰ ਕਰਕੇ ਤੇ ਸ਼ਹਿਰ ਬਨ ਜਾਣ ਕਰਕੇ ਸਰੋਵਰ ਵਿਚ ਅੱਪੜਦੀ ਨਹੀਂ। ਗੁਰੂ ਅੰਗਦ ਦੇਵ ਜੀ ਇਸ ਗੁਰ ਨਾਨਕ ਸ਼ਬਦ ਸੋਹਿਲੇ ਨਾਲ ਪਵਿੱਤ੍ਰ ਹੋਏ ਅਸਥਾਨ ਦਾ ਨਾਮ ਤੇ ਮਹਿਮਾਂ ਗੁਰੂ ਅਮਰ ਦਾਸ ਜੀ ਪਾਸ ਕਰਦੇ ਹੈਸਨ ਤਾਂ ਹੀ ਉਨ੍ਹਾਂ ਨੇ ਇਸਦੀ ਮਹਿਮਾਂ ਵਿਚ ਵਾਕ ਕਿਹਾ ਹੈ। ਉਨ੍ਹਾਂ ਦੀ ਆਗਜਾ ਗੁਰੂ ਰਾਮਦਾਸ ਜੀ ਨੂੰ ਸਪਸ਼ਟ ਹੀ ਹੈ। ਤਵਾਰੀਖ ਖਾਲਸਾ ਪੰਨਾ ੬੪੪ ਤੇ ਲਿਖਿਆ ਹੈ ਕਿ ਸੰਮਤ ੧੫੫੯ ਬਿ: ਨੂੰ ਗੁਰੂ ਨਾਨਕ ਜੀ ਅੰਮ੍ਰਿਤਸਰ ਵਾਲੇ ਟਿਕਾਣੇ ਦੋ ਵਾਰ ਠਹਿਰੇ ਸੇ ਤੇ ਵਰ ਦੇ ਗਏ ਸੇ। ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਗੁਰੂ ਅਮਰਦਾਸ ਜੀ ਨੇ ਆਪ ਅੰਮ੍ਰਿਤਸਰ ਦਾ ਤਾਲ ਪੁਟਵਾਕੇ ਜਲ ਪੂਰਤ ਕੀਤਾ ਸੀ। ਤਵਾਰੀਖ ਖਾ: ਲਿਖਦੀ ਹੈ ਕਿ ੧੬੨੭ ਹਾੜ ਦੀ ਪੰਜ ਨੂੰ ਗੁਰੂ ਅਮਰ ਦਾਸ ਜੀ ਨੇ ਪੁਰੀ ਦੀ ਨੀਂਹ ਰਖਵਾਕੇ ਘਰ ਬਣਵਾਏ ਤੇ ਨਾਮ ਰਾਮਦਾਸ ਪੁਰਾ ਰੱਖਿਆ। ਚੌਥੀ ਪੰਜਵੀਂ ਪਾਤਸ਼ਾਹੀ ਦੇ ਪ੍ਰਸੰਗ ਉੱਤੇ ਆ ਚੁਕੇ ਹਨ। ਹਰ ਤਰ੍ਹਾਂ ਇਹੀ ਗੱਲ ਸਿੱਧ ਹੁੰਦੀ ਹੈ ਕਿ ਅੰਮ੍ਰਿਤਸਰ ਆਦਿ ਸਤਿਗੁਰਾਂ ਤੋਂ ਅਰੰਭ ਹੋਇਆ ਅਤੇ ਪੰਜਵੇਂ ਸਤਿਗੁਰਾਂ ਵੇਲੇ ਪੂਰਨ ਸਮਾਪਤ ਹੋਇਆ। ਵਿਸ਼ੇਸ਼ ਲਈ ਦੇਖੋ 'ਅਸ਼੍ਰ ਗੁਰ ਚਮਤਕਾਰ'।

੮॥ਰਚਯੋ ਚਹੈਂ ਤੀਰਥ ਅਬਿ ਸੋਈ।ਸਰੈ ਕਾਰ ਜੇ ਧਨ ਗਨ ਹੋਈ।ਸੋ ਧਨ ਭੂਪਨਿ ਕੇ ਹੁਇ ਪਾਸ। ਯਾਂਤੇ ਸੁਨਹੁ ਸਿੱਖ ਤੁਮ ਰਾਸ॥੯॥ਨ੍ਰਿਪ ਹਿੰਦੂ ਹੈਂ ਪਰਬਤ ਬਾਸੀ। ਅਪਰ ਨਹੀਂ ਕੋ ਹਮਰੇ ਪਾਸੀ। ਐਸੋ ਸਿੱਖਨ ਹੋਹਿ ਤੁਮ ਮਾਂਹੀ।ਗਮਨੋ ਕਿਤ ਅਚਲੇਸੁਰ ਪਾਹੀਂ[1]॥੧੦।ਤਹਿਂ ਤੇ ਦਰਬ ਜਾਇ ਕਰਿ ਲ੍ਯਾਵੈ*।ਪੁਨ ਗੁਰੁ ਬਚ ਤੇਸਰ ਬਨਿਵਾਵੈ'।ਸੁਨਿ ਸਿੱਖਨ ਕਰ ਜੋਰਉਚਾਰਾ। 'ਗੁਰਸਿੱਖੀ ਮਗ ਤਿਨਹੁਂ ਨ ਧਾਰਾ ॥੧੧॥ ਕੈਸੇ ਦੇਹਿਂ ਦਰਬ ਕੋ ਸੋਈ?। ਅਜ਼ਮਤਿ ਜਿਨਹੁਂ ਨ ਦੇਖੀ ਕੋਈ। ਹੋਹਿ ਨੰਮ੍ਰਿ ਕਿਮ ਪੂਜਾ ਕਰੈਂ। ਜਾਵਤ[2] ਗੁਰੁ ਜਸ ਰਿਦੇ ਨ ਧਰੈਂ॥੧੨॥ਪਾਹਨ ਕੀ ਪੂਜਾ ਮਹਿਂ ਲਾਗੇ।ਕਹੇ ਦਿਜਨ[3] ਕੇ ਤਿਹ ਅਨੁਰਾਗੇ'। ਸ੍ਰੀ ਅਰਜਨ ਪੁਨ ਭਨਯੋ ਸਭਿਨਿ ਮੈਂ। 'ਉੱਦਮ ਕਰਹਿ ਜੁ ਤਾਲ ਲਗਨ ਮੈਂ॥੧੩॥ਤਿਨ ਕੇ ਗੁਰੂ ਹੁਇਂ ਸਦਾ ਸਹਾਈ।ਦੁਹਿ ਲੋਕਨ ਮਹਿਂ ਦੇਂ ਵਡਿਆਈ। ਜਹਾਂ ਕਾਰ ਪਰਿ ਹੈ ਅਸ ਆਇ।ਗੁਰੂ ਹਿਤ ਧਰਿ ਕਰਿ ਦੇ ਪੁਰਵਾਇ'॥੧੪॥ਸਭਾ ਬੀਚ ਇਮ ਬਾਕ ਬਖਾਨਾ।ਹਾਥ ਜੋਰਿ ਕਰਿ ਸਿਖ ਕੱਲਜਾਨ। 'ਪ੍ਰਭੁ ਜੀ ਰਾਵਰਿ ਆਇਸੁ ਹੋਇ।ਗਮਨਹਿ ਦਾਸ ਕਰਹਿ ਕ੍ਰਿਤ ਸੋਇ॥੧੫॥ਰਹਹੁ ਸਹਾਇਕ ਤੁਮ ਸਭਿ ਕਾਲ। ਪੁਰਹੁ ਆਪ ਹੀ ਕਾਜ ਬਿਸਾਲ। ਬਨੈਂ ਬਹਾਨਾ ਮੈਂ ਚਲਿ ਜਾਉਂ। ਤੁਮਹਿ ਭਰੋਸੇ ਕਰਿ ਕ੍ਰਿਤ ਆਉਂ'॥੧੬॥ਇਮ ਕਹਿ ਕਰਿ ਭਾਈ ਕੱਲਜਾਨਾ*। ਉੱਦਮ ਕਰਨ ਭਯੋ ਸਵਧਾਨਾ।ਸ੍ਰੀ ਅਰਜਨ ਕੀ ਆਗ੍ਯਾ ਲੇਕੇ।ਗਮਨ ਕੀਨ ਪਗ ਬੰਦਨ ਕੈਕੇ ॥ ੧੭ ॥ ਉੱਤਰ ਦਿਸ਼ ਕੋ ਸਨਮੁਖ ਕਰਿਕੈ। ਜਾਤਿ ਭਯੋ ਸਤਿਗੁਰੂ ਸਿਮਰਿ ਕੈ।ਸਨੇ ਸਨੇ ਮੰਡੀ ਚਲਿ ਆਯੋ।ਪੁਰੀਪ੍ਰਵੇਸ਼ ਹੇਰਿਮਨਭਾਯੋ[4]॥੧੮॥ ਨਿਜ ਸੁਖ ਪਿਖਿ ਥਲ ਡੇਰਾ ਕੀਨ। ਨਿਸ ਮਹਿਂ ਕਰਿ ਬਿਸਰਾਮੁ ਪ੍ਰਬੀਨ। ਚਿਤਵਹਿ ਚਿਤ ਮਹਿਂ ਅਨਿਕ ਉਪਾਇ।–ਕਿਮ ਗੁਰੁ ਕੋ ਮਾਨਹਿ ਨਰ-ਰਾਇ ॥੧੯॥ ਜਿਸ ਤੇ ਅਰਪਹਿ ਦਰਬ ਬਿਸਾਲ। ਸੁੰਦਰ ਬਨਹਿ ਸੰਪੂਰਨ

[1]ਪਹਾੜੀ ਰਾਜੇ ਪਾਸ। [2]ਜਦ ਤੀਕ। [3]ਪੰਡਿਤਾਂ। [4]ਪ੍ਰਵੇਸ਼ ਕੀਤਾ ਤੇ ਦੇਖ ਕੇ ਮਨ ਨੂੰ ਚੰਗੀ ਲਗੀ। *ਭਾਈ ਕੱਲਜਾਨੇ ਦੀ ਕਥਾ ਮਹਿਮਾਂ ਪ੍ਰਕਾਸ਼ ਵਿਚ ਨਹੀਂ ਤੇ ਨਾਂ ਹੀ ਤਵਾਰੀਖ ਖਾ: ਵਿਚ ਹੈ। ਸਾਖੀ ਤਾਂ ਪਰੰਪਰਾ ਵਿਚ ਹੈਸੀ, ਪਰੰਤੂ ਏਹ ਕਾਰਣ ਕਿ ਕੇਵਲ ਦਰਬ ਲੈਣ ਦੀ ਖਾਤਰ ਸਤਿਗੁਰਾਂ ਨੇ ਘੱਲਿਆ ਠੀਕ ਨਹੀਂ ਹੈ। ਸਰਬ ਰਿੱਧੀਆਂ ਸਿੱਧੀਆਂ ਦੇ ਮਾਲਕਾਂ ਨੂੰ ਦਰਬ ਦੀ ਕੀ ਪਰਵਾਹ ਸੀ ? ਹਾਂ ਲਕੜੀ ਆਦਿ ਘਰਾਂ ਵਾਸਤੇ ਲੈਣ ਗਏ ਯਾ ਉਂਞ ਪ੍ਰਚਾਰ ਹਿਤ ਪਹਾੜ ਗਏ, ਭਾਈ ਕੱਲਜਾਨੇ ਦੇ ਵਾਕ ਪ੍ਰਤਾਪ ਨਾਲ ਰਾਜਾ ਸਿਖ ਹੋਕੇ ਆਇਆ ਤੇ ਸੇਵਾ ਕਰਕੇ ਸੁਭਾਗੀ ਹੋਇਆ, ਇਉਂ ਸਾਖੀ ਹੋਈ ਸਹੀ ਹੁੰਦੀ ਹੈ।

ਤਾਲਾ।ਕਾਰਜ ਮਹਾਂ ਹੋਇ ਉਪਕਾਰੂ।ਮਮ ਆਵਨਿ ਹੁਇ ਸਫਲ ਉਦਾਰੂ-॥੨੦॥ ਕਿਤਿਕ ਦਿਵਸ ਤਹਿਂ ਬਸਤਿ ਬਿਤਾਇ। ਮਿਲਿਨ ਭੂਪ ਕੋ ਘਾਤਿ[1]ਨ ਪਾਇ।ਜਨਮ ਅਸ਼ਟਮੀ ਕੋ ਦਿਨ ਆਵਾ।ਨਗਰ ਸਗਰ ਨਰ ਬਰਤ ਰਖਾਵਾ ॥੨੧॥ ਨ੍ਰਿਪ ਕੀ ਆਗਯਾ ਪੁਰਿ ਮਹਿਂ ਹੋਈ। 'ਠਾਕਰ ਬਰਤ ਰਖਹਿ ਸਭਿ ਕੋਈ। ਪ੍ਰਾਤ ਭਈ ਤੇ ਸਭਿ ਚਲਿ ਜਾਵਹੁ।ਸਾਲਗਰਾਮ ਦਰਸ ਕੋ ਪਾਵਹੁ॥ ੨੨ ॥ ਚਰਣਾਮ੍ਰਿਤ ਤੇ ਬਰਤ ਉਪਾਰਹੁ-ਕ੍ਰਿਸ਼ਨ ਕ੍ਰਿਸ਼ਨ-ਮੁਖ ਨਾਮ ਸੰਭਾਰਹੁ'।ਪੁਰਿ ਨਰ ਸਭਿਨਿ ਕਰੀ ਕ੍ਰਿਤ ਸੋਈ। ਭੋਜਨ ਕਰਤਿ ਭਯੋ ਨਹਿ ਕੋਈ॥੨੩॥ਜਾਗ੍ਰਨ ਕੀਨਿ ਜਾਮਨੀ ਸਾਰੀ।ਉਤਸਵ ਹੋਯਸਿ ਪੁਰੀ ਮਝਾਰੀ। ਪ੍ਰਾਤਿ ਭਈ ਸਭਿ ਠਾਕੁਰ ਦ੍ਵਾਰੇ । ਚਰਣਾਮ੍ਰਿਤ ਲੇ ਮੁਖ ਮਹੁਂ ਧਾਰੇ ॥੨੪॥ ਜਥਾ ਜੋਗ ਕੀਨਸਿ ਨਰ ਸਭਿਹੂੰ। ਗੁਰੂ ਕੇ ਸਿੱਖ ਨ ਮਾਨੀ ਤਬਿਹੂੰ। ਨਹਿ ਬ੍ਰਤ ਕੀਨ ਨ ਮੰਦਰ ਗਯੋ। ਨਹਿਂ ਚਰਣਾਮ੍ਰਿਤ ਧਾਰਨ ਕਯੋ ॥੨੫॥ ਜਾਮ ਜਾਮਨੀ ਕਰਹਿ ਸ਼ਨਾਨ । ਪਠਹਿ ਗੁਰੂ ਕੇ ਸਬਦ ਮਹਾਨ ।ਭੋਜਨ ਅਲਪ ਅਚਹਿ ਇਕ ਕਾਲੂ । ਸਤਿਗੁਰ ਸਿਮਰਹਿ ਸ਼ਰਧਾ ਨਾਲੂ ॥ ੨੬॥ ਨਿਕਟ ਜਿ ਨਰ ਪਿਖਿ ਕਰਿ ਤਿਸ ਚਾਲੀ । ਬੂਝਯੋ 'ਬਰਤ ਨ ਕੀਨਸਿ ਕਾਲੀ[2]?। ਆਜ ਨ ਗਮਨਯੋ ਠਾਕੁਰ ਦ੍ਵਾਰੇ?। ਨਹਿਂ ਚਰਣਾਮ੍ਰਿਤ ਲੀਨ ਸਕਾਰੇ[3]?'॥੨੭॥ਸੁਨਿ ਸਭਿ ਤੇ ਭਾਈ ਕੱਲਯਾਨਾ। ਮਧੁਰ ਬਾਕ ਤਿਨ ਸੰਗ ਬਖਾਨਾ। 'ਪੁਰਖ ਜਾਗਤੇ ਠਾਕੁਰ ਮੇਰੋ।ਜੋ ਬੋਲੇ ਸੁਖ ਦੇਤਿ ਘਨੇਰੋ॥੨੮॥ਪਾਹਨ ਜੜ੍ਹ ਕੀ ਸੇਵਾ ਬਾਦਿ।ਖਾਇ ਨ ਬੋਲਹਿ ਨਹਿਂਅਹਿਲਾਦਿ।ਤੁਮ ਕਥਿ ਕਥਿ ਬ੍ਰਤ ਧਾਰਨ ਕਰੋ।ਮਹਾਂ ਬਿਕਾਰਨ ਕੋ ਪਰਹਰੋ॥੨੯॥ਹਮਰੇ ਗੁਰੂ ਕੇ ਸਿਖ ਹੈਂ ਜੇਈ। ਅਲਪ ਅਹਾਰ ਬਰਤਿ ਨਿਤ ਸੋਈ । ਕਾਮ ਕ੍ਰੋਧ ਕੋ ਸੰਜਮੁ ਸਦਾ । ਪ੍ਰਭੁ ਸਿਮਰਨ ਮੈਂ ਲਾਗਯੋ ਰਿਦਾ'॥੩੦॥ਇੱਤਯਾਦਿਕ ਸੁਨਿਕੈ ਨਰ ਸਾਰੇ।ਹਸਹਿ ਪਰਸਪਰ ਤਰਕ ਉਚਾਰੇਂ । 'ਇਹ ਮੂਰਖ ਕਛੁ ਜਾਨੈ ਨਾਂਹੀ। ਸਾਲਗਰਾਮ ਨਿੰਦ ਕੋ ਪ੍ਰਾਹੀ ॥੩੧॥ ਪਾਹਨ ਕੇਰ ਸਮਾਨ ਬਖਾਨਹਿ । ਨਹਿਂ ਮਹਿਮਾ ਕੋ ਮਨ ਮਹਿ ਮਾਨਹਿ*' । ਬਿਦਤ ਬਾਤ ਪੁਰਿ ਮੈਂ ਭਈ ਸਾਰੇ । ਮਹਿਪਾਲਕ ਢਿਗ ਜਾਇ ਉਚਾਰੇ॥੩੨॥'ਇਕ ਬਿਦੇਸ਼ੀ ਨਰ ਪੁਰਿ ਆਯੋ। ਹਿੰਦੂ ਜਨਮ ਉਰ ਧਰਮ ਨ ਭਾਯੋ । ਸਾਲਗਰਾਮਹਿਂ ਤਰਕ ਕਰੇਤਾ।ਕਹਿ-ਪਾਥਰ,ਬ੍ਰਤ ਨਹੀਂ ਧਰੇਤਾ-॥੩੩॥ਗੁਰੂਗੁਰੂ ਜਪਹਿ,ਨ ਮਾਨਹਿਂ ਆਨਾ ਤੁਮਰੀ ਆਗਯਾ

[1]ਮੌਕਾ, ਸਮਾਂ। [2]ਬਰਤ ਕਲ੍ਹ ਨਹੀਂ ਕੀਤਾ ਤੂੰ। [3]ਸਵੇਰੇ। *ਪਾ:-ਆਨਹਿ।

ਧਰੀ ਨ ਕਾਨਿ । ਨਿਰਭੈ ਬੋਲਤਿ ਸਭਿਕੇ ਸਾਥ । ਮਨਹੁਂ ਮੁਕਤਿ ਪਾਈ
ਇਨਹਾਥ'॥੩੪॥ਇੱਤਜਾਦਿਕ ਨ੍ਰਿਪ ਸੁਨਿਕੈ ਕ੍ਰੋਧਾ।ਕਹ੍ਯੋ'ਬੁਲਾਵਹੁ ਕਜਾ
ਤਿਸ ਬੋਧਾ?। ਕਿਮ ਦੁਰਮਤਿ ਕੋ ਧਰਿ ਕਰਿ ਕਹੈ।ਥਿਨ ਠਾਕੁਰ ਤਿਹਿਂ ਕੋ
ਗੁਰੁ ਅਹੈ?'॥੩੫॥ਇਕ ਨਰ ਆਇ ਹਕਾਰ੍ਯੋ ਤਾਂਹੀ। ਲੇ ਕਰਿ ਸੰਗ ਗਯੋ
ਨ੍ਰਿਪ ਪਾਹੀ।ਕਰਿ ਬੰਦਨ ਬੈਠ੍ਯੋ ਢਿਗ ਜਾਇ।ਜਿਸ ਥਲ ਸਭਾ ਲੋਕ ਸਮੁ-
ਦਾਇ॥੩੬॥ਪਿਖਿ ਮਹਿਪਾਲਕ ਰਿਸ ਕਰਿ ਕਹੈ । 'ਭੋ ਨਰ! ਕੌਨ ਦੇਸ਼ ਤੂੰ
ਰਹੈਂ?।ਕਿਸ ਗੁਰ ਨੇ ਤੋ ਕਹੁ ਉਪਦੇਸ਼ਾ?। ਕੌਨ ਧਰਮ ਕੋ ਧਾਰ੍ਯੋ ਬੇਸਾ?'
॥੩੭॥ਸੁਨਿਕੈ ਤਬਿ ਕੱਲਜਾਨਾ ਭਾਈ । ਕਹੀ ਗਾਥ ਨ੍ਰਿਪ ਕੇ ਅਗੁਵਾਈ।
'ਸ਼੍ਰੀ ਨਾਨਕ ਜਗ ਬਿਦਤਿ ਬਿਸਾਲਾ । ਤਿਨ ਗਾਦੀ ਊਪਰ ਇਸ ਕਾਲਾ ॥
੩੮॥ਸ਼੍ਰੀ ਗੁਰ ਅਰਜਨ ਪੂਰਨ ਅਹੈਂ । ਤਿਨ ਕੇ ਸਿਖ ਹਮੁ ਬਾਂਛਤਿ ਲਹੈਂ।
ਦੁਹਿ ਲੋਕਨ ਸੁਖ ਦੇਂ ਉਪਦੇਸ਼ । ਤਿਨ ਕੀ ਬਾਨੀ ਪਠਹਿਂ ਹਮੇਸ਼ ॥ ੩੯ ॥
ਯਾਂਤੇ ਹਮ ਪਾਹਨ ਨਹਿਂ ਮਾਨਹਿਂ। ਦੇਖਹਿ[1],ਸੁਨਹਿ,ਨ ਖਾਇ,ਬਖਾਨਹਿ।
ਕਜਾ ਪ੍ਰਸੰਨ ਹੁਇ ਤਿਸ ਨੇ ਦੇਨਾ।ਤਾਂਕੀ ਸੇਵ ਕਰੇ ਕਜਾ ਲੇਨਾ॥੪੦॥ ਜੋ
ਸਭਿ ਜੀਵਨ ਕੋ ਹੈ ਜੀਵ । ਜਿਸ ਅਲੰਬ ਚੇਤਨਤਾ ਥੀਵ। ਸਗਰੇ ਜਗ ਕੋ
ਜੋ ਨਿਜ ਦਾਤਾ। ਸੋ ਤੁਮਨੇ ਪਾਹਨ ਕਰਿ ਜਾਤਾ ॥੪੧॥ ਜਿਮ ਅਵਨੀ ਸਭਿ
ਕੋ ਸੁਲਤਾਨ । ਤਿਸ ਕੋ ਮੂਢ ਕਰਹਿ ਸਨਮਾਨਾ। ਘਾਸ ਡਸਾਇ ਬਸਾਵਨਿ
ਕੀਆ-ਆਵਹੁ ਇਹਾਂ ਬੈਠੀਅਹਿ ਮੀਆਂ-॥੪੨॥ਤਿਮਤੁਮਰੋ ਮਤਿ,ਕਰਹੁ
ਵਿਚਾਰਨ[2]। ਪ੍ਰਭੁ ਕੋ ਪਾਹਨ ਕਰਹੁ ਉਚਾਰਨ । ਰਹ੍ਯੋ ਜੁ ਰਮ[3] ਜਲ ਥਲ
ਮਹਿਂ ਰਾਮ।ਇਤ ਉਤ ਦੁਹਿ ਲੋਕਨ ਵਿੱਸ੍ਰਾਮ[4]॥੪੩॥ ਸਰਬ ਚਰਾਚਰ ਮਹਿ
ਰਹਿ ਬਜਾਪੇ। ਤੀਨਹੁਂ ਕਾਲ ਬਿਖੇ ਥਿਰ ਆਪੇ। ਤੀਨ ਲੋਕ ਪਤਿ ਮਹਿਦ
ਮਹਾਂਨਾ[5] । ਅਪਰ ਨ ਪੱਧਤਿ ਜਾਸੁ ਸਮਾਨਾ॥ ੪੪ ॥ ਲਘੁ ਪਾਹਨ ਮਹਿ
ਕਲਪਹੁ ਸੋਈ।ਪ੍ਰਭੁ ਪ੍ਰਸੰਨ ਤੁਮ ਪਹਿ ਕਿਮ ਹੋਈ?।ਜਾਗਤਿਪੁਰਖੁ ਸੁ ਗੁਰੂ
ਹਮਾਰੋ । ਸਦਾ ਸਹਾਇਕ ਤਾਂਹਿ ਬਿਚਾਰੋ' ॥੪੫॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ
ਗ੍ਰਿੰਥੇ ਦੁਤਿਯ ਰਾਸੇ 'ਨ੍ਰਿਪ ਕੋ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥ ੩੦ ॥

੩੧. [ਰਾਜੇ ਨੂੰ ਨਾਲ ਲੈਕੇ ਭਾਈ ਕਲਯਾਣਾ ਸ਼੍ਰੀ ਅੰਮ੍ਰਿਤਸਰ ਆਇਆ]।

ਦੋਹਰਾ॥ਕਹੀ ਜਥਾਰਥ ਬਾਰਤਾ ਸੁਨਿਕੈ ਨ੍ਰਿਪ ਔਗਜਾਨਿ[6]। ਰਿਸ੍ਯੋ,ਕਹਿਨ
ਲਾਗ੍ਯੋ ਤਬੈ'ਉਚਿਤ ਸਜਾਇ ਮਹਾਂਨ ॥੧॥ ਚੌਪਈ ॥ ਕਰਹੁ ਕੈਦ ਇਸ ਤੇ

[1](ਜੋ ਪੱਥਰ ਕਿ) ਨਾ ਦੇਖਦਾ ਨਾ... । [2]ਤਿਵੇਂ ਤੁਹਾਡੀ ਬੁੱਧੀ (ਯਾ ਮਤ) ਹੈ ਵਿਚਾਰ ਕਰੋ ।
[3]ਵਿਆਪ । [4]ਟਿਕਾਣਾ ਕਰਕੇ । [5]ਬੜਿਆਂ ਤੋ ਬੜਾ ਹੈ । [6]ਔਗਜਾਣੀ ।

ਮਨਵਾਵਹੁ।ਠਾਕੁਰ ਆਗੈਸੀਸ ਨਿਵਾਵਹੁ।ਨਾਂਹਿ ਤ ਹੋਵਹਿਗੀ ਜਬਿ ਭੋਰ। ਇਸੇ ਸਜ਼ਾਇ ਦੇਯ ਹੈਂ ਘੋਰ'॥੨॥ਬੰਦੀ ਖਾਨੇ ਮਹਿ ਪਹੁੰਚਾਯੋ। ਤਹਿ ਗੁਰੁ ਸਿਮਰਤਿ ਸਮਾ ਬਿਤਾਯੋ। ਭਈ ਭੋਰ ਰਾਜਾ ਉਠਿ ਚਲਾ।ਜਹਿ ਠਾਕਰ ਕੋ ਮੰਦਿਰ ਭਲਾ ॥੩॥ ਕਰਿ ਪੂਜਾ ਚੰਦਨ ਚਰਚਾਯੋ। ਚਰਣਾਂਮ੍ਰਿਤਿ ਲੇ ਸੀਸ ਨਿਵਾਯੋ। ਕਹ੍ਯੋ'ਬਿਦੇਸ਼ੀ ਕੋ ਲੇ ਆਵਹੁ।ਮਮ ਹਦੂਰ ਕਰਿ ਤਿਸਹਿ ਡਰਾਵਹੁ'॥੪॥ਸੁਨਿ ਚਾਕਰ ਲੇਕਰਿ ਤਿਹ ਆਏ।ਬੋਲ੍ਯੋ ਨ੍ਰਿਪ'ਤੈਂ ਹਿੰਦੂ ਕਹਾਏ। ਠਾਕੁਰ ਕੋ ਪਾਹਨ ਕਹਿ ਜੈਸੇ। ਅਬਹਿ ਸਜ਼ਾਇ ਲੀਜੀਅਹਿ ਤੈਸੇ ॥੫॥ ਨਾਂਹਿ ਤ ਕਹੁ—ਮੈਂ ਭੂਲ੍ਯੋ ਭ੍ਰਾਤੀ—।ਅਬਿ ਹੂਜੈ ਸਭਿ ਕੈ ਅਨੁਸਾਰੀ'। ਸੁਨਿ ਕਰਿ ਸਿਖ ਬੋਲ੍ਯੋ ਕੱਲ੍ਯਾਨਾ। 'ਸ਼੍ਰੀ ਗੁਰੁ ਅਰਜਨ ਮੋਰ[1] ਮਹਾਂਨਾ ॥ ੬ ॥ ਤਿਨ ਕੋ ਦਿਯੋ ਸੀਸ ਹੈ ਮੇਰਾ। ਨੰਮ੍ਰਿ ਨ ਕਿਹ ਆਗੇ ਕਿਸ ਬੇਰਾ। ਤਿਨਹੂੰ ਕੇ ਮੈਂ ਨਿਤ ਅਨੁਸਾਰੀ।ਕਿਮ ਪਾਹਨ ਕੋ ਪ੍ਰਭੁ ਉਚਾਰੀ' ॥੭॥ ਰਿਸ੍ਯੋ ਭੂਪ 'ਇਹੁ ਡਰਤਿ ਨ ਥੋਰਾ। ਦਿਹੁ ਸਜ਼ਾਇ ਮਮ ਨਿਕਟ ਸੁ ਘੋਰਾ[2]।ਜੰਘ ਏਕ ਇਸ ਕੀ ਟੂਕ ਦੀਜਹਿ। ਅਪਨ ਰਾਜ ਤੇ ਬਾਹਰ ਕੀਜਹਿ' ॥ ੮ ॥ ਇਮ ਸੁਨਿ ਕੈ ਆਏ ਚੰਡਾਲਾ। ਮਨ ਕੱਲ੍ਯਾਨੇ ਗੁਰੂ ਸੰਭਾਲਾ। 'ਅਬਿ ਸਹਾਇ ਕੋ ਸਮੋਂ ਤੁਮਾਰਾ।ਚਲਤਿ ਸਮੈ ਮੁਖਬਾਕ ਉਚਾਰਾ॥੯॥—ਗੁਰੂ ਸਹਾਇ ਹੋਹਿ, ਚਲਿ ਜਾਵਹੁ—। ਆਪ ਹਾਥ ਦੈ ਨਾਥ ! ਬਚਾਵਹੁ'। ਜੰਘ ਕਾਟਿਬੇ ਲਗਿ ਜੰਦਾਲ[3]।ਤਤਛਿਨ ਬਿਹਬਲ ਭਯੋ ਨ੍ਰਿਪਾਲ ॥੧੦॥ ਖਰੋ ਹੁਤੋ ਮੂਰਛ ਗਿਰ ਪਰਯੋ। ਮੁਖ ਬਿਬਰਨ[4] ਕੰਪਤ ਤਰਫਰਯੋ[5]। ਗਹਿ ਅੰਗਨਿ ਕੋ ਨਰਨ ਉਠਾਵਾ। ਨਹਿ ਸਰੀਰ ਕੀ ਸੁਧਿ ਬਿਕੁਲਾਵਾ॥੧੧॥ਇਮ ਦੇਖਤਿ ਤਜਾਗ੍ਯੋ ਕੱਲ੍ਯਾਨਾ। ਨ੍ਰਿਪ ਉਪਚਾਰ[6] ਕਰਹਿਂ ਮਿਲਿ ਨਾਨਾ। ਸੀਤਲ ਜਲ ਸੁਗੰਧਿ ਬਹੁ ਲਯਾਇ। ਮੰਦ ਮੰਦ ਕਰਿ ਪੌਨ ਝੁਲਾਇ॥੧੨॥ ਤਊ ਨ ਸੁਧਿ ਨ੍ਰਿਪ ਕੇ ਤਨ ਆਈ।ਬਿਹਬਲ ਹੁਇ ਪਰਿਓ ਤਿਸ ਥਾਈਂ। ਸੁਮਤਿਵੰਤ ਜੇ ਮਾਨਵ ਤਹਾਂ।ਕਰਹਿ ਬਿਚਾਰਨ 'ਹੋਯਹੁ ਕਹਾਂ ॥ ੧੩ ॥ ਹੁਕਮ ਬਿਦੇਸ਼ੀ ਨਰ ਪਰ ਕੀਨਾ—ਏਕ ਜੰਘ ਕੋ ਕੀਜਹਿ ਹੀਨ—। ਜਬਿ ਜੰਦਾਲ ਗਯੋ ਤਿਸ ਤੀਰ। ਗਿਰ੍ਯੋ ਨ੍ਰਿਪਤ ਸੁਧਿ ਨਹੀਂ ਸਰੀਰ॥ ੧੪ ॥ ਯਾਂਤੇ ਤਿਸਕੋ ਕਰਹੁ ਪ੍ਰਸੰਨ। ਜਿਮ ਸੋ ਕਹੈ ਲੀਜੀਅਹਿ ਮੰਨਿ'।ਸੁਨਿਕੈ ਸਭਿਨੇ ਨਿਸ਼ਚੈ ਧਰਿਯੋ। 'ਇਮ

[1]ਮੇਰੇ। [2]ਭਾਰੀ ਸਜ਼ਾ। [3]ਚੰਡਾਲ, ਜਲਾਦ। [4]ਮੁੱਖ ਦਾ ਰੰਗ ਫਿਰ ਗਿਆ। [5]ਤੜਫਿਆ। [6]ਰਾਜੇ ਦਾ ਇਲਾਜ।

ਹੀ ਭਈ ਤਾਂਹਿ[1] ਕੁਛ ਕਰਨੋ॥੧੫॥ ਤਬਿ ਮੰਤ੍ਰੀ ਜੋਰੇ ਜੁਗ ਪਾਨਾ[2]। ਗਯੋ ਤੁਰਤ ਜਹਿਂ ਥਿਤਿ ਕੱਲਯਾਨਾ। 'ਤੁਮ ਹੋ ਸੰਤ ਰੂਪ ਨਹਿਂ ਜਾਨੇ। ਕਰੀ ਅਵੱਗਯਾ ਤੇ ਪਛੁਤਾਨੇ॥੧੬॥ਅਬਿ ਬਖਸ਼ਹੁ ਕਰਿ ਛਿਮਾ ਘਨੇਰੀ। ਮਹਿਮਾ ਤੁਮਰੀ ਲਖੀ ਬਡੇਰੀ। ਕ੍ਰਿਪਾ ਕਰਹੁ ਨ੍ਰਿਪ ਨਿਕਟ ਸਿਧਾਰਹੁ। ਬਿਹਬਲ ਹੋਵਤਿ ਮਰਤਿ ਜਿਵਾਰਹੁ ॥੧੭॥ ਨਾਂਹਿ ਤ ਮ੍ਰਿਤਕ ਨ੍ਰਿਪਤ ਹੁਇ ਜਾਈ। ਉਠਹੁ ਆਪ ਰੱਛਹੁ ਸੁਖਦਾਈ !'। ਇਮ ਕਹਿ ਨ੍ਰਿਪ ਕੇ ਢਿਗ ਲੇ ਗਏ। ਪਰਨੋ ਬੀਚ ਮਿਲਿ ਨਰ ਗਨ ਭਏ॥ ੧੮॥ ਅਵਲੋਕਤਿ ਕੱਲਯਾਨ ਬਖਾਨਾ'ਸ਼੍ਰੀ ਅਰਜਨ ਸਤਿਗੁਰੂ ਮਹਾਂਨਾ। ਤਿਨ ਕੀ ਸਿੱਖੀ ਧਾਰਨ ਕਰੀ-ਅਹਿ।ਗੁਰੋ ਸ਼ਰਧਾ ਕੋ ਉਰ ਮਹਿਂ ਧਰੀਅਹਿ॥੧੯॥ਕਾਰਨ ਕਰਨ ਤ੍ਰਿਲੋਕੀ ਨਾਥ।ਤਿਨ ਢਿਗ ਚਲਹੁ ਧਰਹੁ ਪਗ ਮਾਥ।ਸਭਿ ਇਕੱਤ੍ਰ ਹੁਇ ਲਿਹੁ ਸਤਿ-ਨਾਮ। ਤਿਸ ਦਿਸ਼ ਕੋ ਕੀਜਹਿ ਪਰਨਾਮ ॥੨੦॥–ਦਰਸ਼ਨ ਕਰਹਿਂ ਤੁਮਾਰੋ ਆਇ। ਅਬਿ ਨ੍ਰਿਪਕੋ ਦਿਹੁ ਕੁਸ਼ਲ ਬਿਠਾਇ[3]–'। ਇਮ ਭਾਈ ਕੱਲਯਾਨ ਸਿਖਾਏ।ਹਾਥ ਜੋਰਿ ਸਭਿ ਬਿਨੈ ਅਲਾਏ ॥ ੨੧ ॥ ਸ੍ਰੀ ਅਰਜਨ ਕੋ ਲੇਕਰਿ ਨਾਮ।ਹਾਥ ਜੋਰ ਸਭਿ ਕੀਨਿ ਪ੍ਰਨਾਮ।ਪਰਸੇ ਚਰਨ ਸਿੱਖ ਕੱਲਯਾਨਾ[4]।'ਤੁਮ ਭੀ ਬਿਨਤੀ ਕਰਹੁ ਬਖਾਨਾ' ॥ ੨੨ ॥ ਲੇਕਰਿ ਜਲ ਕਰ ਚਰਨ ਪਖਾਰੇ। ਖਰੋ ਭਯੋ ਅਰਦਾਸ ਉਚਾਰੇ।'ਸ੍ਰੀ ਗੁਰੁ ਨ੍ਰਿਪਕੀ ਰੱਛਾ ਧਾਰੋ। ਦੁਖ ਤੇ ਅਪਨੋ ਜਾਨਿ ਉਧਾਰੋ॥੨੩॥ ਅਬਿ ਹੋਯੋ ਇਹ ਸ਼ਰਨਿ ਤਿਹਾਰੀ। ਛਿਮਹੁ ਅਵੱਗਯਾ ਕਰੁਨਾ ਧਾਰੀ'। ਕਰਿ ਅਰਦਾਸ ਨਿਵਾਯੋ ਸੀਸ। ਕੁਛ ਚੇਤਨਤਾ ਭਈ ਮਹੀਸ਼ ॥੨੪॥ ਖੁਲੇ ਬਿਲੋਚਨ ਗਹਿ ਬੈਠਾਰਯੋ। 'ਚਲਹੁ ਸਦਨ ਲੇ' ਬਾਕ ਉਚਾਰਯੋ।'ਨਰ ਪਰਦੇਸੀ ਆਦਰ ਕਰੋ।ਅਸਨ ਬਸਨ ਤਿਸੁ ਆਗੇ ਧਰੋ'॥੨੫ ॥ਸੁਨਿ ਮੰਤ੍ਰੀ ਜੁਤਿ ਘਰ ਲੇ ਗਏ। ਸਨੇ ਸਨੇ ਉਪਚਾਰਨ[5] ਕਏ।ਚਿਰੰਕਾਲ ਕੋ ਰੋਗੀ ਜਥਾ।ਖਾਨ ਪਾਨ ਦੀਨਸਿ ਨ੍ਰਿਪ ਤਥਾ॥੨੬॥ਕੇਤਿਕ ਦਿਨ ਮਹਿਂ ਕੁਸ਼ਲ ਸਮੇਤ। ਹੋਤਿ ਭਯੋ ਮਹੀਪਾਲ ਸੁਚੇਤ। ਸਾਦਰ ਤਬਿ ਕੱਲਯਾਨ ਬੁਲਾਯੋ।ਬਿਨੈ ਭਨੀ ਬਹੁ ਉਰ ਹਰਖਾਯੋ॥੨੭॥'ਅਬਿ ਕਿਸ ਥਾਨ ਸਤਿਗੁਰੂ ਰਹੈਂ?। ਤਿਨ ਕੇ ਦਰਸ ਕਰਨ ਚਿਤ* ਚਹੈਂ। ਲੇ ਕਰਿ ਹਮ ਕੋ ਅਪਨੇ ਸਾਥ। ਕਰਹੁ ਮਿਲਾਵਨ ਸ੍ਰੀ ਗੁਰ ਨਾਥ' ॥ ੨੮ ॥ ਸੁਨਿ ਭਾਈ ਕੱਲਯਾਨ

[1]ਭਾਵ ਇਸ ਸਿੱਖ ਨੇ। [2]ਦੋਵੇਂ ਹੱਥ। [3]ਭਾਵ ਸੁੱਖਣਾ ਸੁੱਖੋ ਕਿ ਤੁਹਾਡਾ ਦਰਸ਼ਨ ਕਰਾਂਗੇ ਹੁਣ ਰਾਜੇ ਨੂੰ ਰਾਜ਼ੀ (ਕਰਕੇ ਉਠਾਕੇ) ਬਿਠਾ ਦਿਓ। [4]ਕਲਯਾਣੇ ਦੇ ਚਰਨ ਪਰਸੇ। [5]ਯਤਨ, ਇਲਾਜ। *ਪਾ:–ਕੋ।

ਬਖਾਨਾ। 'ਮੱਦ੍ਰ ਦੇਸ—ਗੁਰੁਕੋ ਚਕ—ਥਾਨਾ।ਸ਼੍ਰੀਗੁਰ ਅਮਰਦਾਸ ਢਿਗ ਐਕੈ। ਅਕਬਰ ਸ਼ਾਹੁ ਦਿਯੋ[1]ਹਿਤ ਕੈ ਕੈ॥੨੯॥ਚਹੁੰਦਿਸ਼ ਕੇ ਨਰ ਪੂਜਹਿਂ ਜਾਇ। ਸਰਬ ਕਾਮਨਾ ਗੁਰੁ ਤੇ ਪਾਇਂ। ਭੁਗਤਿ ਮੁਕਤਿ ਕੇ ਦਾਤਾ ਗੁਰੂ। ਧਰਹਿਂ ਭਾਵਨਾ ਕਾਰਜ ਪੂਰੂ ॥੩੦॥ ਬਡੇ ਭਾਗ ਜਾਗੇ ਅਬਿ ਤੇਰੇ।ਜਿਸ ਤੇ ਚਹਤਿ ਦਰਸ ਗੁਰ ਹੇਰੇ। ਦੋਨਹੁਂ ਲੋਕਨ ਕੇ ਸੁਖ ਪਾਵਹੁ।ਚਲਹੁ ਬਨਹੁਸਿਖ ਸੀਸ ਨਿਵਾਵਹੁ' ॥ ੩੧ ॥ ਇਮ ਸੁਨਿ ਮਹਿਪਾਲਕ ਵਡਭਾਗਾ। ਗੁਰੂ ਬਿਲੋਕਨ ਕੋ ਅਨੁਰਾਗਾ। ਸਹਤ ਸੈਨ ਕੇ ਹੋਯਹੁ ਤਯਾਰ। ਚਲਤਿ ਭਯੋ ਮਗ ਮਹਿਂ ਪਗ ਡਾਰਿ॥੩੨॥ਸਨੈ ਸਨੈ ਸੰਗ ਲੇ ਕੱਲਯਾਨਾ।ਆਵਤਿ ਭੇ ਸ੍ਰੀ ਸਤਿਗੁਰ ਥਾਨਾ।ਵਹਿਰ ਪੁਰੀ ਤੇ ਕੀਨਸ ਡੇਰਾ।ਗਜ ਬਾਜੀ ਨਰ ਬ੍ਰਿੰਦ ਬਡੇਰਾ॥੩੩॥ ਆਛੀ ਵਸਤੁ ਹੇਤ ਉਪਾਇਨ। ਅਰਪਨ ਕੋ ਸਤਿਗੁਰ ਕੇ ਪਾਇਨ।ਦਾਸੀ ਦਾਸ ਸੰਗ ਰਣਵਾਸ।ਸਭਿ ਸਮੇਤ ਉਤਰਯੋ ਪੁਰਿ ਪਾਸ ॥੩੪॥ ਇਮ ਨੀਕੇ ਡੇਰਾ ਕਰਿਵਾਇ। ਮਧੁਰ ਬਾਕ ਤੇ ਨ੍ਰਿਪਤ ਟਿਕਾਇ। ਪੁਰਿ ਮਹਿਂ ਗਮਨਯੋ ਤਬ ਕੱਲਯਾਨਾ। ਸ਼੍ਰੀ ਅਰਜਨ ਬੈਠੇ ਜਿਸ ਥਾਨਾ॥੩੫॥ ਦੋਨਹੁਂ ਹਾਥ ਜੋਰਿ ਪਗ ਪਰਯੋ। ਦਰਸ਼ਨ ਕਰਯੋ ਮੋਦ ਉਰ ਭਰਯੋ। ਸ਼੍ਰੀਗੁਰੁ ਕਹਯੋ 'ਆਉ ਕਲਯਾਨਾ!।ਕਰਯੋ ਕਿ ਨਹਿਂ ਉਪਕਾਰ ਮਹਾਨਾ?'॥੩੬॥ ਕਰ ਜੋਰੇ ਤਿਨ ਸਕਲ ਸੁਨਾਈ।'ਮਹਾਂਰਾਜ!ਲਿਆਯੋਨਰਰਾਈ।ਆਪ ਸਹਾਇਕ ਹੋਏ ਜਬੈ। ਉਤਕੰਠਤਿ ਹ੍ਵੈ[2]ਆਯਹੁ ਤਬੈ ॥੩੭॥ ਬਨਹਿ ਸਿੱਖਯ ਰਾਵਰ ਕੋ ਏਹੀ।ਸਰ ਕੀ ਕਾਰ ਸੰਭਾਰਿ ਸੁ ਲੇਹੀ। ਕ੍ਰਿਪਾ ਕਟਾਛ ਆਪ ਕੋ ਪਾਇ। ਲਖਮੀ ਬਾਸ ਕਰਹਿ ਸਤਿ ਭਾਇ[3]॥੩੮॥ਅਪਰਨਿ ਕੋ ਇਕ ਕਰਹੁ ਬਹਾਨਾ[4]।ਸਰ ਹਿਤ ਚਾਹਹੁ ਦਰਬ ਮਹਾਨਾ। ਤੀਨਹੁਂ ਲੋਕਨ ਕੇ ਤੁਮ ਦਾਨੀ। ਸਾਰ[5] ਸਮਾਰਹੁ ਚਾਰਹੁ ਖਾਨੀ ॥ ੩੯ ॥ ਜਿਮ ਰਾਵਰ ਕੋ ਉਰ ਮਹਿ ਭਾਵਹਿ। ਤਿਮ ਤੁਮ ਕਰਹੁ,ਨ ਕੋ ਉਲਟਾਵਹਿ। ਸਤਿ ਸੰਕਲਪ ਚਹੋ ਤਿਮ ਹੋਇ। ਆਇਸੁ ਮਹਿਂ ਸੁਰ ਨਰ ਸਭਿ ਕੋਇ॥੪੦॥ਦੋਹਰਾ॥ਅਬਿ ਡੇਰੋ ਭੂਪਤਿ ਕਰਯੋ,ਸਗਰੀ ਨਿਸਾ ਬਿਤਾਇ। ਮਿਲਹਿ ਹੋਤਿ ਭੁਨਸਾਰ ਕੇ ਪਗ ਪੰਕਜ ਸਿਰ ਲਾਇ*' ॥੪੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਰਾਣੀ ਕੱਲਯਾਣਾ ਮਿਲਾਪ ਕੈ ਕਲਯਾਣ' ਪ੍ਰਸੰਗ ਬਰਨਨੋ ਨਾਮ ਇਕਤ੍ਰਿੰਸਤੀ ਅੰਸੂ ॥ ੩੧ ॥

---

[1]ਭਾਵ 'ਚੱਕ' ਦਿੱਤਾ ਸੀ। [2]ਬੜੇ ਚਾਉ ਨਾਲ। [3]ਸੁਭਾਵਕ, ਉਂਞੇ ਤਰ੍ਹਾਂ। (ਅ) ਸਤਿਕਾਰ ਸਹਿਤ। (ੲ) ਸੱਚਾਪ੍ਰੇਮ ਕਰਕੇ। [4]ਹੋਰਨਾਂ ਨੂੰ ਤਾਂ ਇਕ ਬਹਾਨਾ ਬਣਾਉਂਦੇ ਹੋ। [5]ਸੁਧ।

*ਪਾਠ—ਲਜਾਇ।

### ੩੨. [ਰਾਜੇ ਨੇ ਸੁਪਨੇ ਵਿਚ ਚੰਡਾਲ ਜਨਮ ਪਾਇਆ]।

ਦੋਹਰਾ॥ਭਈ ਭੋਰ ਸ੍ਰੀਗੁਰੁ ਉਠੇ ਕਰਿ ਸ਼ਨਾਨ ਤੇ ਆਦਿ। ਗੁਰੁਤਾ ਗਾਦੀ ਪਰ ਥਿਰੇ ਦਰਸਹਿਂ ਸਿਖ ਅਹਿਲਾਦ ॥੧॥ ਚੌਪਈ ॥ ਗਮਨਯੋ ਨ੍ਰਿਪ ਢਿਗ ਤਬ ਕੱਲਜਾਨਾ।ਮਿਲਨਿ ਹੇਤ ਬਿਰਤੰਤ ਬਖਾਨਾ।ਤਤਛਿਨ ਕੀਨਸਿ ਸਗਰੀ ਤਯਾਰੀ। ਲੇਕਰਿ ਸਾਥ ਉਪਾਇਨ ਸਾਰੀ ॥ ੨ ॥ ਕੰਚਨ ਰਜਤਿ ਦੰਡ[1] ਨਰ ਗਹੈਂ। ਮਹਿਪਾਲਕ ਕੇ ਆਗੇ ਰਹੈਂ।ਸਚਿਵ[2] ਸੁਭਟ ਕੋ ਲੇ ਸਮੁਦਾਏ। ਬਸਨ ਬਿਭੂਖਨ ਜਿਨਹੁਂ ਸੁਹਾਏ॥੩॥ਪਾਇਨ ਤੇ ਚਲਿ ਕਰਿ ਮਹੀਪਾਲਾ। ਗਮਨਯੋ ਸ਼ਰਧਾ ਧਰੇ ਬਿਸਾਲਾ। ਪਹੁੰਚਯੋ ਸਤਿਗੁਰ ਕੇ ਢਿਗ ਜਾਇ। ਪਗ ਪੰਕਜ ਪਰ ਸੀਸ ਨਿਵਾਇ॥੪॥ਹਾਥ ਜੋਰਿ ਬਹੁ ਬਿਨੈ ਬਖਾਨੀ।'ਸੁਨਿ ਕਰਿ ਮਹਿਮਾ ਮੈਂ ਗੁਨਖਾਨੀ। ਰਾਵਰਿ ਸ਼ਰਨਿ ਪਰਯੋ ਅਬਿ ਆਈ'। ਇਮ ਕਹਿ ਬੈਠਿ ਗਯੋ ਸਮੁਹਾਈ॥੫॥ਤਿਸ ਛਿਨ ਮਹਿਂ ਸ੍ਰੀ ਅਰਜਨ ਨਾਥ।ਪੋਥੀ ਪਠਤਿ ਹੁਤੇ ਗਹਿ ਹਾਥ। ਓਅੰਕਾਰ ਕੀ ਤੁਕ ਮੁਖ ਇਹੀ। 'ਲਿਖਿਆ ਮੇਟ ਨ ਸਕੀਅਹਿ ਕਹੀ[3] ॥੬॥ ਜਿਉਂ ਭਾਵੀ ਤਿਉਂ ਸਾਰ ਸਦੀਵਾ[4]। ਪ੍ਰਭੁ ਕੀ ਨਦਰ ਕਰੇ ਸੁਖ ਥੀਵਾ*'। ਸੁਨਿ ਮਹਿਪਾਲਕ ਰਿਦੇ ਬਿਚਾਰੀ।–ਇਹੀ ਰੀਤਿ ਜੋ ਸਾਚ ਉਚਾਰੀ ॥ ੭ ॥ ਇਨ ਸੰਗਿ ਮਿਲਨਿ ਨਿਫਲ ਭਾ ਐਸੇ। ਲਿਖਿਆ ਮੇਟ ਨ ਸਕੀਏ ਕੈਸੇ।ਜਿਸ ਪਰ ਨਹਿਂ ਉਪਾਇ।ਕਿਮ ਹੋਇ।ਤਿਸ ਹਿਤ ਉੱਦਮ ਕਰਿਹੈ ਕੋਇ–॥੮॥ਹਾਥ ਜੋਰਿ ਗੁਰੁ ਕੇ ਸੰਗ ਕਹਯੋ। 'ਆਸ਼ੈ ਸਕਲ ਆਪ ਕੋ ਲਹਯੋ। ਕਯੋਂ ਅਬਿ ਸਿੱਖ ਬਨੌਂ ਗੁਰ ਧਾਰੋਂ। ਲਿਖਯੋ ਭਾਗ ਭੋਗੌਂ ਨਿਰਧਾਰੌਂ' ॥ ੯ ॥ ਸਤਿਗੁਰ ਭਨਯੋ 'ਮਿਟੈ ਜੇ ਨਾਂਹੀ। ਤਉ ਕਰਤਿ ਗੁਰੁ ਆਛੇ ਤਾਂਹੀ। ਸੰਕਟ ਕਾਟਹਿਂ ਸੁਖ ਕੋ ਦੇਯ।ਅਪਨੋ ਜਾਨਿ ਬਚਾਇ ਸੁ ਲੇਂਯ॥੧੦॥ਲਿਖਯੋ ਪ੍ਰਭੁ ਕੋ ਸੋ ਭੀ ਰਹੈ।ਭੋਗਤਿ ਹੀ ਕੱਲਜਾਨ ਸੁ ਲਹੈ। ਗੁਰੁ ਕਰੁਨਾ ਤੇ ਪ੍ਰਾਪਤ ਛੇਮ। ਦੋਨਹੁਂ ਬਿਧਿ ਕੋ ਹੈ ਇਹੁ ਨੇਮ' ॥੧੧॥ਸੁਨਿ

[1]ਸੋਨੇ ਚਾਂਦੀ ਦੀਆਂ ਚੋਬਾਂ। [2]ਮੰਤ੍ਰੀ। [3]ਕਿਸੇ ਤਰ੍ਹਾਂ। [4]ਜਿਸ ਤਰ੍ਹਾਂ ਭਾਵੀ ਹੋਏ (ਤੇਰੀ ਹੇ ਹਰੀ) ਉਸ ਤਰ੍ਹਾਂ ਸੰਭਾਲ (ਰੱਖਯਾ ਕਰ) (ਅ) ਜਿਵੇਂ (ਰੱਬ ਦੀ) ਭਾਵੀ ਹੋਵੇ (ਜੀਉ) ਸੰਭਾਲ ਲੈਂਦਾ ਹੈ।

*ਦਖਣੀ ਓਅੰਕਾਰ ਵਿਚ ਤੁਕਾਂ ਦਾ ਸ਼ੁੱਧ ਪਾਠ ਐਉਂ ਹੈ:–ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥ ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ ॥ ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥ ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ॥ ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ॥

*ਪਾ:–ਅਪਨੋ ਜਨ ਬਚਾਇ ਸੁ ਲੇਯ।

ਨਰਿੰਦ ਕੇ ਮਨ ਨਹਿ ਆਈ। ਕਹਤਿ ਕਿ 'ਦੋਨਹੁ ਕਿਮ ਬਨਿ ਆਈ ?। ਲਿਖ੍ਯੋ ਭਾਗ ਜੋ ਭੋਗਹਿ ਪ੍ਰਾਨੀ। ਕਹਾਂ ਕਰੈ ਤਬਿ ਸ਼੍ਰੀ ਗੁਰੁ ਗ੍ਯਾਨੀ?॥੧੨॥ ਜੋ ਕਰਿ ਗੁਰੁ ਸਹਾਇਤਾ ਕੀਨਿ। ਲਿਖ੍ਯੋ ਭਾਗ ਮਿਟ ਕਰਿ ਹੁਇ ਛੀਨ[1]। ਯਾਂਤੇ ਮਮ ਮਨ ਮਹਿ ਨਹਿ ਆਵੈ। ਦੋਨਹੁੰ ਬਿਧਿ ਕੈਸੇ ਬਨਿ ਆਵੈ?"॥੧੩॥ ਸ਼੍ਰੀਗੁਰ ਕਹ੍ਯੋ 'ਰਹਹੁ ਦਿਨ ਤੀਨ। ਜਿਮ ਹੁਇੰ ਦੋਨਹੁ ਤਿਮ ਲਿਹੁ*ਚੀਨ। ਬਹੁਰ ਸਿੱਖਗੁਰੁਘਰ ਕੋ ਥਨਹੁ। ਸੰਸੈ ਜਿਤਿਕ ਸਕਲ ਹੀ ਹਨਹੁ'॥੧੪॥ ਮਾਨਿ ਬਚਨ ਸਤਿਗੁਰ ਕੋ ਲੀਨ। ਲ੍ਯਾਯੋ ਭੇਟ ਸੁ ਅਰਪਨ ਕੀਨ। ਮਸਤਕ ਟੇਕਿ ਆਇ ਗੋ ਡੇਰੇ। ਖਾਨ ਪਾਨ ਕਰਿ ਕੈ ਹਿਤ ਕੇਰੇ॥੧੫॥ ਦੇਗ਼ ਪ੍ਰਸਾਦਿ ਅਚ੍ਯੋ ਸੁਖ ਪਾਯੋ। ਥਿਰ੍ਯੋ ਤਹਾਂ ਸੋ ਦਿਵਸ ਬਿਤਾਯੋ। ਭਈ ਜਾਮਨੀ ਜਬਿਹੂ ਆਇ। ਸਿਹਜਾ ਪਰ ਥਿਰ ਹ੍ਵੈ ਨਰ ਰਾਇ॥੧੬॥ ਸੁਖ ਸੋਂ ਸੁਪਤ੍ਯੋ ਨ੍ਰਿਪ ਬੁਧਿਵਾਨ। ਚੌਕੀਦਾਰ ਖਰੇ ਸਵਧਾਨ। ਸੋਵਤਿ ਜਬਿ ਜੁਗ ਜਾਮ ਬਿਤਾਏ। ਅਦਭੁਤ ਸੁਪਨੋ ਤਿਹ ਛਿਨ ਆਏ॥੧੭॥ ਅਪਨੋ ਰਾਜ ਭੋਗਿ ਬ੍ਰਿਧ ਹੋਵਾ[3]। ਬਧ੍ਯੋ ਕੁਟੰਬ ਸਗਲ ਹੀ ਜੋਵਾ। ਪੁਨ ਮ੍ਰਿਤੁ ਹੋਇ ਗਯੋ ਇਸ ਕਾਲ। ਰਜ-ਧਾਨੀ ਭਾ ਸ਼ੋਕ ਬਿਸਾਲ॥੧੮॥ ਸਭਿ ਕੋ ਰੁਦਤਿ ਤ੍ਯਾਗ ਕਰਿ ਗਯੋ। ਘਰ ਚੰਡਾਲ ਜਨਮ ਪੁਨ ਲਯੋ। ਕਰਹਿਂ ਦੁਲਾਰਨ 'ਸੁਤ' ਕਹਿ ਸੋਇ[4]। ਖਾਨ ਪਾਨ ਕਰਿ ਬ੍ਰਿਧ[5] ਤਹਿ ਹੋਇ॥੧੯॥ ਜਬਿ ਸੰਮਤ ਦਸ ਕੋ ਹੁਇ ਗਯੋ। ਉਤ-ਸਵ ਤੇ ਬਿਆਹਿ ਤਹਿ ਭਯੋ। ਬੰਧਪ ਸੰਗ ਬ੍ਰਿੰਦ ਚੰਡਾਲ। ਗਾਇਨ ਬਾਦਤ[6] ਕੀਨ ਬਿਸਾਲ॥੨੦॥ ਬਹੁ ਪ੍ਰਸੰਨਤਾ ਤਿਨ ਮਹਿ ਹੋਈ। ਕਰਿ ਕੈ ਬ੍ਯਾਹੁ ਮੇਲਿ ਸਭਿ ਕੋਈ। ਆਇ ਸਦਨ ਮਹਿਂ ਬਸਨੇ ਲਾਗ੍ਯੋ। ਨਿਜ ਪਰਵਾਰ ਸੰਗ ਅਨੁਰਾਗ੍ਯੋ॥੨੧॥ ਇਸੀ ਰੀਤਿ ਬੀਤ੍ਯੋ ਚਿਰ ਕਾਲ। ਭਯੋ ਤਰੁਨ ਬਲਵਾਨੁ ਬਿਸਾਲ। ਪੁੱਤ੍ਰ ਸੁਤਾ ਉਤਪਤ ਗਨ ਕਰੇ। ਤਿਨ ਕੋ ਬ੍ਯਾਹ੍ਯੋ ਉਤਸਵ ਧਰੇ॥੨੨॥ ਕੋ ਬਿਸਾਲ ਕੋ ਲਘੁ ਹੈ ਨੰਦ। ਕੇਤਿਕ ਤਨੀਯਾ ਭਈ ਬਿਲੰਦ। ਸਭਿ ਕੋ ਬ੍ਯਾਹ ਬਧ੍ਯੋ ਪਰਵਾਰ। ਪੁੱਤ੍ਰ ਪੌਤ੍ਰ ਹੇਰਤਿ ਹਿਤ ਭਾਰ ॥੨੩॥ ਹਰਖ ਸ਼ੋਕ ਧਾਰਤਿ ਤਿਨ ਮਾਂਹੀ। ਦੁਖ ਸੁਖ ਦੇਖਤਿ ਔਧ ਨਿਬਾਹੀ[7]।

---

[1](ਤਾਂ ਫਿਰ) ਲਿਖਿਆ ਹੋਇਆ ਭਾਗ ਮਿਟਕੇ ਨਾਸ਼ ਹੋ ਗਿਆ, ਭਾਵ ਭੋਗੇ ਤੋਂ ਬਿਨਾਂ ਮਿਟ ਗਿਆ। [2]ਆ ਗਿਆ (ਰਾਜਾ)। [3](ਸੁਪਨੇ ਵਿਚ) ਆਪਣਾ ਰਾਜ ਭੋਗ ਕੇ ਬੁੱਢਾ ਹੋ ਗਿਆ। [4]ਓਹ ਚੰਡਾਲ 'ਪੁੱਤ੍ਰ' ਕਹਿਕੇ ਲਡਿਆਉਂਦੇ ਹਨ। [5]ਵਡਾ। [6]'ਗਾਉਣਾ ਵਜਾਉਣਾ' ਬਹੁਤੇ ਪੇਦਾ ਕੀਤੇ। [7]ਆਯੂ ਬਿਤੀਤ ਕੀਤੀ। *ਪਾ:-ਲਿਹੁ ਭ੍ਰਮ।

ਜਨਮ ਚੰਡਾਲ ਪਾਇ ਕਰਿ ਭੋਗਾ। ਭਯੋ ਮ੍ਰਿਤਕ ਤਹਿਂ ਤੇ ਵਧਿ ਸੋਗਾ ॥੨੪॥ ਰੁਦਤਿ ਸੁਨਤਿ ਬਿਰਲਾਪਤਿ ਦਾਰਾ। 'ਹੇ ਪਤਿ ਤੋਰ ਅਧਿਕ ਪਰਵਾਰਾ। ਗਨ ਸੂਕਰ ਤੈਂ ਪਾਰਨ[1] ਕੀਨੇ। ਕੂਕਰ ਖਰੇ ਅਹੈਂ ਤਨ ਪੀਨੇ ॥੨੫॥ ਸਭਿ ਪ੍ਰਤੀਖਨਾ[2] ਤੇਰੀ ਧਰੈਂ। ਕਿਤ ਚਲਿ ਗਯੋ ਦ੍ਰਿਸ਼ਟਿ ਨਹਿ ਪਰੈ'। ਇਮ ਕੁਟੰਬ ਰੋਦਤਿ ਦੁਖਿ ਛਾਡੋ। ਲੇ ਕਰਿ ਵਹਿਰ ਗਏ ਧਰ ਗਡੋ[3] ॥ ੨੬ ॥ ਇਹੁ ਸਭਿ ਸੁਪਨੋ ਪਾਇ ਨਰਿੰਦਾ। ਜਾਗ ਉਠ੍ਯੋ ਬਿਸਮਾਇ ਬਿਲੰਦਾ। ਕਿਤਿਕ ਕਾਲ ਸੋਚਤਿ ਹੀ ਰਹ੍ਯੋ।–ਇਹੁ ਦੁਰ ਸੁਪਨ[4] ਕਹਾਂ ਮੈਂ ਲਹ੍ਯੋ ?–॥੨੭॥ ਭਈ ਪ੍ਰਭਾਤਿ ਸਿੱਖ ਇਕ ਗਯੋ। ਗੁਰ ਕੋ ਹੁਕਮ ਸੁਨਾਵਤਿ ਭਯੋ। 'ਹੇਤ ਅਖੇਰ[5] ਖੇਲਿਬੇ ਚਹ੍ਯੋ। ਚਲਹਿ ਸੰਗ,ਗੁਰ ਐਸੇ ਕਹ੍ਯੋ' ॥੨੮॥ ਸੁਨਿ ਕੈ ਕਰਿ ਸ਼ਨਾਨ ਨ੍ਰਿਪ ਤਬੈ। ਤੁਰੰਗ ਅਰੂੜ੍ਹੋ ਲੇ ਦਲ ਸਬੈ। ਚਢਿ ਕੈ ਪੁਰਿ ਅੰਤਰ ਕੋ ਆਏ। ਤਹਿਂ ਤੇ ਸਤਿਗੁਰੁ ਸੰਗ ਮਿਲਾਏ॥੨੯॥ ਚਿਤਵਤਿ ਚਿਤ ਦੁਰ-ਸੁਪਨ ਬਿਸਾਲਾ। ਕਹਿ ਨ ਸਕਹਿ ਮੁਖ ਤੇ ਤਿਸ ਕਾਲਾ। ਬਦਨ ਮਲੀਨ ਹੁਕਮ ਕੋ ਮਾਨਾ। ਲੇ ਸਤਿਗੁਰੁ ਕੋ ਸੰਗ ਪਯਾਨਾ ॥ ੩੦ ॥ 'ਖੇਲਨ ਕਰੋਂ ਅਖੇਰ ਘਨੇਰਾ। ਗੁਰੁ ਜੀ ਹਤੋਂ ਮ੍ਰਿਗਨ ਕਰਿ ਘੇਰਾ। ਅਸੁ ਧਵਾਇ ਕਰਿ ਕਰੋਂ ਸਿਘਾਰਿ। ਬਾਜਨ ਤੇ[6] ਪੰਛੀ ਲਿਉਂ ਮਾਰ'॥੩੧॥ ਮਗ ਮਹਿਂ ਗਮਨਤਿ ਜਾਤਿ ਸੁਨਾਵਤਿ। 'ਦੇਖਹੁ ਆਜ ਜਥਾ ਮੈਂ ਧਾਵਤਿ'। ਗਏ ਦੂਰ ਕੋਤਿਕ ਉਦਿਆਨਾ। ਨਿਕਸ੍ਯੋ ਹਰਨ ਨ੍ਰਿਪਤ ਅਗੁਵਾਨਾ[7] ॥੩੨॥ ਸਭਿ ਕੋ ਬਰਜਿ ਆਪ ਹੀ ਧਾਯੋ। ਬਡੇ ਬੇਗ ਤੇ ਤੁਰੰਗ ਉਠਾਯੋ। ਲਗ੍ਯੋ ਗੈਲ[8],ਦੌਰਹਿ ਜੁਗ ਐਸੇ। ਪੌਨ ਗੌਨ ਪੀਛੇ ਕਿਯ ਜੈਸੇ॥੩੩॥ ਪੁਰਿ ਤੇ ਕੋਸ ਦਸ ਕੁ ਲੈ ਗਯੋ। ਮ੍ਰਿਗ ਦੌਰਤਿ ਕੋ ਹਤਿ ਕਰਿ ਲਯੋ। ਭਯੋ ਤ੍ਰਿਖਾਤੁਰ ਮੁਖ ਕੁਮਲਾਵਾ। ਪਾਛੇ ਤੇ ਭਟ ਕੋਇ ਨ ਆਵਾ॥੩੪॥ ਇਤ ਉਤ ਫਿਰਿ ਕੈ ਹੇਰਨ ਕਰ੍ਯੋ। ਦੂਰ ਜਾਇ ਇਕ ਗ੍ਰਾਮ ਨਿਹਰ੍ਯੋ। ਤਿਸ ਕੇ ਨਿਕਟ ਬ੍ਰਿਛ ਕੋ ਦੇਖਾ। ਉਤਰ ਪਰ੍ਯੋ ਛਾ ਸ੍ਰਮਤ ਵਿਸ਼ੇਖਾ ॥੩੫॥ ਤਰੁ ਕੇ ਸੰਗ ਬਾਂਧਿ ਕਰਿ ਘੋਰਾ। ਤਹਿਂ ਤੇ ਨਿਕਟ ਨੀਰ ਕੋ ਟੋਰਾ[9]। ਪਿਖਿ ਜਲ ਕੋ ਕਰ ਚਰਨ ਪਖਾਰੇ। ਪੁਨ ਪੀ ਕਰਿ ਨਿਜ ਤ੍ਰਿਖਾ ਨਿਵਾਰੇ॥੩੬॥ ਤਰੁ ਕੇ ਤਰੇ ਸਿਘਨੀ ਛਾਯਾ। ਸ੍ਰਮਤਿ ਨ੍ਰਿਪਤ ਕੋ ਮਨ

---

[1]ਪਾਲਣੇ। [2]ਉਡੀਕ। [3]ਕੁਟੰਬ ਨੂੰ ਰੋਂਦਿਆਂ ਦੁਖੀ ਛਡਕੇ (ਲੋਕੀ ਮੁਰਦੇ ਨੂੰ) ਲੈਕੇ ਬਾਹਰ ਗਏ ਤੇ ਧਰਤੀ ਵਿਚ ਦਬਿਆ। [4]ਖੋਟਾ ਸੁਪਨਾ। [5]ਸ਼ਿਕਾਰ। [6]ਬਾਜ਼ਾਂ ਨਾਲ। [7]ਰਾਜੇ ਦੇ ਅਗੋਂ। [8]ਪਿੱਛੇ। [9]ਟੋਲਿਆ।

ਬਿਰਮਾਯਾ[1]।ਬਸਤ੍ਰ ਬਿਛਾਇ ਬੈਠਿ ਕਰਿ ਤਹਾਂ।ਸ੍ਰਮਤ ਘਾਮ ਤੇ ਸੁਖ ਲਹਿ ਮਹਾਂ॥੩੭॥–ਜਬਹਿ ਤਪਤ ਥੋਰੀ ਹੁਇ ਜਾਇ।ਪੁਨ ਚਢਿਹੌਂ–,ਅਸ ਮਨ ਠਹਿਰਾਇ।–ਸੰਗੀ ਆਇ ਮਿਲਹਿੰਗੇ ਮੋਹੀ। ਤਬਿ ਲੌ ਛਾਯਾ ਮਹਿ ਸੁਖ ਹੋਹੀ–॥੩੮॥ਪੀਛੇ ਸ੍ਰੀ ਅਰਜਨ ਭਟ ਸੰਗ॥ਜਾਤਿ ਅਰੂਢੇ ਸਕਲ ਤੁਰੰਗ[2]। ਨ੍ਰਿਪ ਕੇ ਖੋਜ ਪਾਰਖਾ ਧਰਿ ਤੇ[3]। ਸਨੈ ਸਨੈ ਸਭਿ ਗਮਨਯੋ ਕਰਿਤੇ॥੩੯॥ ਦੋਹਰਾ॥ਘਾਮ[4]ਤੇਜ ਅਤਿਸ਼ੈ ਭਯੋ ਖੋਜਤਿ ਨ੍ਰਿਪ ਕੋ ਜਾਤਿ। ਸੇਵਕ ਸੇਵਾ ਹੇਤ ਕੋ ਇਤ ਊਤ ਫਿਰ ਉਤਲਾਤਿ ॥ ੪੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਨ੍ਰਿਪਤ ਕੋ ਪ੍ਰਸੰਗ' ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ* ॥੩੨॥

### ੩੩. [ਸੁਪਨੇ ਵਿਚ ਪ੍ਰਤੱਖ, ਸਤਿਗੁਰ ਜੀ ਪਰ ਰਾਜੇ ਦੀ ਸ਼ਰਧਾ]।

ਦੋਹਰਾ॥ਕਿਤਿਕ ਕਾਲ ਮਹਿਪਾਲਕੌ ਬੈਠਯੋ ਬਿਤਯੋ ਸੁ ਥਾਨ।ਤਿਸ ਚੰਡਾਲ[5] ਕੋ ਪੁਤ੍ਰ ਇਕ ਨ੍ਰਿਪ ਕੋ ਦੇਖਯੋ ਆਨਿ ॥ ੧ ॥ ਚੌਪਈ ॥ ਦੂਰ ਖਰੋ ਹੇਰਤਿ ਲਲਚਾਵੈ[6]।ਕਰਤਿ ਤ੍ਰਾਸ, ਪਰ ਨਿਕਟ ਨ ਆਵੈ।–ਇਹ ਤੋ ਪਿਤਾ ਹਮਾਰੋ ਅਹੈ।ਜੋ ਮਰਿ ਗਯੋ ਸੁ ਛਲ ਹੀ ਲਹੈ–॥ ੨॥ ਦੌਰਯੋ ਸਦਨ ਬਤਾਯੋ ਜਾਇ। 'ਕਯੋਂ ਰੋਵਹੁ ਪਿਤ ਬੈਠਯੋ ਆਇ। ਕਰਯੋ ਸੁ ਛਲ ਪਿਤ ਮਰਯੋ ਨ ਜਾਨੋ। ਚਲਿ ਦੇਖਹੁ ਜੇ ਕਹਯੋ ਨ ਮਾਨੋ'॥੩॥ਸੁਨਤਿ ਭਾਰਜਾ ਚਲਿ ਕਰਿ ਆਈ। ਅਪਰ ਕੁਟੰਬ ਸੰਗ ਹੀ ਲਯਾਈ। ਹੜਬੜਾਇ[7] ਪਹੁੰਚੀ ਦੁਖਿਆਰੀ।ਦੇਖਤਿ ਊਚੀ ਕੂਕ ਪੁਕਾਰੀ ॥੪॥ 'ਇਹ ਕਯਾ ਕੀਨ ਕੁਟੰਬ ਕੋ ਛੋਰਾ। ਹਮ ਸਭਿ ਕੋ ਦੀਨਸਿ ਦੁਖ ਘੋਰਾ। ਰੁਦਿਤਿ ਭਈ ਬਯਾਕੁਲ ਨਿਸ ਮਾਂਹੀ। ਆਇ ਸਮੀਪ ਲੀਨਿ ਸੁਧਿ ਨਾਂਹੀ'॥੫॥ਇਮ ਭਾਖਤਿ ਸਗਰੇ ਚਲਿ ਆਏ। ਦੇਖਿ ਨ੍ਰਿਪਤ ਨੇ ਸਕਲ ਹਟਾਏ। ਸੁਪਨੇ ਬਿਖੈ ਪਿਖੇ ਥੇ ਜੈਸੇ।ਦੇਖਤਿ ਭਯੋ ਕੁਟੰਬੀ ਤੈਸੇ† ॥੬॥ਸੋ ਇਸਤ੍ਰੀ ਸੁਤ ਤਨੀਯਾ ਸੋਈ। ਸੁਪਨੇ ਜਨਮ ਬਨੇ ਥੇ ਜੋਈ। ਸਨੈ ਸਨੈ ਜਬਿ ਦੇਖਯੋ ਥਾਨ। ਨਿਸ ਮਹਿਂ ਬਸਯੋ ਸੁ ਪਰਤਿ ਪਛਾਨ'[8] ॥੭॥ ਸੁਪਨਾ ਅਰੁ ਤਿਨ ਪ੍ਰਿਖਤਿ ਬਿਚਾਰਤਿ।–ਕਹਾਂ ਭਈ–ਅਚਰਜ ਕੋ ਧਾਰਤਿ।ਸੋ ਨੇਰੇ ਹੁਇ,ਨ੍ਰਿਪਤ ਹਟਾਵੈ।ਬਚਹਿ ਆਪ ਜਿਨ[9] ਛੁਹਨ ਨ ਪਾਵੈ ॥੮॥ ਕਹਿ ਚੰਡਾਲਨੀ 'ਤੂੰ ਪਤਿ ਮੇਰੋ।ਭੋਗਤਿ ਭੋਗ ਰਹਯੋ ਬਹੁਤੇਰੋ। ਪੁੱਤ੍ਰ ਸੁਤਾ ਇਹੁ ਸਭਿ ਉਪਜਾਏ।ਅਬਿ ਕਯਾ ਤੋਹਿ ਰਿਦੇ ਮਹਿਂ ਆਏ॥੯॥ਬਸਤ੍ਰ

[1]ਲਲਚਾਯਾ। [2]ਸਾਰੇ ਸਵਾਰ ਹੋਏ ਘੋੜਿਆਂ ਪਰ। [3]ਧਰਤੀ ਤੇ ਰਾਜੇ ਦਾ ਖੋਜ ਪਰਖਦੇ ਪਰਖਦੇ। [4]ਧੁੱਪ। [5]ਭਾਵ ਸੁਪਨੇ ਵਿਚ ਜੋ ਰਾਜਾ ਨੇ ਚੰਡਾਲ ਦਾ ਜਨਮ ਡਿੱਠਾ ਸੀ। [6]ਛੇਤੀ ਨਾਲ। [7]ਪਛਾਣ ਪੈਂਦਾ ਹੈ। [8]ਮਤਾਂ। *ਪਾ:–ਬੱਤੀਸਮੋਂ। †ਪਾ:–ਕੁਟੰਬ ਸਭਿ ਤੈਸੇ।

ਸ਼ਸਤ੍ਰ ਧਰਿ ਕਰਿ ਤਨੁ ਆਛੋ।ਹਮ ਸੌਂ ਮਿਲਿਨਿ ਬਿਦਾਰਨੌ* ਪਾਛੇ ।ਮਰਿਬੇ
ਕੋ ਛਲ ਕਰਿ ਭਜਿ ਗਯੋ।ਕਹਿਂ ਤੇ ਜਾਇ ਪਦਾਰਥ ਲਯੋ? ॥੧੦॥ਕਯੋਂ ਨ
ਲੇਤਿ ਸੁਤ ਕੋ ਨਿਜ ਗੋਦ। ਕਯੋਂ ਨ ਲੇਤਿ ਅਬਿ ਸਦਨ ਬਿਨੋਦ[2]।ਕਯੋਂ ਨ
ਮਿਲਤਿ ਸਗਰੇ ਪਰਵਾਰ। ਜਿਨ ਸੋਂ ਕਰਤਿ ਸਦਾ ਹੂੰ ਪਯਾਰ'॥੧੧॥ਸੁਨਿ
ਸੁਨਿ ਸਭਿ ਚੰਡਾਲ ਚਲਿ ਆਏ।ਨ੍ਰਿਪਕੋ ਘੇਰਿ ਖਰੇ ਸਮੁਦਾਏ।ਜੇ ਜਾਮਨਿ
ਕੋ ਸੁਪਨ ਬਿਚਾਰੈ।ਤੈ ਜਾਨਤਿ ਅਪਨੋ ਪਰਵਾਰੈ॥੧੨॥ਜਬਿ ਜਾਗ੍ਰਤਅਪਨੀ
ਪਹਿਚਾਨੀ।ਕਰਤਿ ਹਟਾਵਨ ਬਾਕ ਬਖਾਨੇ।'ਮੈਂ ਸਨਬੰਧੀ ਨਹੀਂ ਤੁਮਾਰੋ।
ਅਮਕ ਗਿਰਨਿ ਕੋ ਈਸ਼ ਉਦਾਰੋਂ[3] ॥੧੩॥ ਠਾਂਢੇ ਰਹੋ ਦੂਰ ਹਟਿ ਕਰਿਕੈ।
ਛੁਵਹੁੰ ਨ ਤੁਮਕੋ ਨੀਚਬਿਚਾਰਿਕੈ[4]।ਅਪਨੇ ਕੋ ਤੁਮ ਕਯੋਂ ਨ ਪਛਾਨੋ।ਅਪਨ
ਸਬੰਧੀ ਮੋਹਿ ਬਖਾਨੋ'॥੧੪॥ਇਮ ਝਗਰਤਿਬੀਤਯੋ ਚਿਰਕਾਲ।ਇਤਨੇ ਮਹਿਂ
ਸਤਿਗੁਰੂ ਬਿਸਾਲ। ਚਮੂ ਸੰਗਿ[5] ਆਏ ਤਿਸ ਬੇਰਾ। ਗਨ ਚੰਡਾਲਨ ਨ੍ਰਿਪ
ਜਹਿਂ ਘੇਰਾ ॥੧੫॥ ਸਗਰੇ ਕਹਿ ਕੈ ਦੂਰ ਹਟਾਏ। ਬੂਝੇ ਤਿਨ ਸੋਂ ਤਹਾਂ
ਬਿਠਾਏ।ਸ੍ਰੀ ਅਰਜਨ ਅਰੁ ਮਾਨਵ ਸਾਰੇ।ਬੈਠਿ ਗਏ ਸੁਨਿ ਬੇਹਿਤ ਧਾਰੇ॥੧੬॥
'ਹਮਰੋ ਬੰਧੁ ਬੈਠਯੋ ਏਹੁ। ਸਗਲ ਕੁਟੰਬ ਇਸੀ ਕੇ ਲੈਹੁ[6]†।ਬਸਤ੍ਰ ਸ਼ਸਤ੍ਰ
ਅਰੁ ਭੂਖਨ ਘੋਰਾ।ਕਰਿ ਛਲ ਮਰਿਬੇ ਲਯਾਇਸੁ ਔਰਾ॥੧੭॥ਸਰਬ ਸਰੀਰ
ਅਹੇ ਇਹੁ ਸੋਈ। ਬਸਤਿ ਹੁਤੇ ਹਮਰੇ ਮਹਿਂ ਜੋਈ। ਨੀਕੇ ਸਭਿ ਨੇ ਕੀਨਿ
ਚਿਨਾਰੀ।ਲਖਯੋ ਜੁ ਬਰਤਹਿ ਸੰਗ ਹਮਾਰੀ॥੧੮॥ਅਬਿ ਹਮ ਇਸ ਕੋ ਜਾਨ
ਨ ਦੇਈਂ। ਜਾਇ ਜਿ, ਨਿਜ ਕੁਟੰਬ ਸੰਗ ਲੇਈ। ਸਕਲ ਬੈਸ ਜਿਨ ਸੰਗ
ਬਿਤਾਈ।ਅਬਿ ਦੇ ਕਿਤ ਜੈ ਹੈਂ ਦੁਖਪਾਈ[7]"॥੧੯॥ਸ੍ਰੀ ਅਰਜਨ ਸਰਬੱਗਯ
ਸੁਜਾਨਾ।ਤਿਨ ਬਰਜਨ ਕੋ ਬਾਕ ਬਖਾਨਾ।'ਜੋ ਮਰਿ ਗਯੋ ਸੁ ਬੰਧੁ ਤਿਹਾਰੋ।
ਜਹਿਂ ਗਾਡਯੋ ਸੋ ਕਬਰ ਨਿਹਾਰੋ॥੨੦॥ਤਿਸ ਮਹਿਂ ਮੁਰਦਾ ਹੋਇ ਜਿ ਆਨੋ।
ਤੋ ਤੁਮਰੋ ਇਹੁ ਨਹੀਂ, ਪਛਾਨੋ। ਜੇ ਨਹਿ ਤਹਾਂ ਨਿਹਾਰੋ ਸੋਇ। ਤੌ ਕਹਿਬੋ
ਤੁਮਰੋ ਸਚ ਹੋਇ'॥੨੧॥ਸੁਨਿਕੈ ਬਾਕ ਸਭਿਨਿ ਹੀ ਮਾਨੇ।'ਇਹੁ ਤੁਮਆਛੀ
ਰੀਤਿ ਬਖਾਨੇ'। ਗਨ ਚੰਡਾਲ ਖੋਦ ਤਿਸ ਬੇਰ। ਦਬਨਯੋ[8]ਮੁਰਦਾ ਤਹਾਂ ਸੁ

---

[1]ਸਾਨੂੰ ਮਿਲਨ ਤੋਂ ਪਿੱਛੇ ਹਟਦਾ ਹੈਂ। ਮਿਲ+ਨ=ਸਾਨੂੰ ਮਿਲਦਾ ਨਹੀਂ, (ਸਗੋਂ) ਪਿੱਛੇ ਹਟਾਉਂਦਾ ਹੈਂ। [2]ਘਰ ਦਾ ਸੁਖ। [3]ਵਲਾਇਤੇ ਪਹਾੜਾਂ ਦਾ ਸ੍ਰੇਸ਼ਟ ਰਾਜਾ ਹਾਂ। [4]ਵਿਚਾਰ ਕੇ। [5]ਫੌਜਾਂ ਨਾਲ। [6]ਸਾਮਣੇ। [7]ਹੁਣ ਇਹ (ਸੰਬੰਧੀ) ਦੁਖ ਪਾ ਰਹੇ ਕਿੱਥੇ ਜਾਣ। [8]ਦੱਬਿਆ ਹੋਯਾ।

*ਪਾ:-ਬਿਚਾਰਨੌ। †ਪਾ:-ਏਹ, ਨੇਹੁ।

ਹੇਰ॥੨੨॥ਤਬਿ ਚੰਡਾਲ ਸਕਲ ਬਿਸਮਾਏ। ਬਹੁਰ ਕਹਨਿ ਕਿਛੁ ਨਿਕਟਿ
ਨ ਆਏ।ਭੂਪਤਿ ਕੌ ਦਰਬਾਇਕਰਿ ਚਾਲੇ।ਅਪਨਪੁਰੀ ਕੌਪੰਥਸਮਾਲੇ॥੨੩॥
ਸੇਧਨਾ ਲੌ ਚਲਿ ਕਰਿ ਤਹਿ ਆਏ। ਮਹਿਪਾਲਕ ਸੋਚਤਿ ਬਿਸਮਾਏ।
ਕਹਿ ਨ ਸਕੈ ਅਚਰਜ ਹੀ ਗਾਥਾ।–ਕਹਾ ਏ ਭਯੋ ਆਜ ਮਮ ਸਾਥਾ?–।
॥੨੪॥ ਚਿਤਵਤਿ ਕੇ ਚਿਤ ਮਹਿ ਇਮ ਆਈ।–ਸਕਲ ਬਤਾਵਹਿ
ਗੁਰੁ ਗੋਸਾਈਂ। ਮਮ ਮਤ ਮਹਿ ਇਹੁ ਕਛੂ ਨ ਆਵੈ। ਸੁਪਨ ਬਾਤ ਜਾਗ੍ਰਤ
ਦ੍ਰਿਸ਼ਟਾਵੈ–॥੨੫॥ਨਿਜ ਬਲੁ ਖਾਨ ਪਾਨ ਕੋ ਕਰਿਕੈ।ਸੁਪਤੇ ਸਭਿ ਸ੍ਰਮ ਕੋ
ਪਰਿਹਰਿਕੈ। ਭਈ ਪ੍ਰਾਤਿ ਕਰਿ ਤਨ ਇਸ਼ਨਾਨ। ਸੋਚਤਿ ਚਿਤ ਮਹਿ
ਨ੍ਰਿਪਤਿ ਮਹਾਨ॥੨੬॥–ਬੂਝਨਿ ਕਰਿਹੌਂ ਗੁਰਕੇ ਸਾਥਿ–।ਇਸ ਬਿਧਿਦੀਨ
ਹੋਤਿ ਨਰ ਨਾਥ। ਬਸਤ੍ਰ ਸ਼ਸਤ੍ਰ ਤਨ ਪਹਿਰੇ ਸਾਰੇ। ਸਚਿਵ ਸੁਭਟ ਅਪੁਨੇ
ਸੰਗ ਧਾਰੇ॥੨੭॥ ਸਨੈ ਸਨੈ ਪਾਇਨ ਸੋਂ ਗਯੋ। ਜਾਇ ਦਰਸ ਸ੍ਰੀ ਗੁਰ ਕੋ
ਕਯੋ।ਪਦ ਅਰਬਿੰਦ ਬੰਦਨਾ ਧਾਰੀ। ਬੈਠਯੋ ਨੰਮ੍ਰ ਸੁ ਹੋਇ ਅਗਾਰੀ॥੨੮॥
ਸਾਦਰ ਸ਼੍ਰੀਅਰਜਨ ਕਹਿ ਕਰਿ ਕੈ।ਬੂਝਯੋ 'ਹੇ ਨ੍ਰਿਪ!ਚਿੰਤਾ ਧਰਿ ਕੈ। ਕਯੋਂ
ਮਨ ਭੰਗ ਹੋਇ ਕਰਿ ਰਹਯੋ?। ਕੋ ਕਾਰਣ ਐਸੋ ਕਿਤ ਲਹਯੋ[1]?' ॥੨੯॥
ਸੁਨਿ ਨ੍ਰਿਪ ਸ਼ਰਧਾ ਕਰਿ ਅਧਿਕਾਈ।–ਬੂਝਯੋ ਗੁਰੂ ਜੁ ਮੋ ਮਨ ਭਾਈ[2]–।
ਹਾਥ ਜੋਰਿ ਬਿਰਤਾਂਤ ਬਖਾਨਾ।'ਤੁਮ ਸਮਰਥ,ਸਰਬੱਗਯ,ਮਹਾਨਾ।॥੩੦॥
ਗੁਪਤ ਬਿਦਤ ਬਿਰਤੰਤ ਪਛਾਨਹੁ। ਤੀਨ ਕਾਲ ਮਹਿਂ ਹੋਇ,ਸੁ ਜਾਨਹੁਂ।
ਭਯੋ ਮੋਹਿ ਮਨ ਅਧਿਕ ਸੰਦੇਹੂ।ਤੁਮ ਬਿਨ ਅਪਰ ਮਿਟਾਇ ਨ ਕੇਹੂ॥੩੧॥
ਭਯੋ ਜਾਮਨੀ ਮਹਿਂ ਇਮ ਸੁਪਨਾ। ਤਜਯੋ ਸਰੀਰ ਮ੍ਰਿਤਕ ਹੁਇ ਅਪੁਨਾ।
ਸਭਿ ਰਣਵਾਸ ਰਾਜ ਕੇ ਲੋਕ।ਰੁਦਤਿ ਪੀਟਤੇ ਧਰਿ ਉਰ ਸ਼ੋਕ॥ ੩੨ ॥ ਮੈਂ
ਤਬਿ ਜਨਮਯੋ ਘਰ ਚੰਡਾਲ।ਤਹਿਂ ਹੋਯੋ ਪਰਵਾਰ ਬਿਸਾਲ।ਭੋਗੁ ਆਰਬਲ
ਤਨ ਕੀ ਤਹਾਂ। ਭਯੋ ਮ੍ਰਿਤਕ ਮੈਂ ਸੰਕਟ ਮਹਾਂ॥੩੩॥ਭੋਰ ਹੋਤਿ ਜਬਿ ਗਏ
ਅਖੇਰ।ਤਹਿਂ ਚੰਡਾਲਨਿ ਲੀਨ ਸੁ ਘੇਰ।ਜੋ ਸੁਪਨੇ ਮਹਿਂ ਭਾ ਪਰਵਾਰੋ। ਤੈਸੇ
ਰੂਪ ਸਮੂਹ ਨਿਹਾਰੇ[3]॥੩੪॥ਦਾਰਾ,ਸੁਤ,ਪੁੱਤ੍ਰੀ* ਜੇ ਭਈ।ਕਰਿ ਚਿਨਾਰ ਮੈਂ
ਦੇਖਿ ਸੁ ਲਈ। ਤਿਨਹੁਂ ਪਛਾਨ ਮੋਹਿ ਕੋ ਲੀਨਾ। ਦੇਖਯੋ ਤੁਮ ਝਗਰਾ ਜੋ

[1]ਐਸਾ ਕੀਹ ਕਾਰਣ ਹੈ, ਕਿਤੇ ਕੁਝ ਡਿੱਠਾ ਹੈ ? [2](ਦਿਲ ਵਿਚ ਸਮਝਿਆ ਕਿ) ਗੁਰੂ ਜੀ
ਨੇ ਉਹ ਗੱਲ ਪੁੱਛੀ ਹੈ ਜੋ ਮੇਰੇ ਮਨ ਵਿਚ (ਪੁੱਛਣੀ) ਚੰਗੀ ਲੱਗ ਰਹੀ ਸੀ, (ਅ) ਮਨ ਭਾਈ=
ਮਨ ਵਿਚ ਬੀਤ ਰਹੀ ਸੀ। [3](ਜਾਗ੍ਰਤ ਵਿੱਚ) ਵੇਖੇ। *ਪਾ:–ਇਸਤ੍ਰੀ।

ਕੀਨਾ॥੩੫॥ਇਹ ਸਗਰੋ ਬਿਰਤੰਤ ਜੁ ਹੋਵਾ। ਅਹੈ ਸਾਚ ਕੈ ਝੂਠੋ ਜੋਵਾ? । ਮਮ ਮਨ ਨਿਸ਼ਚੈ ਆਇ ਨ ਕੋਈ। ਯਾਂਤੇ ਚਿੰਤਾ ਚਿਤ ਬਡ ਹੋਈ॥੩੬॥ ਕ੍ਰਿਪਾ ਕਰਹੁ ਇਹੁ ਸਰਬ ਬਤਾਵਹੁ। ਕਸ ਅਚਰਜੁ ਹੋਯੋ? ਸਮੁਝਾਵਹੁ'। ਇਮ ਨ੍ਰਿਪ ਤੇ ਸੁਨਿ ਕੈ ਸਭਿ ਗਾਥ।ਕਹਤਿ ਭਏ ਸ਼੍ਰੀ ਅਰਜਨ ਨਾਥ॥੩੭॥ '-ਲਿਖਿਆ ਪ੍ਰਭੁਕੋ,ਕੋ ਨਹਿੰ ਖੋਵਤਿ।ਤਊ ਸਹਾਇਕ ਸਤਿਗੁਰ ਹੋਵਤਿ-। ਇਹ ਗਤਿ ਬੀਤੀ ਹੈ ਤੁਵ ਸੰਗ। ਕਰਹੁ ਨਹੀਂ ਅਪਨੋ ਮਨ ਭੰਗ[1] ॥੩੮॥ ਸਤਿਗੁਰ ਭਏ ਸਹਾਇਕ ਤੇਰੀ। ਰਿਦੇ ਬਿਚਾਰਤਿ ਬਾਤ ਜੁ ਹੇਰੀ। ਜਨਮ ਪਾਵਨੋ ਘਰ ਚੰਡਾਲ। ਤੋਹਿ ਭਾਗ ਮਹਿ ਲਿਖਨੋ ਅਟਾਲ[2] ॥੩੯॥ ਸਦਨੁ ਤਯਾਗ ਕੈ ਤੂੰ ਚਲਿ ਆਯੋ।ਸਤਿਗੁਰ ਆਗੈ ਸੀਸ ਨਿਵਾਯੋ। ਧਰੇ ਪਦਾਰਥ ਆਨ ਉਪਾਇਨ।ਕਰਿ ਸ਼ਰਧਾ ਪਰਸੇ ਕਰ ਪਾਇਨ[3]॥੪੦॥ਯਾਂਤੇ ਸਤਿਗੁਰ ਭਏ ਸਹਾਇ। ਸੁਪਨੇ ਮਹਿ ਸੋ ਦੀਨ ਬਿਤਾਇ। ਜਨਮ ਚੰਡਾਲ ਜੁ ਧਰਨੋ ਹੁਤੋ। ਸੋ ਇਕ ਜਾਮਨਿ ਮਹਿ ਧਰਿ ਬਿਤੋ॥ ੪੧ ॥ ਭਰਮ ਹੁਤੋ ਤੇਰੋ ਮਨ ਮਾਂਹੀ।-ਲਿੱਖਯਾ ਮੇਟ ਸਕਹਿ ਕੋ ਨਾਂਹੀ। ਤੌ ਸਹਾਇਤਾ ਗੁਰ ਕਸ ਕਰੈ। ਨਿਫਲਹਿ-,ਇਮ ਸੰਸੋ ਤੂੰ ਧਰੈਂ॥੪੨॥ਸੋ ਬਿਧਿ ਤੁਝ ਕੋ ਕਰਿ ਦਿਖਰਾਈ। ਇਮ ਸ਼੍ਰੀਸਤਿਗੁਰ ਹੋਇੰ ਸਹਾਈ।ਮਹਾਂ ਕਸ਼ਟ ਤੇ ਲੇਤਿ ਬਚਾਇ।ਜੋ ਸਿਖ ਬਨਿਹੈ ਸ਼ਰਧਾ ਲਯਾਇ'॥੪੩॥ਸੁਨਿ ਕੈ ਨ੍ਰਿਪ ਗਦਿ ਗਦਿ ਹੁਇ ਗਯੋ। ਬੈਠੇ ਮਹਿਦ ਪ੍ਰੇਮ ਉਪਜਯੋ। ਬਹਨੋ ਨਯਨ ਤੇ ਅੰਸੂ ਪ੍ਰਵਾਹੂ। ਧਰਨੋ ਸੀਸ ਪਗ ਪੰਕਜ ਮਾਂਹੂ॥੪੪॥'ਧੰਨੁਧੰਨੁ ਸ਼੍ਰੀਸਤਿਗੁਰ ਅਰਜਨ।ਸਿੱਖਯਨ ਰੱਖਕ ਸੁਨਿ ਜਿਨ ਅਰਜ਼ਨਿ। ਮੈਂ ਅਤਿ ਦੀਨ ਪਰਨੋ ਦਰਬਾਰ। ਗਹੋ ਬਾਂਹੁ ਕੀਜਹਿ ਭਵ ਪਾਰ॥੪੫॥ਤੁਮ ਸਮ ਗੁਰੂ ਪਾਇ ਹੌਂ ਕਹਾਂ। ਜਨਮ ਮਰਨ ਕਾਟੋ ਦੁਖ ਮਹਾਂ। ਨਿਜ ਚਰਨਾਂਮ੍ਰਿਤ ਮੁਝ ਕੋ ਦੇਹੁ। ਸੁੱਧ[4] ਆਪਨੋ ਸਿਖ ਕਰਿ ਲੇਹੁ'॥ ੪੬॥ਸ਼ਰਧਾ ਅਚਲ ਦੇਖਿ ਸ਼੍ਰੀਅਰਜਨ।-ਸੰਸੇ ਮਿਟੇ ਭਯੋ ਅਬਿ ਸੁਧਮਨ-। ਤਬਿ ਜਲ ਕੋ ਮੰਗਵਾਇ ਸੁ ਲੀਨਿ। ਪਦੁ ਅਰਬਿੰਦ ਪਖਾਰਨ ਕੀਨ॥੪੭॥ ਸਹਤ ਭਾਰਜਾ ਭੁਪਤਿ ਪੀਵਾ। ਸਤਿਗੁਰ ਕੋ ਸਿਖ ਮਨ ਤੇ ਥੀਵਾ। ਤਬਿ ਭਾਈ ਕੱਲਯਾਨ ਬੁਲਾਯੋ। 'ਇਹ ਉਪਕਾਰੀ ਤੁਝ ਕੋ ਲਯਾਯੋ॥੪੮॥ਇਸਕੋ ਪੂਜਨ ਕਰਹੁ ਵਿਸ਼ੇਸ਼ੁ'। ਸੁਨਿ ਸ਼੍ਰੀ ਗੁਰ ਕੋ ਬਾਕ ਨਰੇਸ਼। ਕਹਤਿ ਭਯੋ 'ਇਹ ਮੇਰੋ ਈਸ਼। ਉਰ ਸਿਮਰੌਂ ਮੈਂ ਧਰਿ ਪਦ ਸੀਸ ॥ ੪੯ ॥ ਇਸ ਕੋ

---

[1] ਭਾਵ ਉਦਾਸ ਨਾ ਹੋਵੋ। [2] ਅਟੱਲ। [3] ਭਾਵ ਛੋਹੇ ਹਨ ਹੱਥਾਂ ਨਾਲ ਚਰਨ ਗੁਰੂ ਕੇ। [4] ਨਿਰੋਲ।

ਸੈਂ ਅਪਨੇ ਸੰਗ ਕਰਿਕੈ। ਗਮਨੈਂ ਸਦਨ ਜਬਹਿ ਹਿਤ ਧਰਿਕੈ। ਲੈ ਜਾਵੈਂ,ਉਪਹਾਰ[1]ਪਠਾਵੈਂ।ਭਾਉ ਬਿਸਾਲ ਕਰੈਂ ਹਰਖਾਵੈਂ"॥੫੦॥ਕੇਤਿਕ *ਦਿਨ ਸਤਿਗੁਰ ਕੇ ਤੀਰ। ਰਹਤਿ ਭਯੋ ਭੂਪਤਿ ਮਤਿ ਧੀਰ। ਬਹੁਤ ਭਾਂਤਿ ਕੇ ਸੁਨਿ ਉਪਦੇਸੁ। ਪ੍ਰਭੁ ਕਾ ਸਿਮਰਨਿ ਕਰਹਿ ਹਮੇਸ਼॥੫੧॥ਅੰਮ੍ਰਿਤਸਰ ਕਰਬੇ ਅਭਿਲਾਖਾ[2]। ਨਿਤਪ੍ਰਤਿ ਧਰਹਿ ਪਿਤਾ ਜਿਮ ਭਾਖਾ। ਬਹੁ ਦਿਨ ਰਹਿ ਨ੍ਰਿਪ ਰੁਖਸਦ ਚਹੈ। ਹਾਥ ਜੋਰਿ ਸਤਿਗੁਰ ਸੋਂ ਕਹੈ ॥੫੨॥ 'ਮੋਹਿ ਦਰਬ ਲੈ ਕਰਿ ਨਿਜ ਹਾਥ। ਕਰਹੁ ਸਕਾਰਥ ਸ੍ਰੀ ਗੁਰ ਨਾਥ। ਕੋ ਸੁੰਦਰ ਥਲ ਕੋ ਅਵਲੋਕ। ਰਚਹੁ ਤਾਲ ਨਿਰਮਲ ਜਲ ਰੋਕ' ॥ ੫੩ ॥ ਮੋਹਿ ਭਾਵਨੀ ਐਸੇ ਅਹੋਰਾਵਰਿ ਕੀ ਮਰਜ਼ੀ ਹਮ ਚਹੈਂ'। ਸੁਨਿ ਸ੍ਰੀ ਅਰਜਨ ਕਹਿ ਤਿਸੁ ਬੇਰਾ। 'ਇਮ ਸ੍ਰੀ ਨਾਨਕ ਤੁਵ ਮਨੁ ਫੇਰਾ ॥੫੪॥ ਸ੍ਰੀ ਅੰਮ੍ਰਿਤ-ਸਰ ਤੀਰਥ ਭਾਰੀ। ਤਿਸ ਕਰਿਬੇ ਕੋ ਇੱਛ ਹਮਾਰੀ।ਜੇਤਿਕ ਦਰਬ ਪਠਹਿਗੋ ਇਹਾਂ। ਤਿਹ ਸਰ ਪਰ ਹਮ ਲਾਵਹਿਂ ਮਹਾਂ॥੫੫॥ਦਰਬ ਸਕਾਰਥ ਹੋਹਿ ਤੁਮਾਰਾ। ਲੋਕਨਿ ਪਰ ਅਤਿਸ਼ੈ ਉਪਕਾਰਾ'। ਉਰ ਅਨੰਦ ਭਾ ਸੁਨਿ ਕਰਿ ਬੈਨ। ਬ੍ਰਿਹੁ ਤੇ ਭਰਨੈ ਨੀਰ ਬਹੁ ਨੈਨ॥੫੬॥ ਮਸਤਕ ਟੇਕਿ ਬਿਦਾ ਹੁਇ ਗਯੋ।ਅਪਨੇਸੰਗ ਕੱਲਜਾਨ ਸੁ ਲਯੋ। ਨਿਜ ਰਜਧਾਨੀ ਪ੍ਰਾਪਤਿ ਹੋਵਾ।ਰਾਜ ਸ੍ਰੇਯ ਜੁਤਿ ਸਗਰੋ ਜੋਵਾ[4] ॥੫੭॥ਕੋ ਦਿਨ ਢਿਗ ਰਾਖਯੋ ਕੱਲਜਾਨਾ। ਪੁਨ ਥਾਤੀ ਦੇ ਦਰਬ ਮਹਾਂਨਾ[5]। ਨਿਜ ਨਰ ਸੰਗ ਮਿਲਾਇ ਪੁਚਾਯੋ। ਸ੍ਰੀ ਅਰਜਨ ਕੇ ਢਿਗ ਚਲਿ ਆਯੋ ॥ ੫੮ ॥ ਆਯੋ ਦਰਬ ਦੇਖਿ ਨਿਜ ਪਾਸ। ਚਾਹਤਿ ਸਰ[6] ਕੋ ਕਰਯੋ ਪ੍ਰਕਾਸ਼। ਬੂਝ ਬ੍ਰਿਧ ਭਾਈ ਗੁਰਦਾਸ। 'ਪਿਖਹੁ ਸਥਾਨ ਕਰਹੁ ਨਿਰਜਾਸ[7]"॥੫੯॥ ਉੱਦਮ ਤੀਰਥ ਰਚਿਬੇ ਕਰਿਓ। ਜਿਸ ਤੇ ਸਿੱਖਨ ਕੋ ਗਨ ਤਰਿਓ। ਸੁਨਹੁ ਕਥਾ ਆਗਲਿ ਜਿਮ ਭਈ। ਕਵਿ ਸੰਤੋਖ ਸਿੰਘ ਸੁਭ ਨਿਰਮਈ[8] ॥ ੬੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤੀਯ ਰਾਸੇ 'ਨ੍ਰਿਪਤਿ' ਪ੍ਰਸੰਗ ਬਰਨਨੰ ਨਾਮ ਤ੍ਰੀਤ੍ਰਿੰਸਤੀ ਅੰਸੂ ॥ ੩੩ ॥

### ੩੪. [ਸੰਤੋਖਸਰ ਵਿਚੋਂ ਜੋਗੀ ਨਿਕਲਿਆ]।

ਦੋਹਰਾ ॥ ਸ੍ਰੀ ਅਰਜਨ ਜੀ ਗੁਰ ਭਏ ਪਰਉਪਕਾਰੀ ਪੀਨ[9]। ਕਰਹਿਂ ਉਧਾਰਨ ਅਨਿਕ ਹੀ ਦੇ ਉਪਦੇਸ਼ ਪ੍ਰਬੀਨ ॥੧॥ਚੌਪਈ॥ ਬਚਨ ਪਿਤਾ ਕੇ

[1]ਭੇਟਾ। [2]ਭਾਵ ਗੁਰੂ ਜੀ ਅੰਮ੍ਰਿਤਸਰ ਰਚਨ ਦੀ ਚਾਹ ਕਰਦੇ ਹਨ। [3]ਕੱਠਾ ਹੋਵੇ। [4]ਸਾਰਾ ਰਾਜ ਸੁਖ ਸਮੇਤ ਡਿੱਠਾ। [5]ਬਹੁਤੇ ਧਨ ਦੀਆਂ ਥੈਲੀਆਂ। [6]ਸ੍ਰੋਵਰ। [7]ਨਿਰਣੇ। [8]ਰਚੀ। [9]ਬੜੇ।

*ਪਾ:—ਸਤਿਗੁਰ।

ਸਿਮਰਨ ਕਰੋ। ਤੀਰਥ ਸਿਰਜਨ ਇੱਛਾ ਧਰੇ। ਕਰਯੋ ਪ੍ਰਿਥਮ[1] ਬੀਤਯੋ ਚਿਰ ਕਾਲ। ਪੁਨ ਇਕੱਤ੍ਰ ਹੁਇ ਨੀਰ ਬਿਸਾਲ ॥ ੨ ॥ ਮ੍ਰਿਤਕਾ ਸੰਗ ਸੁ ਪੂਰਯੋ ਗਯੋ। ਖਨਨ[2] ਚਿੰਨ੍ਹ ਸਭਿ ਮਿਟਤੌ ਭਯੋ। ਟੋਵਾ ਹੁਤੋ ਅਲਪ[3] ਹੀ ਕਰਿਯੋ। ਸਨੈ ਸਨੈ ਜਲੁ ਸਗਲੋ ਭਰਿਯੋ ॥੩॥ ਚਹੁੰ ਦਿਸ਼ ਤੇ ਢਰਿ ਮ੍ਰਿਤਕਾ ਪਰੀ। ਜਿਸ ਤੇ ਨਾਂਹਿ ਚਿਨਾਰੀ[4] ਕਰੀ। ਇਤਿ ਉਤਿ ਫਿਰੇ ਬ੍ਰਿੰਦ ਤਰੁ ਖਰੇ। ਬਦਰੀ ਆਦਿ ਨ ਜਾਨਿਯ ਪਰੇ ॥੪॥ ਬ੍ਰਿਛ ਸਿੰਸਪਾ[5] ਜਾਇ ਸੁ ਹੇਰਾ। ਖਰੇ ਭਏ ਸਤਿਗੁਰ ਤਿਸ ਬੇਰਾ। ਤੀਨ ਕਾਲ ਸਰਬੱਗਯ ਮਹਾਂਨਾ। ਖੋਜਤਿ ਜਿਮ ਅਲਪੱਗਯ ਅਜਾਨਾ॥੫॥ਮਿਟ ਗਯੋ ਚਿੰਨ੍ਹ ਰਹਯੋ ਕੁਛ ਟੋਵਾ। ਨਿਸ਼ਚੈ ਭਯੋ ਨ,ਫਿਰ ਫਿਰ ਜੋਵਾ। ਝਾਰ ਕਰੀਰ ਬੇਲੁ ਬਿਸਤਾਰਾ। ਨਹਿ ਨਿਰਨੈ ਕਿਯ ਸਕਲ ਨਿਹਾਰਾ ॥ ੬ ॥ ਫਲ ਦਿਖਾਇ ਚਾਹਤਿ ਬਿਦਤਾਵਾ। ਯਾਂਤੇ ਨਹਿੰ ਤਿਹ ਛਿਨ ਬਿਦਤਾਵਾ। ਬ੍ਰਿਛ ਸਿੰਸਪਾ ਤੇ ਥਲ ਜਾਨਾ*। ਤਹਾਂ ਜਾਇ ਕਰਿ ਉੱਦਮੁ ਠਾਨਾ ॥੭॥ ਨਿਸ਼ਚੈ ਤਿਸ ਤੀਰਥ ਕੋ ਕਰਿਯੋ। ਸਭਿਨਿ ਸੰਗ ਸਤਿਗੁਰੂ ਉਚਰਿਯੋ।'ਗੁਰ ਆਗਯਾ ਤੇ ਪਿਤਾ ਹਮਾਰੇ। ਆਇ ਸੁ ਸਰ ਕਰਿ-ਵਾਇਸੁ ਕਾਰੇ ॥੮॥ ਇਹ ਤੌ ਬਿਦਤ ਚਿੰਨ੍ਹ ਲਖਿ ਪੱਧਤਿ। ਖਨਯੋ ਕਿਤਕਿ ਅਰੁ ਤਰੁ ਦ੍ਰਿਸ਼ਟੱਧਤਿ'। ਇਮ ਸੁਨਿ ਸਭਿ ਨੈ ਕੀਨਸਿ ਨਿਰਨੈ। 'ਆਪ ਜਥਾਰਥ ਕਰਿਹੋ ਬਰਨੈ॥੯॥ਟੋਵਾ ਖਨਯੋ ਸੋ ਪਰਹਿ ਦਿਸਾਈ।ਤੁਮ ਤੇ ਕੌਨ ਲਖਹਿ ਅਧਿਕਾਈ'। ਇਮ ਨਿਸ਼ਚੈ ਕਰਿ ਲਗੇ ਖਨਾਵਨਿ। ਗਨ ਮਜੂਰ, ਸਿਖ ਕਰੇ ਲਗਾਵਨਿ॥੧੦॥ਬ੍ਰਿੰਦ ਖਨਹਿਂ ਸਿਰ ਮ੍ਰਿਤਕਾ ਧਾਰਹਿ। ਲੇ ਕਰਿ ਵਹਿਰ ਜਾਇ ਤਟ[6] ਡਾਰਹਿ। ਅਨਗਨ ਮਾਨਵ ਆਵਨਿ ਲਾਗੇ। ਕਿਤੇ ਮਜੂਰ ਸਿੱਖਯ ਬਡਿਭਾਗੇ॥ ੧੧ ॥ ਇਮ ਦਿਨਪ੍ਰਤਿ ਸ਼੍ਰੀ ਅਰਜਨ ਨਾਥੁ। ਲੇ ਕਰਿ ਸਿਖ ਸੰਗਤਿ ਕੋ ਸਾਥ। ਜਹਿਂ ਕਹਿਂ ਤੇ ਬਹੁ ਕਰੇ ਬੁਲਾ-ਵਨਿ। ਗਨ ਮਜੂਰ ਜੁਤਿ ਕਰਤਿ ਖਨਾਵਨਿ ॥੧੨॥ ਬੈਠਹਿਂ ਜਾਇ ਤਾਂਹਿ ਕੇ ਤੀਰ। ਖੋਦਹਿਂ ਬਹੁ ਮਾਨਵ ਕੀ ਭੀਰ। ਇਕ ਖਨਨੀ ਗਹਿ[7] ਖਨਹਿਂ ਸਬਲ ਬਲ†। ਏਕ ਨਿਕਾਸਹਿਂ, ਭਾਖਹਿਂ 'ਚਲਿ ਚਲਿ' ॥ ੧੩ ॥ ਧਰਹਿਂ

---

[1] ਭਾਵ ਸ੍ਰੀ ਗੁਰੂ ਰਾਮਦਾਸ ਜੀ ਦਾ ਪਹਿਲੋਂ ਦਾ ਪੁਟਵਾਇਆ। [2] ਖੋਦਣ ਦੇ। [3] ਥੋੜਾ। [4] ਪਛਾਣ। [5] ਟਾਹਲੀ। [6] ਕੰਢੇ ਤੇ। [7] ਕਹੀ ਫੜ ਫੜ ਕੇ।

*ਇਸ ਥਾਵੇਂ ਹੁਣ ਤਕ ਗੁਰਦੁਆਰਾ ਹੈ, ਨਾਮ ਟਾਹਲੀ ਸਾਹਿਬ ਸੱਦੀਦਾ ਹੈ, ਕਰਮੋ ਦੀ ਡਿਉਢੀ ਦੇ ਨੇੜੇ ਵਾਰ ਸੰਤੋਖਸਰ ਦੇ ਕਿਨਾਰੇ ਤੇ ਹੈ ਤੇ ਟਾਹਲੀ ਬੀ ਹੈ।

†ਪਾ:-ਹਨਹਿ ਸੁ ਬਲ ਬਲ।

ਭਾਵਨਾ ਕੇਤਿਕ ਆਵਹਿਂ । ਤੀਰਥ ਖਨਹਿ ਤਥਾ ਫਲ ਪਾਵਹਿਂ । ਕੇਤਿਕ ਸਿੱਖਜ ਆਪ ਚਲਿ ਆਏ।ਕੇਤਿਕ ਸ੍ਰੀਅਰਜਨ ਬੁਲਵਾਏ॥੧੪॥ਭਈਜਹਾਂ ਕਹਿਂ ਪਸਰੀ ਗਾਥਾ । ਸੁਨਿ ਸੁਨਿ ਆਇ,ਨਾਇਂ ਪਦ ਮਾਥਾ। ਮਹਾਂ ਚੌਪ ਤੇ ਕਾਰ[1] ਨਿਕਾਰਹਿਂ।ਸਿਮਰਹਿਂ ਨਾਮ ਬਿਘਨ ਕੋ ਟਾਰਹਿਂ॥੧੫॥ ਕੋ ਆਵਤਿ ਕੋ ਜਾਤਿ ਅਨੇਕ । ਕੋ ਸੇਵਾ ਕਰਿ ਲਹਹਿ ਬਿਬੇਕ । ਕੋ ਜਗ ਸੁਖ ਕੋ ਬਾਂਛਤਿ ਆਵਹਿਂ।ਸੁਤ ਬਿਤ ਆਦਿਕ ਸੋ ਤਹਿਂ ਪਾਵਹਿਂ॥੧੬॥ ਪ੍ਰਾਤਿ ਹੋਤਿ ਲੇ ਸੰਗ ਸਭਿਨਿ ਕੋ । ਸਗਰੇ ਦਿਨ ਮਹਿਂ ਕਰਹਿਂ ਖਨਨ ਕੋ। ਸੰਧ੍ਯਾ ਹੋਤਿ ਜਾਤਿ ਬਿਚ ਗ੍ਰਾਮ। ਬਨਹਿ ਦੇਗ ਬਡ ਗੁਰ ਕੇ ਧਾਮ॥੧੭॥ਸਗਰੀ ਸੰਗਤਿ ਪਾਇ ਅਹਾਰੇ । ਤਹਾਂ ਜਾਮਨੀ ਬਸਹਹਿਂ ਸਾਰੇ । ਹੋਤਿ ਭੋਰ ਸਭਿ ਕ੍ਰਿਯਾ ਸੁਧਾਰਿ।ਕਰਹਿਂ ਜਾਇ ਤੀਰਥ ਕੀ ਕਾਰ॥੧੮॥ਇਸ ਪ੍ਰਕਾਰ ਕੇਤਿਕ ਦਿਨ ਕਰੇ।ਖਨਹਿਂ ਮ੍ਰਿੱਤਕਾ ਵਾਹਰਿ ਗਿਰੇ।ਬਹੁ ਗੰਭੀਰ[2] ਕਰਨੇ ਬਰ ਤਾਲ। ਕਹਿ ਕਰਿਵਾਵੈਂ ਗੁਰੂ ਬਿਸਾਲ॥੧੯॥ ਬਹੁ ਸਿੱਖਜਨ ਕੀ ਹੋਈ ਭੀਰ। ਸੁਨਿ ਸੁਨਿ ਮਹਿਮਾ ਆਵਹਿਂ ਤੀਰ। ਕੇਤਿਕ ਅੰਨੁ ਪੁੰਜ ਕੋ ਆਨਹਿਂ। ਪਾਇ ਦੇਗ ਮਹਿਂ ਸ਼ਰਧਾ ਠਾਨਹਿਂ॥੨੦॥ਕੇਤਿਕ ਧਨੁ ਕੋ ਆਨਿ ਚਢਾਵਹਿਂ। ਦੇਤਿ ਮਜੂ-ਰਨਿ ਤਾਲ ਖਨਾਵਹਿਂ । ਕੇਤਿਕ ਆਪ ਆਇ ਤਹਿਂ ਰਹੈਂ। ਕਰਹਿਂ ਕਾਰ ਸਤਿਗੁਰ ਜਿਮੁ ਚਹੈਂ ॥ ੨੧ ॥ ਕੇਤਿਕ ਘਰ ਤੇ ਅੰਨ ਸੁ ਆਨਹਿਂ।ਅਪਨੋ ਖਾਇ ਕਾਰ ਸੋ ਠਾਨਹਿਂ । ਕਿਤਿਕ ਦੇਗ ਤੇ ਭੋਜਨੁ ਖਾਇਂ। ਸਭਿ ਦਿਨ ਸਰ ਕੀ ਕਾਰ ਕਮਾਇਂ ॥ ੨੨ ॥ ਕੋ ਨਿਸ਼ਕਾਮੁ ਰਹਹਿਂ ਗੁਰ ਪਾਸ । ਕੋ ਸਕਾਮ ਠਾਨਹਿਂ ਅਰਦਾਸ । ਮਹਿਦ ਕਾਜ ਸਰ ਕਰਿਬੇ ਕੇਰਾ । ਸ੍ਰੀ ਅਰਜਨ ਮਨ ਲਖਹਿਂ ਬਡੇਰਾ ॥੨੩॥—ਕਿਤੇ ਬਰਖ ਮਹਿਂ ਹੋਵਨ ਹਾਰਾ। ਪਾਕਹਿਂ ਈਟਾਂ ਚਲਿ ਹੈ ਕਾਰਾ । ਅਨਿਕ ਪਜਾਵੇ[3] ਲਾਗਹਿਂ ਜਬੈ। ਤਬਿ ਕਾਰਜ ਬਨਿ ਸਕਹੈ ਸਬੈ॥੨੪॥ਬ੍ਰਿੰਦ ਕੁਲਾਲ[4]ਬਸਹਿਂ ਜਬਿਆਈ।ਲਾਇਂ ਪਜਾਵੇ[3]ਲੇਹਿਂ ਪਕਾਈ—।ਸਰਬ ਪ੍ਰਕਾਰ ਚਿਤਹਿਂ ਚਿਤੁ ਮਾਂਹੀ।—ਜਿਮ ਤੜਾਗ[5] ਪੂਰਨ ਹੁਇ ਜਾਹੀ ॥੨੫॥ ਸ੍ਰੀ ਗੁਰ ਅਮਰਦਾਸ ਕੀ ਆਇਸੁ। ਪਿਤਾ ਹਮਾਰੇ ਕੋ ਫੁਰਮਾਇਸ। 'ਤਾਲ ਕਰਹੁ ਚਹੁ ਕੋਨ ਬਿਸਾਲ। ਹੁਇ ਪਾਕੋ ਈਟਨ ਲਗ ਜਾਲ[6]'॥ ੨੬ ॥ ਤਥਾ ਪਿਤਾ ਨੇ ਮੋਕਹੁ ਕਹਿਯੋ। ਟਹਿਲ ਤਾਲ ਕੀ ਮਹਿ

[1]ਗਾਰ । [2]ਡੂੰਘਾ । [3]ਆਵੇ ਇੱਟਾਂ ਦੇ। [4]ਘੁਮਿਆਰ। [5]ਤਾਲਾਬ, ਸਰੋਵਰ । [6]ਸਾਰਾ, [illegible] ਬਧੁਤੀਆਂ ਇੱਟਾਂ ਲੱਗ ਕੇ ।

ਚਿਤ ਚਹਿਯੋ। ਸਰਬ ਪ੍ਰਕਾਰ ਜਿ ਇਹੁ ਬਨ ਜਾਇ। ਗੁਰ ਦੋਨਹੁਂ ਕੀ
ਪੁਰਹਿ ਰਜਾਇ॥੨੭॥ਸਿਮਰਿ ਸਿਮਰਿ ਬਚ ਪੂਰਬ ਗੁਰਕੇ। ਸਭਿ ਕਾਰਜ
ਕਰਿਵਾਵਹਿਂ ਸਰ ਕੇ। ਬੈਠੇ ਤ੍ਰਟ ਪਰ ਕਹਹਿਂ,ਖਨਾਵਹਿਂ॥ਸਿੱਖਨ ਕੋ ਉਪ-
ਦੇਸ਼ ਦ੍ਰਿੜਾਵਹਿਂ॥੨੮॥'ਸਭਿ ਗੁਰ ਕਰਹਿਂ ਕਾਮਨਾ ਪੂਰੀ। ਬਿਚ ਪਰਲੋਕ
ਲਹਹੁ ਗਤਿ ਰੂਰੀ'।ਬੀਤੇ ਕੇਤਿਕ ਮਾਸ ਖਨਾਵਤਿ। ਸਰ ਸੇਵਾ ਕੋ ਅਧਿਕ
ਜਨਾਵਤਿ॥ ੨੯ ॥ਨਿਤਪ੍ਰਤਿ ਕਾਰ ਅਧਿਕ ਹੀ ਹੋਇ। ਕਰਿ ਚਿਤ ਚੌਂਪ
ਖਨਹਿ ਸਭਿ ਕੋਇ। ਬਡ ਗੰਭੀਰ ਭਯੋ ਤਬਿ ਖਨਤੇ। ਥਿੰਦ ਗਿਰਾਵਹਿਂ
ਮ੍ਰਿੱਤਕਾ ਅਨਤੇ[1]॥੩੦॥ਜਬਿਖਨਿਕੇ ਨੀਂਮ੍ਰਿਬਹੁ ਕਰਿਯੋ।ਬ੍ਰਿਤਲਾਕ੍ਰਿਤ[2] ਮਠ
ਜਾਨਯੋ ਪਰਯੋ[3]। ਦੌਰਿ ਦੌਰਿ ਗੁਰ ਪਾਸ ਉਚਾਰੈਂ।'ਇਕ ਮਠ ਨਿਕਸਯੋ ਲੋਕ
ਨਿਹਾਰੈਂ।'॥੩੧॥ ਸੁਨਿ ਕਰਿ ਉਠੇ ਆਪਿ ਜਗ ਸੁਾਮੀ। ਗਏ ਨਿਕਟ ਤਿਸ
ਅੰਤਰਜਾਮੀ। ਸਭਿ ਲੋਕਨ ਕੋ ਤਹਾਂ ਲਗਾਇ। ਕਰਯੋ ਨਿਰਾਲਮ ਚਹੁਂ
ਦਿਸ਼ ਥਾਇਂ[4]॥੩੨॥ਦਰਪਰ ਸਿਲਾ ਲਗੀ ਖੁਲ੍ਹਵਾਈ।ਦੇਖਯੋ ਮੁਨੀ ਸਮਾਧਿ
ਲਗਾਈ।ਕਸਤੂਰੀ ਸ੍ਰੀ ਗੁਰ ਮੰਗਵਾਈ। ਲੇ ਨਵਨੀਤਹਿ ਸਾਥ[5] ਮਿਲਾਈ
॥੩੩॥ ਚਰਨ ਸਾਥ ਦ੍ਵੈ ਸਿੱਖ ਲਗਾਇ।ਸਨੈ ਸਨੈ ਤਿਨ ਤੇ ਮਲਵਾਇ।ਦਸਮ
ਦ੍ਵਾਰ ਕੋ ਪੁਨਹਿਂ ਘਸਾਵਾ। ਜਿਸੁ ਤੇ ਤਨ ਮਹਿਂ ਉਸ਼ਨ[6] ਉਪਾਵਾ ॥੩੪॥
ਰੋਕ ਪੌਨੁ ਲਗ ਰਹੀ ਸਮਾਧਿ। ਸਰਬ ਭਾਂਤਿ ਕੇ ਸਾਧਨ ਸਾਧ। ਚੇਤਨਤਾ
ਤਨ ਮਹਿ ਹੁਇ ਆਈ।ਬੈਠੇ ਬਰਖ ਬਿਤੇ ਸਮੁਦਾਈ॥੩੫॥ਰਾਖਯੋ ਰੋਕ ਜੁ
ਦਸਮੈਦ੍ਵਾਰ।ਸਨੈ ਸਨੈ ਸੋ ਪੌਨ[7] ਉਤਾਰ।ਤੂਲ[8]ਆਦਿ ਤੇ ਅਨਿਕ ਉਪਾਇ
ਤਿਹ ਸਰੀਰ ਕੋ ਭਲੇ ਬਚਾਇ ॥੩੬॥ ਹੁਤੀ ਜੋਗਤਾ[9] ਸਭਿ ਹੀ ਕਰਿਕੈ।
ਸਨੈ ਸਨੈ ਤਨ ਕੀ ਸੁਧਿ ਧਰਿਕੈ। ਦੋਨਹੁਂ ਲੋਚਨ ਜਬੈ ਉਘਾਰੇ। ਸ੍ਰੀ ਗੁਰ
ਅਰਜਨ ਸਮੁਖ ਨਿਹਾਰੇ ॥ ੩੭ ॥ ਸਨੈ ਸਨੈ ਮੁਖ ਜੀਹ੍ਵ[10] ਚਲਾਇਵ। ਸ਼ੁੱਧ
ਆਤਮਾ ਮ੍ਰਿਦੁਲ ਅਲਾਇਵ[11]। 'ਕੌਨ ਨਾਮ ਇਨ ਦੇਹੁ ਸੁਨਾਈ?। ਕਿਹ
ਤੇ ਪ੍ਰਾਪਤਿ ਭਈ ਬਡਾਈ? ॥ ੩੮ ॥ ਕਿਸ ਕੇ ਇਹੁ ਨੰਦਨ? ਸਭਿ ਕਹੋ।
ਸਮਾਂ ਕੌਨ ਅਬਿ ਜਗ ਮੈਂ ਅਹੋ?।ਜਬਿ ਮੁਹਿ ਸਭਿ ਹੁਇ ਹੈ ਸੰਖਯਾਤਿ।ਔਰ
ਬੂਝਹੌਂ ਪੁਨ ਬੱਖਯਾਤਿ' ॥੩੯॥ ਤਬਿ ਬੁੱਢੇ ਕਰ ਜੋਰ ਬਖਾਨਾ। 'ਸੋਢਿਬੰਸ

---

[1]ਹੋਰ ਥਾਵੇਂ। [2]ਗੋਲਾਕਾਰ। [3]ਮਲੂਮ ਹੋਇਆ ਇਕ ਮੱਠ। [4]ਚਾਰੇ ਪਾਸਿਆਂ ਤੋਂ ਵੇਹਲਾ, ਨੰਗਾ। [5]ਮੱਖਣ ਦੇ ਨਾਲ। [6]ਗਰਮੀ। [7]ਸੁਆਸ। [8]ਰੂਈ। [9]ਮੁਨਾਸਿਬ ਤਰਕੀਬ। [10]ਜਿਹਬਾ। [11]ਸ਼ੁੱਧ ਮਨ ਵਾਲਾ ਕੋਮਲ (ਵਾਕ) ਬੋਲਿਆ'

ਸ਼ੁਭ ਸਿੰਧੁ ਸਮਾਨਾ[1]। ਸ਼੍ਰੀ ਗੁਰ ਰਾਮਦਾਸ ਸੁਖਰਾਸਿ। ਉਪਜੇ ਚੌਦ ਸੁਜਸੁ ਪਰਕਾਸ਼॥੪੦॥ ਤਿਨ ਕੇ ਸੁਤ ਬੁਧ[2] ਸਮ ਬੁਧਿਵਾਨ। ਧਰਮ ਆਤਮਾ ਗੁਨ ਗਨ ਖਾਨਿ। ਪਾਪ ਸਮੁੰਦ੍ਰ ਬਿਖੈ ਜਗੁ ਸਾਰਾ। ਸਮ ਜਹਾਜ ਭਾ ਡੂਬਨਿਹਾਰਾ॥ ੪੧ ॥ ਭਏ ਦੀਪ ਸਮ ਨਰ ਤਨੁ ਧਰਿਯੋ। ਭਵ ਸਗਰੇ ਜਿਨ ਚਾਂਦਨ[3] ਕਰਿਯੋ। ਸ਼੍ਰੀ ਗੁਰ ਨਾਨਕ ਨਾਮ ਅਨੂਪ। ਸਰਬ ਜੋਤਿ ਕੀ ਜੋਤਿ ਸਰੂਪ॥੪੨॥ ਸੱਤਿਨਾਮ ਸਿੱਖਨ ਉਪਦੇਸ਼ਾ। ਲਾਖਹੁੰ ਮੋਖ ਦੀਨ ਅਕਲੇਸ਼ਾ[4]। ਸਰਬ ਜਗਤ ਮਹਿ ਜਸੁ ਬਿਸਤਾਰਾ। ਪ੍ਰਿਥੀ ਡੁਲਤਿ[5] ਕੋ ਭਾਰ ਨਿਵਾਰਾ॥੪੩॥ ਤਿਨ ਤੇ ਲਈ ਗਰੁਵ[6] ਵਡਿਆਈ। ਗੁਰ ਅੰਗਦ ਬੈਠੇ ਗੁਰਿਆਈ। ਅਜਰ ਜਰਨ ਜਿਨ ਕੇ ਨ ਸਮਾਨਾ। ਸਿੱਖਨ ਉਧਾਰੇ ਬਿਦਤ ਜਹਾਨਾ॥੪੪॥ ਸ਼੍ਰੀ ਗੁਰ ਅਮਰਦਾਸ ਤਿਨ ਪਾਛੇ। ਬੈਠੇ ਗੁਰ ਗਾਦੀ ਪਰ ਆਛੇ। ਸਕਲ ਜਗਤ ਮਹਿ ਭਗਤਿ ਦ੍ਰਿੜਾਈ। ਅਨਿਕ ਨਰਨਿ ਕਹੁ ਦਈ ਬਡਾਈ ॥੪੫॥ ਸ਼੍ਰੀ ਗੁਰ ਨਾਨਕ ਮਹਾਂ ਮਸਾਲ[7]। ਕਲੀ ਕਾਲ ਹਤਿ ਤਿਮਰ ਬਿਸਾਲ। ਲਾਖੋਂ ਦੀਪਕ ਜਿਨ ਤੇ ਜਾਗੇ। ਨਰ ਬਡਭਾਗ ਪਗਨ ਜੋ ਲਾਗੇ ॥੪੬॥ ਤਿਸ ਮਸਾਲ ਤੇ ਜਗੀ ਮਸਾਲ। ਸ਼੍ਰੀ ਅੰਗਦ ਜੀ ਭਏ ਕ੍ਰਿਪਾਲ। ਇਨ ਤੇ ਦੀਪਕ ਜਗੇ ਅਨੇਕ। ਹੋਏ ਗਯਾਨੀ ਸਹਤ ਬਿਬੇਕ ॥ ੪੭ ॥ ਤਿਨਹੁ ਤੀਸਰੀ ਦਿਪੀ[8] ਮਸਾਲ। ਕਰਨੇ ਚਾਦਨਾ ਤਮ ਗਨ ਟਾਲਿ[9]। ਅਨਗਨ ਦੀਪਕ ਜਾਗੇ ਜਗ ਮੈਂ। ਪਰੇ ਆਨਿ ਸ਼ਰਨੀ ਜੋ ਪਗ ਮੈਂ ॥ ੪੮ ॥ ਤਿਸ ਮਸਾਲ ਤੇ ਜਗੀ ਮਸਾਲ। ਸ਼੍ਰੀ ਗੁਰੂ ਰਾਮਦਾਸ ਤਮ ਟਾਲਿ[10]। ਤਿਨ ਕੇ ਸੁਤ ਸ਼੍ਰੀ ਅਰਜਨ ਏਹੁ। ਤਿਸੀ ਜੋਤਿ ਕੀ ਪੰਚਮ ਦੇਹਿ॥੪੯॥ ਅਬਿ ਕਲਜੁਗ ਕੋ ਕਾਲ ਕਰਾਰਾ[11]। ਬਰਖ ਪੰਚਮੋ ਲਖਹੁ ਹਜਾਰਾ। ਬਿਨਾ ਕਾਲ ਤੇ ਜੋਰ ਕਲੀ ਸੋਂ[12]। ਤਿਹ ਮਿਟਾਵਨੇ ਭਾਂਤਿ

[1]ਸਮੁੰਦ੍ਰ ਵਤ। [2]ਬੁਧਿ ਨਾਮ ਹੈ ਗਯਾਨ ਦਾ, ਜੋ ਗਯਾਨ ਸਮ ਗਯਾਨਵਾਨ ਹੈ। (ਅ) [ਸੰਸ:, ਬੁਦ੍ਧ] ਗੋਤਮ ਬੁਧ ਜੀ ਦੀ ਬੁਧੀਮਤਾ ਦਾ ਅੰਗ ਲੈਕੇ ਇਹ ਦ੍ਰਿਸ਼ਟਾਂਤ ਦਿੱਤਾ ਹੈ। (ੲ) ਬੁਧ ਇਕ ਗ੍ਰੈਹ ਦਾ ਨਾਮ ਹੈ, [ਸੰਸ: ਬੁਧ] ਜੋ ਤਾਰਾ ਦਾ ਪੁੱਤ੍ਰ ਸੀ; ਉਹ ਅਰਥ ਏਥੇ ਕਰਨਾ ਅਸ਼ੁੱਧ ਹੈ, ਕਿਉਂਕਿ ਕਵਿ ਜੀ ਉਪਮਾਂ ਦੀ ਤੁੱਲਤਾ ਬੁਧੀਮਤਾ ਦੀ ਦੇ ਰਹੇ ਹਨ ਤੇ ਇਹ ਬੁਧ ਗਯਾਨ ਵਿਚ ਪ੍ਰਸਿੱਧ ਨਹੀਂ ਹੈ। (ਸ) ਬੁਧ+ਸਮ=ਸਮਬੁਧ ਤੋਂ ਭਾਵ ਬ੍ਰਹਮਨੇਸ਼੍ਟੀ ਤੇ ਬੁਧਿਵਾਨ ਤੋਂ ਬ੍ਰਹਮ ਸ੍ਰੋਤ੍ਰੀ ਭਾਵ ਬੀ ਲੈਂਦੇ ਹਨ। [3]ਚਾਨਣਾ। [4]ਕਲੇਸ਼ਾਂ ਤੋਂ ਰਹਿਤ ਕਰ ਦਿੱਤੇ। (ਅ) ਅਕਲ ਦੇ ਈਸ਼੍ਵਰ=ਬੁਧਿਵਾਨ ਜੀ ਨੇ। [5]ਡੋਲ ਰਹੀ ਪ੍ਰਿਥਵੀ ਦਾ। [6]ਵੱਡੀ, ਭਾਰੀ। [7]ਜੋਤ [ਅ:, ਮਸ਼ਅਲ]। [8]ਤਿਨ੍ਹਾਂ ਤੋਂ ਪ੍ਰਕਾਸ਼ੀ ਤੀਜੀ—। [9]ਅੰਧਕਾਰ ਸਾਰਾ ਦੂਰ ਕਰਕੇ। [10]ਅੰਧੇਰਾ ਦੂਰ ਕਰਨ ਵਾਲੇ। [11]ਭਯਾਨਕ। [12]ਬਿਨਾਂ ਕਲਜੁਗ ਦਾ ਜੋਰ ਹੈ ਸਮੇ ਤੋਂ ਅਗੋਂ ਹੀ।

ਭਲੀ ਸੋ ॥੫੦॥ ਇਹ ਤੀਰਥ ਕੋ ਥਾਨੁ ਖਨਾਵਾ। ਜਿਸ ਤੇ ਤੁਮਰੋ ਦਰਸ਼ਨੁ ਪਾਵਾ। ਅਪਨ ਪ੍ਰਸੰਗ ਸੁਨਾਵਹੁ ਅਬੈ। ।ਬਿਸਮੈ ਚਾਹਤਿ ਸੁਨਿਬੋ ਸਬੈ' ॥੫੧॥ਜੋਗੀ ਭਯੋ ਅਨੰਦ ਬਿਲੰਦ ।ਸੁਨਿਕੈ ਪਤੇ ਸਿਮਰਿ ਸੁਖਕੰਦੁ। ਕਹਿਨ ਲਗ੍ਯੋ 'ਮੈਂ ਜੋਗ ਕਮਾਯੋ। ਆਜੁ ਸਫਲ ਭਾ ਦਰਸ਼ਨ ਪਾਯੋ ॥੫੨॥ ਭੂਤ ਭਵਿੱਖਤ ਕੋ ਬਡ ਗ੍ਯਾਤਾ। ਮਮ ਗੁਰ ਹੁਤੋ ਗ੍ਯਾਨ ਕੋ ਦਾਤਾ। ਤਿਸ ਕੀ ਸ਼ਰਨਿ ਪਰ੍ਯੋ ਮੈਂ ਜਾਈ। ਨਾਨਾ ਭਾਂਤਿਨਿ ਸੇਵ ਕਮਾਈ ॥ ੫੩ ॥ ਮੁਕਤਿ ਕਰਨਿ ਹਿਤ ਮੋਕਹੁ ਭਾਖਾ।–ਅਧਿਕ ਬਿਲੰਬ ਪੁਰਹਿਂ ਅਭਿਲਾਖਾ।ਅਬਿ ਤੇ ਤੁਝ ਮੇਰਾ ਬਰ ਹੋਵਾ।ਮੋਖ ਪਾਇ ਅੱਗ੍ਯਾਨਹਿ ਖੋਵਾ ॥੫੪॥ ਚਿਰੰਜੀਵ ਤਵ ਹੋਇ ਸਰੀਰ।ਬੈਠਹੁ ਲਾਇ ਸਮਾਧਿ ਸੁ ਧੀਰ*। ਮਠ ਕੋ ਸਾਜਿ ਇਸੀ ਥਲ ਰਹੋ। ਤਬਿਹੀ ਸਮਾਂ ਗ੍ਯਾਨ ਕੋ ਲਹੋ ॥੫੫॥ਸ਼੍ਰੀ ਗੁਰੂ ਅਰਜਨ ਹੁਇ ਅਵਿ-ਤਾਰ। ਤੀਰਥ ਬਿਦਤਾਵਹਿ ਸ਼ੁਭ ਬਾਰਿ[1]। ਜਬਿ ਖਨਿਹੈਂ ਇਸ ਥਲ ਕੋ ਆਇ।ਤੋਹਿ ਨਿਕਾਸਹਿ ਨਿਜ ਦਰਸਾਇ।੫੬॥ਅਪਨੋ ਪ੍ਰਸ਼ਨ ਠਾਨਿ ਤਿਨ ਪਾਹੀ।ਸੁਨਿਹੋ ਬਾਕ ਗ੍ਯਾਨ[2] ਜਿਨ ਮਾਂਹੀ। ਤਬਿ ਤੇਰੋ ਹੁਇ ਹੈ ਕੱਲ੍ਯਾਨੁ–। ਇਮ ਭਾਖ੍ਯੋ ਗੁਰੁ ਕਰੁਨਾ ਠਾਨਿ।੫੭॥ ਤਬਿ ਕੋ ਮੈਂ ਇਹੁ ਮਠ ਚਿਨਵਾਇ । ਨਿਸ਼ਚੈ ਰਹ੍ਯੋ ਸਮਾਧਿ ਲਗਾਇ।ਮ੍ਰਿਤਕਾ ਊਪਰ ਪਰੀ ਨ ਲਹਿਯੋ। ਨਿਜ ਗੁਰੁ ਬਰ ਤੇ ਜੀਵਤਿ ਰਹਿਯੋ ॥੫੮॥ ਮੁਕਤਿ ਹੋਨਿ ਕੋ ਅਬਿ ਭਾ ਕਾਲ'। ਇਮੁ ਕਹਿ ਜੋਗੀ ਸ਼ੁੱਧ ਬਿਸਾਲ ।ਸ੍ਰੀ ਅਰਜਨ ਕੇ ਚਰਨਨ ਪਰਿਯੋ। ਬਿਨੈ ਕਰਤਿ ਭਾ ਸ਼ਾਂਤੀ ਫਰਿਯੋ†॥੫੯॥'ਤੁਮਰੇ ਬਚਨਨ ਤੇ ਕੱਲ੍ਯਾਨ। ਕਰਹੁ ਸੁਨਾਵਨ ਕ੍ਰਿਪਾ ਨਿਧਾਨ !। ਜੇ ਕਰਿ ਜਗਤਿ ਝੂਠਿ ਇਹੁ ਹੋਇ। ਭਾਸਤਿ ਕ੍ਯੋਂ ਆਛੈ[3] ਸਭਿ ਕੋਇ?॥੬੦॥ ਜੇ ਕਰਿ ਸਾਚ ਕਹੋ ਜਗ ਅਹੈ। ਗ੍ਯਾਨ-ਵਾਨ ਕਿਉਂ ਝੂਠੋ ਲਹੈ?।ਆਤਮ ਕੋ ਸਰੂਪ ਜਿਮੁ ਲਹੀਏ।ਇਕ ਹੀ,ਬਹੁਤ ਭਾਂਤਿ ਕਿਮ ਕਹੀਏ?[4]॥ ੬੧ ॥ ਚਲਹਿ ਜੀਵ ਜੰਗਮ ਇਹੁ ਸਾਰੇ। ਕਿਮ ਕੂਟੱਸਥ ਰਹੈਂ ਨਿਰਧਾਰੇ[5]?।ਜਗਤ ਰੂਪ ਇਹੁ ਆਪੇ ਬਨਿਕੈ। ਕਿਮ ਨਿਰ-ਲੇਪ ਰਹਤਿ ਸਭਿ ਜਨਕੈ[6]॥੬੨॥ਬ੍ਰਹਮ ਆਤਮਾ ਨਾਮ ਜਿਸੀ ਕੋ।ਕਿਮ ਸਰੂਪ ਮੈਂ ਲਖੈਂ ਤਿਸੀ ਕੋ?। ਜੁਗ ਅਨੇਕ ਗਨ ਮੁਨੀ ਬਿਤਾਇ।ਭਨਤ੍ਯੋ ਥਕੇ ਪਾਰ

[1]ਸ੍ਰੇਸ਼ਟਤਾ ਵਾਲਾ। (ਅ) ਸ਼ੁਭ ਸਮੇਂ। (ੲ) ਸ਼ੁਭ ਬਾਰ=ਅੰਮ੍ਰਿਤ। [2]ਗ੍ਯਾਨ ਵਾਲੇ ਵਾਕ। [3]ਸਭ ਕਿਸੇ ਨੂੰ 'ਹੈ' ਜਾਂ 'ਸਤਿ' ਕਿਉਂ ਭਾਸਦਾ ਹੈ? [4]ਭਾਵ, ਜੇ ਆਤਮਾ ਦਾ ਸਰੂਪ ਹੈ 'ਇਕ' ਤਾਂ ਇਸ ਵਿਚ ਬਹੁਤਾ ਪਨ (ਨਾਨੱਤ੍ਵ) ਕਿਵੇਂ ਹੈ? [5]ਕੀਕੂੰ ਅਚਲ (ਇਕ ਸਮਾਨ) ਰਹਿੰਦਾ ਹੈ ਨਿਸ਼ਚੇ ਕਰਕੇ(ਜਾਂ ਸਮਝਾਓ)। [6]ਸਭ ਜੀਵਾਂ ਤੋਂ। *ਪਾ:–ਸਰੀਰ। †ਪਾ:–ਭਰਜੋ।

ਨਹਿੰ ਪਾਏ ॥੬੩॥ ਜਿਸ ਕੇ ਬ੍ਰਹਮ ਹੋਵੈ ਸੱਖ੍ਯਾਤਿ। ਚਿਤ ਸ਼ਾਂਤੀ ਤਿਸ ਕੇ ਬਖ੍ਯਾਤ।ਪਰੇ ਅਪਰ ਪਦ ਜਿਸ ਕੇ ਨਾਂਹਿ।ਸੱਤ੍ਯ ਅਨੰਦ ਅਨਾਦੀ ਆਹਿ॥੬੪॥ਬ੍ਰਹਮ ਸਰੂਪ ਰਿਦੈ ਬਿਦਤਾਵਉ।ਮੁਰ[1] ਗੁਰਕੇ ਬਰ ਤੁਮਸਫਲਾਵਉ[2] ਦੀਰਘ ਮਹਿਦ ਬੈਸ ਜਿਸ ਤਨੁ ਕੀ। ਜਤਨ ਸਾਥ ਰੋਕੀ ਗਤਿ ਮਨ ਕੀ॥੬੫॥ਸ੍ਰੀ ਅਰਜਨ ਕੋ ਪਾਇ ਬਹਾਨਾ। ਚਾਹਤਿ ਚਿਤ ਅਤਿਸ਼ੈ ਕੱਲ੍ਯਾਨਾ। ਸਭਿਹਿਨਿ ਮਹਿ ਜੋਗੀ ਅਸ ਕਹੇ। ਦੇਖਤਿ ਨਰ ਗਨ ਬਿਸਮੈ ਰਹੇ ॥੬੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਜੋਗੀ ਨਿਸਤਰਿ' ਪ੍ਰਸੰਗ ਬਰਨਨ ਨਾਮ ਚਤੁਰਤ੍ਰਿੰਸਤੀ ਅੰਸੂ ॥ ੩੪ ॥

### ੩੫. [ਜੋਗੀ ਪ੍ਰਤਿ ਉਪਦੇਸ਼। ਵੇਦਾਂਤ]।

ਦੋਹਰਾ। ਸ੍ਰੀ ਗੁਰ ਕ੍ਰਿਪਾ ਨਿਧਾਨ ਸੁਨਿ ਲਖਿਕੈ ਸੁਧਿ ਅਧਿਕਾਰ। ਨਿਰਨੈ ਕੀਨਸਿ ਬ੍ਰਹਮ ਕੋ ਤਿਸ ਪ੍ਰਤਿ ਬਾਕ ਉਚਾਰ॥ ੧ ॥ ਚੌਪਈ॥'ਭੋ ਜੋਗੇਸ਼੍ਵਰ! ਅਚਰਜ ਅਹੈ। ਅਕਹਿ[3] ਬ੍ਰਹਮ ਕੋ ਕਿਮੁ ਕੋ ਕਹੈ।ਨਾਮ ਅਗੋਚਰ[4] ਭਾਖਤਿ ਤਾਂਹਿ। ਕਿਸੀ ਰਿਖੀਕ ਬਿਸ਼ੈ ਕਬਿ ਨਾਂਹਿ[5] ॥੨॥ ਤਊ ਜਨਾਵਨ ਸਿੱਖਨਿ ਕਾਰਨ। ਕਰੁਨਾ ਕਰਿ ਗੁਰੁ ਕਰਹਿਂ ਉਚਾਰਨ। ਰਚਹਿ ਸਮਿੱਗ੍ਰੀ ਜੋ ਮਨ ਅਪਨੇ। ਸੱਤ੍ਯ ਪ੍ਰਤੀਤਿ ਹੋਤਿ ਸਭਿ ਸੁਪਨੇ ॥ ੩ ॥ ਭੈ ਕੋ ਪਾਇ ਉਠੇ ਬਰੜਾਇ। ਤ੍ਰਿਯ ਸੰਗਮ ਤੇ ਰੇਤ ਮੁਚਾਇ[6]। ਹਸਹਿ ਕਹੂੰ, ਕਬਿ ਰੁਦਨ ਪੁਕਾਰੈ। ਕਬਹੁੰ ਬਿਖਾਦ ਅਧਿਕ ਉਰ ਧਾਰੈ ॥ ੪ ॥ ਜੋ ਸੁਪਨੇ ਮਹਿਂ ਜਾਨੇ ਸਾਚੇ। ਸੋਗ ਹਰਖ ਤੌ ਤਿਹ ਛਿਨ ਰਾਚੇ। ਜੇਕਰਿ ਕੂਰ ਲਖਹਿ ਇਹੁ ਤਬੈ। ਸੁਪਨ ਕ੍ਰਿਯਾ ਇਹ ਹੋਇ ਨ ਸਬੈ ॥ ੫ ॥ ਜਿਮ ਬਾਜੀਗਰ ਅਪਨੀ ਮਾਯਾ। ਮਿੱਥ੍ਯਾ ਲਖਿ ਸੋਗ ਨ ਹਰਖਾਯਾ[7]। ਜਬਿ ਸੁਪਨਾ ਇਸਕੋ ਮਿਟਿ ਜਾਵੈ।ਝੂਠੋ ਲਖਹਿ ਨ ਪੁਨ ਬਿਰਮਾਵੈ[8] ॥੬॥ ਪਿਖ੍ਯੋ ਕੇਹਰੀ ਸੁਪਨੇ ਮਾਂਹੀ। ਜਾਗੇ ਤੇ ਭਾਗੈ ਕਿਤ ਨਾਹੀ। ਸੁਪਨ ਸਮਿੱਗ੍ਰੀ ਸਕਲੀ ਲਖਿ ਇਮ। ਹਰਖ ਸ਼ੋਕ ਕੋ ਕਰਹਿ ਨ ਉਰ ਕਿਮ[9] ॥੭॥ ਤਿਸੀ ਰੀਤਿ ਜਾਵਦ[10] ਅੱਗ੍ਯਾਨਾ। ਜਗਤ ਸਾਚ ਜਨਿਯਤਿ[11] ਬਿਧਿ ਨਾਨਾ। ਪ੍ਰਾਪਤਿ ਇਸ਼ਟ ਹਰਖ ਉਰ-ਭਾਰੈ[12]। ਹੋਤਿ ਅਨਿਸ਼ਟ[13] ਸ਼ੋਕ ਕਰਿ ਭਾਰੈ ॥੮॥ ਰਾਗ ਦ੍ਵੈਸ਼ ਭੈ ਆਦਿਕ

---

[1]ਮੇਰੇ। [2]ਐਸਾ। [3]ਜੋ ਕਿਹਾ ਨਹੀਂ ਜਾ ਸਕਦਾ। [4]ਇੰਦ੍ਰਯਾਂ ਤੋਂ ਪਰੇ। [5]ਇੰਦ੍ਰੀਆਂ ਦਾ(ਉਹ)ਵਿਸ਼ਾ ਨਹੀਂ। [6]ਬੀਰਜ ਪਾਤ ਹੁੰਦਾ ਹੈ। [7]ਬਾਜੀਗਰ ਅਪਨੀ ਮਾਯਾ ਨੂੰ ਝੂਠੀ ਲਖਕੇ ਨਾ ਸੋਗ ਤੇ ਨਾਂ ਹੀ ਹਰਖ ਕਰਦਾ ਹੈ। [8]ਭੁੱਲਦਾ ਨਹੀਂ ਫਿਰ। [9]ਹਰਖ ਸ਼ੋਕ ਨੂੰ ਦਿਲ ਵਿਚ ਕਿਸੇ ਤਰ੍ਹਾਂ ਨਹੀਂ ਕਰਦਾ। [10]ਜਿਤਨਾਂ ਚਿਰ। [11]ਭਾਸਦਾ ਹੈ। [12](ਮਨ ਨੂੰ) ਪਿਆਰੀ ਵਸਤੂ ਦੇ ਮਿਲਿਆਂ ਰਿਦੇ ਵਿਚ ਪ੍ਰਸੰਨ ਹੁੰਦਾ ਹੈ। [13]ਨਾ ਪਿਆਰੀ ( ਭਾਵ ਦੁਖਦਾਈ ) ਵਸਤੂ ਦੇ ਮਿਲਿਆਂ।

ਜੋਈ । ਇਨ ਕੋ ਧਰਤਿ ਅਨਿਕ ਦੁਖ ਖੋਈ[1] । ਬਡੇ ਭਾਗ ਤੇ ਸਤਿਗੁਰ ਪਾਇ । ਮਿਟਹਿ ਕਲੇਸ਼ ਸੁ ਲੇਤਿ ਬਚਾਇ ॥ ੯ ॥ ਜਿਮ ਸੁਪਨੇ ਮਹਿਂ ਸ਼ੇਰ ਕਰਾਲ । ਦੇਖਤਿ ਉਪਜਨੋ ਤ੍ਰਾਸ ਬਿਸਾਲ । ਭਾਗਨੋ ਜਾਇ ਨ, ਗਿਰ ਗਿਰ ਜਾਵੈ । ਹੋਤਿ ਅਸ਼ੱਕਤ[2]*, ਡਰੇ, ਬਰੜਾਵੈ ॥੧੦॥ ਇਤਨੇ ਮਹਿਂ ਜਾਗ੍ਰਤ ਨਰ ਆਯੋ । ਦੁਖਤਿ ਜਾਨਿ ਕੈ ਪਕਰਿ ਜਗਾਯੋ ਤ੍ਰਸਤਿ ਜਾਨਿ, ਤਿਮ ਸਤਿਗੁਰ ਦੇਖਹਿਂ । ਉਪਦੇਸ਼ਹਿਂ ਸੁਖ ਦੇਤਿ ਬਿਸ਼ੇਖਹਿਂ ॥੧੧॥ ਜਨਮ ਮਰਣ ਦ੍ਵੈ ਤੁਝ ਮਹਿ ਨਾਂਹੀ । ਭੁਖ ਨ ਤ੍ਰਿਖਾ ਨ ਹ੍ਵੈ ਤੁਹਿ ਮਾਂਹੀ । ਹਰਖ ਸ਼ੋਕ ਕੋ ਲੇਸ਼ ਨ ਤੋ ਮੈਂ । ਇਨ ਤੇ ਪਰੇ ਰੂਪ ਲਖਿ ਸੋ–ਮੈਂ– ॥੧੨॥ ਇੱਤਯਾਦਿਕ ਜਬਿ ਦੇ ਉਪਦੇਸ਼ । ਰਿਦੇ ਹਾਨ ਅੱਗਯਾਨ ਅਸ਼ੇਸ਼ । ਤਬਿ ਇਹੁ ਜਗਤ ਝੂਠਿ ਇਮ ਮਾਨੈ । ਤਿਸ ਪਰ ਸ੍ਰੀ ਗੁਰੁ ਸ਼ਬਦ ਬਖਾਨੈ ॥੧੩॥

ਸੂਹੀ ਮਹਲਾ ੫ ਘਰੁ ੧

ੴ ਸਤਿਗੁਰਪ੍ਰਸਾਦਿ ॥

ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥ ਸਾਂਗੁ ਉਤਾਰਿ ਥੰਮਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥ ੧ ॥ ਕਵਨ ਰੂਪ ਦ੍ਰਿਸਟਿਓ ਬਿਨਸਾਇਓ ॥ ਕਤਹਿ ਗਇਓ ਉਹੁ ਕਤ ਤੇ ਆਇਓ ॥ ੧ ॥ ਰਹਾਉ ॥ ਜਲ ਤੇ ਊਠਹਿ ਅਨਿਕ ਤਰੰਗਾ ॥ ਕਨਿਕ[3] ਭੂਖਨ ਕੀਨੇ ਬਹੁ ਰੰਗਾ ॥ ਬੀਜੁ ਬੀਜਿ ਦੇਖਿਓ ਬਹੁ ਪਰਕਾਰਾ ॥ ਫਲ ਪਾਕੇ ਤੇ ਏਕੰਕਾਰਾ ॥ ੨ ॥ ਸਹਸ ਘਟਾ[4] ਮਹਿ ਏਕੁ ਆਕਾਸੁ ॥ ਘਟ[4] ਫੂਟੇ ਤੇ ਓਹੀ ਪ੍ਰਗਾਸੁ ॥ ਭਰਮ ਲੋਭ ਮੋਹ ਮਾਇਆ ਵਿਕਾਰ ॥ ਭ੍ਰਮ ਛੂਟੇ ਤੇ ਏਕੰਕਾਰ ॥੩॥ ਓਹੁ ਅਬਿਨਾਸੀ ਬਿਨਸਤ ਨਾਹੀ ॥ ਨਾ ਕੋ ਆਵੈ ਨਾ ਕੋ ਜਾਹੀ ॥ ਗੁਰਿ ਪੂਰੈ ਹਉਮੈ ਮਲੁ ਧੋਈ ॥ ਕਹੁ ਨਾਨਕ ਮੇਰੀ ਪਰਮਗਤਿ ਹੋਈ ॥ ੪ ॥ ੧ ॥

ਚੌਪਈ ॥ 'ਬਾਜੀਗਰ ਜਿਮ ਬਾਜੀ ਪਾਵਹਿ । ਅਨਿਕ ਰੂਪ ਕਰਿ ਸ੍ਵਾਂਗ ਦਿਖਾਵਹਿ । ਕ੍ਰਿਯਾ ਕਰਾਵਤਿ ਅਨਿਕ ਪ੍ਰਕਾਰਾ । ਫਿਰਹਿ, ਲਰਹਿ ਬਡ ਬਾਂਧਿ ਅਖਾਰਾ ॥੧੪॥ ਇਕ ਬਾਜੀਗਰ ਤਿਨ ਮਹਿਂ ਸਾਚਾ । ਬਾਜੀ ਸਭਿ ਮਿੱਥਯਾ ਕਚ ਪਾਚਾ । ਸਗਰੀ ਪੁਤਰੀ ਪੁਰਖ ਅਧੀਨੁ[5] । ਨਾਚਹਿਂ ਜਥਾ ਨਚਾਵਨ ਕੀਨੁ ॥ ੧੫ ॥ ਕਿਸਹਿ ਪਲਾਵਹਿ, ਕਿਸੇ ਜਿਤਾਵਹਿ । ਕੋ ਸੋਗੀ ਕੋ ਹਰਖ ਉਪਾਵਹਿ । ਜਬਹਿ ਸੰਕੋਚਹਿ ਸਕਲ ਪਸਾਰਾ । ਰਹੈ ਇਕਾਕੀ ਕਰਨੈਹਾਰਾ[6] ॥੧੬॥ ਤਿਮ ਜਾਨਹੁਂ ਪਰਮੇਸੁਰ ਰੂਪਾ । ਨਿਜ ਇੱਛਾ ਤੇ ਕਰਹਿ ਅਨੂਪਾ । ਅਖਿਲ ਚਰਾਚਰ ਕੋ ਉਪਜਾਯੋ । ਅਪਨ ਸ਼ਕਤਿ ਤੇ ਮਧਿ ਪ੍ਰਵਿਸ਼ਾਯੋ[7] ॥

---

[1] ਸਹਾਰਦਾ ਹੈ । [2] ਕਮਜ਼ੋਰ । [3] ਸੋਨਾ । [4] ਘੜਾ । [5] ਸਾਰੀਆਂ ਪੁਤਲੀਆਂ ਪੁਰਖ (ਬਾਜੀਗਰ) ਦੇ ਅਧੀਨ ਹਨ । [6] ਭਾਵ ਬਾਜੀਗਰ । [7] ਵਿੱਚ (ਆਪ) ਪ੍ਰਵੇਸ਼ਿਆ ਹੈ । *ਪਾ:–ਅਸ਼ਕਤਿ ।

੧੭॥ ਚੇਤਨਤਾ ਜੀਵਨੁ ਕਹੁ ਹੋਈ। ਕ੍ਰਿਆ ਕਰਤਿ ਜਿਸ ਤੇ ਸਭਿ ਕੋਈ।
ਦੁਖ ਸੁਖ ਤੇ ਹ੍ਵੈ ਬਿਖਮ ਮਹਾਨੇ[1]। ਇਸ ਮਹਿਂ ਕਰਮ ਹੇਤਤਾ[2] ਜਾਨੇ॥੧੮॥
ਜਬਿ ਚਾਹਤਿ ਇਨ ਲੈ ਕਹੁ ਕਰਿਬੇ[3]।ਅਖਿਲ ਬਿਨਾਸਹਿ ਏਕਹੁ ਥਿਰਬੇ[4]
।[5]ਉਤਪਤਿ ਕੌਨ ਰੂਪ ਇਹੁ ਹੋਇ ?।ਕਹੋ ਬਿਨਾਸ਼ਮਾਨ ਹੈ ਕੋਇ?॥੧੯॥
ਇਸ ਪਰ ਸੁਨਹੁਂ ਅਪਰ ਦ੍ਰਿਸ਼ਟਾਂਤ।ਜਿਸੁ ਬਿਧਿ ਹੋਇ ਸੁਨਹੁਂ ਸਭਿ ਭਾਂਤਿ।
ਜਲ ਤੇ ਅਧਿਕ ਤਰੰਗ ਉਠੰਤੇ । ਲਘੁ ਦੀਰਘ ਹ੍ਵੈ ਪੁਨ ਬਿਨਸੰਤੇ ॥੨੦॥
ਭਏ ਤਰੰਗ ਅਹ ਜਲ ਸੋਈ । ਨਾਮ ਮਾਤ੍ਰ ਇਕ ਤਿਨ ਕਹੁ ਹੋਈ । ਜੇ
ਨਹਿਂ ਜਾਨਤਿ ਸੋ ਇਮੁ ਕਹੀ।–ਭਯੋ ਤਰੰਗ ਸੁ ਜਲ ਹ੍ਵੈ ਨਹੀਂ–॥੨੧॥ਜੋ
ਜਲ ਜਾਨਹਿਂ ਅਖਿਲ ਤਰੰਗੁ। ਸਿੱਧ ਕਰਹਿ ਕਾਰਜ ਸਰਬੰਗ। ਪਾਨ
ਸ਼ਨਾਨ ਕਰਹਿ ਸਭਿ ਰੀਤਿ।ਤ੍ਰਿਖਾ ਮਲਿਨਤਾ ਬਿਨ ਹ੍ਵੈ ਨੀਤ॥੨੨॥ਅਪਰ
ਤੀਸਰੋ ਜੋਗੀ ਸੁਨੋ। ਸ਼ੁਭ ਦ੍ਰਿਸ਼ਟਾਂਤ ਰਿਦੈ ਇਮੁ ਗੁਨੋ। ਕੰਚਨ ਏਕ
ਬਨਤੋ ਬਹੁ ਭਾਂਤਿ। ਕੁੰਡਲ,ਕਟਿਕ[6] ਆਦਿ ਦਰਸਾਤ ॥੨੩॥ ਕੰਚਨ ਨਾਮ
ਛੋਰਿ ਕਰਿ ਕਹੈਂ।–ਇਹੀ ਕਟਿਕ, ਇਹ ਕੁੰਡਲ ਅਹੈ–। ਜੇ ਸਰਾਫ ਪਰ-
ਖਨ ਤਿਹ ਕਰੈ। ਕੰਚਨ ਬਿਨਾ ਨ ਕੁਛ ਮਨੁ ਧਰੈ ॥ ੨੪ ॥ ਨਾਮ ਅਕਾਰ
ਗਿਨਹਿ ਨਹਿਂ ਕੋਇ। ਕਨਕ ਵਾਸਤਵ ਪਰਖਹਿ ਸੋਇ। ਤਿਮ ਗਯਾਨੀ ਕੇ
ਨਾਨਾ ਨਾਂਹਿ । ਸਭਿ ਮਹਿਂ ਬ੍ਰਹਮ ਰੂਪ ਦਰਸਾਹਿ॥ ੨੫ ॥ ਭੂਖਨ ਤੇ ਪੂਰਬ
ਸ਼ੁਭ ਕੰਚਨ । ਭੂਖਨ ਬਨੇ ਭੇਦ ਤਊ ਰੰਚ ਨ। ਬਿਨਸੇ ਤੇ ਬਿਨ ਕਨਕ ਨ
ਆਨੁ[7]। ਇਮ ਜਾਨਤਿ ਹੈਂ ਜੋ ਬੁਧਿਵਾਨੁ॥੨੬॥ ਪ੍ਰਿਥਮ ਜਗਤ ਤੇ ਬ੍ਰਹਮ
ਸਰੂਪ।ਬਨਤੋ ਅਨਿਕ ਆਤਮਾ ਅਨੂਪ। ਨਸ਼ਟ ਹੋਹਿ ਨਾਨਾ ਬਿਧਿ ਜੋਇ।
ਬਿਨਾਂ ਬ੍ਰਹਮ ਤੇ ਦੂਤੀ ਨ ਹੋਇ॥੨੭॥ਆਦਿ ਨਹੀਂ ਜੋ ਅੰਤ ਨ ਰਹੈ। ਮੱਧਯ
ਕੁਤੋ ਸਾਚੋ ਤਿਹ ਕਹੈਂ। ਯਾਂਤੇ ਬ੍ਰਹਮ ਰੂਪ ਸਭਿ ਜਾਨ। ਅਪਰ ਅਕਾਰ[8]
ਭ੍ਰਮ ਹੀ ਮਾਨ॥੨੮॥ ਅਪਰ ਰੀਤਿ ਹੇਰਹੁ ਤਿਸ ਕਰਨੀ[9]। ਜਥਿਹੀ ਬੀਜ
ਬੀਜਿਓ ਧਰਨੀ। ਅੰਕੁਰ ਹੋਇ ਪਾਤ[10] ਦਰਸਾਵਹਿ। ਸ਼ਾਖਾ ਅਨਿਕ ਫੂਲ

[1]ਦੁਖ ਸੁਖ ਤੋਂ (ਜੀਵਾਂ ਨੂੰ) ਬਹੁਤ ਔਖਿਆਈ ਹੁੰਦੀ ਹੈ । [2]ਕਾਰਨ। [3]ਜਦ (ਪਰਮੇਸੁਰ) ਚਾਹੁੰਦਾ ਹੈ ਇਨ੍ਹਾਂ (ਜੀਵਾਂ ਨੂੰ) ਲੈ ਕਰ ਲੈਣਾ । [4]ਤਦ ਸਾਰੇ ਨਾਸ਼ ਕਰ ਦਿੰਦਾ ਹੈ ਤੇ ਇਕੋ ਰਹਿ ਜਾਂਦਾ ਹੈ । [5]ਜੋਗੀ ਪ੍ਰਸ਼ਨ ਕਰਦਾ ਹੈ, ਅਥਵਾ ਗੁਰੂ ਜੀ ਆਪ ਹੀ ਪ੍ਰਸ਼ਨ ਕਰਕੇ ਉਤਰ ਦੀ ਲੜੀ ਤੋਰੀ ਜਾਂਦੇ ਹਨ। [6]ਵਾਲੇ, ਕੜੇ। [7]ਸੋਨੇ ਤੋਂ ਬਿਨਾਂ ਹੋਰ (ਕੁਛ ਨਹੀਂ)। [8]ਰੂਪ। [9]ਇਸ ਕ੍ਰਿਆ ਦੀ, ਭਾਵ ਹੋਰ ਦ੍ਰਿਸ਼ਟਾਂਤ ਸੁਣੋ। [10]ਪੱਤੇ ।

ਬਿਗਸਾਵਹਿਂ ॥੨੯॥ ਸੋ ਇਕ ਬੀਜ ਬਹੁਤ ਬਿਧਿ ਭਯੋ। ਨਾਨਾ ਰੰਗ ਰੂਪ
ਨਿਰਮਯੋ[1]। ਫਲ ਲਗਕੈ ਪੁਨਿ ਪਾਕਨ ਹੋਵਾ। ਬੀਜ ਇਕਾਕੀ ਬਾਕੀ ਜੋਵਾ ॥
੩੦॥ ਪ੍ਰਿਥਮ ਪਿਛਾਰੀ ਬੀਜਹਿ ਰਹ੍ਯੋ। ਮੱਧ੍ਯ ਕਾਲ ਜਗਕੇ ਸਮ ਲਹ੍ਯੋ[2]। ਇਕ
ਬ੍ਰਹਮ ਬਹੁਬਿਧਿ ਲਖਿ ਜਾਤਿ। ਜੋਗੀ ਸੁਨਹੁ ਔਰ ਦ੍ਰਿਸ਼ਟਾਂਤ ॥੩੧॥ ਲਾਖਹੁਂ
ਘਟ ਮਹਿਂ ਏਕ ਗਗਨ ਲਹਿ। ਰਹਹਿ ਅਲੇਪ ਲੇਪ ਜਿਸ ਕੋ ਨਹਿਂ। ਜਬਿਹੀ
ਫੂਟ ਜਾਹਿ ਘਟ ਸਾਰੇ। ਸੋ ਨਭ ਇਕ ਹੀ ਪਰਹਿ ਨਿਹਾਰੇ ॥੩੨॥ ਘਟ ਲੇ
ਗਮਨਹਿਂ ਇਤ ਉਤ ਮਾਂਹਿ। ਨਭ ਰਸ ਏਕ[3] ਨ ਆਵਹਿ ਜਾਹਿ। ਜੋ ਹੋਵਹਿ
ਪੂਰਨ ਸਭਿ ਥਾਨ। ਤਿਸ ਕੋ ਬਨਹਿ ਨ ਆਵਨਿ ਜਾਨੁ ॥੩੩॥ ਤਥਾ ਬ੍ਰਹਮ
ਇਕ ਰਸ ਸਭਿ ਮਾਂਹਿ। ਸਭਿਹਿ ਪ੍ਰਕਾਸ਼ਹਿ ਲੇਪਹਿ ਨਾਹਿ। ਸਤ ਚੇਤਨ
ਆਨੰਦ ਸਰੂਪ। ਜੀਵ ਜੀਵ ਪ੍ਰਤਿ ਅਹੈ ਅਨੂਪ[4] ॥੩੪॥ ਭੂਤ ਭਵਿੱਖ੍ਯ ਸਦਾ ਹੀ
ਰਹੈ। ਸਭਿ ਜੀਵਨ ਮਹਿਂ ਸਤਿ[5] ਇਹੁ ਅਹੈ। ਕ੍ਰਿਯਾ ਕਰਤਿ ਚੇਤਨਤਾ ਜਾਨਿ[6]
। ਇਹੁ ਭੀ ਬ੍ਰਹਮ ਰੂਪ ਪਹਿਚਾਨ ॥੩੫॥ ਬਿਸ਼ਿਯਨ ਮਹਿਂ ਆਨੰਦ ਅੱਗ੍ਯਾਨੀ
। ਨਿਜਾਨੰਦ ਪ੍ਰਾਪਤਿ ਹੈ ਗ੍ਯਾਨੀ। ਸਭਿ ਕੋ ਭੂਲ ਦੇਹਿ ਧਰਿ ਹੰਤਾ[7]। ਪੁਨਹਿ
ਪਦਾਰਥ ਮਮਤਾਵੰਤਾ[8] ॥੩੬॥ ਏ ਸਭਿ ਮਾਯਾ ਕੇਰਿ ਵਿਕਾਰ। ਜੋ ਭਾਸਤਿ
ਹੈਂ ਨਾਨਾਕਾਰ[9]। ਨਹੀਂ ਵਾਸਤਵ[10] ਜਾਨ੍ਯੋ ਜਾਇ। ਇਹ ਮਾਯਾ ਕੋ ਰੂਪ
ਕਹਾਇ ॥੩੭॥ -ਮੈਂ ਨਹਿਂ ਜਾਨੌਂ- ਕਰਨ ਬਖਾਨ। ਇਸੈ ਨਾਮ ਮਾਯਾ, ਅਗ੍ਯਾਨ
। ਉਭੈ ਸ਼ਕਤਿ ਕੇ ਧਾਰਨਿਹਾਰੀ। ਇਕ ਆਵਰਨ ਵਿਖੇਪ ਉਚਾਰੀ ॥੩੮॥
ਕਰਹਿ ਸਰੂਪ ਅਛਾਦਨਿ[11] ਜੋਇ। ਗ੍ਯਾਨੀ ਭਨਹਿਂ -ਆਵਰਣ- ਸੋਇ।
ਜਿਹ ਨਾਨਤ੍ਵ[9] ਪ੍ਰਤੀਤ ਕਰਾਈ। ਸੋ ਵਿਖੇਪ, ਜਹਿਂ ਕਹਿਂ ਦ੍ਰਿਸ਼ਟਾਈ ॥੩੯॥
ਉਪਾਦਾਨ[12] ਇਹ ਸਭਿ ਜਗ ਕੇਰੀ। ਹੈ ਅਘਟਨ ਘਟਨਾ ਸੁ ਘਨੇਰੀ[13]।
ਜਥਾ ਰਜੂ ਹੁਇ ਬੱਕ੍ਰ[14] ਪਰੀ ਹੈ। ਕਿਹ ਨਰ ਨਿਸ਼ਚੈ ਸੋ ਨ ਕਰੀ ਹੈ ॥੪੦॥
ਬਿਨ ਜਾਨੇ ਰਜੂ ਤਿਸ ਕਾਲ। ਲਖ੍ਯੋ -ਸਰਪ ਇਹ ਪਰ੍ਯੋ ਕਰਾਲ-। ਰਜੁ

[1]ਉਤਪਤ ਹੋਯਾ। [2]ਬੀਜ ਦੇ ਮੱਧ ਕਾਲ (=ਬ੍ਰਿਛ) ਵਾਂਗੂ ਜਗਤ ਨੂੰ ਵੇਖੋ। [3]ਅਕਾਸ਼ ਇਕਰਸ ਹੈ। [4]ਭਾਵ ਸਤਚੇਤਨ ਆਨੰਦ, ਜੀਵ ਜੀਵ ਵਿਚ (ਵ੍ਯਾਪਕ) ਹੈ। [5]ਭਾਵ ਬ੍ਰਹਮ ਦੀ 'ਸੱਤ' ਰੂਪਤਾ। [6](ਜੀਵ) ਜੋ ਕ੍ਰਿਯਾ ਕਰਦੇ ਹਨ ਚੇਤਨਤਾ ਜਾਣਕੇ। [7]ਸਭ ਕੋਈ ਭੁੱਲਕੇ ਦੇਹ ਦੀ ਹੰਗਤਾ ਨੂੰ ਧਾਰਨ ਕਰਦਾ ਹੈ। [8]ਫੇਰ ਪਦਾਰਥਾਂ ਵਿਚ ਮਮਤਾ-ਵਾਨ ਹੁੰਦਾ ਹੈ। [9]ਨਾਨਾਪਨ। [10]ਭਾਵ ਬ੍ਰਹਮ। [11]ਢੱਕ ਲਵੇ। [12]ਕਾਰਣ, ਜਿਵੇਂ ਘੜੇ ਦਾ ਉਪਾਦਾਨ ਕਾਰਨ ਮਿੱਟੀ ਹੈ, ਭਾਵ ਮਾਯਾ। [13]ਮਾਯਾ ਅਣਬਣਤ ਨੂੰ ਬਣਾਉਣ ਵਾਲੀ ਹੈ। (ਅਗਲੇ ਅੰਸੂ ਦੇ ੧੧ ਛੰਦ ਵਿਚ ਅਰਥ ਸਪਸ਼ਟ ਹੈ)। [14]ਵਿੰਗੀ।

ਧਿਸ਼ਟਾਨ ਪਾਇ ਅੱਗਯਾਨ। ਕਾਰਜ ਕੀਨੋ ਸਰਪੁ ਮਹਾਂਨ[1] ॥੪੧॥ ਤਿਮਿ ਮਾਯਾ ਧਿਸ਼ਟਾਨ ਧਰੰਤਿ। ਬ੍ਰਹਮ ਆਸਰੇ ਬਿਸ਼ੈ ਕਰੰਤਿ[2]। ਜਥਾ ਤਿਮਰ ਹੁਇ ਕੋਸ਼ਠ[3] ਅੰਤਰ। ਕੋਠਾ ਆਸ਼੍ਰੈ ਤਾਂਹਿ ਨਿਰੰਤਰ ॥੪੨॥ ਬਿਨ ਕੋਸ਼ਠ ਅੰਧਕਾਰ ਨਹੀਂ ਹੈ। ਯਾਂਤੇ ਆਸ਼੍ਰੈ ਤਾਂਹਿ ਉਹੀ ਹੈ।ਪੁਨ ਸੋ ਤਿਮਰ ਫੈਲ ਤਹਿਂ ਹੀ ਕੋ। ਬਿਸ਼ੈ ਕਰਤਿ ਤਿਸ ਕੋਸ਼ਠ ਹੀ ਕੋ॥੪੩॥ਛਾਦਿ ਲੇਤਿ ਚਹੂੰ ਓਰਨ ਮਾਂਹਿ। ਜਿਸ ਤੇ ਦ੍ਰਿਸ਼ਟਿ ਪਰਤਿ ਹੈ ਨਾਂਹਿ। ਤਥਾ ਬ੍ਰਹਮ ਕੋ ਮਾਯਾ ਜਾਨਿ। ਆਸ਼੍ਰੈ ਬਿਸ਼ੈ ਕਰਤਿ ਬੁਧਿਵਾਨ॥੪੪॥ਜਬਿ ਅੱਗਯਾਨ ਸਕਾਰਜ ਸਾਰੇ*।ਭ੍ਰਮ ਛੁਟ ਜਾਇ ਸਰੂਪ ਨਿਹਾਰੇ। ਪਰਮਤੱਤ ਕੋ ਮਤਿ ਕਰਿ ਜਾਨਾ[4]।ਏਕੰਕਾਰ ਮਹਤ ਮਹੀਯਾਨਾ[5]॥੪੫॥ਏਕ ਆਤਮਾ ਬ੍ਰਹਮ ਅਨਸ਼੍ਰ ਹੈ[6]।ਸਦਾ ਅਨਾਦੀ ਜੋ ਇਕ ਰਸੁ ਹੈ। ਆਇ ਨ ਜਾਇ ਕਿਤਹੂੰ ਤੇ ਕੋਈ। ਬਯਾਪਕ ਸਰਬ ਗਗਨ ਸਮ ਸੋਈ॥੪੬॥ਅੱਦ੍ਵੈ ਅਨੰਦਾਤਮ ਸਭਿ ਥਾਨ। ਨਿਹਕਲ, ਅੱਕ੍ਰੈ, ਅਜੈ[7] ਮਹਾਂਨ।ਗੁਰ ਪੂਰਨ ਸੋਂ ਮਿਲਿ ਹੈ ਜਬੈ।ਹਉਮੈ ਮਲ ਨਿਰਵਾਰਹਿ ਸਬੈ ॥੪੭॥ ਸਭਿਹਿਨਿ ਤੇ ਉਤਕ੍ਰਿਸ਼ਟ[8]ਜੁ ਗਤਿ ਹੈ।ਸੋ ਪ੍ਰਾਪਤਿ ਹੁਇ ਆਨੰਦ ਸਤਿ ਹੈ।ਪੁਨਰਾਵਰਤਿ[9]ਨਹੀਂ ਜਿਤ ਹੋਇ। ਅੰਮ੍ਰਿਤ ਰੂਪ ਏਕ ਰਸੁ ਸੋਇ' ॥ ੪੮ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਜੋਗੀ' ਪ੍ਰਸੰਗ ਬਰਨਨੰ ਨਾਮ ਪੰਚਤ੍ਰਿੰਸਤੀ ਅੰਸੂ ॥੩੫॥

### ੩੬. [ਜੋਗੀ ਨੂੰ ਉਪਦੇਸ਼ ਦ ਮੁਕਤ ਕੀਤਾ]।

ਦੋਹਰਾ ॥ ਸੁਨਿ ਜੋਗੀ ਬਿਸਮੈ ਭਯੋ ਬਾਨੀ ਸੁਧਾ ਸਮਾਨ। ਪੁਨਹਿ ਪ੍ਰਸ਼ਨ ਕੀਨਸਿ[10]ਭਲੇ ਨਿਰਨੈ ਕਰਨ ਮਹਾਂਨ॥੧॥ ਚੌਪਈ॥ 'ਕੌਨ ਬਾਦ ਕਰਿ ਬ੍ਰਹਮ ਸਿੱਧ ਕਿਯ?।ਜਿਸ ਤੇ ਸਰਬ ਪ੍ਰਪੰਚ ਦ੍ਰਿਸ਼ਟਿ ਬਿਯ। ਕੰਚਨ ਭੂਖਨ ਕੋ

---

[1]ਅਗਜਾਨ ਨੇ ਰੱਸੀ ਦੇ ਆਸਰੇ ਨੂੰ ਪਾਕੇ ਸਰਪ ਰੂਪੀ ਮਹਾਂਨ ਕਾਰਜ ਕਰ ਦਿੱਤਾ ਹੈ। [2]ਭਾਵ ਅਗਜਾਨ ਬ੍ਰਹਮ ਦੇ ਹੀ ਆਸਰੇ ਹੈ ਤੇ ਬ੍ਰਹਮ ਨੂੰ ਹੀ ਵਿਸ਼ਾ ਕਰਦਾ ਹੈ। [3]ਕੋਠੇ। [4]ਬੁੱਧੀ ਕਰਕੇ ਜਾਣਿਆਂ। [5]ਬੜਿਆਂ ਤੋਂ ਬੜਾਂ। [6]ਨਾਸ਼ ਰਹਤ ਹੈ। [7]ਕਲਪਨਾ ਰਹਤ, ਕ੍ਰਿਆ ਰਹਤ ਤੇ ਅਜਨਮਾ। [8]ਉਚੀ। [9]ਪੁਨਰ+ਆਵਰਤ=ਮੁੜਕੇ ਆਉਣਾ(ਸੰਸਾਰ ਵਿਚ)। [10]ਉਸਨੇ ਪ੍ਰਸ਼ਨ ਕੀਤਾ

*ਭਾਵ ਇਹ ਹੈ ਕਿ ਅਗਜਾਨ ਦਾ ਕਾਰਜ ਪ੍ਰਪੰਚ ਹੈ ਸੋ ਅੱਗਜਾਨ ਤੇ ਉਸਦਾ ਕਾਰਜ ਪ੍ਰਪੰਚ ਭਰਮ ਕਰਕੇ ਹੈ। ਜਦੋਂ ਸ੍ਵੈ ਸ੍ਵਰੂਪ ਦੇ ਤੱਕਿਆਂ ਭ੍ਰਮ ਦੂਰ ਹੋ ਗਿਆ ਤਾਂ ਅਗਜਾਨ ਤੇ ਉਸਦਾ ਕਾਰਜ ਪ੍ਰਪੰਚ ਕਲਪਤਿ ਸੀ ਉਹ ਅਧਿਸ਼ਟਾਨ ਰੂਪ ਹੀ ਹੋਗਿਆ, ਪਿੱਛੇ ਰੱਸੀ ਤੇ ਸੱਪ ਦਾ ਦ੍ਰਿਸ਼ਟਾਂਤ ਦੇਕੇ ਕਿਹਾ ਹੈ ਕਿ ਕਲਪਤਿ ਵਸਤੂ ਆਪਣੇ ਅਧਿਸ਼੍ਠਾਨ ਤੋਂ ਜੁਦਾ ਨਹੀਂ ਹੈ ਅਗੇ ਹੋਰ ਸੰਪਸ਼ਟ ਕਰਲਵੋ।

ਦ੍ਰਿਸ਼ਟਾਂਤਿ।ਵਾਦਪ੍ਰਣਾਮ[1]ਭਯੋ ਵੱਖਜਾਤ॥੨॥ਹੇਮੁ ਪ੍ਰਣਾਮਨੋ ਨਿਜ ਆਕਾਰ[2]। ਕੰਕਨ ਕੁੰਡਲਾਦਿ ਲਿਕਾਰ[3]। ਬ੍ਰਹਮ ਪ੍ਰਣੇਮ[4]* ਹੋਤਿ ਭਾ ਤੈਸੇ†। ਜਗਤ ਚਰਾਚਰ ਉਪਜਨੋ ਐਸੇ†॥੩॥ਜਿਸ ਮਾਯਾ ਕੋ ਆਪੁ ਬਤਾਵੋ। ਸੋ ਝੂਠੀਕੈ ਸਾਚ ਜਨਾਵੈ। ਬ੍ਰਹਮ ਸਰੂਪ ਬਿਲੋਕਨੋ ਕੈਸੇ।–ਸੂਖਮ ਤੇ ਸੂਖਮ–ਕਹਿ ਐਸੇ[5] ॥੪॥ ਮਹਾਂ ਪੁਰਖ ਜੋਗੀ ਤੇ ਸੁਨਿਕੈ।ਉੱਤਰ ਦੀਨਸਿ ਸਤਿਗੁਰੁ ਗੁਨਿਕੈ[6]। [7]ਵਿਵਰਤ ਵਾਦਿ ਇਹੁ ਹਮ ਨੇ ਕਹਨੋ। ਦ੍ਰਿਸ਼ਨ ਪ੍ਰਪੰਚ[8] ਬ੍ਰਹਮੁ ਤੇ ਲਹਨੋ ॥੫॥ਜਥਾ ਰਜੁ ਤੇ ਸੂਪ‡ਉਪਜੰਤਾ।ਭੈ ਆਦਿਕ ਤੇ ਕੰਪ ਉਠੰਤਾ।ਤੈਸੇ ਬ੍ਰਹਮ ਤੇ ਜਗ ਇਹੁ ਦੀਖਾ।ਹਰਖ ਸ਼ੋਕ ਦੇ ਤਿਸੇ ਸਰੀਖਾ॥੬॥ ਬਿਨਾਂ ਗ੍ਯਾਨ ਤੇ ਮਿਟੇ ਜੁ ਨਾਂਹੀ। ਸਦਾ ਸਸ਼ੰਕਤਿ[9] ਦੁਖ ਸੁਖ ਮਾਂਹੀ। ਜਨਮ ਅਨੇਕਨ ਮਹਿੰ ਬਿਰਮਾਵਤਿ[10]।ਊਚੈ ਨੀਚੈ ਬਹੁਤ§ ਭ੍ਰਮਾਵਤਿ ॥੭॥ ਵਾਦ ਪ੍ਰਣਾਮ ਅਪਰ ਬਿਧਿ ਮਾਨੋ। ਰੂਪ ਦੁਧ ਤੇ ਦਧਿ ਹੁਇ ਜਾਨੋ[11]। ਦਧਿ ਤੇ ਬਹੁਰ ਦੁਗਧ ਹੁਇ ਨਾਹਿ। ਪੂਰਬ ਰੂਪ ਨਾਸ਼ ਭਾ ਤਾਂਹਿ ॥ ੮ ॥ ਹਾਟਕ[12] ਹੋਇ ਨ ਐਸੀ ਭਾਂਤਿ।ਭੂਖਨ ਮਹਿ ਸਰੂਪ ਦਰਸਾਤ[13]।ਬਿਨਸੇ ਅਲੰਕਾਰ ਆਕਾਰ। ਪੂਰਬ ਰੂਪ ਹੇਮ ਲੇ ਧਾਰਿ[14] ॥੯॥ ਮਾਯਾ ਕਰਿ ਬ੍ਰਹਮ ਤੇ ਜਗ ਭਾਸਾ।ਜਿਮ ਬਾਜੀ-ਗਰ ਕੇਰ ਤਮਾਸ਼ਾ। ਹੋਹਿ ਬਿਨਾਸ਼ ਜਬੈ ਅੱਗ੍ਯਾਨ। ਨਹਿ ਪੁਨ ਰਹੈ ਬ੍ਰਹਮ ਬਿਨੁ ਆਨ ॥ ੧੦ ॥ ਨਹਿੰ ਅਸੱਤ੍ਯ ਨਹਿ ਸੱਤ੍ਯ ਸੁ ਮਾਯਾ। ਸੱਤ੍ਯਾਸੱਤ੍ਯ ਭੀ ਨਹਿੰ ਬਨਿ ਆਯਾ। ਲਖਹੁ ਅਨਰਬਚਨੀ ਇਹੁ ਯਾਂਤੇ। ਕਿਹ ਬਿਧਿ ਕਹਿਬੇ ਜਾਹਿ ਨ[15] ਕਾ ਤੇ॥੧੧॥ਹੈ ਅਨਾਦਿ ਜਿਸੁ ਆਦਿ ਨ ਮਾਨ[16]।ਅੰਤ ਪਾਇ ਉਪਜੇ ਜਬਿ ਗ੍ਯਾਨ।ਸਤਿਗੁਰ ਕੇ ਸੁਨਿਬੇ ਉਪਦੇਸ਼ੁ। ਹਤਹਿ ਅਬਿੱ-ਦ੍ਯਾ[17] ਸਹਤ ਕਲੇਸ਼ ॥੧੨॥ ਬ੍ਰਹਮ ਆਤਮਾ ਪੂਰਨ ਜੋਇ।ਬਿਸ਼ੈ ਨ ਕਿਸੁ ਇੰਦ੍ਰੈ ਕਬਿਹੋਇ[18]।ਦਿਖਿਯ ਨ ਆਂਖਨਿ,ਸੁਨਿਯ ਨ ਕਾਨੀ। ਰਿਦੈ ਲਖਹਿ

[1]ਪ੍ਰਣਾਮਵਾਦ=ਰੂਪ ਬਦਲਨ ਵਾਲਾ। [2]ਸੋਨੇ ਨੇ ਬਦਲਿਆ ਆਪਣਾ ਰੂਪ। [3]ਗਹਿਣਿਆਂ ਵਿੱਚ। [4]ਬਦਲਨ ਵਾਲਾ। [5]ਐਸੇ ਕਹਿੰਦੇ ਹਨ ਕਿ ਸੂਖਮ ਤੇ ਸੂਖਮ ਹੈ ਬ੍ਰਹਮ। [6]ਵਿਚਾਰਕੇ। [7]ਅਸਾਂ ਇਹ ਵਿਵਰਤ ਵਾਦ ਕਿਹਾ ਹੈ, ਅਰਥਾਤ ਬ੍ਰਹਮ ਸੱਤ ਹੈ, ਉਸ ਤੋਂ ਜਗਤ ਮਾਯਾ ਕਰਕੇ ਭਾਸਦਾ ਹੈ ਤੇ ਗ੍ਯਾਨ ਨਾਲ ਬ੍ਰਹਮ ਬਿਨਾਂ ਹੋਰ ਕੁਛ ਨਹੀਂ ਭਾਸਦਾ,ਜੈਸੇ ਰਸੀ ਤੋਂ ਸੱਪ। [8]ਭਾਵ–ਦਿੱਸਦਾ ਜਗਤ। [9]ਸਹਤ ਸ਼ੰਕਾ ਦੇ। [10]ਭਰਮਦਾ ਹੈ। [11]ਦੁੱਧਤੋਂ ਦਹੀਂ ਹੋ ਜਾਣਾ ਪ੍ਰਣਾਮਵਾਦ ਹੈ। [12]ਸੋਨਾ। [13]ਦੇਖੀਦਾ ਹੈ, ਦਿਸਦਾ ਹੈ। [14]ਸੋਨਾ ਧਾਰ ਲੈਂਦਾ ਹੈ। [15]ਕਹੀ ਨਹੀਂ ਜਾਂਦੀ। [16]ਉਤਪਤੀ ਨਹੀਂ ਜਾਣੀ ਜਾਂਦੀ। [17]ਮਰ ਜਾਂਦੀ ਹੈ ਅਵਿੱਦ੍ਯਾ। [18]ਕਦੇ ਕਿਸੇ ਇੰਦ੍ਰੇ ਦਾ ਵਿਸ਼ਾ ਨਹੀਂ ਹੁੰਦਾ।

*ਪਾ:–ਪ੍ਰਣਾਮ। †ਪਾ:–ਜੈਸੇ। ਐਸੇ। ‡ਪਾ:–ਅਹਿ। §ਪਾ:–ਜੋਨਿ,ਬਹੁਰ।

ਪ੍ਰੱਗਯਾ ਤੇ[1] ਗਯਾਨੀ ॥੧੩॥ ਇੰਦ੍ਰੇ ਬਿਸ਼ੈ ਨ ਕਰਿ ਜਿਨ ਮਨ ਕੋ। ਬਿਸ਼ੈ ਕਰਤਿ ਮਨ ਇਨ ਸਭਿਹਿਨਿ ਕੋ। ਤਿਮ ਮਨੁ ਬਿਸ਼ੈ ਬ੍ਰਹਮ ਨਹਿਂ ਹੋਇ[2]। ਸਭਿਹਿਨਿ ਕੋ ਸੱਤਾ ਦੇ ਸੋਇ ॥ ੧੪ ॥ ਸਭਿਨਿ ਅਧਾਰ ਭੂਤ[3] ਇਕ ਅਹੈ। ਨਾਨਾ ਨਸਹਿ ਨੀਕ ਜੇ ਲਹੈ[4]। ਸੂਖਮ ਤੇ ਅਤਿ ਸੂਖਮ ਜਾਨ। ਕਹਿਯਤਿ ਮਹਾਂ ਮਹਿਦ ਮਹੀਆਨ ॥੧੫॥ ਸੂਰਜ ਆਦਿ ਪ੍ਰਾਕਸ਼ਤਿ ਜੇਈ। ਤਿਸ ਕੀ ਜੋਤਿ ਪ੍ਰਕਾਸ਼ਹਿ ਏਈ[5]। ਕਾਰਣ ਭੂਤ[6] ਸਕਲ ਕੋ ਏਕ।ਹੁਇ ਪ੍ਰਾਪਤਿਉਰ ਕਰਤਿ ਬਿਬੇਕ॥੧੬॥ ਗਗਨ ਰੂਪ ਪਸਰਯੋ ਸਭਿ ਮਾਂਹਿ। ਨਿਤ ਕੂਟੱਸਥ[7] ਨ ਆਵਹਿ ਜਾਹਿ।ਤਿਸ ਮਹਿਂ ਥਿਰਤਾ ਮਨਕੀ ਪਾਵੈ।ਸੋ ਜਨੁ ਅੰਮ੍ਰਿਤਮਯ ਹੁਇ ਜਾਵੈ ॥ ੧੭ ॥ ਜਿਨਹੁ ਬ੍ਰਹਮ ਮਯ[8] ਜਗਤ ਪਛਾਤਾ। ਤਜਿ ਨਾਨੱਤ੍ਵ ਅਨੰਦ ਇਕ ਮਾਤਾ। ਕਹੀਅਤਿ ਜੀਵਨ ਮੁਕਤ ਸੁ ਪ੍ਰਾਨੀ। ਮੂਲ ਕਲੇਸ਼ ਅਵਿੱਦਯਾ ਹਾਨੀ[9] ॥੧੮॥ ਜਹਾਂ ਹੋਹਿ ਤਹਿਂ ਦੇਹ ਬਿਨਾਸਾ। ਥਲ ਅਪਵਿੱਤ੍ਰ ਕਿ ਤੀਰਥਿ ਪਾਸਾ। ਤਹਾਂ ਅਨੰਦ ਮੈਂ ਲਯਤਾ* ਪਾਇ। ਜਨਮੁ ਮਰਨ ਨਹਿਂ ਆਇ ਨ ਜਾਇ॥੧੯॥ਰਹਹੁ ਦੇਹ ਕੈਧੌਂ ਬਿਨਸਾਇ[10]। ਨਹਿਂ ਸੋਚਹਿ ਉਰ ਇਕਰਸੁ ਭਾਇ। ਅਗਨਿ ਸਿੰਧੁ ਕੇ ਤਟ ਪਰ ਹੋਇ। ਸਗਲੀ ਦ੍ਵੈਤ ਜਿਨਹੁੰ ਨੇ ਖੋਇ[11]॥੨੦॥ ਇਮੁ ਕਹਿ ਕ੍ਰਿਪਾ ਦ੍ਰਿਸ਼ਟਿ ਗੁਰ ਹੇਰੀ†। ਕਰੀ ਬਿਨਾਸ਼ ਮੋਹੁ ਕੀ ਬੇਰੀ।ਸੁੱਧ ਗਯਾਨ ਜੋਗੀ ਉਰ ਜਾਗਾ। ਜਨਮਾਦਿਕ ਮਦ ਪੀਵਤਿ ਤਯਾਗਾ[12]॥੨੧॥ਗੁਰੂ ਬਾਕ ਕੋ ਲਖਯੋ ਪ੍ਰਤਾਪਾ। ਜਿਸ ਕੇ ਸੁਨਤਿ

---

[1]ਬੁੱਧੀ ਨਾਲ। [2]ਤਿਵੇਂ ਮਨ ਦਾ ਵਿਸ਼ਾ ਬ੍ਰਹਮ ਨਹੀਂ ਹੈ। [3]ਆਸ੍ਰਾ ਰੂਪ। [4]ਦ੍ਵੈਤ ਨਾਸ਼ ਹੁੰਦੀ ਹੈ ਜੇ ਚੰਗੀ ਤਰ੍ਹਾਂ ਜਾਚ ਲਵੇ(ਬ੍ਰਹਮ ਨੂੰ)। [5]ਭਾਵ ਸੂਰਜ ਆਦਿ ਨੂੰ ਬ੍ਰਹਮ ਜੋਤ ਪ੍ਰਕਾਸ਼ਦੀ ਹੈ। [6]ਕਾਰਣ ਰੂਪ। [7]ਸਦਾ ਸਥਿਰ ਇਕ ਰੂਪ। [8]ਬ੍ਰਹਮ ਰੂਪ। [9]ਕਲੇਸ਼ਾਂ ਦੀ ਮੂਲ ਅਵਿੱਦਯਾ ਨਾਸ਼ ਕੀਤੀ। [10]ਯਾ ਨਾਸ਼ ਹੋ ਜਾਵੇ। [11]ਅਗਨ ਸਾਗਰ ਦੇ ਕਿਨਾਰੇ ਭਾਵ ਸੰਸਾਰ ਵਿਚ ਹੋਕੇ ਜਿਨ੍ਹਾਂ ਨੇ ਸਾਰੀ ਦ੍ਵੈਤ ਖੋ ਦਿੱਤੀ ਹੈ। [12]ਜਨਮ ਆਦਿਕ ਦੇ ਹੰਕਾਰ (ਰੂਪੀ ਨਸ਼ੇ ਦਾ) ਪੀਣਾ ਛੱਡ ਦਿੱਤਾ। *ਪਾ:—ਲੈਤਾ।

†ਜੋਗੀ ਪ੍ਰਾਣਾਯਾਮੀ ਤੇ ਵਿਦਵਾਨ ਹੈਸੀ, ਪ੍ਰੰਤੂ 'ਜੀਅਦਾਨ' ਨੂੰ ਪ੍ਰਾਪਤ ਨਹੀਂ ਸੀ, ਜੀਅਦਾਨ 'ਪ੍ਰਸਾਦਿ' ਦੀ ਵਸਤੂ ਹੈ। ਇਸੇ ਪ੍ਰਸਾਦਿ ਦੀ ਭਾਲ ਸੀ ਜੋ ਉਸਦੇ ਗੁਰੂ ਨੇ ਦਸਿਆ ਸੀ ਕਿ ਕਲਜੁਗ ਦੇ ਅਵਤਾਰ ਸ੍ਰੀ ਗੁਰੂ ਅਰਜਨ ਦੇਵ ਤੋਂ ਤੈਨੂੰ ਪ੍ਰਾਪਤ ਹੋ ਸਕਦਾ ਹੈ। ਇਸ ਮਨੋਰਥ ਲਈ ਓਹ ਸ੍ਵਾਸ ਚੜ੍ਹਾਕੇ ਬੈਠ ਗਿਆ ਸੀ। ਜੋਗੀ ਦੀ ਕੱਲਯਾਨ ਉਪਰਲੇ ਕਹੇ ਉਪਦੇਸ਼ ਮਾਤ੍ਰ ਨੇ ਨਹੀਂ ਕੀਤੀ, ਪਰੰਤੂ ਜਦ 'ਪ੍ਰਸਾਦਿ' ਹੋਇਆ, ਜੋ ਇਸ ਤੁਕ ਵਿਚ ਨਿਰੂਪਣ ਹੋਯਾ ਹੈ, ਤਦ ਉਸਦੀ ਕੱਲਯਾਣ ਹੋਈ। ਚੁੜਾਲਾ ਦੇ ਪ੍ਰਸੰਗ ਯੋਗ ਵਸ਼ਿਸ਼ਟ ਵਿਚ ਵੀ 'ਪ੍ਰਸਾਦਿ' ਦਾ ਇਸ਼ਾਰਾ ਹੈ।

ਮੋਹੁ ਸਭਿ ਖਾਪਾ॥ਨੈਮ੍ਰ ਭਯੋ ਚਰਨਨ ਸਿਰ ਧਰਨੋ॥ਅਪਨੋ ਗਯਾਨ ਨਿਵੇਦਨ ਕਰਨੋ॥੨੨॥'ਅਬਿ ਮੋਕਹੁ ਨਿਸ਼ਚਾ ਦ੍ਰਿੜ੍ਹ ਭਯੋ। ਹੁਤੋ ਜਾਨਿਬੋ[1] ਜਾਨਿ ਸੁ ਲਯੋ॥ਤੁਮ ਕਰੁਨਾ ਤੇ ਸੈਸੈ ਨਾਸ਼ੋ॥ਪ੍ਰਾਪਤਿ ਚੇਤਨ ਆਨੰਦ ਰਾਸੋ॥੨੩॥ਅਬਿ ਸ਼ਰੀਰ ਮੈਂ ਤਯਾਗਨ ਕਰਿ ਹੌਂ। ਜਿਯਤਿ ਰਹੌਂ ਨਹਿ ਕਾਜ ਬਿਚਰਿ ਹੌਂ[2]। ਜੋ ਕਰਤੱਬ ਸੁ ਮੈਂ ਕਰਿ ਲੀਨਸਿ॥ਤੁਮਨੇ ਪੂਰ ਕਾਮਨਾ ਕੀਨਸਿ'॥੨੪॥ ਸੁਨਿ ਸ਼੍ਰੀ ਗੁਰ ਨੇ ਬਹੁ ਸਨਮਾਨਾ॥'ਧੰਨਧੰਨ ਤੁਮ ਬਡ ਬੁਧਿਵਾਨ॥ਦਰਸ਼ਨ ਦੇਹੁ ਰਹਹੁ ਹਿਤ ਕਰੀਏ॥ਨਾਨਾ ਜਗ ਮਹਿ ਏਕ ਨਿਹਰੀਏ॥੨੫॥ ਲੋਕਨ ਪਰ ਉਪਕਾਰ ਤੁਮਾਰਾ। ਦੇਖਤਿ ਪਾਪਨਿ ਹਰਹਿਂ ਬਿਕਾਰਾ। ਪਰਹਿਂ ਸੁਮਗ ਪ੍ਰਾਪਤਿ ਕੱਲਯਾਨਾ॥ਜੀਵਮਲੀਨ ਪੂਤ[3] ਹੁਇ ਨਾਨਾ'॥੨੬॥ਸੁਨਿ ਸਤਿਗੁਰ ਤੇ ਮ੍ਰਿਦੁਲ ਸੁਹਾਏ। ਪੁਨ ਜੋਗੀ ਨੇ ਬਾਕ ਸੁਨਾਏ। 'ਨਰਨਿ ਉਧਾਰਨ ਤੁਮਰੇ ਹੱਥ॥ਅਪਰ ਕਿਸੂ ਮਹਿਂ ਨਹਿਂ ਸਮਰੱਥ॥੨੭॥ਇਸ ਹਿਤ ਰਾਵਰ ਨੇ ਤਨ ਧਾਰਨੋ। ਸੱਤਯ ਨਾਮਸਿਮਰਨ ਬਿਸਤਾਰਨੋ। ਇਮੁ ਸਭਿ ਜਗ ਕੋ ਭਾਰ ਜਿ ਧਰਨੌਂ[4]। ਤੁਮ ਬਿਨ ਅਪਰ ਕੌਨ ਇਮੁ ਕਰਨੋ॥੨੮॥ ਮੁਝ ਕੋ ਆਇਸੁ ਦੇਹੁ ਸਮਾਵੌਂ। ਰਹਿਬੇ ਕੋ ਨ ਸੰਕਲਪ ਉਠਾਵੌਂ। ਅਬਹਿ ਕ੍ਰਿਪਾ ਇਸ ਬਿਧਿ ਕੀ ਕਰੋ॥ਜਿਸੁ ਤੇ ਆਪਨਿ ਤਨ ਪਰਹਰੋਂ'॥੨੯॥ ਦਿਢ ਨਿਸ਼ਚਾ ਜੋਗੀ ਕੋ ਜਾਨਾ॥ਸ਼੍ਰੀ ਅਰਜਨੁ ਬਿਗਸੰਤਿ ਬਖਾਨਾ।'ਕਰੋ ਜਥਾ ਅਭਿਲਾਖ ਤੁਮਾਰੀ। ਜਿਮੁ ਉਚਰਹੁ ਤਿਮ ਹਮ ਅਨੁਸਾਰੀ'॥੩੦॥ ਪੁਨ ਬੁੱਢੇ ਸੋਂ ਗੁਰੂ ਬਖਾਨੀ। 'ਜਿਮ ਇਹੁ ਜੋਗੀ ਭਾਖੈ ਬਾਨੀ। ਤਿਮ ਤੁਮ ਸੰਗ ਹੋਇ ਕਰਿ ਕਰੀਏ। ਪੁਰਸ਼ੋਤਮ[5] ਆਇਸੁ ਅਨੁਸਰੀਏ'॥੩੧॥ ਹੁਕਮ ਪਾਇ ਸਤਿਗੁਰ ਕੋ ਖਲੇ ॥ਅਵਲੋਕਹਿਂ ਲਖਿ ਪਾਵਨ ਭਲੋ॥ਹੁਤੇ ਜਿ ਲੋਕ ਫਿਰਤਿ ਚਹੁੰ ਪਾਸੇ। ਗਮਨਤਿ ਭਏ ਮਿਲੇ ਨਰ ਰਾਸੇ॥੩੨॥ 'ਨਿਕਸਨੋ ਜੋਗੀ' ਸੁਨਿ ਸੁਨਿ ਧਾਏ। ਕਰਨੋ ਬਿਲੋਕਨ ਮਨ ਬਿਸਮਾਏ[6]॥ਚਿਰੰਕਾਲ ਕੀ ਆਰਬਲਾ ਜਿਹ। ਅਚਰਜ ਇਸ ਜੁਗ ਮਹਿਂ ਦੇਖਹਿਂ ਤਿਹ॥੩੩॥ ਧਾਇ ਧਾਇ ਹਰਖਹਿਂ ਬਿਸਮਾ[7]ਵਹਿਂ॥ਅਪਰ ਅਪਰ ਸੋ ਕਰਹਿਂ ਬੁਝਾਵਹਿਂ। 'ਪੂਰਬਲੇ ਜੁਗੁ ਕੋ ਤਨੁ ਇਹੁ ਹੈ। ਦੀਰਘਤਾ ਸਭਿ ਅੰਗਨਿ ਲਹਿ ਹੈ॥ ੩੪ ॥ ਪਰਮ ਬ੍ਰਿੱਧ ਮੁਖ ਬਰਨ

[1]ਜੋ ਜਾਨਣੇ ਯੋਗ ਸੀ। [2](ਮੈਂ) ਵਿਚਾਰਦਾ ਹਾਂ ਕਿ (ਹੁਣ) ਜਾਉਂਦੇ ਰਹਿਣ ਦਾ ਕੋਈ ਕਾਜ (ਬਾਕੀ) ਨਹੀਂ (ਮੇਰਾ)। [3]ਪਵਿੱਤ੍ਰ। [4]ਧਾਰਨ ਕਰਨਾ। [5]ਭਾਵ ਜੋਗੀ ਦੀ। [6]ਅਚਰਜ ਹੋਕੇ। [7]ਭਾਵ ਹੋਰ ਹੋਰ ਨੂੰ (ਖਬਰ) ਕਰਦੇ ਹਨ।

ਦਿਪਾਵਤਿ।ਸੇਤ ਸਮੱਸ਼੍ਰੁ[1]ਕੇਸ ਸੁਹਾਵਤਿ*।ਨਿਕਸ ਵਹਿਰ ਸਭਿ ਮੈਂ ਥਿਰ ਹੋਵਾ। ਦੇਖਨੋ ਜੋਗੀ ਸਭਿਨਿ ਖਰੋਵਾ ॥੩੫॥ ਕਹਿਂ'ਇਹੁ ਥਾਨ ਪੁਨੀਤ ਮਹਾਂਨਾ।ਜੋ ਸੇਵੈਂ ਨਰ ਆਨ ਸੁਜਾਨਾ।ਸ਼ਰਧਾ ਧਰੈਂ ਬੰਦਨਾ ਠਾਨਿ।ਸੱਤਜ-ਨਾਮ ਸਿਮਰਹਿ ਗੁਨ ਗਾਨ॥੩੬॥ ਇਸ ਥਲ ਕੀਜਹਿ ਤਾਲ ਬਿਸਾਲਾ†। ਮੱਜਤਿ ਤਜਾਗਹਿ ਪਾਪ ਕਰਾਲਾ।ਨਾਸਤਿ ਹੈਂ ਸਭਿ ਮਨ ਕੇ ਦੋਸ਼। ਪ੍ਰਾਪਤ ਹੋਵੈ ਤਿਹ ਸੰਤੋਸ਼'॥੩੭॥ਨੰਮ੍ਰ ਥਾਨ ਪੁਨ ਕਹਿ ਖਨਵਾਯੋ। ਬੈਠਿ ਬੀਚ ਸਭਿ ਪੌਨ ਚੜ੍ਹਾਯੋ।ਦਸਮੇ ਦ੍ਵਾਰ ਜੋਰ ਕੋ ਪਾਵਾ।ਬ੍ਰਹਮ ਰੰਧਰ[2] ਕੋ ਫੋਰਿ ਕਰਾਵਾ। ॥੩੮॥ਤਬਿ ਸਭਿ ਲੋਕਨ ਫਲ ਬਸਾਏ[3]। 'ਜੈ ਜੈ' ਮੁਖ ਤੇ ਬਾਕ ਸੁਨਾਏ ।ਸਰਬ ਪ੍ਰਕਾਰ ਬੰਦਨਾ ਕਰੈਂ। ਹੇਰਿ ਹੇਰਿ ਅਚਰਜ ਕੋ ਧਰੈਂ॥੩੯॥ ਬਹੁਰੋ ਸਭਿਨਿ ਮ੍ਰਿਤਕਾ ਪਾਈ। ਜੋਗੀ ਕਰਨੋ ਅਲੋਪ ਤਿਥਾਈਂ।ਬਿਸਮਤਿ ਹੋਇ ਸਕਲ ਹਟਿ ਆਏ।ਮਿਲਹਿ ਪਰਸਪਰ ਕਹਤਿ ਸੁਨਾਏ॥੪੦॥ 'ਚਿਰੰਕਾਲ ਆਰਬਲਾ ਜਾਂਹੀ। ਮੁਖ ਪਰ ਦਿਪਤਿ ਜੋਤਿ ਬਹੁ ਤਾਂਹੀ।ਧੰਨ ਪੁਰਖ ਐਸੇ ਜਗ ਮਾਂਹੀ।ਮਨੁ ਬਿਕਾਰ ਜਿਨ ਪਰਸਨੋ ਨਾਂਹੀ' ॥੪੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਜੋਗੀ ਕੋ ਪ੍ਰਸੰਗ' ਬਰਨਨੰ ਨਾਮ ਖਸ਼ਟਤ੍ਰਿੰਸਤੀ ਅੰਸੂ ॥ ੩੬ ॥

### ੩੭. [ਪਿੰਗਲੇ ਦਾ ਪ੍ਰਸੰਗ]।

ਦੋਹਰਾ॥ ਇਮ ਜੋਗੀ ਤਪਸੀ ਮਹਦ ਭਯੋ ਬ੍ਰਿਤੰਤ ਬਿਸਾਲ।ਸੁਨਿ ਪਿਖਿ ਨਰ ਨਾਰੀ ਤਹਾਂ ਅਚਰਜ ਭੇ ਤਿਸੁਕਾਲ॥੧॥ ਚੌਪਈ॥ ਇਤਨੇ ਬਿਖੈ ਝਗਰਤੇ ਤਹਾਂ‡।ਦੰਪਤਿ ਚਲਿ ਆਏ ਗੁਰ ਜਹਾਂ।ਸੋਇ ਪ੍ਰਸੰਗ ਛੋਰਤੇ[4] ਬਰਨੌਂ।ਜਥਾ ਸੁਧਾਸਰ ਬਿਦਤੇ ਕਰਨੋ॥੨॥ਮਾਝੇ ਦੇਸ਼ ਪੁਰੀ ਇਕ ਅਹੈ।'ਪੱਟੀ'ਨਾਮ ਜਿਸੀ ਕੋ ਕਹੈਂ।ਤਹਿ ਕੋ ਨ੍ਰਿਪ ਲਘੁ ਰਾਜ ਕਰੰਤਾ।ਤੁਰਕਨ ਕੇ ਅਨੁਸਾਰਿ ਰਹੰਤਾ ॥੩॥ਤਿਸ ਗ੍ਰਿਹ ਸੁਤਾ ਪੰਚ ਜਨਮਾਈ। ਬਧਤਿ ਆਰਬਲ ਰੂਪ ਸੁਹਾਈ।

[1]ਚਿੱਟਾ ਦਾੜ੍ਹਾ। [2]ਦਸਮ ਦੁਆਰ ਯਾ ਸਿਰ ਦੀ ਚੋਟੀ ਵਿਚ ਇਕ ਗੁਪਤ ਜੇਹਾ ਰਾਹ ਜਿਸਨੂੰ ਫੋੜਕੇ ਯੋਗੀ ਅਪਨੀ ਰੂਹ ਕਢਦੇ ਹਨ। [3]ਵਰਖਾਏ। [4]ਮੁਢ ਤੋਂ, ਖੋਹਲਕੇ।

*ਸਿੱਧ ਹੋਇਆ ਕਿ ਪੁਰਾਣੇ ਜੁਗਾਂ ਦੇ ਲੋਕੀਂ ਕੇਸਾਂ ਦਾੜ੍ਹੇ ਸਮੇਤ ਹੁੰਦੇ ਸਨ, ਦੂਸਰੇ ਪ੍ਰਾਣ ਚੜ੍ਹਾਕੇ ਦਸਮ ਦੁਆਰ ਵਿਚ ਕਿਤੇ ਪਏ ਰਹਿਣਾ ਯਾ ਮੱਠ ਵਿਚ ਦੱਬੇ ਰਹਿਣਾ ਅਚਰਜ ਬਾਤ ਨਹੀਂ ਹੈ, ਮਹਾਰਾਜਾ ਰਣਜੀਤ ਸਿੰਘ ਜੀ ਦੇ ਦਰਬਾਰ ਇਕ ਐਸਾ ਜੋਗੀ ਆਯਾ ਸੀ, ਜੋ ਇਕ ਵਡੇ ਮੱਟ ਵਿਚ ਬੰਦ ਕਰਕੇ ੪੦ ਦਿਨ ਜ਼ਿਮੀਂ ਵਿਚ ਦਬਿਆ ਰਿਹਾ ਸੀ, ਉੱਪਰ ਪਹਿਰੇ ਲੱਗੇ ਰਹੇ ਸਨ। ਯੂਰਪੀਨ ਤੇ ਦੇਸੀ ਦੇਖਣਹਾਰ ਮੌਜੂਦ ਸਨ। ੪੦ ਦਿਨਾਂ ਬਾਦ ਕੱਢਿਆ ਤੇ ਮਾਲਸ਼ਾਂ ਆਦਿਕ ਨਾਲ ਹੋਸ਼ ਵਿਚ ਆ ਗਿਆ। ਅੱਜਕਲ ਵੀ ਐਸੇ ਕਰਤਬ ਕਰਕੇ ਕਿਤੇ ਕਿਤੇ ਕੋਈ ਦੱਸਦਾ ਹੈ। †ਸੰਤੋਖਸਰ ਇਸੇ ਤਾਲ ਦਾ ਨਾਮ ਹੈ। ‡ਪਾਃ—ਮਹਾਂ।

ਸੁੰਦਰ ਅੰਗੁ ਰੰਗ ਤਨੁ ਗੋਰਾ। ਕਮਲ ਲੋਚਨੀ ਉਰਜ ਕਠੋਰਾ॥੪॥ ਤਿਨਿ ਮਹਿਂ ਏਕ ਹੁਤੀ ਸਤਿਸੰਗਨਿ। ਅਲਪ ਆਰਬਲ ਕੋਮਲ ਅੰਗਨਿ[1]। ਪ੍ਰਭੁ ਕੇ ਗੁਨ ਸੰਤਨ ਤੇ ਸੁਨੇ।ਬੈਠਹਿ ਨਿਕਟ[2]ਜਬਹਿਂ ਮਿਲਿ ਭਨੇਂ॥੫॥ 'ਜੀਵ ਜੀਵ ਪ੍ਰਤਿ ਤੀਨਹੁੰ ਲੋਕ। ਨਿਤਿ ਪਾਲਤ ਸਭਿ, ਪ੍ਰਭੂ ਅਰੋਕ[3]। ਜੋ ਜਿਸ ਜੂਨਿ ਜਹਾਂ ਹੁਇ ਪ੍ਰਾਨੀ। ਤਹਾਂ ਦੇਤਿ ਭੋਜਨ ਗੁਨਖਾਨੀ'॥ ੬ ॥ ਸ੍ਰੀ ਗੁਰ ਨਾਨਕ ਕਰਜੋ ਸ਼ਲੋਕ। ਪਠਤਿ ਬਿਚਾਰਤਿ ਸੋ ਪ੍ਰਭੁ ਲੋਕ[4]। ਤਿਸੁ ਤੇ ਸੁਨਿ ਕੈਨਨਾਂ ਦਿਢ ਕੀਨੋ।ਸੋ ਅਬਿ ਇਸ ਥਲ ਲਿਖਿ ਕਰਿ ਦੀਨੋ॥੭॥ ਸ੍ਰੀ ਮੁਖਵਾਕ॥

ਸਲੋਕ ਮਃ ੧ ॥

ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥ ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥ ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥ ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥ ਨਾਨਕ ਜੰਤ ਉਪਾਇਕੈ ਸੰਮਾਲੇ ਸਭਨਾਹ ॥ ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ॥

ਦੋਹਰਾ॥ਸੁਨਿ ਸ ਅਰਥ ਗੁਰ ਸ਼ਬਦ ਕੋ ਕੈਨਨਾ ਨਿਸ਼ਚੈ ਕੀਨੁ।'ਤੀਨ ਲੋਕ ਪਤਿ ਪਰਮ ਗੁਰ ਰਿਜਕ ਸਭਿਨਿ ਕਹੁ ਦੀਨ[5]'॥੮॥ ਚੌਪਈ॥ ਇਕ ਦਿਨ ਸਭਿ ਕੈਨਨਾ ਮਿਲ ਕਰਿਕੈ।ਕਥਾ ਅਨੇਕ ਸੁਨਾਇਂ ਬਿਚਰਿਕੈ।ਨਿਜ ਪਿਤ ਕੀ ਭਾਖਤਿ ਬਡਿਆਈ। 'ਹਮਹਿਂ ਪਦਾਰਥ ਅਧਿਕ ਭੁਗਾਈ ॥੯॥ ਖਾਨ ਪਾਨ ਪਹਿਰਨ ਕੋ ਦਾਤ। ਬਸਤ੍ਰ ਬਿਭੂਖਨ ਦੇ ਬੱਖਸਾਤਾ'।ਸਭਿ ਤੇ ਸੁਨਿ ਤਿਸ ਕੈਨਨਾਂ ਕਹਜੋ।'ਪਾਲਤਿ ਪ੍ਰਭੂ ਸਭਿਨਿ ਕੋ ਲਹਜੋ॥੧੦॥ਦਾਤਨਿ ਕੋ ਦਾਤਾ ਇਕ ਰਾਮ। ਕਰਹਿ ਜਗਤ ਕੇ ਪੂਰਨ ਕਾਮ। ਸਭਿ ਦਿਨੁ ਸਭਿ ਕੋ ਭੋਗ ਭੁਗਾਵੈ।ਕਰਿ ਅਹਾਰ ਕੋ ਜੀਵਤਿ ਪਾਵੈ॥੧੧॥ਸੋ ਨ ਦੇਯ ਸਭਿ ਲਹੈਂ ਬਿਨਾਸ। ਤਿਸ ਬਿਨ ਕਹਾਂ ਜਿਯਨ ਕੀ ਆਸ। ਰਾਉ,ਰੰਕ, ਗਜ,ਚੀਟੀ* ਜੋਈ। ਸਭਿ ਕੋ ਦਾਤਾ ਤ੍ਰਾਤਾ[6]ਸੋਈ॥੧੨॥ਅਪਰ ਬਿਖੈ ਸਮਰਥ ਹੈ ਕਹਾਂ। ਜੀਵਨਿ ਜੋ ਪਾਲਹਿ ਜਹਿਂ ਕਹਾਂ'। ਇਮ ਸੁਨਿ ਕੰਨਨਾਂ ਸਭਿ ਹੀ ਕਹੈਂ। 'ਹਮ ਕੋ ਪਿਤ ਪ੍ਰਤਿਪਾਲਤਿ ਰਹੈ ॥੧੩॥ ਨਹਿਂ ਦੇਖਜੋ ਦੇਤੋ ਕਿਤ ਰਾਮ। ਦਿਯੋ ਜਾਇ ਕਿਸੁ ਕੇ ਕਬਿ ਧਾਮ। ਅੰਨ ਬਸਤ੍ਰ ਸਭਿ ਕਰਿਕੇ ਤਜਾਰ।ਕਿਸ ਕੋ ਕੌਨ ਦੇਤਿ ਕਿਸ ਬਾਰਿ[7]'॥੧੪॥ਇਮ ਸੁਨਿਕੈ ਕੈਨਨਾਂ ਲਰ ਪਰੀ।ਜਾਇ ਪਿਤਾ ਕੇ ਢਿਗਿ ਸੁਧਿ ਕਰੀ। 'ਹਮ ਸਭਿ ਕਹਹਿਂ-ਪਿਤਾ ਤੇ ਖਾਵਤਿ-।

[1]ਨਰਮ ਅੰਗਾਂ ਵਾਲੀ। [2]ਭਾਵ ਸੰਤਾਂ ਦੇ ਪਾਸ। [3]ਖੁੱਲ੍ਹਾ। [4]ਸੋ ਸੰਤ। [5]ਤ੍ਰਿਨਾਂ ਲੋਕਾਂ ਦੇ ਪਤੀ,ਪਰਮ ਪੂਜਜ ਨੇ ਉਪਜੀਵਕਾ ਸਾਰਿਆਂ ਨੂੰ ਦਿੱਤੀ ਹੈ। [6]ਰੱਖਜਕ। [7]ਕਿਸ ਵੇਲੇ। *ਪਾ:-ਕੀਟੀ।

ਇਹ ਕੁਛ ਬਾਤ ਅਪਰ ਬਿਦਤਾਵਤਿ[੧] ॥ ੧੫ ॥ ਜੋ ਪ੍ਰਤਿਪਾਰਹਿ ਦੇਤਿ ਹਮੇਸ਼। ਲਘੁ ਤਨ ਤੇ ਜਿਨ ਕੀਨ ਬਿਸ਼ੇਸ਼ੁ[੨]। ਸੁਖ ਸੋਂ ਸ਼ੁਭ ਅਹਾਰ ਹਮ ਕਰਿਹੀਂ। ਕਿਸੂ ਬਾਤ ਕੀ ਚਿੰਤ ਨ ਧਰਿਹੀਂ ॥੧੬॥ ਇਹ ਨਹਿ ਮਾਨੈ ਮਤ ਕਿਧ ਨਸਾਰੋ।ਹਮ ਸਭਿ ਕਹਿ ਕੀਨਸਿ ਨਿਰਧਾਰੋ[੩]"। ਸੁਨਤਿ ਨ੍ਰਿਪਤ ਪਿਤ ਮੂਰਖ ਰੋਸਾ।ਨਹਿ ਈਸੁਰ ਕੋ ਲਖਨੋ ਭਰੋਸ॥੧੭॥ਅਪਨੇ ਰਾਜ ਮਾਨ ਮਹਿ ਫੂਲਾ। ਪ੍ਰਭੁ ਪ੍ਰਤਿਕੂਲ[੪] ਭੁਏ ਤੇ ਭੂਲਾ। ਸਭਿ ਕੰਨਯਾਂ ਨਿਜ ਨਿਕਟਿ ਹਕਾਰੀ। ਆਸ਼ੈ ਸਮਝਨ ਇੱਛਾ ਧਾਰੀ ॥੧੮॥ਪ੍ਰਥਕ ਪ੍ਰਥਕ ਤਿਨ ਬੂਝਨ ਲਾਗਾ।'ਕਹੁ ਤੂੰ ਕਿਸ ਕੌ ਭੁਗਤਹਿੰ ਭਾਗਾ[੫]?'।ਸਭਿ ਨੇ ਕਹਯੋ 'ਪਿਤਾ ਹਮ ਤੇਰਾ। ਖਾਵਹਿ ਪਹਿਰਹਿ ਦਰਬ ਘਨੇਰਾ ॥੧੯॥ ਪ੍ਰਤਿਪਾਰਤਿ ਨਿਤ ਦੇਤਿ ਅਹਾਰਾ। ਹਮ ਸਭਿ ਭੁਗਤਹਿ ਭਾਗ ਤੁਹਾਰਾ'। ਨਿਜ ਭਗਨੀ ਸਭਿ ਤੇ ਪਸਚਾਤੀ। ਰਾਜ ਕੁਇਰ ਬੋਲੀ ਇਸ ਭਾਂਤੀ[੬] ॥ ੨੦ ॥ 'ਹੇ ਪਿਤ ਭਾਗ ਏਕ ਕੋ ਦੂਵਾ। ਭੁਗਤਹਿ, ਏਹ ਨਹੀਂ ਕਬਿ ਹੂਆ। ਨਿਜ ਨਿਜ ਭਾਗ ਅਧਿਕ ਅਰੁ ਘਾਟਾ।ਭੋਗਤਿ ਜਗ ਮਹਿੰ ਰੰਕ ਸੁਰਾਟ[੭]'॥੨੧॥ਸੁਨਿ ਪਿਤ ਕ੍ਰੋਧ ਕਰਯੋ ਉਰ ਭਾਰੀ। ਸਭਿ ਕੇ ਸੁਨਿਤੇ ਗਿਰਾ ਉਚਾਰੀ। 'ਅਮੁਕ[੮] ਰੰਕ ਹਮ ਜਾਤਿ ਮਝਾਰੀ। ਤਿਸ ਕੇ ਪੁੱਤ੍ਰ ਕਸ਼ਟ ਤਨ ਭਾਰੀ ॥ ੨੨ ॥ ਹਾਥ ਪਾਵ ਅੰਗੁਰੀ ਝਰਿ ਗਈ। ਅਸ ਕੋ ਮੈਂ ਜਬਿ ਤੁਹਿ ਦੇ ਦਈ। ਅਪਨ ਭਾਗ ਤਬਿ ਭੁੰਚਨਿ ਕਰੀਅਹਿ।ਨਰਕ ਸਮਾਨ ਕਸ਼ਟ ਕੋ ਭਰੀਅਹਿ' ॥੨੩॥ ਸੁਨਿ ਕੰਨਯਾਂ ਨੇ ਪਿਤ ਕੀ ਬਾਨੀ।ਸੋਈ ਸੀਸ ਧਰੀ ਮਨ ਮਾਨੀ। ਤਿਸ ਕੀ ਮਾਤ ਸੁ ਬਰਜਤਿ ਰਹੀ। ਤਊ ਪਿਤਾ ਨੇ ਰਿਸ ਕਰਿ ਕਹੀ[੯] ॥੨੪॥ 'ਕਰਨੋ ਕੰਤ ਸੋ' ਨਿਸ਼ਚੈ ਠਾਨਾ[੧੦]।ਅਪਰ ਥਾਨ ਕੋ ਬਯਾਹੁ ਨ ਮਾਨਾ।ਕਹਯੋ'ਪ੍ਰਥਮ ਸੋਈ ਪਤਿ ਮੇਰਾ। ਤਥਾ ਭਾਗ ਮੈਂ ਅਪਨੋ ਹੇਰਾ'॥੨੫॥ਰਹੇ ਹਟਾਇ ਲੋਕ ਮਿਲਿ ਘਨੇ।'ਕੁਸ਼ਟੀ ਸੰਗ ਕਸ਼ਟ ਬਹੁ' ਭਨੇ। ਰਹੇ ਫੇਰ, ਸੋ ਫਿਰੀ ਨ ਫੇਰੇ[੧੧]।ਫੇਰੇ ਫਿਰੀ ਸਾਥ ਤਿਸੁ ਕੇਰੇ[੧੨]॥੨੬॥ਨਹਿੰ ਦਾਇਜ ਕੋ ਨ੍ਰਿਪ ਨੈ ਦੀਨ ।ਮਨ ਮੂਰਖ ਨੇ ਹਠ ਦ੍ਰਿਢ ਕੀਨ।ਕੰਨਯਾਂ ਮਨ ਪ੍ਰਭੁ ਭਾਵੀ ਮਾਨਿ।ਸਮ ਈਸੁਰ ਕੇ ਸੰ ਪਤਿ ਜਾਨਿ

[੧]ਹੋਰ ਕਹਿੰਦੀ ਹੈ। [੨]ਛੋਟੇ ਤਨ ਤੋਂ ਵੱਡਿਆਂ ਕੀਤਾ। [੩]ਸਮਝਾਯਾ ਹੈ। [੪]ਉਲਟ। [੫]ਭਾਗ ਖਾਂਦੀ ਹੈਂ। [੬]ਆਪਣੀਆਂ ਸਾਰੀਆਂ ਭੈਣਾਂ ਤੋਂ ਪਿਛੋਂ (ਛੋਟੀ) ਰਾਜ ਕੁਇਰ ਇਸ ਭਾਂਤ ਬੋਲੀ। [੭]ਰਾਜਾ। [੮]ਫਲਾਣਾ। [੯](ਉਹੋ ਗੱਲ) ਕਹੀ। [੧੦]ਭਾਵ ਲੜਕੀ ਨੇ ਨਿਸ਼ਚਾ ਬਿਠਾਇ ਲਿਆ ਕਿ ਮੈਂ ਉਹੋ ਕੰਤ ਕਰ ਲਿਆ (ਮੰਨ ਲਿਆ ਹੈ)। [੧੧]ਹਟਾ ਰਹੇ ਪਰ ਓਹ ਹਟਾਈ ਹੋਈ ਨਾ ਹਟੀ। [੧੨]ਤਿਸੇ ਸਾਥ ਹੀ ਫੇਰੇ ਫਿਰੀ (ਲਾਂਵਾਂ ਲੈ ਲਈਆਂ ਭਾਵ ਵਿਆਹ ਕਰਵਾ ਲਿਆ)।

॥ ੨੭ ॥ ਸਦਨ ਸਾਸੁਰੇ ਦਾਰਿਦ[1] ਮਹਾਂ । ਪਹਿਰਨਿ ਖਾਨ ਨ ਪ੍ਰਾਪਤਿ ਜਹਾਂ। ਕੇਤਿਕ ਦਿਨ ਦੁਖ ਭੁਖ ਕੋ ਸਹ੍ਯੋ। ਬਹੁਰ ਅਨਤ ਕਿਤ ਚਲਿਬੇ ਚਹ੍ਯੋ॥੨੮॥ ਤਿਸ ਪੁਰਿ ਰਹੀ ਨ ਬਹੁ ਦੁਖਿਆਰੀ। ਪਤਿਬ੍ਰਤ ਧਰਮ ਮਹਾਂ ਦ੍ਰਿੜ ਧਾਰੀ। ਪਤਿ ਕੁਸ਼ਟੀ ਕੋ ਧਰਿ ਬਿਚ ਖਾਰੀ। ਅਪਰ ਗ੍ਰਾਮ ਤੇ ਮਾਂਗਿ ਅਹਾਰੀ॥੨੯॥–ਪਿਤ ਕੇਪੁਰਿ ਨ ਜਾਚਨਾ ਕਰਿਹੌਂ।ਅਪਰ ਪੁਰਨਿ ਤੇਉਦਰ ਸੁ ਭਰਿਹੌਂ–। ਜਾਚਤਿ ਅੰਨ ਆਨਤੀ ਤੇਤੋ। ਪਤਿ ਅਰੁ ਆਪ ਖਾਇ ਲੇ ਜੇਤੋ ॥੩੦॥ ਮਹਾਂ ਸੁਧਰਮਾ ਧਾਰਤਿ ਧਰਮੁ । ਨਿਜ ਪਤਿ ਤੇ ਨਹਿਂ ਧਾਰਨੋ ਭਰਮੁ।ਸੀਸ ਉਠਾਯੋ ਫਿਰੈ ਸੁ ਜਹਿਂਕਹਿਂ*।ਜਾਚਹਿਅੰਨਪੋਖਿਬੇ[2]ਹਿਤ ਤਹਿਂ ॥੩੧॥ਨਿਕਟ ਗ੍ਰਾਮ ਕੇ ਦੇਤਿ ਉਤਾਰ।ਫਿਰਹਿ ਸਦਨ ਤੇ ਲ੍ਯਾਇ ਅਹਾਰ। ਬਿਚਰਤਿ ਗ੍ਰਾਮਨਿ ਇਸੀ ਪ੍ਰਕਾਰੀ। ਆਈ ਗੁਰ ਕੇ ਚਕ ਇਕ ਬਾਰੀ ॥ ੩੨॥ਦੇਗ ਗੁਰੂ ਕੀ ਲੀਨਿ ਅਹਾਰਾ। ਪਤਿ ਜੁਤਿ ਖਾਇ ਰਿਦੈ ਸੁਖ ਧਾਰਾ। ਪੁਨ ਅਗਲੇ ਦਿਨ ਬਦਰੀ ਬਨ ਮੈਂ[3]। ਖਾਰੀ ਜਾਇ ਧਰੀ ਤਬਿ ਤਿਨ ਮੈ ॥੩੩॥ਗ੍ਰਾਮ ਬਿਖੈ ਨਰ ਹਰਤਿ ਜੋਈ। ਕਰਤਿ ਗਿਲਾਨ ਤਰਕਤੇ ਸੋਈ। ਇਸ ਹਿਤ ਤੇ ਪਤਿ ਦੂਰ ਬਿਠਾਯੋ। ਖਾਰੀ ਸਹਤ ਸੁ ਛਾਇ[4] ਟਿਕਾਯੋ ੩੪ ॥ ਗ੍ਰਾਮ ਤੁੰਗ ਕੌ[5]ਆਪਿ ਸਿਧਾਰੀ। ਭਿੱਖ੍ਯਾ ਹਿਤ ਲੈਬੇ ਇਛ ਧਾਰੀ। ਜੋ[6]ਸ੍ਰੀ ਰਾਮਦਾਸ ਖਨਿਵਾਯੋ। ਦੁਖਭੰਜਨਿ ਬਦਰੀ ਤਰ[7] ਭਾਯੋ ॥ ੩੫ ॥ ਤਹਿਂ ਕੁਛ ਟੋਵਾ ਬਿਨਾਂ ਚਿਨਾਰੀ। ਰਹ੍ਯੋ ਹੁਤੋ ਨਹਿ ਕਿਸੁ ਨਿਰਧਾਰੀ। ਤਿਸ ਮਹਿ ਪਰ੍ਯੋ ਨੀਰ ਕੁਛ ਥਿਰਿਯੋ। ਬਦਰੀ ਤਰੁ ਕੇ ਤਰ[8]ਸੋ ਢਰਿਯੋ॥ ੩੬॥ਹੁਤੀ ਮੇਖ ਕੀ[9] ਤਬਿ ਸੰਕ੍ਰਾਂਤਿ।ਸਮੋ ਪੁਰਬ ਕੋ ਤਬਿ ਬਿਰਤਾਂਤ।ਸਹਿਜ ਸੁਭਾਇਕ ਬਾਇਸੁ[10]ਆਯੋ।ਬੈਠਿ ਤਰੁ ਪਰ ਜਲ ਦ੍ਰਿਸ਼ਟਾਯੋ ॥ ੩੭ ॥ ਹੁਤੋ ਤ੍ਰਿਖਾਤੁਰਉਤਰ੍ਯੋ ਤਰੇ।ਪੰਚ ਬੇਰ ਚੂੰਚਨਕੋਭਰੇ।ਜਬਿਅੰਤਰ ਜਲ ਪ੍ਰਵਿਸ਼੍ਯੋ ਜਾਇ।ਰਿਦਾ ਸ਼ੁੱਧ ਹੁਇ ਬੁਧਿ ਬਿਦੁਤਾਇ ॥੩੮॥ਕਰ੍ਯੋ ਸ਼ਨਾਨ ਪੁਰਬ ਕੇ ਕਾਲ। ਭਯੋ ਸ੍ਵੇਤ ਤਨ ਰੁਚਿਰੁ ਮਰਾਲ[11]। ਸੋ ਪਿੰਗਲ[12] ਦਖਤਿ ਸਭਿ ਰਹ੍ਯੋ।ਜਥਾ ਕਾਕ ਨੇ ਸ਼ੁਭ ਫਲ ਲਹ੍ਯੋ[13]॥੩੯॥ਉਦੈ ਭਾਗ ਤੇ ਉਰ ਭੂਰਿ-

[1]ਸਹੁਰੇ ਘਰ ਗ੍ਰੀਬੀ। [2]ਰੱਜਣ ਵਾਸਤੇ। [3]ਬੇਰੀਆਂ ਦੇ ਬਨ ਵਿਚ। [4]ਛਾਯਾ ਵਿਚ। [5]ਅੰਮ੍ਰਿਤਸਰ ਤੋਂ ਦੋ ਕੁ ਮੀਲ ਦੀ ਵਿੱਥ ਤੇ ਇਕ ਪਿੰਡ ਉੱਤਰ ਨੂੰ ਹੈ। [6]ਭਾਵ ਜੇਹੜਾ ਥਾਂ। [7]ਉਹ ਥਾਂ ਬੇਰੀ ਹੇਠ ਸੀ, (ਜਿਸਨੂੰ) ਦੁਖਭੰਜਨੀ ( ਕਹਿੰਦੇ ਹਨ ਹੁਣ )। [8]ਬੇਰੀ ਦੇ ਬ੍ਰਿਛ ਦੇ ਹੇਠ। [9]ਵਿਸਾਖ ਦੀ। [10]ਕਾਂ। [11]ਸੁਹਾਣਾ ਚਿੱਟੇ ਸਰੀਰ ਵਾਲਾ ਹੰਸ ਹੋ ਗਿਆ। [12]ਲੂਹਲਾ, ਭਾਵ ਉਹ ਕੁਸ਼ਟੀ। [13]ਲੀਤਾ।

*ਪਾ:–ਫਿਰੈ ਜਹਾਂ ਕਹਿਂ।

ਆਈ ।–ਇਸੁ ਜਲ ਕੀ ਮਹਿਮਾਂ ਅਧਿਕਾਈ । ਮਨਹੁਂ ਪੁੰਨ ਮਮ ਬਾਇਸ
ਆਯੋ[1]।ਨੀਰ ਮਹਾਤਮ ਕੋ ਦਰਸਾਯੋ[2]–॥੪੦॥ਬਿਨਾਂ ਬਿਲਮ ਤੇ ਇਤ ਉਤ
ਹਾਲਾ । ਜੋ ਨਿਜ ਬਲ ਤੇ ਸਕਹਿ ਨ ਚਾਲਾ । ਖਾਰੀ ਤੇ ਨਿਕਸਨੋ ਗਿਰ
ਪਰਨੋ।ਰਿੜ੍ਹਤ ਰਿੜ੍ਹਤ ਪਹੁੰਚਨ ਤਹਿਂ ਕਰਨੋ ॥੪੧॥ ਤੂਰਨ ਤੀਰ ਨੀਰ ਕੋ
ਛੁਹਨੋ।ਕਰਨੋ ਸ਼ਨਾਨ ਅਧਿਕ ਫਲ ਲਹਨੋ। ਪੰਕ ਸਮੇਤ ਸੁ ਮਰਦਨ ਕਰਿ
ਕਰਿ[3]।ਮੱਜਤਿ ਮਹਾਂ ਚੌਂਪ ਕੋ ਧਰਿ ਧਰਿ । ੪੨॥ ਕਰ ਪਗ ਜੁਗ ਗਰ ਗਰ
ਗਿਰ ਪਰੇ[4]।ਤਤਛਿਨ ਭਏ ਅਰੁਜ[5] ਸਮਸਰੇ।ਸਕਲ ਅੰਗ ਤੇ ਰੋਗ ਨਸਾਯੋ।
ਕੰਚਨ ਬਰਨ ਰੰਗੁ ਮਨ ਭਾਯੋ ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ
ਦਤਿਯ ਰਾਸੇ 'ਪਿੰਗਲ' ਪ੍ਰਸੰਗ ਬਰਨਨੰ ਸਪਤ ਤ੍ਰਿੰਸਤੀ ਅੰਸੂ ॥ ੩੭ ॥

੩੮ [ਅੰਮ੍ਰਿਤ ਸਰੋਵਰ ਦੇ ਦਿੰਨ੍ਹ ਪ੍ਰਗਟ ਹੋਏ]।

ਦੋਹਰਾ॥ਪਿੰਗਲ ਮੱਜਨ ਜਬਿ ਕਰਨੋ ਭਯੋ ਸਰੀਰ ਅਰੋਗ । ਬਿਸਮਤ ਬੁਧਿ
ਮਹਿਂ ਦੇਖਿ ਫਲ ਕਰਿ ਅਨੰਦੁ ਹਰਿ ਸੋਗ[6] ॥ ੧ ॥ ਚੌਪਈ ॥ ਮਨਹੁਂ ਪਾਨ
ਅੰਮ੍ਰਿਤ ਕੋ ਕਰਨੋ । ਜਰਾ ਆਦਿ ਰੁਜ ਸਭਿ ਪਰਹਰਨੋ।ਜਨੁ ਸਮਰਥ ਸੁਰ
ਹੋਇ ਪ੍ਰਸੰਨ[7]। ਕਰਨੋ ਸ਼ਕਤਿ ਨਿਜ ਤੇ ਤਨ ਅੰਨ[8] ॥੨॥ਸੁੰਦਰਤਾ ਮੰਦਿਰ
ਤਨੁ ਹੋਵਾ। ਅਖਿਲ ਬਿਕਾਰਨ ਕੋ ਤਬਿ ਖੋਵਾ। ਪ੍ਰਭੁ ਕ੍ਰਿਪਾ ਅਸੁ ਕਾਇਆਂ
ਧਾਰੀ।ਜਿਸ ਤੇ ਹੋਇ ਨ ਸਕਹਿ ਚਿਨਾਰੀ ॥੩॥ ਨਖ ਸ਼ਿਖ ਤੇ ਬੋਰਨੋ ਨਿਜ
ਗਾਤ[9]। ਬਾਰ ਬਾਰ ਮੱਜਤਿ ਹਰਖਾਤਿ । ਜਥਾ ਅਚਾਨਕ ਨਰਕੀ ਜੀਵ ।
ਸੁਰਗੀ ਬਨਹਿਂ ਮਹਾਂ ਸੁਖਿ ਥੀਵ ॥ ੪ ॥ ਜਨਮੁ ਰੰਕ ਚਿੰਤਾਮਣਿ ਪਾਈ ।
ਹਰਖਨੋ ਜਿਮੁ ਨਵਨਿਧਿ ਘਰ ਆਈ । ਬਸਤ੍ਰ ਬਿਭੂਖਨ ਸੁੰਦਰ ਜੋਗ ।
ਇਮੁ ਸੁੰਦਰ ਬਨ ਗਯੋ ਅਰੋਗ ॥ ੫ ॥ ਤਿਸ ਬੱਦਰੀ ਤਰੁ ਕੇ ਤਰ
ਥਿਰਨੋ । ਖਾਰੀ ਉਲਟ ਸੁ ਆਸਨੁ ਕਰਨੋ।ਬੈਠਿ ਰਹਨੋ ਮਨੁ ਮੋਦ ਬਢਾਇ।
ਪ੍ਰਿਯਾ ਪ੍ਰਤੀਖਤਿ[10] ਦ੍ਰਿਗ ਤਿਤ ਲਾਇ ॥੬॥ ਭਿੱਖਨਾ ਤੁੰਗੁ ਗ੍ਰਾਮ ਤੇ ਲੀਨ ।
ਰਾਜੁ ਕੁਇਰ ਪਤਿਬ੍ਰਤਾ ਪ੍ਰਬੀਨ । ਅਪੁਨੇ ਧਰਮੁ ਬਿਖੈ ਸਵਧਾਨਾ । ਨਿਜ
ਪਤਿ ਬਿਨੁ ਕਬਿ ਚਹੈ ਨ ਆਨਾ॥੭॥ਖੇਦ ਬਿਸਾਲ ਸਹੈ ਸਭਿ ਤਨੁਮੈਂਤਊ
ਨ ਡੋਲਤਿ ਹੈ ਕਬਿ ਮਨ ਮੈਂ । ਨ੍ਰਿਪ ਦੁਹਿਤਾ ਅਪਦਾ ਅਸ ਝਾਲੀ। ਤਊ

[1]ਮਾਨੋਂ ਕਾਂ ਮੇਰੇ ਪੁੰਨਾ ਕਰਕੇ ਆਯਾ ਹੈ। [2]ਜਲ ਦਾ ਮਹਾਤਮ ਦਿਖਾ ਦਿੱਤਾ ਹੈ। [3]ਮਲ ਕਰਕੇ । [4](ਜੋ)ਹੱਥ ਪੈਰ ਦੋਵੇਂ ਗਲ ਗਲ ਕੇ ਡਿਗ ਪਏ ਹੋਏ ਸਨ। [5]ਅਰੋਗ। [6]ਸ਼ੋਕ ਦੂਰ ਕੀਤਾ। [7]ਮਾਨੋਂ ਸਮਰੱਥ ਦੇਵਤਾ ਨੇ ਪ੍ਰਸੰਨ ਹੋਕੇ । [8]ਹੋਰ ਸ਼ਰੀਰ। [9]ਨਹੁੰ ਤੋਂ ਸਿਰ ਤਕ ਡੋਬ ਦਿੱਤਾ ਅਪਣਾ ਸਰੀਰ। [10]ਇਸਤ੍ਰੀ ਨੂੰ ਉਡੀਕਦਾ ਹੈ।

ਧਰਮ ਤੇ ਭਈ ਨ ਖਾਲੀ॥੮॥ਜਬਿ ਤਿਸ ਥਾਨੁ ਆਨ ਕਰਿ ਦੇਖਾ। ਬੈਠ੍ਯੋ ਸੁੰਦਰ ਪੁਰਖ ਵਿਸ਼ੇਖਾ॥-ਇਹੁ ਕਹਾ ਭਯੋ ਨਜਾਨ੍ਯੋ ਜਾਇ।ਮਮ ਪਤਿ ਨਹਿਂ ਦੀਸਤਿ ਇਸ ਥਾਇਂ॥੯॥ਇਹੁ ਕੋ ਬੈਠ੍ਯੋ ਅਘ ਗਨ ਕਰਤਾ[1]। ਲਖੀਅਤਿ ਮਮ ਭਰਤਾ ਕੋ ਹਰਤਾ-। ਸੁਕਚਿ ਦੂਰ ਤੇ ਊਚ ਉਚਾਰੀ। 'ਕੋ ਤੂੰ ਅਹੈਂ? ਇਹਾਂ ਦੁਰਚਾਰੀ[2]!॥੧੦॥ਮਮ ਪਤਿ ਕਹਾਂ?ਇਹਾਂ ਤਜਿਗਈ। ਤੂੰਗ ਗ੍ਰਾਮ ਤੇ ਤੂਰਨ ਅਈ॥ਅਬਿ ਮੈਂ ਕਰੌਂਪੁਕਾਰ ਉਦਾਰਾ।ਗਹਿ ਲੈਹੌਂ ਜੇਕੀਨ ਸੰਘਾਰਾ[3] ॥੧੧॥ ਨਾਂਹਿ ਤ ਮੋਹਿ ਬਤਾਵਹੁ ਪਤਿਕੋ। ਰਹ੍ਯੋ ਜਿਧਤਿ ਜੇ ਕਿਧ ਇਤ ਉਤ ਕੋ।ਤੂਰਨ ਕਰਿ ਨਹਿ ਬਿਲਮ ਲਗਾਵਹੁ।ਮਮ ਭਰਤਾ ਕੋ ਆਂਖ ਦਿਖਾਵਹੁ[4]'॥੧੨॥ਸੁਨਤਿ ਪੀਆ ਨੇ* ਕੀਨੁ ਬਖਾਨੁ।'ਮੈਂ ਤੇਰੋਪਤਿ ਲੇਹੁ ਪਛਾਨੁ। ਹੇ ਧਰਮੱਗੇ! ਭਰਮੁ ਨ ਕੀਜਹਿ। ਹੇ ਪਤਿਬ੍ਰਤੇ! ਬ੍ਰਿਤੰਤ ਸੁਨੀਜਹਿ॥੧੩॥ ਪੂਰਬ ਭਾਗੁ ਜਗੇ ਅਬਿ ਮੇਰੇ। ਫਲ ਪ੍ਰਾਪਤਿ ਔਚਕ[5] ਇਸੁ ਬੇਰੇ। ਕਰਤਿ ਸ਼ਨਾਨ ਕਾਕ ਮੈਂ ਹੇਰਾ।ਭਯੋ ਹੰਸ ਸ੍ਵਿਤ ਬਰਨੁ ਬਡੇਰਾ॥੧੪॥ਇਸੁ ਜਲੁ ਕੋ ਫਲੁ ਮੈਂ ਤਬਿ ਜਾਨਾ। ਨੀਠਿ ਨੀਠ ਦ੍ਰੁਤ ਆਨਿ ਸ਼ਨਾਨਾ[6]। ਭਯੋ ਅਰੋਗ ਅੰਗ ਤਨ ਸੁੰਦਰ।ਮੈਂ ਪਤਿ ਸੋ,ਨ ਭਰਮ ਉਰ ਅੰਦਰ॥੧੫॥ ਮਿਲਹੁ ਆਨ ਮੋਕਹੁ ਅਬ ਪ੍ਯਾਰੀ।ਤੁਵ ਪ੍ਰਤਾਪ ਮੁਝਭਾ ਸੁਖ ਭਾਰੀ'। ਸੁਨਤਿ ਰਿਸੀ ਬਚ ਊਚ ਉਚਾਰਾ।'ਮੁਝ ਹਿਤ ਤੈਂ ਮੇਰੋ ਪਤਿ ਮਾਰਾ॥੧੬॥ਕੈਸੇ ਕੁਸ਼ਟ ਧੁਕਤਿ ਅਸ ਹੋਵਤਿ?। ਕਰ ਪਗ ਬਿਨ ਕੇ ਕਰ ਪਗ ਜੋਵਤਿ।ਨਹਿਂ ਨਿਸ਼ਚੇ ਚਿਤ ਆਵਤਿ ਮੋਹੀ। ਅਘ ਕੀ ਸ਼ੰਕਾ ਹ੍ਵੈ ਬਿਚ ਤੋਹੀ॥੧੭॥ ਜੇ ਕਰਿ ਮੇਰੌ ਪਤਿ ਮਰਿ ਗਇਊ। ਨਹਿਂ ਜੀਵੌਂ ਨਿਜ ਪ੍ਰਾਨਨ ਹਇਊਂ। ਤੋਹਿ ਗਹਾਇ ਆਪ ਮਰਿ ਜਾਊਂ। ਨਹਿਂ ਪਰ ਪੁਰਖ ਅੰਗ ਸੰਗ ਲਾਊਂ' ॥ ੧੮ ॥ ਇੱਤ੍ਯਾਦਿਕ ਊਚੇ ਬਚ ਟੇਰਤਿ। ਸੁਨਿ ਗਨ ਲੋਕ ਮਿਲੇ ਤਿਨ ਹੇਰਤਿ। ਦੋਨਹੁੰ ਨਿਜ ਨਿਜ ਬ੍ਰਿਥਾ ਸੁਨਾਈ। ਸੁਨਿ ਕਰਿ ਕਿਹ ਨ ਸਮਝ ਨਰ ਆਈ॥੧੯॥ਤਬਿ ਸਭਿਹਿਨਿ ਤਿਨ ਕੋ ਸਮੁਝਾਵਾ। 'ਕ੍ਯੋਂ ਤੁਮ ਝਗਰਹੁ ਬਾਦ ਉਠਾਵਾ?। ਅਪਰ ਨ ਕਰਿ ਹੈਂ ਨ੍ਯਾਉਂ ਤੁਮਾਰਾ।ਸ਼੍ਰੀ ਗੁਰੂ ਅਰਜਨ ਇਹਾਂ ਉਦਾਰਾ॥੨੦॥ ਅੰਤਰਜਾਮੀ ਸੋ ਸਭਿ ਜਾਨਹਿ।ਕਰਿ ਨਿਰਨੈ ਸਚੁ ਬਾਕ ਬਖਾਨਹਿ। ਤਿਨ

[1]ਪਾਪ ਸਮੂਹ ਕਰਨ ਵਾਲਾ। [2]ਹੇ ਮੰਦ ਕਰਮੀ! [3]ਮੈਂ ਫੜ ਲਵਾਂਗੀ ਜੇ ਤੂੰ ਮਾਰ ਦਿੱਤਾ ਹੈ। [4]ਮੈਨੂੰ ਅੱਖੀਂ ਮੇਰਾ ਪਤੀ ਦਿਖਾਦੇਹ। [5]ਅਚਾਨਕ। [6]ਭਾਵ ਰਿੜ੍ਹ ਰਿੜ੍ਹ ਕੇ ਛੇਤੀ ਆਣ ਇਸ਼ਨਾਨ ਕੀਤਾ।

*ਪਾ:-ਪ੍ਰਿਯਾ ਤੇ।

ਕੋ ਕਹਨੋ ਸਾਚ ਹੀ ਜਨੀਅਹਿ॥ਨਿਹਸੰਸਹਿ ਦੋਨਹੁ ਬਚ ਮਨੀਅਹਿ'॥੨੧॥
ਇਮ ਸੁਨਿਕੈ ਤ੍ਰਿਯ ਉਰ ਹੁਲਸਾਈ। -ਸਤਿਗੁਰ ਤੇ ਮਮ ਸੰਸੈ ਜਾਈ-।
ਤਬਿ ਦੋਨਹੁਂ ਕੁਛ ਨਰ ਲੇ ਸਾਥ।ਗਏ ਜਹਾਂ ਗੁਰੁਅਰਜਨ ਨਾਥ॥੨੨॥ਜੋਗੀ
ਕੋ ਬ੍ਰਿਤੰਤ ਹੁੈ ਰਹਨੋ। ਮਹਾਂ ਅਚੰਭਾ ਸਭਿ ਉਰ ਲਹਨੋ। ਦ੍ਵਤਿਯ ਅਚੰਭਾ
ਇਹੁ ਲੈ ਗਈ॥ਹਾਥ ਜੋਰਿ ਪਦ ਬੰਦਤਿ ਭਈ॥੨੩॥ ਤਿਸ ਕੇ ਪਤਿ ਨੇ ਮਸ-
ਤਕ ਟੇਕਾ। ਬੈਠੇ ਸਰ ਤਟ ਜਲਧਿ ਬਿਬੇਕਾ। ਨਿਕਟ ਭੀਰ ਹੁੈ ਨਰ ਸਮੁ-
ਦਾਇ।ਕਰਹਿਂ ਕਾਰ ਕੋ ਥਿਰ ਢਿਗ ਥਾਇਂ॥੨੪॥ਖਰੇ ਭਏ ਦੋਨਹੁ ਕਰ ਜੋਰਿ।
ਸ੍ਰੀ ਅਰਜਨ ਪਿਖਿ ਕਰਿ ਇਨ ਓਰ।ਬੂਝਨੋ'ਕਾਰਜ ਕੌਨ ਤੁਮਾਰਾ?।ਕਿਮ
ਥਿਰ ਰਹੇ?ਕਰਹੁ ਬਿਸਥਾਰਾ'॥੨੫॥ ਦੋਹਰਾ॥ ਕਹਤਿ ਭਈ ਕਰ ਜੋਰਿ ਕੈ
ਸ੍ਰੀ ਗੁਰ ਅਰਜੁਨ ਨਾਥ!।ਸੁਜਸ ਆਪ ਕੋ ਬਿਦਿਤਿ ਹੈ ਕਰਾਮਾਤ ਅਤਿ
ਸਾਥ ॥ ੨੬ ॥ ਚੌਪਈ ॥ ਸ੍ਰੀ ਨਾਨਕ ਸੁਨਿਯਤਿ ਜਗ ਭਏ। ਸਿੱਧ ਪੀਰ
ਆਦਿਕ ਜੇ ਕਏ।ਮਹਾਂ ਪੁਰਖ ਗੰਭੀਰ ਉਦਾਰ।ਜਿਨਕੋ ਜਸ ਗਾਵਤਿ ਜਗ
ਸਾਰ॥੨੭॥ਦਾਸਨ ਕੋ ਦੇ ਗ੍ਯਾਨਬਡਾਈ।ਸੋ ਅਬਿ ਲਗ ਜਗਮਹਿਂ ਦਿਪ-
ਤਾਈ।ਦੂਰੇ ਬ੍ਰਿੰਦ ਦੰਭੀ ਜਹਿਂਕਹਾਂ।ਤੇਜ ਪ੍ਰਕਾਸ਼ ਦਸਹੁਂ ਦਿਸ਼ ਮਹਾਂ॥੨੮॥
ਤਿਨ ਸਥਾਨ ਰਾਵਰਿ ਅਬਿ ਅਹੋ। ਰਿਦੇ ਬਿਖੈ ਸਭਿ ਗ੍ਯਾਤਾ ਲਹੋ। ਸੰਸੈ
ਕਰਦਮ[1]ਧਸਿ ਮਨ ਮੋਰ।ਧਰਮ ਛਿਦਨ ਤੇ ਡਰ ਉਰ ਘੋਰ॥੨੯॥ ਬਾਕ
ਤੁਮਾਰੋ ਹੋਇ ਸਹਾਈ।ਇਸੀ ਹੇਤ ਮੈਂ ਚਲਿ ਕਰਿ ਆਈ। ਪਾਂਚ ਸੁਤਾ ਹਮ
ਪਿਤ ਕੇ ਹੁਤੀ।ਇਕ ਸਮਾਨ ਹੀ ਤਨ ਮੈਂ ਦੁਤੀ ॥੩੦॥ ਪਿਤ ਰਿਸ ਕਰਿ
ਕੁਸ਼ਟੀ ਪਤਿ ਦੀਨਾ।ਧਰਮ ਆਪਨੋ ਮੈਂ ਦ੍ਰਿਢ ਕੀਨਾ। ਤਿਸ ਕੋ ਖਾਰੀ ਮਹਿਂ
ਧਰਿ ਲੀਨਾ।ਨਿਕਸੀ ਵਹਿਰ ਫਿਰਨ ਸ਼ੁਭ ਚੀਨ॥੩੧॥ ਜਾਚਤਿ ਫਿਰੀ ਸੁ
ਭਰਤਾ ਲੈਕੈ।ਭੋਜਨ ਆਨਿ ਜਾਚਨਾ ਕੈ ਕੈ।ਪਤਿ ਕੋ ਦੇਯ ਪਿਛਾਰੀ ਖਾਵੋਂ
। ਨਿਸ ਬਾਸੁਰ ਮੈਂ ਸੇਵ ਕਮਾਵੋਂ॥੩੨॥ਮਮ ਪਤਿ ਕੋ ਪਿਖਿ ਕਰੈਂ ਗਿਲਾਨ।
ਐਂਠਹਿ ਨਾਕ[2] ਸੁ-ਦੂਰ-ਬਖਾਨ। ਤੁਮਰੇ ਚੱਕ ਤੇ ਹੈ ਦਿਸ਼ ਪੂਰਾ[3]। ਤਹਿਂ
ਬਦਰੀ[4] ਤਰੁ ਹੈ ਇਕ ਖਰਾ॥੩੩॥ਕਛੁਕ ਨਿਮ੍ਰ[5] ਥਲ ਨੀਰ ਖਰਨੋ ਹੈ।ਸਿਰ
ਤੇ ਤਹਾਂ ਉਤਾਰ ਧਰਨੋ ਹੈ।ਪਤਿ ਸਮੇਤ ਖਾਰੀ ਲਿ[6]ਟਿਕਾਈ।ਜਾਚਨ ਆਨ
ਗ੍ਰਾਮ ਮਹਿਂ ਧਾਈ॥੩੪॥ਉੱਤਰ ਦਿਸ਼ਾ ਬਸਤਿ ਹੈ ਤੁੰਗ। ਤਹਾਂ ਜਾਇ ਮੈਂ
ਅੰਨ ਸੁ ਮੰਗਿ। ਬਿਤੇ ਜਾਮ ਜੁਗ ਚਲਿ ਕਰਿ ਆਈ। ਪਤਿ ਪਿੰਗਲ ਨਹਿਂ

[1]ਸੰਸੇਰੂਪੀ ਚਿੱਕੜ ਵਿੱਚ। [2]ਨੱਕ ਅਕੜੋਂਦੇ ਹਨ। [3]ਪੂਰਬ ਦਿਸ਼ਾ ਵੱਲ। [4]ਬੇਰੀ। [5]ਨੀਵਾਂ। [6]ਲੈ।

ਪਿਖ੍ਯੋ ਤਿਥਾਈਂ॥੨੫॥ਬਿਨਾ ਕੁਸ਼ਟ ਕਰ ਪਗ ਜੁਤਿ ਸਾਰ੍ਯੋ[1]।ਆਇ ਤਹਾਂ ਇਹੁ ਪੁਰਖ ਨਿਹਾਰ੍ਯੋ।ਮੁਝ ਮਨ ਮਹਿ ਨਹਿਂ ਨਿਸ਼ਚੈ ਹੋਵਾ। ਕਿਸ ਪ੍ਰਕਾਰ ਭਾ ਨਵਾ ਨਿਰੋਵਾ'॥੨੬॥ਸਕਲ ਬਾਤ ਸੁਨਿਕੈ ਤਿਯ ਕੇਰੀ।ਮਾਨਵ ਸਾਥ[2] ਭਨ੍ਯੋ ਤਿਸੁ ਬੇਰੀ। 'ਪਿੰਗਲ ਦੇਹਿ ਬਿਖੈ ਬਡਿ ਰੋਗ।ਤੂੰ ਕਹੁ ਕੈਸੇ ਭਯੋ ਅਰੋਗ?॥੨੭॥ਸਕਲ ਜਥਾਰਥ ਬਾਤ ਸੁਨਾਵਹੁ।ਨਾਂਹਿ ਤ ਬਡ ਸਜਾਇ ਕੋ ਪਾਵਹੁ।ਕਪਟ ਜਿ ਕਰ੍ਯੋ ਭਾਰਜਾ ਹੇਤਿ।ਬਸਹਿ ਨਹੀਂ ਇਹੁ ਤੋਹਿ ਨਿਕੇਤ' ॥੩੮॥ਸੁਨਿ ਗੁਰ ਤੇ ਤਿਹ ਮਾਨਵ ਕਹ੍ਯੋ। 'ਸਰਬ ਬ੍ਰਿਤਾਂਤ ਸੁਨਹੁਂ ਜਿਮਿ ਲਹ੍ਯੋ।ਬਦਰੀ ਸੋਂ ਧਰਿ ਕਰਿ ਮਮਖਾਰੀ।ਜਬਿ ਇਹ ਮਾਂਗਨ ਹੇਤ ਸਿਧਾਰੀ ॥ ੩੯ ॥ ਤਬਿ ਇਕ ਬਾਇਸ ਚਲਿ ਢਿਗ ਆਵਾ। ਕਰੇ ਪਾਨ ਅਰੁ ਪੰਖ ਭਿਗਾਵਾ।ਭਯੋ ਸੁਪੇਦ ਰੰਗ ਤਿਸ ਕੇਰਾ।ਧਰੀ ਮਰਾਲ ਪ੍ਰਭਾ[3] ਤਿਸ ਬੇਰਾ॥੪੦॥ ਸ਼ਯਾਮ ਬਰਨ ਸਗਰੋ ਮਿਟ ਗਯੋ।ਜਨ ਸਬੂਨ ਸੰਗ ਉੱਜਲ ਭਯੋ। ਤਬਿਹੂੰ ਮੈਂ ਜਾਨ੍ਯੋ ਨਿਜ ਆਤਮ[4]।–ਇਸ ਜਲ ਕੋ ਹੈ ਮਹਾਂ ਮਹਾਤਮ–॥੪੧॥ਹਾਲ ਚਾਲ ਮੈ[5] ਤਜਿ ਕਰਿ ਖਾਰੀ।ਜਾਇ ਸਪਰਸ਼੍ਯੋ ਸੁੰਦਰਬਾਰੀ।ਜਬਿਪੂਰਬਿ ਮੈਂ ਹਾਥ ਭਿਗੋਏ।ਤਾਤਕਾਲ ਅੰਗੁਰੀ ਜੁਤਿ ਹੋਏ ॥੪੨॥ ਸਾਰੋ ਪਰ੍ਯੋ ਬੀਰ ਮੈਂ ਜਾਈ। ਅਸੁ ਕਾਇਆਂ ਅਪਨੀ ਦ੍ਰਿਸ਼ਟਾਈ। ਨਿਜ ਤਿਯ ਕੋ ਕਹਿ ਰਹ੍ਯੋ ਬਥੇਰਾ*। ਮਾਨ੍ਯੋ ਬਾਕ ਨਹੀਂ ਕੋ ਮੇਰਾ॥੪੩॥ਕਹਿਨ ਲਗੀ–ਸ੍ਰੀ ਗੁਰ ਇਸ ਕਾਲ।ਸਭਿ ਗ੍ਯਾਤਾ ਤਿਨ ਰਿਦੈ ਬਿਸਾਲ।ਅੰਤਰਜਾਮੀ ਸਭਿ ਕੀ ਜਾਨਹਿਂ ।ਬਾਕ ਬਖਾਨਹਿਂ ਸੋ ਹਮ ਮਾਨਹਿਂ–॥੪੪॥ਮੋਹਿ ਭਾਰਜਾ ਝਗਰਤਿ ਆਈ। ਯਾਂਕੋ ਦੀਜਹਿ ਸਾਚ ਜਨਾਈ'।ਬਹੁ ਨਰ ਮਿਲੇ ਸਕਲ ਨੇ ਕਹ੍ਯੋ। 'ਰਾਵਰ ਕੋ ਸਰਬਗ੍ਯ ਸਭਿ ਲਹ੍ਯੋ'॥੪੫॥ਸਤਿਗੁਰ ਸਭਾ ਬਿਸਮ ਭਈ ਐਸੀ।ਸੁਨਤਿ ਮੌਨ ਧਰਿਯੋ ਸਭਿ ਬੈਸੀ। ਸ੍ਰੀ ਅਰਜਨ ਜੀ ਬਾਕ ਬਖਾਨਾ। 'ਬੈਠਹੁ ਸ਼ਬਦ ਸੁਨਹੁ ਨਿਜ ਕਾਨਾ ॥੪੬॥ ਹਮ ਕਹਿ ਹੈਂ ਕੋ ਘਟੀ ਪਿਛਾਰੀ[6]। ਸਾਚ ਝੂਠ ਕਰਿ ਦੇਹਿਂ ਨਿਰਾਰੀ[7]'।ਇਮ ਕਹਿ ਨੈਨ ਮੂੰਦ ਕਿਯ ਧ੍ਯਾਨਾ। ਮਨ ਠਹਿਰਾਯੋ ਗੁਰੂ ਸੁਜਾਨਾ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਪਿੰਗਲ' ਪ੍ਰਸੰਗ ਬਰਨਨੰ ਨਾਮ ਅਸ਼ਟਤ੍ਰਿੰਸਤੀ ਅੰਸੂ ॥੩੮॥

---

[1] ਸੁਆਰਿਆ ਹੋਇਆ (ਅ) ਸਾਰੇ। [2] ਭਾਵ ਉਸਦੇ ਪਤੀ ਨਾਲ। [3] ਹੰਸ ਵਰਗੀ ਸੁਹਣੱਪ। [4] ਆਪਨੇ ਮਨ ਵਿਚ। [5] ਹਿੱਲ ਜੁੱਲ ਕੇ। [6] ਘੜੀ ਕੁ ਪਿੱਛੋਂ। [7] ਵੱਖੋ ਵੱਖ। *ਪਾ-ਬਧੇਰਾ।

### ੩੯. [ਅੰਮ੍ਰਿਤ ਸਰੋਵਰ ਦੀ ਕਾਰ ਦਾ ਅਰੰਭ]

ਦੋਹਰਾ ॥ ਸ੍ਰੀ ਅਰਜਨ ਸਰਬੱਗ ਗੁਰ ਨੇਤ੍ਰ ਮੂੰਦਿ ਕਿਯ ਧ੍ਯਾਨੁ। ਤਿਸ ਛਿਨ ਸ੍ਰੀ ਗੁਰ ਅਮਰ ਜੀ ਦਈ ਦਿਖਾਈ ਆਨਿ॥੧॥ਚੌਪਈ॥ ਧ੍ਯਾਨ ਬਿਰੇ ਉਰ ਮਹਿ ਗੁਰ ਆਏ। ਸਕਲ ਬਾਤ ਕੋ ਭੇਦ ਜਨਾਏ। 'ਇਹ ਨਰ ਸਾਚੀ ਭਾਖਤਿ ਬਾਤ। ਜਬਿ ਸੁ ਨ੍ਹਾਤ ਭਹਿ, ਤਬਿ ਸੰਕ੍ਰਾਂਤਿ[1] ॥੨॥ ਹਮ ਨੇ ਪਿਤਾ ਤੁਮਾਰੋ ਪ੍ਰੇਰਾ[2]।–ਜਾਇ ਤੜਾਗ ਲਗਾਇ ਬਡੇਰਾ–।ਤਬਿ ਇਕ ਤਾਲ ਤਹਾਂ ਖੁਨਵਾਯੋ[3]। ਜਹਿਂ ਇਹ ਕੁਸ਼ਟੀ ਨੀਰ ਨਹਾਯੋ ॥ ੩ ॥ ਤੁਮ ਕੋ ਉਚਿਤ ਅਹੈ ਇਸ ਕਾਲ। ਕਰਹੁ ਲਗਾਵਨ* ਤਾਲੁ ਬਿਸਾਲ। ਬਹੁਤ ਕਾਲ ਭਾ ਲਘੁ ਖੁਨਵਾਯੋ[3]। ਚਹੁੰਦਿਸ਼ ਤੇ ਜਲ ਢਰਿ ਤਹਿਂ ਆਯੋ ॥੪॥ ਮ੍ਰਿਤਕਾ ਪਰੀ ਗਯੋ ਭਰਿ ਸੋਇ। ਚਿੰਨ੍ਹ ਪਛਾਨ ਮਾਤ੍ਰ ਤਹਿਂ ਹੋਇ।ਹੇਤ ਮਹਾਤਮ ਕੇ ਬਿਦਤਾਵਨ। ਨਹਿਂ ਕੀਨਸ ਸਭਿ ਬਿਖੈ ਜਨਾਵਨ ॥੫॥ ਅਬਿ ਮਹਿਮਾ ਕੇ ਸਹਤ ਬਿਸਾਲਾ। ਬਿਦਤਾਵਹੁ ਸਿਰਜਹੁ ਸ਼ੁਭ ਤਾਲਾ। ਸ੍ਰੀ ਅੰਮ੍ਰਿਤਸਰ ਧਰੀਅਹਿ ਨਾਮੂ।ਚਹੁੰ ਦਿਸ਼ ਮਹਿਂ ਸੁਪਾਨ[4] ਅਭਿਰਾਮੂ॥੬॥ਰਾਮਦਾਸੁ ਪੁਰਿ ਰਾਮਦਾਸੁ ਸਰੁ। ਇਹੁ ਭੀ ਨਾਮ ਕਹਹਿਂ ਨਾਰੀ ਨਰ'। ਜਨਨੀ ਪਿਤ ਗੁਰ[5] ਕੋ ਉਰ ਹੇਰਾ।ਨਮੋ ਕਰਤਿ ਭੇ ਹਰਖ ਬਡੇਰਾ॥੭॥ਸ੍ਰੀ ਅਰਜਨ ਗੁਰੁ ਅੰਤਰ-ਜਾਮੀ।ਮਿਸ ਕਰਿ ਬਿਦਤਾਵਤਿ ਬਲ ਸ੍ਵਾਮੀ[6]। ਵਹਿਰ ਮੁਖੀ ਬ੍ਰਿਤਿ ਨਯਨ ਉਘਾਰੇ। ਮਨਹੁਂ ਕਮਲ ਦਲ ਭੇ ਭੁਨਸਾਰੇ ॥੮॥ ਪਰਮ ਪ੍ਰਸੀਦ ਬਖਾਨਤੇ ਤਿਯ ਸੋਂ। 'ਸਰਬ ਸੰਦੇਹ ਦੂਰ ਕਰਿ ਹਿਯ ਸੋਂ। ਨਿਸ਼ਚੈ ਇਹੀ ਤੋਰ ਭਰ-ਤਾਰਾ।ਤੈਂ ਕੀਨਸ ਹਮ ਪਰ ਉਪਕਾਰਾ ॥੯॥ ਚਿਰੰਕਾਲ ਕੇ ਚਾਹਤਿ ਐਸੇ। ਤੀਰਥ ਪਰਖਨਿ ਹੋਵਹਿ ਕੈਸੇ। ਸ੍ਰੀ ਗੁਰ ਰਾਮਦਾਸ ਬਚ ਕਹਿਓ।–ਕਊਆ ਨਾਇ ਹੰਸ ਜਹਿਂ ਲਹਿਓ ॥ ੧੦ ॥ ਸੋ ਸ੍ਰੀ ਅੰਮ੍ਰਿਤਸਰ ਜੀ ਜਾਨਹੁਂ। ਇਮ ਪਰਖਨ ਤਿਸ ਬਲ ਕੋ ਮਾਨਹੁ †–। ਤੁਮ ਬ੍ਰਿਤਾਂਤ ਤੇ ਨਿਸ਼ਚੈ ਭਇਊ। ਜਗਤ ਨਰਨ ਕੋ ਸੰਸੈ ਗਇਊ ॥ ੧੧ ॥

---

[1](ਵਿਸਾਖ ਦੀ) ਸੰਗਰਾਂਦ ਸੀ। [2]ਤੁਸਾਡੇ ਪਿਤਾ ਜੀ ਨੂੰ ਅਸਾਂ ਨੇ (ਕਦੇ) ਆਖਿਆ ਸੀ। [3]ਥੋੜਾ ਖੋਦਿਆ ਸੀ। [4]ਪੌੜੀਆਂ। [5]ਮਾਤਾ ਦੇ ਪਿਤਾ ਸ੍ਰੀ ਗੁਰੂ (ਅਮਰ ਦੇਵ) ਜੀ ਨੂੰ। [6](ਆਪਣੀ ਅੰਤਰਜਾਮਤਾ ਛਿਪਾਈ ਰੱਖਕੇ ਇਸ ਵਾਕਿਆ ਦੇ) ਵਸੀਲੇ ਬਲ ਨੂੰ ਪ੍ਰਗਟ ਕਰਦੇ ਹਨ।

*ਪਾ:–ਖੁਨਾਵਨ। †ਏਹ ਚਾਰੇ ਸਤਰਾਂ–'ਸ੍ਰੀ ਗੁਰੂ ਰਾਮਦਾਸ–ਤੋਂ...ਮਾਨਹੁ' ਤੱਕ ਸਾਡੇ ਪਾਸ ਦੇ ਲਿਖਤੀ ਨੁਸਖਿਆਂ ਵਿਚ ਨਹੀਂ ਸਨ, ਇਕ ਵਿਚ ਹਾਸ਼ੀਏ ਪਰ ਲਿਖੀਆਂ ਹੋਈਆਂ ਸਨ, ਪਰੰਤੂ ਛਾਪੇ ਦੇ ਨੁਸਖੇ ਵਿਚ ਹੈਨ।

ਸ਼੍ਰੀ ਮੁਖਵਾਕ ॥ ਮਹਲਾ ੪ ॥

ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥*

ਅਬਿ ਤੁਮ ਨਿਸਾ ਗ੍ਰਾਮ ਮਹਿ ਚਲੋ†।ਭੋਰ ਭਏ ਹਮ ਸੰਗ ਲੇ ਚਲੋ।ਪਾਵਨਿ ਥਾਨ ਜਨਾਵਨਿ ਕਰੀਅਹਿ। ਤਰੁਵਰੁ ਬਦਰੀ ਤਰ ਵਰ ਤਰੀਅਹਿ[1] ॥ ੧੨ ॥ ਸਿਮਰਹੁ ਸੱਤਿਨਾਮੁ ਲਿਵ ਲਾਇ। ਜਨਮ ਮਰਨ ਦੁਖ ਤੇ ਛੁਟਿ ਜਾਇ'। ਲੇ ਕਰਿ ਗਏ ਜਾਮਨੀ ਬਸੇ। ਜਿਨ ਦਰਸ਼ਨ ਤੇ ਬਡ ਅਘ ਨਸੇ ॥੧੩॥ਦੋਹਰਾ॥ਪ੍ਰਾਤਿ ਭਈ ਉਠਿਕੈ ਗੁਰੂ ਕ੍ਰਿਯਾ ਸੌਚ ਕੀਕੀਨ।ਪਿਖਿਪ੍ਰਕਾਸ਼ ਚਿਤਵਤਿ ਰਿਦੈ,–ਸਰ ਸਿਰਜਨ ਹਿਤ ਦੀਨ[2]–॥ ੧੪ ॥ ਚੌਪਈ ॥ ਸਿੱਖਨ ਪਠਨੋ ਦੰਪਤਿ[3] ਬੁਲਵਾਏ।ਤਿਨ ਕੋ ਅਪਨੇ ਕਰਿ ਅਗੁਵਾਏ।ਲੇ ਕਰਿ ਸੰਗ ਨਰਨਿ ਕੀ ਭੀਰ।ਗਮਨ ਕੀਨਿ ਸ਼੍ਰੀ ਅਰਜਨ ਧੀਰ॥੧੫॥ਕਹਤਿ ਪਰਸਪਰ ਨਰ ਸਮੁਦਾਇ। 'ਭਾ ਅਦਭੁਤ ਦੋਨਹੁ ਦ੍ਰਿਸ਼ਟਾਇ[4]। ਲਾਖਹੁੰ ਬਰਖਨ ਕੋ ਜੁ ਪ੍ਰਬੀਨ।ਉੱਤਮੁ ਜੋਗੀ ਦਰਸ਼ਨੁ ਕੀਨ॥੧੬॥ਅਵਨੀ ਅੰਤਰ ਮਠ ਮਹਿ ਬੈਸਾ। ਅਚਲ ਥਿਰਨੋ ਹੁਇ ਕਾਸ਼ਟ ਜੈਸਾ। ਲਗੀ ਸਮਾਧਿ ਚਢਾਏ ਪੌਨ। ਸਮੇਂ ਨ ਜਾਨਹਿ ਬਰਤੈ ਕੌਨ ॥੧੭॥ ਐਸੇ ਪੁਰਖ ਪਿਖੇ ਨਿਸ਼ਪਾਪ। ਇਹ ਸਭਿ ਸ਼੍ਰੀ ਸਤਿਗੁਰੂ ਪ੍ਰਤਾਪ।ਅਬਿ ਦੂਸਰ ਅਦਭੁਤ ਕੋ ਦੇਖੋ। ਜਿਸ ਕੇ ਤਨ ਮਹਿੰ ਕੁਸ਼ਟ ਬਿਸ਼ੇਖੋ ॥੧੮॥ ਕਰ ਸ਼ਾਖ਼ਾ[5] ਜਿਸ ਕੀ ਝਰ ਪਰੀ।ਜਲ ਸ਼ਨਾਨ ਤੇ ਤੈਸੀ ਕਰੀ। ਤਿਸ ਥਲ ਕੋ ਚਲਿ ਕੈ ਪਿਖਿ ਲੇਹੁ।ਜਿਹ ਕੋ ਮਹਾਂ ਮਹਾ-ਤਮ ਏਹੁ'॥੧੯॥ਇਮ ਕਹਿ ਚਿਤ ਮਹਿ ਚੌਪ ਧਰੰਤੇ।ਅਦਭੁਤ ਅਵਲੋਕਤਿ[6] ਬਿਸਮੰਤੇ। ਦੰਪਤਿ ਸਭਿ ਤੇ ਚਲਤਿ ਅਗਾਰੀ। ਸ਼੍ਰੀ ਅਰਜਨ ਗਮਨੇ ਉਪਕਾਰੀ ॥੨੦॥ਸੰਗ ਭੀਰ ਨਰ ਕੀ ਸਭਿ ਆਵੈ।ਸਨੈ ਸਨੈ ਸਗਰੇ ਚਲਿ ਜਾਵੈਂ। ਅਧਿਕ ਅਨੰਦਤਿ ਉਤਪਲ ਲੋਚਨ। ਮਹਿਦ ਪ੍ਰਫੁੱਲਤਿ ਸੰਕਟ ਮੋਚਨ ॥੨੧॥ ਨਰ ਨਾਰੀ ਪਰਖਨੋ ਤਬਿ ਥਾਨਿ। ਦੁਖਭੰਜਨ ਬਦਰੀ ਤਰੁ ਆਨਿ[7]।ਖਰੇ ਹੋਇ ਕਰਿ ਸੋ ਦਿਖਰਾਈ। 'ਸ਼੍ਰੀ ਗੁਰ! ਜਲ ਜੁਤਿ ਇਹ ਸੁਭ ਥਾਈਂ॥੨੨॥ਇਹਾਂ ਗਈ ਧਰਿ,ਮੱਜਨੋ ਜਲ ਮੈਂ।ਫਲ ਬਿਸਾਲ ਪ੍ਰਾਪਤਿ ਇਸ ਥਲ ਮੈਂ'। ਸ਼੍ਰੀ ਗੁਰ ਭਨਨੋ 'ਇਹੀ ਦੁਖਭੰਜਨਿ। ਜਿਸ ਤੇ ਤੁਮ ਹੋਏ ਮਨ

[1]ਸ੍ਰੇਸ਼ਟ ਬ੍ਰਿਛਾਂ ਵਿਚੋਂ ਬੇਰੀ ਦੇ ਬ੍ਰਿਛ ਹੇਠਾਂ। [2]ਕਿ ਤਲਾ ਰਚਣ ਦਾ ਪ੍ਰੇਮ ( ਸਾਨੂੰ ਦਾਹੂ ਜੀ ਨੇ) ਦਿਤਾ ਹੈ। (ਅ) ਸਰ ਸਿਰਜਣ ਵਾਸਤੇ (ਗੁਰੂ ਜੀ ਨੇ ਆਗਜ਼ਾ) ਦਿੱਤੀ ਹੈ। [3]ਇਸਤ੍ਰੀ ਭਰਤਾ। [4]ਦੋਵੇਂ (ਗਲਾਂ) ਦੇਖਕੇ,(ਜੋਗੀ ਵਾਲੀ ਤੇ ਪਿੰਗਲੇ ਵਾਲੀ)। [5]ਹੱਥ ਦੀਆਂ ਉਂਗਲੀਆਂ। [6]ਦੇਖਕੇ। [7]ਆਕੇ। *ਇਹ ਸ਼੍ਰੀ ਮੁਖਵਾਕ ਬੀ ਲਿਖਤੀ ਨੁਸਖਿਆਂ ਵਿਚ ਨਹੀਂ ਮਿਲਿਆ। †ਪਾ:–ਮਿਲੋ।

ਰੈਜਨੁ[1]॥੨੩॥ਇਸ ਅੰਮ੍ਰਿਤ ਮਹਿਂ ਮੱਜਨੁ ਕੀਨਾ।ਜਿਸ ਤੇ ਭਈ ਦੇਹ ਰੁਜ ਹੀਨਾ'। ਦੰਪਤਿ* ਭਨਤਿ ਜੋਰ ਕਰ ਦੋਊ। 'ਸ੍ਰੀ ਸਤਿਗੁਰ ਜੀ! ਹੈ ਇਹ ਸੋਊ'॥੨੪॥ਤਿਨ ਤੇ ਸੁਨਤਿ ਸਥਾਨ ਪ੍ਰਤਾਪ।ਨਮੋ ਕੀਨ ਕਰ ਜੋਰੇ ਆਪਿ॥ ਇਮੁ ਨਿਸਚੇ ਕਰਿ ਤੀਰਥ ਨੀਕੋ।ਪੂਰਨ ਭਏ ਮਨੋਰਥ ਜੀ ਕੋ॥੨੫॥ਨਰ ਪ੍ਰਾਕ੍ਰਿਤ[2]ਸਮ ਭਏ ਪ੍ਰਸਿੰਨ। ਸਦਾ ਸ੍ਰਬੱਗ ਗੁਰੂ ਧੰਨੁ ਧੰਨੁ।ਨਰ ਸਮੁਦਾਇਨ ਮਹਿਂ ਤਬਿ ਭਨਯੋ। ਧਰੇ ਚੋਂਪ ਚਿਤ ਮਹਿ ਸਭਿ ਸੁਨਯੋ ॥੨੬॥ 'ਸਤਿਗੁਰ ਅਮਰਦਾਸ ਕੀ ਆਇਸੁ। ਲੇ ਪਿਤ ਹਮਰੇ ਇਹਠਾਂ ਆਇ ਸੁ[3]। ਪਾਵਨ ਤੀਰਥ ਕੋ ਬਿਦਤਾਵਨਿ। ਲਾਇ ਬ੍ਰਿੰਦ ਨਰ ਕੀਨਿ ਖਨਾਵਨਿ ॥ ੨੭ ॥ ਨਹੀਂ ਸਪੂਰਨ ਕਾਰਜਿ ਹੋਵਾ।ਗੋਇੰਦਵਾਲ ਜਾਇ ਗੁਰ ਜੋਵਾ। ਪੁਨ ਜਲ ਸੋਂ ਬਹਿ[4] ਮ੍ਰਿਤਕਾ ਪਰੀ। ਖਨੀ ਬਾਇ ਸੋ ਪੂਰਨ ਕਰੀ[5]॥੨੮॥ਚਿੰਨ੍ਹ ਮਾਤ੍ਰ ਇਹੁ ਜਾਨਯੋ ਜਾਇ।ਰਹੇ ਚਾਹਿ ਇਹੁ ਥਲ ਨਹਿ ਪਾਇ[6]। ਅਬਿ ਸਤਿਗੁਰ ਸਭਿ ਕਾਜ† ਸਵਾਰੇ।ਉੱਦਮ ਕਰਿਹੁ ਸਿੱਖ ਅਨੁਸਾਰੇ[7]‡॥੨੯॥ਧਨ ਤੇ ਤਨ ਤੇ ਮਨ ਤੇ ਬਚ ਤੇ। ਤੀਰਥ ਕਾਰ ਕਰਹਿਂ ਲਹਿਂ ਸਚੁ ਤੇ[8]।ਜਹਿਂ ਕਹਿਂ ਤੇ ਮਜੂਰ ਚਲਿ ਆਵੈਂ।ਕਰਹਿਂ ਕਾਰ ਮਿਹਨਤ ਨਿਤ ਪਾਵੈਂ'॥੩੦॥ ਪੰਚਾਂਮ੍ਰਿਤ ਕਰਿਵਾਇ ਸੁ ਘਨੋ। ਕਰਿ ਅਰਦਾਸ ਨਾਮ ਗੁਰ ਭਨੋ। ਨਰ ਸਮੁਦਾਇਨ[9] ਮਹਿ ਬਰਤਾਯੋ। ਕਰਯੋ ਮਹੂਰਤਿ ਬਿਘਨ ਨਸਾਯੋ ॥ ੩੧ ॥ ਤੀਖਨ§ ਖਨਨੀ ਲੈ ਕਰਿ ਹਾਥ। ਮ੍ਰਿਤਕਾ ਖਨੀ ਪ੍ਰਿਥਮ ਗੁਰ ਨਾਥ। ਸਗਰੇ ਸਿਖ ਆਗਯਾ ਕੋ ਪਾਏ। ਲਗੇ ਸੇਵ ਕੌ ਚੌਂਪ ਉਪਾਏ ॥ ੩੨ ॥ ਕਿਨਹੁੰ ਗਹੀ ਖਨਨੀ ਕਰ ਮਾਂਹੀ। ਖਨਹਿਂ ਕਰਹਿਂ ਥਲ ਪ੍ਰੇਮ ਉਮਾਹੀ¶। ਕਿਨਹੁੰ ਟੋਕਰੀ ਸਿਰ ਪਰ ਧਰੀ। ਬਹੁਤ ਭਾਰਿ ਹਾਥਨਿ ਸੋਂ ਭਰੀ॥ ੩੩ ॥ ਕੇਤਿਕ ਲੈ ਕਰਿ ਵਹਿਰ ਗਿਰਾਵਹਿਂ। ਕੋ ਕਹਿ ਕਰਿ ਉਤਸਾਹੁ ਵਧਾਵਹਿਂ॥ ਅਤਿ ਅਨੰਦਤਾ ਉਰ ਮੈਂ ਹੋਈ। ਕਾਰ ਤਲਾਵ ਲਗੇ ਸਭਿ ਕੋਈ ॥ ੩੪ ॥ ਆਪ ਖਰੇ ਹੁਇ ਸਭਿਨਿ ਮਝਾਰੀ।ਕਾਰ ਕਰਾਵਹਿਂ ਗੁਰ ਉਪਕਾਰੀ।ਦੇਖਤਿ ਕਾਰ ਚੌਗੁਨੀ ਹੋਇ। ਉੱਦਮ ਕਰਹਿਂ ਅਧਿਕ ਸਭਿ ਕੋਇ॥ ੩੫ ॥ ਸਗਰੇ

---

[1]ਪ੍ਰਸੰਨ। [2]ਮਾਯਾਵੀ ਭਾਵ ਸਧਾਰਨ ਮਨੁੱਖ ਵਾਙੂ। [3]ਆਕੇ। [4]ਰੁੜ੍ਹ ਰੁੜ੍ਹ ਕੇ। [5]ਪੂਰੀ ਗਈ। [6]ਲੱਭਾ ਨਹੀਂ ਸੀ। [7]ਅਨਕੂਲ ਹੋਕੇ। [8]ਓਹ। [9]ਸਾਰਿਆ। *ਪਾঃ—ਇਸ ਦੰਪਤੀ ਨੂੰ ਸਤਿਗੁਰੂ ਜੀ ਨੇ ਮਿਹਰਾਂ ਨਾਲ ਫਰੋਸਾਯਾ ਤੇ ਪੱਟੀ ਦਾ ਰਾਜ ਉਸ ਇਸਤ੍ਰੀ ਦੇ ਪਿਤਾ ਪਾਸੋਂ ਇਨ੍ਹਾਂ ਨੂੰ ਦਿਵਾ ਦਿਤਾ ਸੀ,ਜਿਸ ਦਾ ਜ਼ਿਕਰ ਕਵੀ ਜੀ ਅੱਗੇ ਰਾਸ ੭ ਅੰਸੂ ੧੧ ਅੰਕ ੯ ਤੋਂ ੧੨ ਵਿਚ ਆਪ ਕਰਦੇ ਹਨ। †ਪਾঃ—ਕਾਰ। ‡ਪਾঃ—ਗੁਰੂ ਪਿਆਰੇ। §ਪਾঃ—ਨਿਜਕਰ। ¶ਪਾঃ—ਉਪਾਹੀ।

ਦਿਨ ਮਹਿ ਕਾਰ ਕਰਾਵਹਿ।ਸਿਧਜਾ ਗ੍ਰਾਮ ਬਿਖੈ ਚਲਿ ਜਾਵਹਿ। ਦੇਗ ਹੋਇ ਗੁਰ ਕੇ ਦਰਬਾਰਾ। ਛੁਧਿਤਿ ਸਰਬ ਤਹਿਂ ਖਾਇਂ ਅਹਾਰਾ ॥ ੩੬ ॥ ਇਕ ਦਿਨ ਗੁਰ ਸੰਤੋਖਸਰ ਗਏ।ਸਿਖ ਗਨ ਸੰਗ ਪਿਖਤਿ ਬਿਗਸਏ। ਤਟ ਪਰ ਖਰੇ ਹੋਇ ਕਹਿ ਬਾਨੀ। 'ਇਸ ਕੀ ਮਹਿਮਾ ਹੋਇ ਮਹਾਨੀ ॥ ੩੭ ॥ ਹੁਇ ਸੰਤੋਖਸਰ ਸਾਰਥ¹ਨਾਮੂ।ਸਮਾਂ ਪਾਇ ਬਨਿ ਹੈ ਅਭਿਰਾਮੂ।ਹੁਇ ਚਹੁੰ ਦਿਸ਼ ਪਾਕੋ ਚਹੁੰਕੋਨ। ਇਸ ਮਹਿਂ ਮੱਜਹਿਂਗੇ ਨਰ ਜੌਨ ॥੩੮॥ ਸੱਤਿਨਾਮੁ ਸਿਮ-ਰਹਿ ਗੁਰੁ ਬਾਨੀ।ਕਿਤਿਕ ਸਮੇਂ ਸੇਵਹਿ ਜੋ ਪ੍ਰਾਨੀ।ਤਿਨਕੇ ਉਰ ਉਪਜਹਿ ਸੰਤੋਖ।ਸਗਰੇ ਤਜਹਿ ਕਲੇਸ਼ ਰੁ ਦੋਖ॥੩੯॥ਜਥਾ ਲਾਭ ਸੰਤੋਖ ਬਿਸਾਲ। ਅਹੈ ਮੁੱਖ ਜੋ ਸਦ ਗੁਨ ਜਾਲ²। ਪਾਇਂ ਸਿੱਖ ਸੁਖ ਲਹੈਂ ਸਦੀਵਾ। ਮਹਾਂ ਮਹਾਂਤਮ ਤੀਰਥ ਥੀਵਾ ॥ ੪੦ ॥ ਅਬਿ ਸ਼੍ਰੀ ਅੰਮ੍ਰਿਤਸਰ ਕੀ ਕਾਰ। ਗੁਰੂ ਆਗਜ਼ਾ ਕੋ ਸਿਰ ਪਰ ਧਾਰਿ। ਕਰਿਵਾਵਹਿ ਪੂਰਬ ਖਨਵਾਇ। ਪਾਕ ਈਂਟਕਾ ਸੋਂ ਚਿਨਵਾਇ॥੪੧॥ਹਰਿਮੰਦਰ ਸੁੰਦਰ ਸਿਰਜੈ ਹੈਂ।ਗੁਰੂ ਦਰਬਾਰ ਸਦਾ ਜਹਿਂ ਹ੍ਵੈ ਹੈਂ'।ਇਮ ਕਹਿ ਸ਼੍ਰੀ ਗੁਰੁ ਕ੍ਰਿਪਾ ਨਿਧਾਨ।ਚਿਤ ਮਹਿਂ ਚਹਹਿਂ –ਬਨਹਿਂ ਸੌਪਾਨ–॥ ੪੨ ॥ ਨਿਤਿਪ੍ਰਤਿ ਬੈਠਹਿਂ ਤਟ ਪਰ ਜਾਇ। ਸੰਗਤ ਸਗਰੀ ਸੇਵ ਕਮਾਇ। ਖਨਿ ਖਨਿ ਮ੍ਰਿਤਕਾ ਵਹਿਰ ਨਿਕਾਰਹਿਂ। ਧਰਿ ਸ਼ਰਧਾ 'ਗੁਰ ਧੰਨ' ਉਚਾਰਹਿਂ ॥੪੩॥ ਕਵਿਯੋ ਵਾਚ ॥ਚੌਪਈ॥ ਕੇਤਿਕ ਸਿਖ ਸਾਖੀ ਇਹੁ ਕਹੈਂ। ਸ਼੍ਰੀ ਗੁਰ ਰਾਮਦਾਸੁ ਤੇ ਲਹੈਂ। 'ਨਿਕਸਯੋ ਜੋਗੀ ਤਿਨਹੁਂ ਹਦੂਰਿ। ਪਿੰਗਲ ਕੌ ਦੁਖ ਹੋਯਹੁ ਦੂਰ' ॥ ੪੪ ॥ ਪ੍ਰਸ਼ਨੋਤਰ ਇਸ ਕੇ ਹਿਤ ਕਰਨੇਂ। ਸੋ ਮੈਂ ਨਹੀਂ ਗ੍ਰੰਥ ਮਹਿਂ ਬਰਨੈਂ। ਬਿਨਾ ਖਨੇ ਜਲ ਕੈਸੇ ਤਹਾਂ। ਇੱਤਜਾਦਿਕ ਤਰਕਨ ਗਨ ਮਹਾਂ ।੪੫॥ ਜੋ ਗੁਰ ਰਾਮਦਾਸ ਤੇ ਹੋਵਾ। ਤੌ ਭੀ ਇਸ਼ਟਾਪਤਿ ਹਮ ਜੋਵਾ³।ਮਹਿਮਾ ਸਤਿਗੁਰ ਕੀ ਇਸ ਭਾਂਤਿ। ਪਠਤਿ ਸੁਨਤਿ ਚਿਤ ਉਪਜਤਿ ਸ਼ਾਂਤਿ ॥ ੪੬ ॥ ਗੁਰ ਜਸੁ ਕਰਨਿ ਹਮਾਰੋ ਆਸ਼ੈ। ਸੂਰਜ ਸਮ ਜਗ* ਮਹਾਂ ਪ੍ਰਕਾਸ਼ੈ। ਸੰਸੈ ਉਡਗਨ ਭ੍ਰਮ ਤਮ ਨਾਸੀ। ਬਿਗਸਾਵਤਿ ਸਿਖ ਪੰਕਜ ਰਾਸੀ॥੪੭॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ਼੍ਰੀ ਅੰਮ੍ਰਿਤਸਰ ਬਿਦਤਨਿ' ਪ੍ਰਸੰਗ ਬਰਨਨੰ ਨਾਮ ਏਕ ਊਨ ਚੱਤ੍ਵਾਰਿੰਸਤੀ ਅੰਸੂ ॥ ੩੯ ॥

¹ਸਫਲ। ²ਸਾਰੇ ਸ਼ੁਭ ਗੁਣਾਂ ਵਿੱਚੋਂ ਇਹ (ਸੰਤੋਖ) ਮੁੱਖ ਰੂਪ ਹੈ। ³ਤਦ ਬੀ ਏਸ ਵਿਚ ਅਸੀਂ 'ਇਸ਼੍ਟ+ਆਪਤੀ' ਦੇਖਦੇ ਹਾਂ, ਭਾਵ ਵਾਦੀ ਦੀ ਸ਼ੰਕਾ ਸਾਡੇ ਅਨਕੂਲ ਹੈ [ ਇਸ਼੍ਟ=ਵਾਂਛਿਤ+ ਆਪਤਿ=ਪ੍ਰਾਪਤੀ] (ਅ) ਭਾਵ, ਤਦ ਬੀ ਸਾਡੀ ਇਖ੍ਯਾ ਪਤੀ ਹੀ ਪ੍ਰਗਟ ਹੈ। ਭਾਵ ਦੁਇ ਗੁਰੂ ਇਕ ਰੂਪ ਹਨ ਸਾਡੇ ਪੂਜਯ ਹਨ। (ੲ) ਇਸ਼੍ਟਾਪਤੀ=ਅੰਗੀਕਾਰਤਾ। *ਪਾ:-ਜਸੁ।

## ੪੦. [ਸ੍ਰੋਤਿਆਂ ਨੇ ਪੁਰਾਤਨ ਨਾਮੀ ਸਿੱਖਾਂ ਦੇ ਪ੍ਰਸੰਗ ਪੁੱਛੇ]

ਦੋਹਰਾ ॥ ਸ੍ਰੀ ਅੰਮ੍ਰਿਤਸਰ ਕਾਰ ਕੋ ਲਗੇ ਮਨੁਖ ਸਮੁਦਾਇ। ਸਦਾਬਰਤ[1] ਸ੍ਰੀ ਗੁਰ ਕਰਜੋ, ਕਰਹਿਂ ਕਾਮਨਾ ਪਾਇ[2] ॥੧॥ ਚੌਪਈ॥ ਕੋ ਨਿਜ ਢਿਗ ਤੇ ਕਰਹਿ ਅਹਾਰਾ। ਨਿਸ ਦਿਨ ਕਰਹਿ ਤਾਲ ਕੀ ਕਾਰਾ। ਜਿਤ ਦਿਸ਼ੁ ਅਧਿਕ ਖੁਨਾਵਨਿ ਚਾਹੈਂ।ਤਿਤ ਸ੍ਰੀ ਅਰਜਨ ਪਦ ਕਰਿ ਜਾਹੈਂ[3]॥੨॥ਫਰਸ਼ ਹੋਹਿ ਬੈਠਹਿਂ ਗੁਰ ਗਾਦੀ। ਕਰਹਿਂ ਦਾਸ ਕ੍ਰਿਤ ਹੀਨ ਪ੍ਰਮਾਦੀ[4]।ਗੁਰ ਦਰ-ਸ਼ਨ ਦਰਸਹਿਂ ਦਿਨੁ ਸਾਰੇ। ਧਰਹਿਂ ਅਨੰਦ ਭੂਇ ਦੂਗਨੀ ਕਾਰੇ ॥ ੩ ॥ ਦੁਖਭੰਜਨਿ ਢਿਗ ਥਰਾ* ਕਰਾਵਹਿਂ। ਤਹਿਂ ਗੁਰ ਬੈਠਹਿਂ ਕਾਰ ਕਰਾਵਹਿਂ। ਜਬਿ ਇਸ ਦਿਸ਼ ਤੇ ਖਨਜੋ ਮਹਾਂਨ।ਅਪਰ ਥਾਨ ਬੈਠਨ ਕੋ ਠਾਨਾ॥੪॥ ਦ੍ਵਾਰ ਦਰਸ਼ਨੀ ਜਿਸ ਥਲ ਕਰਜੋ। ਦੱਖਨ ਦਿਸ਼ ਬੱਦਰੀ ਤਰੁ ਖਰਯੋ†। ਤਹਾ ਜਾਇ ਬੈਠਹਿਂ ਗੁਰ ਪੂਰਨ।ਮ੍ਰਿਤਕਾ ਖਨਹਿਂ ਨਿਕਾਸਹਿਂ ਤੂਰਨਿ॥੫॥ ਜਿਨਹੁੰ ਨਰਹੁ ਕੇ ਬਰ ਬਡਿਭਾਗੇ। ਰਹਿ ਹਜੂਰ ਸਰ ਸੇਵਾ ਲਾਗੇ। ਸੱਤਿ-ਨਾਮ ਕੋ ਸਿਮਰਨਿ ਕਰੈਂ।ਖਨਹਿਂ ਟੋਕਰੀ ਸਿਰ ਪਰ ਧਰੈਂ॥੬॥ਉੱਤਰ ਦਿਸ਼ ਤਲਾਵ ਕੋ ਤੀਰ‡। ਭਾਈ ਸਾਹਿਬ ਬੁੱਢਾ ਧੀਰ। ਕਰਹਿਂ ਕਰਾਵਹਿਂ ਕਾਰ ਬਿਸਾਲਾ। ਖਨਹਿ ਨਿਕਾਸਹਿਂ ਫਿਰਹਿਂ ਉਤਾਲਾ ॥ ੭ ॥ ਦੇਸ਼ ਬਿਦੇਸ਼ਨ ਕਿਤਿਕ ਮਸੰਦ।ਜਹਿਂ ਧਰਮਸਾਲ ਮਿਲਹਿਂ ਸਿਖ ਬ੍ਰਿੰਦ।ਦੂਰ ਦੇਸ਼ ਕੈ ਨੇਰੇ ਹੋਇ।ਤੀਰਥ ਕਾਰ ਕਰਹਿ ਸਭਿ ਕੋਇ[5]॥੮॥ਸਤਿਗੁਰ ਕੀ ਪ੍ਰਸੰਨਤਾ ਅਤਿ ਹੈ।ਚਾਰ ਪਦਾਰਥਿ ਤਿਸੁ ਕਰ ਗਤਿ ਹੈਂ[6]। ਗੁਰੁ ਸ਼ਰਧਾ ਉਰ ਧਾਰਹਿ ਜੋਇ। ਸੋ ਸਭਿ ਆਇ ਪ੍ਰਾਪਤੀ ਹੋਇ[7] ॥ ੯॥ ਇਮ ਸੁਨਿਕੈ ਸਤਿਗੁਰ ਕੀ ਬਾਨੀ। ਲਿਖੇ ਹੁਕਮਨਾਮੇ ਸਭਿ ਥਾਨੀ। ਜਹਿਂ ਕਹਿ ਸਿੱਖ ਸ਼ੀਘ੍ਰ ਹੀ ਧਾਇ।ਸ੍ਰੀ ਗੁਰ ਕੋ ਫੁਰਮਾਨ ਸੁਨਾਇ॥੧੦॥ਅਧਿਕ ਖੁਸ਼ੀ ਗੁਰੁ ਹੈ ਸੁਨਿ ਬਾਤ। ਸਿੱਖਨ ਭਏ ਸਭਿ ਹਰਖਤਿ ਗਾਤ[8]।ਬਸਤ੍ਰ ਦਰਬ ਲੇ ਲੇ ਉਪਹਾਰੋ।ਆਏ ਜਿਤ ਕਿਤ ਤੇ

---

[1]ਲੰਗਰ। [2](ਜੋ ਮਨੁੱਖ ਸੇਵਾ)ਕਰਦੇ ਹਨ,ਸੋ(ਆਪਣੀ)ਕਾਮਨਾ ਪ੍ਰਾਪਤ ਕਰਦੇ ਹਨ। [3]ਚਰਨੀ ਤੁਰਕੇ (ਅ) ਨਿਸ਼ਾਨੀ ਕਰਦੇ ਜਾਣ। [4]ਕਾਰ ਕਰਨ ਸਾਵਧਾਨਤਾ ਨਾਲ। [5]ਸਭ ਕੋਈ ਆਕੇ ਕਰੇ। [6]ਹੱਥ ਵਿਚ ਪ੍ਰਾਪਤ ਹੋਣਗੇ। [7]ਹੋਵੇਗੀ। [8]ਭਾਵ,ਪ੍ਰਸੰਨ ਚਿੱਤ। *ਇਹ ਥੜ੍ਹਾ ਅਠਸਠ ਤੀਰਥ ਤੇ ਦੁਖ-ਭੰਜਨੀ ਦੇ ਵਿਚਕਾਰ ਹੈਸੀ,ਜੋ ਅਕਾਲੀ ਅੰਦੋਲਨ ਵਿਚ ਢਾਹਕੇ ਪੌਣਾ ਬਣਾਇਆ ਗਿਆ,ਪਰ ਨਿਸ਼ਾਨ ਵਾਲੀ ਬੁਰਜੀ ਖੜੀ ਰਹੀ। ਸੰਗਤਾਂ ਦੀ ਸਖਤ ਨਾਰਾਜ਼ਗੀ ਕਰਕੇ ਸੰ: ੪੫੯-੬੦ ਨਾ: ਸਾ: ਵਿਚ ਪੌਣਾ ਪੂਰਕੇ ਫੇਰ ਥੜ੍ਹਾ ਸਾਹਿਬ ਬਣਾਯਾ ਗਿਆ ਹੈ ਤੇ ਉਤੇ ਸੰਗ ਮਰਮਰ ਦੀ ਮੰਜੀ ਸਾਹਿਬ ਨਿਸ਼ਾਨ ਵਾਲੇ ਥਾਂ ਰਖੀ ਗਈ ਹੈ। †ਇਸਨੂੰ ਲਾਚੀ ਬੇਰ ਕਹਿੰਦੇ ਹਨ।ਇਥੇ ਗੁਰਦੁਆਰਾ ਹੈ। ‡ਹੁਣ ਤਕ ਭਾਈ ਬੁੱਢੇ ਜੀ ਦੀ ਬੇਰ ਕੋਹਿਲਾਂਦੀ ਹੈ ਘੰਟੇ ਘਰ ਦੀਆਂ ਪੌੜੀਆਂਦੇ ਮੂਹਰੇ ਹੈ।

ਸੁ ਹਜ਼ਾਰੋਂ ॥੧੧॥ ਹੋਇ ਤ੍ਰਿਹਾਵਲ ਸਭਿ ਕੋ ਦੇਤਿ।ਭਾਉ ਭੂਰ ਕਰਿ ਸਿਖ ਗਨ ਲੇਤਿ।ਸੰਗਤਿ ਕੋ ਦਰਸ਼ਨ ਸਭਿ ਕਾਲ।ਦੇਤਿ ਰਹੈਂ ਬਹੁ ਕਰੈਂ ਨਿਹਾਲ ॥ ੧੨॥ ਕਿਹ ਸੁਤਿ ਦੇਤਿ, ਦਰਬੁ ਕਿਸਿ ਦੇਤਿ। ਕਿਸ ਕੇ ਹ੍ਵੈਂ ਗਨ ਪਸੂ ਨਿਕੇਤਿ। ਕਿਹ ਕੇ ਦੁਖ ਕਾਟਹਿ ਤਨ ਰੋਗ। ਦੇਂ ਕਿਸ ਕੋ ਸਭਿ ਜਗ ਕੇ ਭੋਗ॥੧੩॥ਕਿਹ ਵੈਰਾਗ, ਨਾਮ ਕਿਸ ਦੇਈਂ। ਕਿਸਿ ਕੇ ਉਰ ਬਿਕਾਰ ਹਰਿ ਲੇਈਂ।ਸ਼ਾਂਤਿ ਦਾਤਿ[1],ਕਿਸਿ ਧੀਰਜਖਿਮਾ। ਦਯਾ ਸੰਤੋਸ਼ ਦਯੋ ਕਿਸ ਜਮਾਂ[2] ॥੧੪॥ਭਾਉ ਭਗਤਿ ਸਿਮਰਨਿ ਸਤਿਨਾਮੁ। ਨ੍ਹਾਨ, ਦਾਨ, ਸੁਚਿ,ਸੰਜਮ[3] ਸਾਮੁ[4]।ਬ੍ਰਹਮ ਗਜਾਨ,ਕਿਸਿਕੇ ਉਰ ਦੇਤਿ।ਕਿਸ ਹੰਤਾ ਮਮਤਾ ਹਰਿ ਲੇਤਿ ॥੧੫॥ਦੋਨਹੁਂ ਲੋਕਨ ਕੋ ਸੁਖ ਕਾਹੂ। ਪ੍ਰੇਮਾਭਗਤਿ ਦੇਤਿ ਮਨ ਮਾਂਹੂ। ਮਹਾ ਪ੍ਰੀਤਿ ਜਾਗੀ ਸਿਖ ਗਨ ਮੈਂ। ਕਰਹਿਂ ਕਾਰ ਲਾਹਾ ਲਖਿ ਮਨ ਮੈਂ ॥ ੧੬ ॥ ਦੋਹਰਾ ॥ ਇਮ ਉਦਾਰ ਤਰ ਆਤਮਾ[5]* ਨਰ ਗਨ ਕੀਨਿ ਨਿਹਾਲ। ਫੂਲੀ ਕੀਰਤਿ ਮਾਲਤੀ[6] ਘਰਿ ਘਰਿ ਬਿਖੈ ਬਿਸਾਲ ॥ ੧੭ ॥ ਚੌਪਈ ॥ ਜਿਸ ਕੇ ਹੋਇ ਕਾਮਨਾ ਆਵੈ। ਤੀਰਥ ਕਾਰ ਕਰਹਿ ਚਿਤ ਲਾਵੈ।ਕੇਤਿਕ ਸਿੱਖਨਨ ਕੇ ਇਹੁ ਨਾਮੂ।ਬਰਨਨ ਕਰੌਂ ਸੁਨਹੁਂ ਅਭਿਰਾਮੂ ॥੧੮॥ ਭਾਈ ਬੁੱਢਾ ਜੁਤਿ ਪਰਵਾਰ।ਸੁਤ ਪੌਤ੍ਰਾਦਿ ਸਹਤ ਕਰਿ ਕਾਰ।ਸਿਖ ਭਾਈ ਭਗਤੂ ਗੁਨ ਧਾਮੂ। ਕਰਹਿ ਕਾਰ ਸਿਮਰਹਿਂ ਸਤਿਨਾਮੂ ॥੧੯॥ ਮੰਦ, ਪਿਰਾਨਾ ਸਿੱਖੀ ਪੋਤਾ[7]। ਕਰਹਿ ਕਾਰ ਉਰ ਅਨੰਦ ਉਦੋਤਾ। ਭਾਉ ਭਗਤਿ ਕੋ ਭੋਨ ਹੁਲਾਸ[8]। ਕਰਹਿ ਕਾਰ ਭਾਈ ਗੁਰਦਾਸ॥੨੦॥ਦੋਹਰਾ॥ਪੁਰੀਆ,ਚੂਹੜ ਚੌਧਰੀ,ਪੈੜਾ, ਕਿਸ਼ਨਾ, ਨਾਮੁ। ਬਾਲਾ, ਸੁਘੜ† ਤਿਲੋਕ ਹੈ, ਸਾਮੁੰਦਾ ਗੁਨ ਧਾਮ ॥੨੧॥ ਬੂਲਾ ਚੋਂਡੀ, ਤੁਲਸੀਆ, ਭਾਗੀਰਥ, ਕੱਲਜਾਨੁ।ਲਾਲੂ, ਬਾਲੂ, ਹਰੀਜਨ, ਗੋਖੂ, ਟੋਡ,ਮਹਾਂਨ ॥੨੨॥ ਝੰਝੂ‡ਕਿਦਾਰਾ, ਗੋਇੰਦਾ,ਮੋਹਨ, ਕੂਕਾ ਜਾਨੁ। ਬਾਲਾ। ਮਰਵਾਹਾ ਅਪਰ ਜੋਧਾਧੁੱਟਾਆਨ॥੨੩॥ਇਤਯਾਦਿਕ ਕੇਤੇ ਗਿਨਹਿ ਸਿੱਖਨ ਲਗੇਸਭਿ ਕਾਰ।ਗਨ ਮਸੰਦ ਸਭਿ ਦੇਸ਼ਤੇ ਸੰਗਤਿ ਲ੍ਯਾਇਹਜ਼ਾਰ।

[1]ਸ਼ਾਂਤੀ ਦੀ ਦਾਤ। [2]ਜਮ (ਯੋਗ ਦਾ ਇਕ ਅੰਗ ਹੈ, ਭਾਵ) ਇਖਲਾਕੀ (ਅ) ਬਹੁਤਾ [ਮਾਲਵੇ ਦਾ ਮੁਹਾਵਰਾ ਹੈ]। [3]ਇੰਦ੍ਰੀਆਂ ਦਾ ਰੋਕਣਾ। [4]ਸਾਮਤਾ, ਸਮਤਾ, ਸ਼ਰਣ। [5]ਤਰ ਉਦਾਰਾਤਮਾ =ਵਡੇ ਭਾਰੇ ਸਖੀ। [6]ਮਾਲਤੀ (ਦੇ ਫੁੱਲ ਵਰਗੀ ਉੱਜਲ) ਕੀਰਤੀ। [7]ਸਿੱਖੀ ਦਾ ਜਹਾਜ। [8]ਪ੍ਰੇਮਾਭਗਤੀ ਤੇ ਆਨੰਦ ਦਾ ਘਰ (ਜਾ ਹੁਲਾਸ ਨਾਲ)।

*ਪਾਃ-ਇਮ ਉਦਾਰ ਆਤਮ ਗੁਰੂ। †ਭਾਈ ਮਨੀ ਸਿੰਘ ਜੀ ਨੇ ਗਿਆਰ੍ਹਵੀਂ ਵਾਰ ਦੀ ਟੀਕਾ ਵਿਚ ਤ੍ਰਿਲੋਕੇ ਦੀ ਜਾਤ ਸੁਹੜ ਲਿਖੀ ਹੈ। ‡ਭਾਵ ਬਾਬੂ।

॥੨੪॥ਚੌਪਈ॥ਦਿਨਪ੍ਰਤਿ ਗਨ ਮਸੰਦ ਹਰਿਖਾਵੈਂ।ਨਈ ਨਈ ਸੰਗਤ ਨਿਤ ਆਵੈ।ਪਰਬ ਬਿਸਾਖੀ ਆਦਿਕ ਜੇਧ।ਮੇਲਾ ਮਹਾਂ ਉਪਾਇਨ ਦੇਯ॥ ੨੫ ॥ ਸੋ ਸਗਰੇ ਸਰ ਕੀ ਕਰਿ ਕਾਰ। ਬਹੁਰ ਜਾਇਂ ਨਿਜ ਗ੍ਰੇਹ ਮਝਾਰ। ਕੋ ਇਕ ਦਿਨ,ਕੋ ਦ੍ਵੈ ਦਿਨ ਕਰੈ । ਕੋ ਤ੍ਰੈ ਦਿਨ ਰਹਿ ਕੈ ਹਿਤ ਧਰੈ ॥੨੬॥ ਕੋ ਦਸ ਦਿਨ, ਕੋ ਪੱਖਯ[1] ਰਹਤਿ ਹੈ।ਕਾਰ ਕਰਹਿ ਬਡ ਲਾਭ ਲਹਤਿ ਹੈ।ਕੋ ਇਕ ਮਾਸ, ਮਾਸ ਦੁਇ ਰਹੈ।ਕੋ ਤ੍ਰੈ ਮਾਸ,ਖਸ਼ਟ[2]ਫਲ ਲਹੈ॥੨੭॥ ਜਿਸ ਕੋ ਹੋਹਿ ਕਾਮਨਾ ਆਵੈ। ਤੀਰਥ ਕਾਰ ਕਰੈ ਚਿਤ ਲਾਵੈ। ਸੋ ਅਪਨੀ ਪੂਰਨ ਕਰ ਲੇਤਿ। ਸਦਾ ਬਰਤ ਕੀਨਸਿ[3],ਗੁਰ ਦੇਤਿ॥੨੮॥ ਖਨੰਹਿ ਮ੍ਰਿਤਕਾ ਵਹਿਰ ਗਿਰੈਤੇ।ਕਰਾਮਾਤ ਤੇ ਆਦਿ ਲਹੈਤੇ। ਨਿਧਿ ਸਿਧਿ ਜੇ,ਸਮੂਹ ਰਿਧਿ ਜੇਤੀ । ਪ੍ਰਾਪਤਿ ਹੋਤਿ ਕਾਮਨਾ ਤੇਤੀ* ॥ ੨੯ ॥ ਕੇਤਿਕ ਸਿੱਖ ਆਪ ਤੇ ਆਏ। ਕਿਨਹੂੰ ਢਿਗ ਨਰ ਪਠੇ ਬੁਲਾਏ। ਪੂਰਨ ਹੋਤਿ ਜਾਚਨਾ ਜਨੈਂ ਜਨੈਂ।ਸੁਨਿ ਸੁਨਿ ਜਸੁ ਆਵਤਿ ਨਰ ਤਨੈਂ ਤਨੈਂ॥੩੦॥'ਹੋਤਿ ਹਜ਼ਾਰਨਿ ਕੋ ਕੱਲਯਾਨ। ਸਤਿਗੁਰ ਬਡ ਉਦਾਰ ਦੇਂ ਦਾਨ'।ਪਾਇ ਕਾਮਨਾ ਇਕ ਨਰ ਜਾਵੈ। ਜਹਿ ਕਹਿ ਕੀਰਤਿ ਕਰਤਿ ਸੁਨਾਵੈ ॥ ੩੧ ॥ ਸੁਨਿਕੈ ਅਪਰ ਚੌਂਪ ਬਡ ਧਰੈਂ। ਪਹੁੰਚਿ ਗੁਰੂ ਢਿਗ ਸੇਵਾ ਕਰੈਂ। ਅਪਨੀ ਆਇ ਪੁਰਹਿਂ ਅਭਿਲਾਖਾ। ਸਿਮ-ਰਨ ਕਰੈਂ ਪ੍ਰੇਮ ਉਰ ਰਾਖਾ॥੩੨॥ ਸ਼੍ਰੋਤਾ ਸੁਨਿ ਕਰਿ ਸ਼ੁਭ ਇਤਿਹਾਸੁ।ਚਿਤ ਮਹਿਂ ਚੌਂਪ ਬਿਸਾਲ ਪ੍ਰਕਾਸ਼। ਸਿੱਖਯਨ ਗਨ ਕੇ ਸੁਨਿ ਕਰਿ ਨਾਮੁ। ਜਿਨ ਕਉ ਪ੍ਰਾਪਤਿ ਉੱਤਮ ਧਾਮੁ॥੩੩॥ 'ਗਯਾਨਵਾਨ ਪੂਰਨ ਪਦੁ ਪਾਯੋ। ਜਿਨ ਸਿੱਖਨ ਸਤਿਗੁਰੂ ਰਿਝਾਯੋ। ਤਿਨ ਕੀ ਕਰਹੁ ਬਾਰਤਾ ਸਾਰੀ। ਜੋ ਜੋ ਭਏ ਪਰਮ ਉਪਕਾਰੀ ॥ ੩੪ ॥ ਜੋ ਜੋ ਨਾਮੀ ਸਿੱਖਯ ਸੁਜਾਨੇ। ਤਿਨ ਕੇ ਕਹੋ ਪ੍ਰਸੰਗ ਮਹਾਂਨੇ।ਜਿਸ ਪ੍ਰਕਾਰ ਸੇਵਾ ਗੁਰ ਕੀਨਸਿ।ਮਿਲਿ ਕਰਿ ਜਥਾ ਪਰਮ ਪਦੁ ਲੀਨਸਿ ॥੩੫॥ ਸੋ ਸਭਿ ਕਹੌ ਕਥਾ ਰਮਣੀਕਾ। ਸੁਨਤਿ ਪ੍ਰੀਤ ਤੇ ਜਿਮ ਹੁਇ ਨੀਕਾ[4]'। ਸ਼੍ਰੋਤਨਿ ਕੇ ਸੁਨਿਕੈ ਸਭਿ ਬੈਨ। ਬਕਤਾ ਭਯੋ ਪ੍ਰਫੁੱ-ਲਯਤਿ ਨੈਨ॥੩੬॥'ਨਿਸ਼ਚੈਪ੍ਰੇਮ ਲਖਯੋ ਤੁਮ ਸਾਚੋ।ਚਿਤ ਰਾਚੋ ਹਿਤ ਸੁਨਨਿ ਉਬਾਚੋ[5]। ਯਾਂਤੇ ਮੈਂ ਬਰਨੌਂ ਸਭਿ ਕਥਾ। ਸਿੱਖਯਨ ਗਨ ਪ੍ਰਸੰਗ ਹੈਂ ਜਥਾ ॥੩੭॥ਜਿਸ ਕੇ ਸੁਨਤਿ ਪਾਪ ਬਿਨ ਸਾਵੈਂ।ਸ਼੍ਰੋਤਾ ਮਹਾ ਪੁੰਨ ਕੋ ਪਾਵੈਂ।ਸੋ ਸਭਿ

[1] ੧੫ ਦਿਨ। [2] ਛੇ (ਮਹੀਨੇ)। [3] ਭਾਵ ਕਾਮਨਾ ਪੂਰਨ ਕਰਨ ਦਾ ਸਦਾ ਵਰਤ ਲਾ ਦਿੱਤਾ ਸੀ। [4] ਜਿਸ ਦੇ ਪ੍ਰੀਤ ਨਾਲ ਸੁਣਨ ਕਰਕੇ (ਸਾਡਾ) ਭਲਾ ਹੋਵੇ। [5] ਚਿਤ ਦੀ ਰੁਚੀ ਨਾਲ ਸੁਣਨ ਵਾਸਤੇ ਤੁਸਾਂ ਕਿਹਾ ਹੈ। *ਪਾ:-ਜੈਤੀ। ਜੇਤੀ।

ਸੁਨਹੁ ਰੁਚਿਰ, ਬਡਿ ਭਾਗੋ।ਜਿਸ ਤੇ ਗੁਰੁ ਪਗ ਸੋਂ ਅਨੁਰਾਗੋ॥੩੯॥ਕੌਰਿ ਕਰਿ ਪ੍ਰੇਮ ਸੇਵ ਜਿਨ ਕੀਨੀ। ਮਹਿਮਾ ਸਤਿਗੁਰੁ ਕੀ ਬਡਿ ਚੀਨੀ। ਬ੍ਰਹਮ ਗਯਾਨ ਕੋ ਪਾਇ ਬਿਸਾਲਾ। ਜਨਮ ਮਰਨ ਹਤਿ ਕਸ਼ਟ ਕਰਾਲਾ ॥੩੯॥ਬ੍ਰਿੱਧ ਮਿਲਯੋ ਸ਼੍ਰੀ ਨਾਨਕ ਸਾਥ। ਪੂਰਬ ਕਹਿ ਆਏ ਇਹੁ ਗਾਥ। ਅਬਿ ਭਗਤੂ ਜਿਮਿ ਘਾਲੀ ਘਾਲਿ।ਭਯੋ ਜਨਮ ਜਿਮ ਗੁਰ ਬਚ ਨਾਲ॥੪੦ ॥ ਸੋ ਮੈਂ ਕਹੌਂ ਸੁਨੋ ਬਿਰਤੰਤ। ਜਿਸ ਮਹਿ ਮਹਿਮਾ ਗੁਰ ਭਗਵੰਤ। ਪੁਨਾ ਅਪਰ ਸਿੱਖਨ ਕੀ ਕਹੌਂ। ਜਿਸ ਪ੍ਰਕਾਰ ਸੁਨਿ ਕਰਿ ਉਰ ਲਹੌਂ ॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ੍ਰੀ ਅੰਮ੍ਰਿਤਸਰ' ਪ੍ਰਸੰਗ ਬਰਨਨ ਨਾਮ ਪੰਚਾਸਤੀ ਅੰਸੂ ॥ ੫੦ ॥

## ੫੧. [ਭਾਈ ਭਗਤੂ ਜੀ ਦੀ ਜਨਮ ਕਥਾ]।

ਦੋਹਰਾ ॥ ਸਿੱਧੂ ਕਲ ਮਹਿ ਜਾਟ ਇਕ ਭੁੱਲਰੀਏ ਸ਼ੁਭ ਗੋਤਿ । 'ਆਦਮ' ਜਿਸ ਕੋ ਨਾਮ ਹੈ ਘਰ ਸੰਤਤਿ ਨਹਿ ਹੋਤਿ॥੧॥ਸੈਯਾ॥*ਆਦਮ ਨਾਮ ਭਯੋ ਤਿਸਿ ਬੰਸ ਮੈਂ ਕਾਰ ਕਰੈ ਕ੍ਰਿਸ਼ਿ[1] ਭਾਗ ਬਿਲੰਦਾ[2]। ਨੰਦਨ ਹੋਵਨਿ ਕੌ ਚਿਤਵੈ ਬਹੁ, ਕਾਲ ਬਿਤਾਵਤਿ ਚਿੰਤ ਅਮੰਦਾ[3]।ਬੀਤ ਗਏ ਬਹੁ ਸੰਮਤ ਯਾ ਬਿਧਿ ਸੰਤਤਿ ਨਾਹਿ ਭਈ ਸੁਖਕੰਦਾ। ਪੀਰ ਬਿਸਾਲ ਫਕੀਰਨ ਜਾਲ ਰਹਯੋ ਸਭਿ ਸੇਵਤਿ ਭਾਵ ਸੁੰ[4] ਬ੍ਰਿੰਦਾ ॥ ੨ ॥ ਚੌਪਈ ॥ ਸੇਵਾ ਕਰਤਿ ਰਹਯੋ ਚਿਰਕਾਲਾ । ਸੰਤਤਿ ਕੀ ਅਭਿਲਾਖ ਬਿਸਾਲਾ। ਕਿਹ ਤੇ ਪ੍ਰਾਪਤਿ ਭਈ ਸੁ ਨਾਂਹੀ। ਚਿੰਤਾ ਚਿਤਵਤਿ ਬਹੁ ਚਿਤ ਮਾਂਹੀ॥੩॥ ਕੋ ਇਕ ਮਿਲਯੋ ਸਿੱਖ ਜਬਿ ਗੁਰੁ ਕੋ। ਤਿਹ ਸੋਂ ਕਹਯੋ ਮਨੋਰਥ ਉਰ ਕੋ। 'ਨੀਕੇ ਕੀਨੇ ਅਨਿਕ ਉਪਾਇ। ਪ੍ਰਾਪਤਿ ਪੁੱਤ੍ਰ ਨ ਮੁਝ ਕਿਸ ਥਾਇ' ॥ ੪॥ ਸੁਨਿਕੈ ਸਿੱਖ ਕੀਨਿ ਉਪਦੇਸ਼। 'ਮਾਨਹੁ ਮੇਰੋ ਕਹਯੋ ਅਸ਼ੇਸ਼[5]। ਸ਼੍ਰੀ ਨਾਨਕ ਭੇ ਜਗ ਅਵਤਾਰ। ਨਿਰੰਕਾਰ ਕੇ ਬਨੇ ਅਕਾਰ॥੫॥ ਤਿਨਿ ਪੀਛੈ ਗੁਰੁ ਅੰਗਦ ਭਯੋ। ਅਮਰ-ਦਾਸ ਪੁਨ ਤਿਸਿ ਥਲ ਥਿਯੋ। ਤੀਨੋ ਪਾਤਿਸ਼ਾਹੁ ਤੇ ਪਾਛੈ। ਚਤੁਰਥ ਗੁਰੂ ਭਏ ਅਬਿ ਆਛੇ ॥੬॥ ਸਤਿਗੁਰੁ ਰਾਮਦਾਸ ਜਿਨ ਨਾਮ। ਪੂਰਨ ਕਰਹਿਂ ਸੰਪੂਰਨ ਕਾਮ। ਕਰਿ ਸੇਵਾ ਤਿਨ ਕੀ ਅਬਿ ਜਾਇ।ਪੁੱਤ੍ਰ ਕਾਮਨਾ ਤਹਿਂ ਤੇ ਪਾਇ' ॥੭॥ ਆਦਮ ਜਾਟ ਬਾਤ ਸਿਖ ਸੁਨਿਕੈ। ਬ੍ਰਿੱਧ ਅਵਸਥਾ ਅਪਨੀ ਗੁਨਿ ਕੈ।–ਸ਼ੁਸ਼ਕ[6] ਬ੍ਰਿੱਖ ਕੇ ਫਲ ਹੁਇ ਕੈਸੇ–। ਸੈਸੇ ਹੋਤਿ ਬਿਚਾਰਤਿ

[1] ਖੇਤੀ ਦੀ। [2] ਬੜੇ ਭਾਗਾਂ ਵਾਲਾ। [3] ਅਮੰਦ=ਨਾ+ਮੰਦ=ਭਾਵ ਤੀਬਰ ਚਿੰਤਾ ਵਿਚ। [4] ਪਿਆਰ ਨਾਲ। [5] ਪੂਰੀ ਤਰ੍ਹਾਂ। [6] ਸੁੱਕੇ। *ਇਹ ਕੌਂਬਲ ਕੁਲ ਦਾ ਪ੍ਰਸੰਗ ਹੈ। ਇਹੋ ਪ੍ਰਸੰਗ ਕਵਿ ਉਲਿਖਤ ਰਾਮੈਣ ਦੇ ਲੰਕਾ ਕਾਂਡ ਸਰਗ ੧੩੦-੩੧ ਵਿਚ ਹੈ। ਥੋੜੇ ਪਾਠ ਭੇਦ ਤੋਂ ਛੁਟ ਇਹ ਉਥੋਂ ਦਾ ਉਤਾਰਾ ਹੈ। ਉਹ ਰਚਨਾ ੧੯੯੧ ਦੀ ਹੈ।ਵਿਸ਼ੇਸ਼ ਲਈ ਦੇਖੋ ਪ੍ਰਸਤਾਵਨਾ ਸਿਰਲੇਖ ਬਾ: ਰਾਮੈਣ।

ਐਸੇ ॥ ੮ ॥ ਚਿਤਵਤਿ ਚਿੰਤ* ਪੁਨਹਿ ਚਿਤ ਠਾਨੀ।-ਜੇ ਕਰਿਹੋਂ ਗੁਰ ਸੇਵ ਮਹਾਂਨੀ। ਹੋਇ ਜਿ ਨਹੀਂ ਪੁੱਤ੍ਰ ਅਬਿ ਮੇਰੇ। ਪਾਵੋਂ ਗਤਿ ਪਰਲੋਕ ਅਛੇਰੇ-॥੯॥ਇਮਿ ਮਨ ਠਾਨਿ ਸੰਗ ਲੈ ਦਾਰਾ।ਗੁਰ ਕੀ ਸੇਵਾ ਹੇਤ ਪਧਾਰਾ। ਕਰੀ ਦੂਰਿ ਤੇ ਬੰਦਨ ਜਾਇ। ਸੰਗਤਿ ਬਿਖੇ ਰਹਯੋ ਕਰਿ ਥਾਇੰ[1] ॥ ੧੦ ॥ ਕਾਸ਼ਟ ਸ਼ੁਸ਼ਕ ਭਾਰ ਦੁਇ ਆਨੈ। ਇਕ ਤੌ ਰਾਖੇ ਅਪਨਿ ਠਿਕਾਨੈ। ਦੇਗ ਗੁਰੂ ਕੀ ਹੋਵਤਿ ਜਹਿੰਵਾ।ਦੂਸਰਿ ਭਾਰ ਦੇਤਿ ਭਾ ਤਹਿੰਵਾ ॥੧੧॥ ਅਪਨਿ ਪਾਸ ਤੇ ਕਰਤਿ ਅਹਾਰੂ। ਇਸ ਪ੍ਰਕਾਰ ਗੁਰੁ ਕੀ ਕਰਿ ਕਾਰ। ਖਸ਼ਟ-ਮਾਸ ਤਹਿੰ ਰਹਤਿ ਬਿਤਾਏ। ਸੇਵਹਿ ਸਤਿਗੁਰੁ ਹਿਤ ਚਿਤ ਲਾਏ ॥ ੧੨ ॥ ਏਕ ਸਮੇ ਗੁਰੁ ਵਹਿਰ ਸਿਧਾਏ।ਕਿਤਿਕ ਦਯੋਸ ਬੀਤੇ ਪੁਨਿ ਆਏ।ਤਬਿਹੀ ਹਤੋ ਸੀਤ ਕੋ ਕਾਲ। ਅਰੁ ਬਰਖਾ ਭਈ ਤਹਾਂ ਬਿਸਾਲ ॥ ੧੩ ॥ ਦੋਹਰਾ ॥ ਸੰਗਤਿ ਗੁਰੁ ਕੇ ਸੰਗਿ ਤਬਿ ਹੁਤੀ ਬਹੁਤ ਤਹਿ ਆਇ।ਭਯੋ ਸੀਤ ਸਭਿਹੂੰਨ ਕੋ ਸਿੱਖ ਮਿਲੇ ਸਮੁਦਾਇ ॥ ੧੪ ॥ ਚੌਪਈ ॥ ਆਦਮ ਜਾਟ ਤਬਹਿ ਕਠ ਕਸਿਕੈ[2]। ਈਂਧਨ ਅਧਿਕ ਹੁਤੋ ਢਿਗ ਜਿਸ ਕੈ। ਇਕ ਇਕ ਭਾਰ ਸਕੇਲਯੋ ਜੋਇ। ਸੰਗਤਿ ਬਿਖੈ ਦੇਤਿ ਭਾ ਸੋਇ ॥੧੫॥ ਲਗੇ ਅੰਗੀਠੇ ਸਭਿ ਕੇ ਡੇਰੇ। ਮਿਟਯੋ ਸੀਤ ਭਾ ਅਨੰਦ ਘਨੇਰੇ। ਉਚੇ ਥਲ ਹ੍ਵੈ ਕਰਿ ਤਿਸ ਬਾਰੀ। ਗੁਰ ਨੇ ਸੰਗਤਿ ਸਕਲ ਨਿਹਾਰੀ ॥ ੧੬ ॥ ਡੇਰੇ ਸਭਿਨਿ ਅੰਗੀਠੇ ਲਾਗੇ। ਬਡੇ ਪ੍ਰਕਾਸ਼ ਹੁਤਾਸਨ ਜਾਗੇ। ਰਿਦੇ ਬਿਚਾਰ ਕਰਤਿ ਗੁਰੁ ਐਸੇ।-ਈਂਧਨ ਇਤੋ† ਮਿਲਯੋ ਇਨ ਕੈਸੇ?॥੧੭॥ਨਹੀਂ ਸਮੀਪ ਇਹਾਂ ਕਿਸਿ ਥਾਨ। ਕਿਸਿ ਨੇ ਦੀਨਸ ਇਨ ਕੋ ਆਨਿ?-। ਭਈ ਪ੍ਰਭਾਤਿ ਸਭਾ ਜਬਿ ਹੋਈ। ਦੇਖਨਿ ਦਰਸ ਆਇ ਸਭਿ ਕੋਈ ॥੧੮ ॥ ਸ਼੍ਰੀ ਗੁਰੁ ਰਾਮਦਾਸ ਸਭਿ ਸੰਗ। ਬੂਝਯੋ ਈਂਧਨ ਕੇਰਿ ਪ੍ਰਸੰਗ।ਸਭਿ ਨੇ ਕਹਯੋ 'ਸਿੱਖ ਹੈ ਕੋਇ। ਦੇਤਿ ਫਿਰਯੋ ਡੇਰਨ ਮਹਿਂ ਸੋਇ' ॥੧੯॥ ਹੁਤੋ ਰਸੋਈਆ ਗੁਰੁ ਕੇ ਪਾਸ।ਤਿਨ ਭੀ ਕਰੀ ਤਬਹਿ ਅਰਦਾਸ। 'ਦੇਗ ਬਿਖੇ ਇਕ ਭਾਰ ਬਿਸਾਲ। ਦੇਤਿ ਰਹਯੋ ਨਿਤ ਕੇਤਿਕ ਕਾਲ' ॥ ੨੦ ॥ ਅੰਤਰਜਾਮੀ ਸਭਿ ਕੁਛ ਜਾਨੀ। ਤਊ ਕਹੇ ਪਰ ਘਾਲ ਪਛਾਨੀ। ਸ਼੍ਰੀ ਗੁਰ ਰਾਮਦਾਸ ਸੁਖਦਾਨੀ। ਸਭਿ ਸਿੱਖਯਨ ਮਹਿਂ ਤਬਹਿ ਬਖਾਨੀ॥੨੧॥'ਖੋਜਹੁ ਸਿੱਖਯ ਸੁ ਲਯਾਵਹੁ ਜਾਇ।ਜਿਸ ਨੇ ਘਾਲੀ ਘਾਲਿ ਸੁ ਥਾਇੰ[3]।ਕੌਨ ਮਨੋਰਥ ਹੈ ਤਿਸ ਕੇਰਾ। ਸੋ ਪੂਰਨ ਕਰਿਹੈਂ ਬਿਨ

[1]ਟਿਕਾਣਾ ਕਰਕੇ। [2]ਲੱਕ ਕੱਸਕੇ। [3]ਸੁਹਣੇ ਥਾਂ, ਸਫਲ। *ਪਾ:-ਵਿੱਤ। †ਪਾ:-ਅਧਿਕ।

ਥੋਰ'॥੨੨॥ਦੋਹਰਾ॥ ਸੁਨਤਿ ਸਿੱਖਯ ਤਿਸ ਥਾਨ ਕੋ ਖੋਜਯੋ ਜਹਾਂ ਰਹੰਤਿ ॥ ਲੇ ਗਮਨੇ ਤਤਕਾਲ ਹੀ ਸੰਗ ਚਲਯੋ ਹੁਲਸੰਤਿ ॥ ੨੩ ॥ ਚੌਪਈ ॥ ਜਾਇ ਕਰੀ ਬੰਦਨ ਕਰ ਜੋਰਿ। ਠਾਂਢੇ ਭਯੋ ਬਦਨ ਕੀ ਓਰ। ਦੇਖਿ ਗੁਰੂ ਨੇ ਬਾਕ ਉਚਾਰਾ।'ਕੌਨ ਮਨੋਰਥ ਤੈਂ ਉਰ ਧਾਰਾ ॥੨੪॥ ਤੇਰੀ ਘਾਲਿ ਪਰੀ ਸਭਿ* ਥਾਇਂ।ਮਾਂਗ ਲੇਹੁ ਬਰ ਸੋ ਅਬਿ ਪਾਇ'।ਆਦਮ ਜਾਟ ਬਾਕ ਸੁਨਿ ਗੁਰ ਕੋ। ਕਹਿ ਨਹਿਂ ਸਕਹਿ ਮਨੋਰਥ ਉਰ ਕੋ ॥ ੨੫ ॥-ਮੈਂ ਬਹੁ ਬ੍ਰਿੱਧ ਕਹਾਂ ਸੁਤ ਹੋਇ-।ਯਾਂਤੇ ਮਾਂਗਤਿ ਭਾ ਨਹਿਂ ਸੋਇ।-ਬਿਰਧਾ ਬਹੁਰੁ ਭਾਰਯਾ ਮੇਰੀ। ਉਚਿਤ ਨ ਕਹਨਿ ਬਾਤ ਸੁਤ ਕੇਰੀ-॥ ੨੬ ॥ ਇਮ ਬਿਚਾਰਿ ਕੈ ਬਾਕ ਬਖਾਨਾ।'ਹੇਗੁਰ।ਨਿਜ ਦਰਸ਼ਨੁ ਦਿਹੁ ਦਾਨਾ।ਅਪਰ ਨਹੀਂ ਮੋ ਕਹੁ ਅਭਿ-ਲਾਖਾ'।ਐਸੇ ਜਬਿ ਆਦਮ ਨੇ ਭਾਖਾ॥੨੭॥ ਮਨ ਕੀ ਗਤਿ ਲਖਿ ਅੰਤਰ-ਜਾਮੀ।ਬੋਲੇ ਰਾਮਦਾਸ ਪ੍ਰਭੁ ਸੁਾਮੀ।'ਕਨੋਂ ਨਹਿ ਲੇਤਿ ਮਨੋਰਥ ਉਰ ਕੋ?'। ਗੁਰੁ ਪ੍ਰਸੰਨ ਲਖਿ ਦਾਤਾ ਬਰ ਕੋ[1] ॥ ੨੮ ॥ ਸੁਕਚਤਿ ਪੁਨਹਿ, ਨ ਜਾਇ ਬਖਾਨਾ। ਕਹਤਿ ਭਯੋ'ਦਿਹੁ ਦਰਸ਼ਨ ਦਾਨਾ'। ਤਿਸ ਕੇ ਮਨ ਕੀ ਗਤਿ ਕੋ ਜਾਨਿ। ਕਹਯੋ ਗੁਰੂ 'ਜਾਵਹੁ ਨਿਜ ਥਾਨ ॥੨੯॥ ਦੋਹਰਾ॥ ਜਾਚਯੋ ਜਾਇ ਨ ਤੋਹਿ ਤੇ ਪੁਨ ਆਵਹੁ ਭੁਨਸਾਰ। ਸੇਵਾ ਤੇਰੀ ਸਫਲ ਹੁਇ ਬਾਂਛਤਿ ਦੇ ਕਰਤਾਰ' ॥ ੩੦ ॥ਚੌਪਈ॥ ਆਦਮ ਜਾਟ ਗਯੋ ਨਿਜ ਡੇਰੇ। ਸੋਚਤਿ ਚਿਤ ਮਹਿ ਚਿੰਤ ਘਨੇਰੇ। ਬੂਝਯੋ ਤਬਹਿ ਭਾਰਜਾ ਆਨਿ। 'ਲੇ ਭੀ ਆਯਵ ਗੁਰ ਤੇ ਦਾਨ[2]?' ॥੩੧॥ ਕਹਤਿ ਭਯੋ 'ਸੁਤ ਕੀ ਅਭਿਲਾਖਾ। ਸੁਕਚਤਿ ਗੁਰੂ ਢਿਗ ਜਾਇ ਨ ਭਾਖਾ।ਆਰਬਲਾ ਮੇਰੀ ਅਰੁ ਤੇਰੀ।ਸੰਤਤਿ ਸਮੈ ਨ, ਬਿਤੀ ਬਡੇਰੀ॥੩੨॥ ਭਏ ਬ੍ਰਿੱਧ, ਸੁਤ ਹੋਹਿ ਨ ਕੈਸੇ।-ਦਿਹੁ ਦਰਸ਼ਨ ਅਪਨੋ-ਬਰ ਐਸੇ[3]। ਚਲਤਯੋ ਪੁਨ ਮੁਝ ਸੋਂ ਗੁਰ ਭਾਖਾ।-ਭੋਰ ਆਇ ਜਾਚਹੁ ਜੋ ਕਾਂਖਾ-'॥੩੩॥ ਸੁਨਤਿ ਭਾਰਜਾ ਭਈ ਉਦਾਸ। ਪਤਿ ਸੋਂ ਕਹਿ,'ਪੂਰੇ ਗੁਰੂ ਪਾਸਿ। ਸੁਤਿ ਕੀ ਕਰਹੁ ਜਾਇ ਅਰਦਾਸਿ। ਹਮਰੀ ਪੂਰਨ ਕਰਿਹੈਂ ਆਸ॥ ੩੪॥ਸ਼ੁਸ਼ਕ ਬ੍ਰਿੱਛ ਕੋ ਹਰੇ ਕਰੰਤਾ। ਸ਼ੁਸ਼ਕ ਤਾਲ ਕੋ ਸੁਭਰ ਭਰੰਤਾ।ਸਮ-ਰਥ ਹੈਂ, ਅਨਹੋਨੀ ਕਰੈਂ। ਸ਼੍ਰੀ ਮੁਖ ਬਾਕ ਨ ਕਬਹੂੰ ਫਿਰੈ'॥੩੫॥ਪਤਿ ਕੋ ਸਮੁਝਾਵਤਿ ਤਿਸ ਭਾਂਤੀ।ਕਰੀ ਬਿਤੀਤਨ ਦੰਪਤਿ ਰਾਤੀ। ਭਈ ਭੋਰ ਗੁਰ

[1] ਗੁਰੂ ਜੀ ਨੂੰ ਬਰ ਦੇਣ ਲਈ ਪ੍ਰਸੰਨ ਦੇਖਕੇ। [2] ਭਾਵ ਵਰ ਦਾਨ। [3] ਐਸਾ ਵਰ (ਮੈਂ ਮੰਗਿਆ ਹੈ)। *ਪਾ:-ਅਬਿ।

ਨੇ ਸਿਖ ਭੇਜਾ।'ਫਲ ਸੇਵਾ ਕੋ ਸ਼ੁਭ ਬਰ ਲੇਜਾ'॥੩੬॥ਤਬਿ ਦੰਪਤਿ ਗਮਨੇ ਗੁਰ ਪਾਸਿ। ਕਰੀ ਬੰਦਨਾ ਧਰੇ ਹੁਲਾਸ। ਸ੍ਰੀ ਗੁਰੁ ਰਾਮਦਾਸ ਜੀ ਕਹਾ। 'ਜਾਚਹੁ ਬਰ ਬਾਂਛਤਿ ਜੋ ਅਹਾ'॥੩੭॥ਹਾਥ ਜੋਰਿ ਦੰਪਤਿ ਨੇ ਭਾਖਾ। 'ਸ੍ਰੀ ਸਤਿਗੁਰ! ਹਮ ਅਸ ਅਭਿਲਾਖਾ। ਦੇਹੁ ਬਚਨ ਤੇ ਪੁੱਤ੍ਰ ਹਮਾਰੇ। ਸਰਬ ਬੰਸ ਹੈਂ ਸਿੱਖਨ ਤੁਮਾਰੇ'॥੩੮॥ਸੁਨਤਿ ਸਤਿਗੁਰੂ ਧ੍ਯਾਨ ਲਗਾਇਵ। ਦੇਖਿ ਰਹੇ ਕੁਛ ਨਹਿਂ ਦਰਸਾਇਵ। ਕਿਤਿਕ ਦੇਰ ਤੇ ਸ੍ਰੀ ਗੁਰੁ ਪ੍ਰਾਹੀ। 'ਤੋਹਿ ਭਾਗ ਮਹਿ ਸੰਤਤਿ ਨਾਂਹੀ'॥੩੯॥ਇਮ ਕਹਿ ਨੈਨ ਮੂੰਦ ਪੁਨਲੀਨੋ। ਨੀਕੀ ਰੀਤਿ ਖੋਜਿਬੋ ਕੀਨੇ। ਦੇਖਿ ਰਹੇ ਸਭਿ ਹੀ ਬਿਧਿ ਤਾਂਹਿ। ਆਦਮ ਭਾਗ ਬਿਖੇ ਸੁਤ ਨਾਂਹਿ ॥੪੦॥ ਬਹੁਤ ਕਾਲ ਲਗ ਗੁਰੂ ਬਿਚਾਰਾ। ਪੁਨਹਿ ਸਿੱਖਨ ਸੋਂ ਬਾਕ ਉਚਾਰਾ।'ਭਲੀ ਭਾਂਤਿ ਹਮ ਖੋਜਨ ਕੀਨਾ। ਤੋਹਿ ਭਾਗ ਹੈਂ ਸੰਤਤਿ ਹੀਨਾ॥੪੧॥ਗੁਰ ਕੀ ਸੇਵਾ ਕੀਨਿ ਮਹਾਂਨਾ। ਜਿਸ ਤੇ ਹਮ ਨੇ ਬਾਕ ਬਖਾਨਾ। ਇਹ ਕਾਰਨ ਤੇ ਮੈਂ ਨਿਜ ਅੰਸ਼ੁ[1]। ਜਨਮੈਂ ਤਵ ਗ੍ਰਿਹ, ਬਿਰਧਹਿ ਬੰਸੁ[2] ॥ ੪੨ ॥ ਭਗਤਿ ਸਰੂਪ ਹੋਹਿ ਲਖਿ ਲੀਜਹਿ। ਯਾਂਤੇ ਭਗਤੂ ਨਾਮ ਰਖੀਜਹਿ। ਮੇਰੇ ਅੰਤ*ਹੋਨ ਤੇ ਸੋਇ। ਦੇਸ਼ ਅਨੇਕਨ ਕੋ ਗੁਰ ਹੋਇ ॥੪੩॥ ਤਿਸ ਕੋ ਪਸ਼ਰਹਿ ਬੰਸ ਬਿਸਾਲਾ। ਬਿਦਤਹਿ ਨਾਮ ਲਖਹਿਂ ਨਰ ਜਾਲਾ'। ਸੁਨਿ ਬਾਂਛਤਿ ਦਾਨੀ ਬਚ ਗੁਰੁ ਕੇ। ਦੰਪਤਿ ਬੰਦਹਿਂ ਸਿਰ ਧਰ ਧਰਿਕੇ ॥੪੪॥ਆਗਯਾ ਲੈ ਗੁਰ ਕੀ ਬਰ ਪਾਇ। ਬਸੇ ਜਾਇ ਕਰਿ ਅਪਨੇ ਥਾਇ। ਬ੍ਰਿੱਧ ਬੈਸ ਤਨੁ ਜਰ ਸੋਂ[3] ਗ੍ਰਾਸੇ। ਦੰਪਤਿ ਬਾਸੇ ਆਨਿ†ਅਵਾਸੇ ॥੪੫॥ ਏਕ ਬਰਖ ਜਬਿ ਬੀਤ੍ਯੋ ਕਾਲ। ਜਨਮ ਲੀਨਿ ਬਡਿਭਾਗ ਸੁ ਬਾਲ। ਦੰਪਤਿ ਭਏ ਪ੍ਰਸੰਨ ਬਿਸਾਲ। ਗੁਰ ਕੋ ਸਿਮਰਹਿਂ ਸ਼ਰਧਾ ਨਾਲ ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਿਤਿਯ ਰਾਸੇ 'ਭਾਈ ਭਗਤੂ' ਪ੍ਰਸੰਗ ਬਰਨਨੰ ਨਾਮ ਏਕ ਚੱਤ੍ਵਾਰਿੰਸਤੀ ਅੰਸੂ ॥ ੪੧ ॥

## ੪੨. [ਭਾਈ ਭਗਤੂ—ਜਾਰੀ]।

ਦੋਹਰਾ॥ਜਨਮ੍ਯੋ ਪੁੱਤ੍ਰ ਅਨੰਦ ਭਾ ਸਭਿ ਗ੍ਯਾਤਨਿ ਕੇ ਮਾਂਹਿ[4]। ਬਧੀ ਬਧਾਈ ਬਿਬਿਧਿ ਬਿਧਿ, ਗਾਇ ਕਰਤਿ ਉਤਸਾਹਿ ॥ ੧ ॥ ਚੌਪਈ ॥ ਸਭਿ ਗ੍ਯਾਤੀ ਮਿਲਿਕੈ ਤਬਿ ਆਏ। ਭਾਤਿਭਾਂਤਿ ਕੇ ਭਨਤਿ ਬਧਾਏ। ਘਰ ਮਹਿ ਅੰਨ ਸਰ

---

[1]ਆਤਮ ਸ੍ਵਰੂਪ ਦੀ ਰਿਸ਼ਮ, ਭਾਵ ਇਹ ਹੈ ਕਿ ਸਾਡਾ ਜੋ ਆਤਮ ਸਰੂਪ ਇਕ ਪ੍ਰਕਾਸ਼ ਰੂਪ ਹੈ ਉਸ ਦੀ ਕੋਈ ਰਿਸ਼ਮ ਤੇਰੇ ਘਰ ਵਿਚ ਪ੍ਰਗਟ ਹੋਵੇਗੀ। [2](ਜਿਸਤੇ) ਵਧੇਗੀ (ਤੇਰੀ) ਵੰਸ਼। [3]ਬੁਢੇਪੇ ਨਾਲ। [4]ਸ਼ਰੀਕਾਂ ਵਿਚ। *ਪਾ:—ਅੰਸ਼ੁ=ਆਤਮ ਸ੍ਵਰੂਪ ਦੀ ਰਿਸ਼ਮ। †ਪਾ:—ਅਪਨਿ।

ਇਕ ਨਾਂਹੀ॥ਘ੍ਰਿੱਤਿ ਕਹਾਂ ਹੋਵਹਿ ਤਿਨ ਪਾਹੀ ॥੨॥ ਸਭਿ ਗਨਾਤੀ ਲਖਿਕੇ ਤਿਸੁ ਹਾਲੇ।ਜਿਸ ਕੇ ਨਹੀਂ ਮੋਲ ਕਿਛੁ ਪਾਲੇ। ਨਿਜ ਨਿਜ ਘਰ ਤੇ*ਕਰਿ ਉਗਰਾਹੀ।ਘ੍ਰਿੱਤਿ ਅਨਾਜ ਆਨਤੇ ਪਾਹੀ[੧]॥੩॥ ਬਹੁ ਦਿਨ ਖਾਇ ਅਧਿਕ ਹੀ ਆਯੋ[੨]। ਬਾਲਕ ਜਨਮੁ ਸਭਿਨਿ ਮਨ ਭਾਯੋ। ਮਾਤਾ ਪਿਤਾ ਅਧਿਕ ਹੁਲਸਾਏ।–ਜਨਮਤਿ ਸਾਥ ਪਦਾਰਥ ਆਏ–॥੪॥ਗਨਾਤੀ ਅਖਿਲਮਿਲੇ ਇਕ ਥਾਇਂ।ਹੁਤੋ ਬ੍ਰਿੱਧ ਇਕ ਬਾਕ ਅਲਾਇ।'ਸ਼ੁਭ ਲੱਛਨ ਬਾਲਕ ਜਨ-ਮਯੋ। ਭਾਗਨ ਭੂਰ[੩]ਭਲੇ ਲਖਿ ਲਯੋ ॥੫॥ ਜਿਸ ਨੇ ਜਨਮਤਿ ਸਭਿ ਉਗ-ਰਾਹੇ।ਮਨਹੁ ਭੇਟ ਆਨੀ ਇਸ ਪਾਹੇ।ਇਸ ਕੇ ਬੰਸ ਜੁ ਹੋਹਿ ਅਗਾਰੇ। ਕਰਿ ਹੈ ਊਪਰ ਹੁਕਮੁ ਹਮਾਰੇ' ॥ ੬ ॥ ਹੁਤੇ ਸੁਜਾਨ ਸੁ ਜਾਨਯੋ ਤਬੈ। 'ਭਗਤੂ' ਨਾਮ ਕਹਤਿ ਭੇ ਸਬੈ। ਕੁਛਕ ਬਡੇਰੀ ਬੈਸ ਭਈ ਜਬਿ। ਆਦਮੁ ਪਿਤ ਪਰਲੋਕ ਭਯੋ ਤਬਿ॥ 7 ॥ ਕਰਾਮਾਤ ਕੋ ਪੁੰਜ ਬਿਸਾਲਾ। ਜ਼ਾਹਰ ਕਰੀ ਨਹੀਂ ਕਿਸਿ ਕਾਲਾ। ਅੰਤਰ ਮਹਾਂ ਨਿਰੰਤਰ ਗੋਈ[੪]। ਲਖਿ ਨਹਿ ਸਕਹਿ ਸਮੀਪੀ ਕੋਈ॥ ੮ ॥ ਏਕ ਸਮੇਂ ਜਨਨੀ ਲੇ ਸਾਥ। ਆਇਵ ਗੁਰੁ ਪਗ ਟੇਕਨ ਮਾਥ। ਮਿਲਿ ਦਰਸ਼ਨ ਪਰਸਯੋ ਸੁਖਦਾਨੀ[੫]। ਸੇਵਕ ਸਦਾ ਕਰਮ ਮਨੁ ਬਾਨੀ[੬] ॥ ੯ ॥ ਸ੍ਰੀ ਸਤਿਗੁਰ ਅਰਜੁਨ ਤਿਸ ਕਾਲ। ਪਿਖਿ ਭਗਤੂ ਪਰ ਖੁਸ਼ੀ ਬਿਸਾਲ। ਕੇਤਿਕ ਦਿਵਸੁ ਰਹਿਤ ਭਾ ਪਾਸ। ਸਿਮਰਹਿ ਸੱਤਿਨਾਮ ਸੁਖਰਾਸ ॥ ੧੦ ॥ ਲੇਕਰਿ ਖੁਸ਼ੀ ਗੁਰੂ ਪਗ ਹੇਰਿ। ਆਵਨ ਲਗਯੋ ਅਪਨਿ ਘਰਿ ਫੇਰਿ।ਗਮਨਹਿ ਮੰਦ ਮੰਦ ਮਗ ਮਾਂਹੀ।ਬ੍ਰਿੱਧਾ ਮਾਤ ਸਾਥ ਹੈ ਜਾਂਹੀ ॥੧੧॥ ਜੇਸ਼ਟ ਮਾਸੁ ਤਪਤ ਕੋ ਪਾਇ। ਜੰਗਲ ਦੇਸ਼ ਦਿਸ਼ਾ ਕੋ ਜਾਇ[੭]। ਦਿਨ ਬਹੁ ਚਢਯੋ ਤ੍ਰਿਖਾ ਅਤਿ ਜਾਗੀ। ਸੁਤ ਸੋਂ ਮਾਤ ਕਹਨਿ ਤਬਿ ਲਾਗੀ ॥੧੨॥'ਸੁਨਿ ਹੇ ਪੁੱਤ੍ਰ ! ਸ਼੍ਰਮਤ ਮੈਂ ਭਾਰੀ।ਅਬਿ ਨਹਿਂ ਗਮਨਯੋ ਜਾਹਿ ਅਗਾਰੀ। ਬਯਾਕੁਲ ਕਰੀ ਤ੍ਰਿਖਾ ਨੇ ਮੋਹੀ। ਜਲ ਬਿਹੀਨ ਬਡ ਸੰਕਟ ਹੋਹੀ' ॥੧੩॥ ਸੁਨਿ ਭਗਤੂ ਨੇ ਬਾਕ ਬਖਾਨਾ। 'ਹੇ ਜਨਨੀ! ਜਲ ਨਹਿਂ ਇਸ ਥਾਨਾ। ਤੀਨ ਕਿ ਚਾਰ ਕੋਸ ਹੈ ਗਾਉਂ। ਤਹਾਂ ਪਹੁੰਚਿ

---

[੧]ਲਿਆਂਵਦੇ ਹਨ (ਆਪਣੇ) ਪਾਸੋਂ। [੨]ਭਾਵ ਘਿਉ ਅੰਨ। [੩]ਬੜੇ ਭਾਗਾਂ ਵਾਲਾ। [੪]ਲਗਾਤਾਰ (ਆਪਣੇ) ਅੰਦਰ ਲੁਕਾਈ ਰੱਖੀ। [੫]ਦਰਸ਼ਨ ਕੀਤਾ ਗੁਰੂ ਜੀ ਦਾ। [੬](ਜੋ ਭਗਤੂ ਕਿ) ਕਰਮ ਮਨ ਬਾਣੀ ਕਰਕੇ ਸਦਾ ਸੇਵਕ ਸੀ। [੭]ਭਾਵ ਮਾਲਵੇ ਵੱਲ ਜਾ ਰਹੇ ਸਨ।

*ਪਾ:–ਮ੍ਯ ਕਰ।

ਮੈਂ ਨੀਰ ਪਿਆਉ" ॥੧੪॥ ਕਹ੍ਯੋ ਮਾਤ 'ਸਾਮਰਥ ਨ ਮੇਰੀ। ਅਰਧ ਕੋਸ ਭੀ ਚਲਿਬੇ ਕੇਰੀ ।ਮਿਲਹਿ ਤ ਜਲ ਬਚ ਹੈਂ ਅਬਿ ਪ੍ਰਾਨਾ। ਨਾਂਹਿ ਤ ਮ੍ਰਿੱਤੂ ਭਈ ਇਸ ਥਾਨਾ'॥੧੫॥ਸੁਨਿ ਭਗਤੂ ਨੇ ਕੀਨਸਿ ਤ੍ਰਾਸਾ।-ਹੋਇ ਨ ਜਾਇ ਮਾਤ ਕੋ ਨਾਸਾ-। ਕਹ੍ਯੋ ਤਬਹਿ 'ਬੈਠਹੁ ਤਰੁ ਤਰੇ।ਮੈਂ ਅਬਿ ਜਾਉਂ ਉਤਾਇਲ ਕਰੇ॥੧੬॥ਗ੍ਰਾਮ ਬਿਖੈ ਤੇ ਆਨਵੌਂ[1] ਨੀਰ। ਤਾਵਤ ਟਿਕਹੁ ਧਾਰਿ ਉਰ ਧੀਰ। ਜੇ ਮਮ ਪੀਛੇ ਤ੍ਰਿਖਾ ਮਹਾਂਨਾ। ਲਖਹਿਂ, ਕਿ ਹੋਤਿ ਪ੍ਰਾਨ ਕੀ ਹਾਨਾ॥ ੧੭ ॥ ਤੌ ਇਸ ਥਲ ਮਹਿਂ ਸੂਕੋ ਤਾਲ। ਲੋਸ਼ਟ[2] ਕੋ ਉਠਾਇ ਤਤਕਾਲ। ਤਹਿਂ ਤੇ ਜਲ ਕੋ ਪੀਵਨ ਕੀਜੈ। ਪ੍ਰਾਨ ਬਚਾਇ ਆਪਨੇ ਲੀਜੈ'॥੧੮॥ ਪੁਨ ਸੋ ਲੋਸ਼ਟ[2] ਤਹਾਂ ਟਿਕਾਵਹੁ।ਨਹਿਂ ਦੂਸਰ ਕੇ ਨਿਕਟ ਜਨਾਵਹੁ'। ਅਪਨਿ ਮਾਤ ਕੋ ਇਮ ਸਮੁਝਾਇ। ਚਲ੍ਯੋ ਗ੍ਰਾਮ ਕੋ ਜਲ ਹਿਤ ਧਾਇ॥੧੯॥ਜਬਿ ਭਗਤੂ ਕਰਿ ਬੇਗ ਪਧਾਰਾ। ਭਈ ਤ੍ਰਿਖਾਤੁਰ ਖੇਦ ਮਝਾਰਾ। ਰਹ੍ਯੋ ਗਯੋ ਨਹਿਂ, ਚਲਿ ਤਿਸ ਥਾਨ।ਏਕ ਉਖਾਰ੍ਯੋ ਲੁਸ਼ਟ[2] ਮਹਾਂਨ॥੨੦॥ਸ੍ਵੈਯਾ॥ਢੀਮ ਉਖਾਰ ਕੈ ਬਾਰ ਪਿਖ੍ਯੋ ਬਿਨ ਮੈਲ ਕੇ ਸੀਤਲ ਹੈ ਸਮੁਦਾਈ। ਹੋਇ ਗਈ ਸੁ ਪ੍ਰਸੰਨ ਤਬੈ ਨਿਜ ਹਾਥ ਮਿਲਾਇ[3] ਪਿਯੋ ਜਲ ਮਾਈ। ਮਾਰਗ ਕੇ ਸ਼੍ਰਮ ਕੋ ਨਿਰਵਾਰਨਿ ਯੌਂ ਜਬਿ ਕੀਨਿ ਮਿਟੀ ਤਪਤਾਈ। ਚੀਰ ਪਖਾਰਤਿ ਨਾਦਿ ਉਠਾਇ, ਨਿਚੋਰ ਕੈ, ਹੋਇ ਰਹੀ ਸਿਤਲਾਈ॥੨੧॥ਭੇਡ ਅਜਾਨ[4] ਚਰਾਵਤਿ ਬ੍ਰਿੰਦਨਿ ਆਇ ਗਯੋ ਤਹਿਂ ਏਕ ਅਯਾਲੀ। ਨੀਰ ਅਛਾਦਨ[5] ਕੀਨ ਨਹੀਂ ਨਿਜ ਤਾਤ ਕੀ ਬਾਤ ਨ ਚੀਤ ਸਮਾਲੀ। ਭੂਲਗਈ ਤਹਿਂ ਬੈਠਿਰਹੀ ਨਹਿਂ ਰੀਤਿ ਲਹੀ ਬਿਦਤਾਵਨ ਵਾਲੀ[6]। ਪਾਦਪ ਛਾਇ[7] ਮੈਂ ਪ੍ਰਤ ਉਡੀਕਤਿ ਪ੍ਰਤਮਤੀ ਗੁਨ ਗਯਾਨ ਕੇ ਨਾਲੀ[8] ॥੨੨॥ਸ੍ਵੈਯਾ*। ਬ੍ਰਿੰਦ ਅਜਾ ਜਲ ਕੋ ਪਹਿਚਾਨੁ ਕੈ ਪੀਵਨਿ ਹੇਤੁ ਤਬੈ ਉਤਲਾਈ। ਦੇਖਿ ਅਯਾਲਿ ਬਿਸਾਲ ਰਿਦੈ ਬਿਸਮਾਦ ਭਯੋ-ਕੁਛ ਜਾਨੀ ਨ ਜਾਈ। ਦੂਰਿ ਲਗੇ ਨ ਇਹਾਂ ਕਿਤ ਗ੍ਰਾਮ ਉਜਾਰ ਮਹਾਂ ਜਿਸ ਕੇ ਚਹੁੰ ਘਾਈ। ਆਵਤ ਨੀਤਿ ਬਿਲੋਕਤਿ ਮੈਂ ਸਭਿ ਸੂਕ੍ਯੋ ਪਰ੍ਯੋ ਜਲੁ ਨਾ ਕਿਸੁ ਥਾਈ ॥੨੩॥ਸ੍ਵੈਯਾ*। ਜੇਠ ਹੈ ਮਾਸ ਮਹਾਂ

[1]ਲਿਆਂਵਦਾ ਹਾਂ। [2]ਮਿੱਟੀ ਦੀ ਢੀਮ। [3]ਭਾਵ ਬੁੱਕ ਨਾਲ। [4]ਭੇਡਾਂ ਬੱਕਰੀਆਂ ਨੂੰ। [5]ਢਕਿਆ। [6]ਨਾ+ਬਿਦਤਾਵਨ—ਨਾ ਪ੍ਰਗਟ ਕਰਨ ਵਾਲੀ ਰੀਤ ਨਾਂ ਯਾਦ ਰੱਖੀ। [7]ਬ੍ਰਿੱਛ ਦੀ ਛਾਵੇਂ। [8]ਜਿਸ (ਪੁੱਤ੍ਰ ਦੀ) ਬੁੱਧੀ ਪਵਿੱਤ੍ਰ ਹੈ ਤੇ ਗਯਾਨ ਵਾਲੀ ਹੈ।

*ਕਈ ਨੁਸਖਿਆਂ ਵਿਚ ਇਨ੍ਹਾਂ ਥਾਵਾਂ ਤੇ-ਸ੍ਵੈਯਾ-ਪਾਠ ਨਹੀਂ ਹੈ।

ਰੁਤ ਗ੍ਰੀਖਮ ਸੂਕ ਗਏ ਜਲ ਕੇ ਥਲ ਸਾਰੇ। ਮੇਘ ਨਹੀਂ ਬਰਖ੍ਯੋ ਇਤ ਦੇਸ਼, ਕਹੂੰ ਬਿਨ ਕੂਪ ਤੇ ਨਾਂਹਿ ਨਿਹਾਰੈ[1]। ਕਾਰਨ ਕੌਨ ਤੇ ਸੁੰਦਰ ਨੀਰ ਇਹਾਂ ਪ੍ਰਗਟ੍ਯੋ ਮਲ ਹੀਨ ਬਿਥਾਰੇ। ਜਨੌਂ ਸਲਿਤਾ ਚਲਿਤਾ ਸ ਪ੍ਰਵਾਹ ਤਥਾ ਇਸੁ ਥਾਇੰ ਪਿਖ੍ਯੋ ਸੁਖਕਾਰੇ-॥੨੪॥ਸੁਕਤਿ ਚੀਰ ਨਿਹਾਰਨ ਕੀਨ ਪਿਖੀ ਬਿਰਧਾ ਇਕ ਪਾਸ ਹੈ ਮਾਈ। ਜਾਇ ਸਮੀਪ ਅਧਾਲਿ ਤਬੈ ਤਿਹ ਪੂਛਤਿ ਭਾ ਮਤਿ ਮੋ ਬਿਸਮਾਈ। ਨੀਰ ਕਹੂੰ ਨਹਿ ਤੀਰ ਹੁਤੋ ਇਸ ਰੀਤ ਇਹਾਂ ਇਤਨੋ ਬਿਦਤਾਈ। ਕੀਨ ਸ਼ਨਾਨੁ ਤੈਂ ਪਾਨ ਕਰ੍ਯੋ ਕੁਛ ਜਾਨਤਿ ਹੈ ਮੁਝ ਦੇਹੁ ਬਤਾਈ'॥੨੫॥ ਕਬਿੱਤ ॥ ਆਪੁਨੇ ਬ੍ਰਿਤਾਂਤ ਕੋ ਬਤਾਇ ਦੀਨੋ ਤਿਸੀ ਪਾਸ'ਮੇਰੋ ਪੁੱਤ੍ਰ ਭਗਤੂ ਹੈ ਆਏ ਪੰਥ ਚਾਲਿਤੇ।ਭਈ ਮੈਂ ਤ੍ਰਿਖਾਤੁਰ ਬਿਠਾਇ ਕਰਿ ਗਯੋ ਗ੍ਰਾਮੁ ਐਸੇ ਕਹ੍ਯੋ ਮੋ ਕੋ-ਪ੍ਰਾਨ ਹਾਨਿ ਹ੍ਵੈਂ ਬਿਹਾਲਤੇ। ਲੋਸ਼ਟ ਉਠਾਇ ਜਲ ਲੀਜੈ ਨਿਜ ਪਾਨਿ ਕਰਿ-, ਪੀਛੇ ਤੇ[2] ਪਿਪਾਸਾ ਬਹੁ ਤਪਤ ਬਿਸਾਲਤੇ।ਹੋਇ ਕੈ ਅਧੀਰ[3]ਮੈਂ ਨਿਕਾਸ ਲੀਨੋ ਨੀਰ ਅਬਿ ਪਾਨ ਕਰਿ ਸੀਰ ਭਈ ਦੇਖ੍ਯੋ ਸਮੁ ਤਾਲ ਤੇ' ॥੨੬॥ਚੌਪਈ॥ ਇਸ ਪ੍ਰਕਾਰ ਸੁਨਿ ਗਿਰਾ ਅਧਾਲੀ। ਜਾਨੀ ਅਜ਼ਮਤਿ ਰਿਦੈ ਬਿਸਾਲੀ। ਪੀਯਹੁ ਅਜਾ ਨੀਰ ਤਹਿਂ ਸਬੈ।ਪਾਨ ਸ਼ਨਾਨ ਕੀਨ ਤਿਨ ਤਬੈ॥੨੭॥ਭਗਤੂ ਆਇ ਗਯੋ ਤਿਸ ਕਾਲਾ।ਜਲਕੀ ਰਚਨਾ ਪਿਖੀ ਬਿਸਾਲਾ। ਮਾਤਾ ਸਾਥ ਕਹ੍ਯੋ 'ਕਸਾ ਕੀਨਾ? ।ਪੀ ਕਰਿ ਕਯੋਂ ਨ ਅਛਾਦ ਸੁ ਦੀਨਾ[4]?'॥੨੮॥ਕਹਨਿ ਲਗੀ'ਮੁਝ ਅਧਿਕ ਪਿਪਾਸਾ। ਹੇ ਸੁਤ! ਤਉ ਮੈਂ ਨੀਰ ਨਿਕਾਸਾ। ਕਰਤਿ ਸ਼ਨਾਨ ਅਜਾ ਬਹੁ ਆਈ।ਪਾਨੀ ਪਾਨ ਕਿਯੋ ਤ੍ਰਿਪਤਾਈ॥੨੯॥ ਨਹੀਂ ਯਾਦ ਮੇਰੇ ਪੁਨ ਰਹ੍ਯੋ। ਨੀਰ ਛਪਾਵਨ ਜੋ ਤੈਂ ਕਹ੍ਯੋ'। ਤਬਿ ਹੀ ਆਯੋ ਨਿਕਟ ਅਧਾਲੀ। ਕੀਨ ਬੰਦਨਾ ਬਿਨੈ ਬਿਸਾਲੀ॥੩੦॥ਸੱਤਨਾਮ ਤਿਹ ਦੇ ਉਪਦੇਸ਼ਾ।ਆਇ ਆਪ-ਨੇ ਸਦਨ ਪ੍ਰਵੇਸਾ।ਜ਼ਾਹਰ ਭਯੋ ਜਗਤ-ਮਹਿ ਤਬੈ। ਕਰਹਿ ਭਗਤਿ ਭਗਤੂ ਕੀ ਸਬੈ॥੩੧॥ਜੰਗਲ[5]ਕੇ ਜੁ ਗ੍ਰਾਮ ਹੈਂ ਸਾਰੇ। ਆਵਹਿ ਚਰਨ ਕਮਲ ਸਿਰ ਧਾਰੇ।ਦੇਹਿ ਅਮੰਤ੍ਰ[6],ਅਚਾਇ ਅਹਾਰਾ।ਪੂਜਾ ਕਰਹਿ ਅਨੇਕ ਪ੍ਰਕਾਰਾ॥੩੨॥ ਸ਼੍ਰੀ ਗੁਰ ਅਰਜਨ ਜੀ ਜਿਸਿ ਕਾਲ। ਰਚਨ ਲਗੇ ਸ਼੍ਰੀ ਅੰਮ੍ਰਿਤ ਤਾਲ। ਕਰਤਿ ਭਯੋ ਤਨ ਮਨ ਤੇ ਕਾਰਾ।ਸੱਤਿਨਾਮ ਮਹਿਂ ਲਿਵ ਇਕਤਾਰ॥੩੩॥

[1](ਪਾਣੀ) ਨਹੀਂ ਦੇਖੀਦਾ। [2](ਪੁੱਤ੍ਰ ਗਏ ਦੇ) ਪਿਛੋਂ ਤ੍ਰੇਹ। [3]ਬੜੀ ਗਰਮੀ ਤੋਂ ਅਧੀਰਜ ਹੋਕੇ। [4]ਢੱਕ ਕਿਉਂ ਨਾਂ ਦਿੱਤਾ ? [5]ਮਾਲਵੇ। [6]ਨਿਓਂਦਾ।

ਮ੍ਰਿਤਕਾ ਖਨਹਿ ਸੁ ਸੀਸ ਉਠਾਵਹਿ। ਵਹਿਰ ਤਾਲਤੇ ਦੂਰ ਗਿਰਾਵਹਿ। ਬਡੀ ਪ੍ਰੀਤਿ ਤੇ ਲਾਗਹਿ ਕਰਿਬੇ। ਸੇਧਨਾ ਲੌ ਠਾਨਹਿ ਹਿਤ ਧਰਿਬੇ ॥ ੩੪ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਭਾਈ ਭਗਤੂ' ਕੇ ਪ੍ਰਸੰਗ ਬਰਨਨ ਨਾਮ ਦੋਇਚਤ੍ਵਾਰਿੰਸਤੀ ਅੰਸੂ ॥ ੪੨ ॥

## ੪੩. [ਭਾਈ ਮੰਵ]।

ਦੋਹਰਾ ॥ ਰਜਪੂਤ ਮੰਵ ਇਕ ਚੌਧਰੀ ਪ੍ਰਥਮ ਜਨਮ ਕੇ ਮਾਂਹਿ। ਸੰਸਕਾਰ ਉਰ ਭਗਤਿ ਕੇ ਸੁਨਹੁ ਕਥਾ ਅਬਿ ਤਾਂਹਿ ॥੧॥ ਚੌਪਈ॥ ਮਾਲ[1] ਸਰਬ ਘਰ ਦਰਬ ਬਿਸਾਲਾ। ਸਰਵਰ ਪੀਰ ਸੇਵ ਸਭਿ ਕਾਲਾ। ਸੋ ਮਹਿਮਾ ਸਤਿਗੁਰ ਕੀ ਸੁਨਿਕੈ। ਸ਼ਬਦ ਸੁਨੇ ਅਰਥਨਿ ਕੋ ਗੁਨਿਕੈ ॥੨॥ ਉਦੈ ਭਗਤਿ ਪੂਰਬ ਕੀ ਭਈ। ਗੁਰਦਰਸ਼ਨ ਕੀ ਰੁਚਿ ਉਪਜਈ। ਜਨਮ ਸਫਲ ਕਰਿਬੇ ਕਹੁ ਬਾਂਛੇ। ਕਿਤਿਕ ਦਿਵਸ ਇੱਛਾ ਚਿਤ ਆਛੇ ॥੩॥ ਹੇਰਿ ਹੇਰਿ ਸਿੱਖਨ ਕਹੁ ਨੀਕੇ। -ਸਿੱਖੀ ਗਹੌਂ-ਮਨੋਰਥ ਜੀ ਕੇ। ਦਿਨ ਪ੍ਰਤਿ ਪ੍ਰੇਮ ਵਧ੍ਯੋ ਅਧਿਕਾਈ। ਆਯਹੁ ਗੁਰ ਦਰਸ਼ਨ ਹਿਤ ਲਾਈ ॥ ੪ ॥ ਸਦਨ ਤ੍ਯਾਗ ਕੈ ਸਭਿ ਪਰਵਾਰ। ਪੁੱਤ੍ਰਾਦਿਕ ਕੋ ਪ੍ਰੇਮ ਬਿਸਾਰਿ। ਪੂਰਬਲੇ ਜਾਗੇ ਸ਼ੁਭ ਭਾਗ। ਕਰਿਕੈ ਦ੍ਰਿੜ ਉਰ ਮਹਿਂ ਵੈਰਾਗ ॥ ੫ ॥ ਸ੍ਰੀ ਅਰਜਨੁ ਕੀ ਸ਼ਰਨੀ ਆਏ। ਬੰਦੇ ਪਦ ਅਰਬਿੰਦ ਸੁਹਾਏ। ਸੁੰਦਰ, ਮ੍ਰਿਦੁਲ, ਬਿਮਲ, ਦੁਤਿਵੰਤੇ। ਰਜ ਪਰਾਗ ਜਿਨ ਕੀ ਸੁਖਵੰਤੇ[2] ॥੬॥ ਬਿਨਤੀ ਕੀਨ 'ਹਰਹੁ ਤ੍ਰੈ ਤਾਪ। ਗੁਰ ਸਿੱਖੀ ਕੋ ਬਖਸ਼ਹੁ ਆਪ। ਜਨਮ ਮਰਨ ਕੋ ਸੰਕਟ ਭਾਰੀ। ਦੀਨ ਜਾਨ ਕਰਿ ਲੇਹੁ ਉਬਾਰੀ' ॥੭॥ ਸੁਨਿਕੈ ਸ੍ਰੀ ਅਰਜਨ ਫੁਰਮਾਯਹੁ। 'ਅਪਨ ਪੀਰ ਤੈਂ ਤੁਰਕ ਬਨਾਯਹੁ। ਸਰਵਰ ਕੇ ਮੁਰੀਦ ਤੁਮ ਰਹੇ। ਇਤ ਗੁਰਸਿੱਖੀ ਦੁਰਲਭ ਅਹੇ ॥੮॥ ਖੰਡੇਧਾਰ ਚਲਹਿ ਨਹਿਂ ਗਿਰੇ। ਸੂਖਮ ਅਧਿਕ ਕੇਸ ਤੇ ਪਰੇ[3]। ਨਹੀਂ ਕਮਾਇ ਸਕਹੁਗੇ ਤਾਂਹੀ। ਪ੍ਰਾਨਨ ਕੋ ਪਲਟੋ ਜਿਸੁ ਮਾਂਹੀ[4] ॥੯॥ ਆਪਾ ਜਹਾਂ* ਜਨਾਵਹੁ ਨਾਂਹੀ। ਦੇਹਿ ਸੀਸ ਪਰ ਸੀ ਨ ਕਰਾਹੀ[5]। ਅਰੁ ਜਬਿ ਸਿੱਖ ਹਮਾਰੇ ਹੋਵਹਿਂ। ਅਪਜਸ ਲਹੈਂ-ਸਕਲ ਧਨ ਖੋਵਹਿਂ ॥ ੧੦ ॥ ਕੁਲ ਕੇ ਲੋਕ ਕਰਹਿਂ ਉਪਹਾਸ। ਨਹੀਂ ਬੈਠਿਬੇ ਦੇਹਿ ਨਿਜਾ† ਪਾਸ। ਏਤੀਬਾਤ ਸਹੋ ਮਨ ਲਾਇ। ਤੌ ਹਮਰੇ ਸਿਖ ਹੂਜਹਿ ਆਇ ॥੧੧॥ ਨਾਂਹਿ ਤ ਸੇਵਹੁ ਪੀਰ ਮੁਕਾਮੂ।

---

[1] ਗਊਆਂ ਮਹੀਆਂ ਆਦਿ। [2] ਜਿਨ੍ਹਾਂ ਦੇ (ਚਰਨਾਂ) ਦੀ ਪਰਾਗ (ਸਮਾਨ ਰਜ=)ਧੂੜੀ ਸੁਖ ਵਾਲੀ ਹੈ (ਦੇਖੋ ਸ੍ਰੀ ਗੁਰ ਨਾ: ਪ੍ਰ: ਪੂ: ਅਧ੍ਯਾ: ੧ ਅੰਕ ੮)। [3] ਵਾਲ ਤੋਂ ਵਧੀਕ ਨਿੱਕੀ ਹੈ। [4] ਜਿਸ ਸਿੱਖੀ ਵਿਚ ਪ੍ਰਾਣ ਮਾਨੋਂ ਬਦਲਾ ਹਨ। [5] ਸਿਰ ਦੇਵੇ ਤੇ ਸੀ ਨਾ ਕਰੇ।

*ਪਾ:- ਜ਼ਰਾ। †ਪਾ:-ਦੇਹਿਨ। ਦੇਹ ਹੈਂ।

ਸਿੱਖੀ ਕੋ ਲੀਜਹਿ ਨਹਿਂ ਨਾਮੂ। ਰਾਖਹੁ ਧਨੁ ਕੁਲ ਕੀ ਵਡਿਆਈ॥ਸਿੱਖੀ ਧਰਿ ਕਨੈਂ ਲੇ ਦੁਖ ਪਾਈ' ॥ ੧੨ ॥ ਸੁਨਿਕੈ ਇਮ ਬਾਕਨਿ ਗੁਰ ਪਾਸ। ਅੰਜੁਲ ਬਾਂਧਿ[1] ਕੀਨਿ ਅਰਦਾਸ। 'ਜਬਿ ਕੋ ਰਾਵਰਿ ਦਰਸ਼ਨ ਜੋਵਾ। ਸੁਨਿਬੋ ਸ੍ਰੁਤਿ[2] ਵਾਕਨ ਕੋ ਹੋਵਾ॥੧੩॥ਤਬਿਕੋ ਮਨਹਮਰੋ ਹਟਿਗਇਊ॥ਰਿਦੈ ਬਿਚਾਰਤਿ ਲੱਜਿਤਿ ਭਇਊ॥—ਸਰਵਰ ਤੁਰਕ, ਨ ਅਜ਼ਮਤ ਜਾਂਹੀ॥ਦੇਖਾ ਦੇਖੀ ਨਰ ਜਗ ਮਾਂਹੀ ॥ ੧੪ ॥ ਸੀਸ ਨਿਵਾਵਹਿ ਤੁਰਕ ਅਗਾਰੀ। ਖੋਇ ਧਰਮੁ ਨਰ ਤਨ ਦੇਂ ਹਾਰੀ[3]।ਹਮ ਹਿੰਦੂ ਉੱਤਮ ਤਨ ਪਾਏ।ਨੀਚ ਮਲੇਛਹਿ ਸੀਸ ਨਿਵਾਏ॥੧੫॥ਇਸ ਤੇ ਪਰੇ ਅਧਰਮ ਨ ਔਰੁ।ਲਹੈਂ ਸਜਾਇ ਨਰਕ ਕੀ ਠੌਰੁ। ਦੇਖੀ ਗਊ ਅਨਿਕ ਨਿਤ ਜੋਈ। ਦੇਵੀ ਦੇਵ ਨ ਮਾਨਹਿ ਕੋਈ ॥੧੬॥ਮਹਾਂ ਕੁਚੀਲ,ਨ ਸੁਚਿ ਕੋ ਲੇਸ਼॥ਆਦਿ ਚੰਡਾਲ ਜਿ ਰਲਹਿ ਅਸ਼ੇਸ਼[4]। ਏਕ ਮੇਕ ਹੁਇ ਸਭਿ ਮਿਲ ਖਾਵਹਿ। ਪੁਨ ਅਪੁਨੇ ਕੋ ਅਧਿਕ ਕਹਾਵਹਿ। ॥੧੭॥ਨਹਿਂ ਨਪਾਕਤੇ ਕਰਹਿਂ ਗਿਲਾਨੇ[5]।ਹਿੰਦੂ ਧਰਮ ਕਸਾ ਇਨ ਜੋ ਮਾਨੇ[6] —।ਇਮ ਬਿਚਾਰਿਕੈ ਹਮ ਮਨ ਮਾਂਹੀ। ਮਾਨਤਿ ਰਹੇ ਸੁ ਅਬਿ ਪਛੁਤਾਹੀ॥ ੧੮॥ਦਿਏ ਦਰੂਦ ਸ਼ੀਰਨੀ[7] ਖਾਏ। ਇਕ ਹਿੰਦੂ ਸੋ ਨਾਮ ਕਹਾਏ[8]। ਹੋਤਿ ਦੋਸ਼ੁ ਜਿਨ ਬਸਤੂ ਛੁਹਾਏ।ਤਿਨਹੁ ਮੂਢ ਨਰ ਸੀਸੁ ਨਿਵਾਏ'॥੧੯॥ ਨੰਮ੍ਰਿ ਹੋਇ ਇਵ ਬਿਨੈ ਸੁਨਾਇਵ। ਪ੍ਰੇਮ ਅਧਿਕ ਲੋਚਨ ਜਲ ਛਾਇਵ। 'ਪ੍ਰਭੂ ਜੀ ਆਏ ਸ਼ਰਨਿ ਤੁਮਾਰੀ। ਦਿਹੁ ਸਿੱਖੀ ਹਮ ਲਖਿ ਅਧਿਕਾਰੀ' ॥ ੨੦ ॥ ਬੋਲੇ ਸ੍ਰੀ ਅਰਜਨ ਸੁਖ ਧਾਮੂ।'ਪੂਰਬ ਸਰਵਰ ਢਾਹੁ ਮੁਕਾਮੂ। ਪੁਨ ਆਵਹੁ ਸਤਿਗੁਰ ਸ਼ਰਨਾਈ। ਕਰੇ ਗੁਨਾਹੁ ਲੇਹੁ ਬਖਸ਼ਾਈ ॥੨੧॥ ਹ੍ਵੈ ਕਰਿ ਸਿੱਖੀ ਕੇ ਅਧਿਕਾਰੀ। ਸਤਿਗੁਰ ਸੇਵ ਕਰਹੁ ਸੁਖਕਾਰੀ'। ਸੁਨਿ ਕਰਿ ਬਾਕ ਮੰਢ ਘਰ ਗਯੋ।ਤੁਰਕ ਮੁਕਾਮ ਸੁ ਢਾਹਤਿ ਭਯੋ ॥੨੨॥ ਸਰਲ ਹੋਇ ਸਤਿਗੁਰ ਸ਼ਰਨਾਈ। ਆਏ[9] ਆਸ ਏਕ ਮਨ ਭਾਈ। ਤਬਿ ਸਤਿਗੁਰ ਦੀਨਸਿ ਉਪਦੇਸ਼।'ਸੱਤਿਨਾਮ ਭਜਿ ਹਰਹੁ ਕਲੇਸ਼ ॥੨੩॥ ਸਤਿਗੁਰ ਸੋਂ ਸਨਮੁਖ ਨਿਤ ਰਹੋ।ਸੇਵਹੁ ਸਿੱਖਨ ਕੋ ਸੁਖ ਲਹੋ। ਅੰਤਹਕਰਣ ਸ਼ੁਧ ਹੁਇ ਜਾਇ।ਆਤਮ

---

[1]ਦੋਵੇਂ ਹੱਥ ਜੋੜਕੇ। [2]ਕੰਨੀਂ ਸੁਣਨਾ। [3]ਮਨੁੱਖਾ ਦੇਹ ਹਾਰ ਦੇਂਦੇ ਹਨ। [4]ਸਾਰੇ। [5]ਅਪਵਿੱਤ੍ਰ-ਤਾਈ ਤੋਂ ਨਫਰਤ ਨਹੀਂ ਕਰਦੇ। [6]ਇਨ੍ਹਾਂ (ਮੁਸਲਮਾਨਾਂ) ਨੂੰ ਜਿਹੜਾ ਮੰਨੇ ਉਨ੍ਹਾਂ ਦਾ ਹਿੰਦੂ ਧਰਮ ਕੀ ਹੈ। [7]ਚੜ੍ਹਾਵੇ ਦੀ ਪੰਜੀਰੀ। [8]ਇਕ ਨਾਮ ਮਾਤ੍ਰ ਹੀ ਹਿੰਦੂ ਕਹਾਉਂਦੇ ਰਹੇ। [9](ਮੰਢ ਜੀ) ਆਏ।

ਗ੍ਯਾਨ ਰਿਦੇ ਮਹੁਂ ਪਾਇ॥ ੨੪ ॥ ਅੰਤ ਸਮੇਂ ਮਹਿ ਬੰਧ ਨਿਕੰਦ[1]। ਮੁਕਤਿ ਹੋਇ ਕਰਿ ਮਿਲਹੁ ਅਨੰਦ'। ਸਿਮਰਨ ਕਰਨ ਲਗੇ ਸਤਿਨਾਮੁ। ਕਿਤਿਕ ਦਿਵਸ ਮਹਿ ਪਹੁੰਚੇ ਧਾਮੁ॥੨੫॥ਗੁਰ ਕੋ ਕਹ੍ਯੋ ਹੋਨਿ ਪੁਨ ਲਾਗ੍ਯੋ।ਸਰਬ ਸਮਾਜ[2]ਨਾਸ਼ ਹ੍ਵੈ ਭਾਗ੍ਯੋ।ਤੁਰੰਗ,ਮਹਿਖ[3], ਧਨ ਭਯੋ ਬਿਨਾਸ਼।ਲਗੇ ਸ਼ਰੀਕ ਕਰਨ ਉਪਹਾਸ॥੨੬॥ਗ੍ਰਾਮ ਨਾਰ ਨਰ ਸਭਿ ਤਬਿ ਕਹ੍ਯੋ। 'ਪੀਰ ਮਾਰ ਤੇ ਸਭਿ ਕਿਛ ਦਹ੍ਯੋ[4]। ਗੁਰ ਕੀ ਸਿੱਖੀ ਜਬਿ ਤੇ ਲੀਨ। ਤਬਿ ਤੇ ਹੋਯਹੁ ਸਭਿ ਕਿਛੁ ਹੀਨ' ॥ ੨੭॥ ਸਭਿ ਨੇ ਮਿਲਿ ਸੁ ਮੰਦ ਸਮਝਾਯੋ। 'ਪੀਰ ਕੋਪ ਕਰਿ ਸਕਲ ਗਵਾਯੋ।ਗੁਰ ਸਿੱਖੀ ਤਜਿ,ਪੁਨ ਕਰ ਜੋਰਿ।ਬਖਸ਼ਹਿ ਤੁਝ ਕੋ ਪੀਰ ਨਿਹੋਰ[5]'॥੨੮॥ ਸੁਨਤਿ ਮੰਦ ਨੇ ਬਾਕ ਉਚਾਰੇ। 'ਮੈਂ ਸਿਖ ਭਾ ਅਬਿ ਸਤਿ-ਗੁਰੂ ਦੁਆਰੇ। ਕੂਰ ਪਦਾਰਥ ਕਾਮ* ਨ ਮੇਰੇ। ਲੇਉਂ ਮੁਕਤਿ ਹੁਇ ਅਨੰਦ ਘਨੇਰੇ॥੨੯॥ ਗੁਰ ਤੇ ਹੀ ਅਬਿ ਸਭਿ ਕਿਛ ਹੋਈ। ਪੀਰ ਮੀਰ ਸੋਂ ਕਾਮ ਨ ਕੋਈ'।ਪੰਚ ਗ੍ਰਾਮ ਕੇ[6] ਸੁਨਿ ਸਭਿ ਜਾਨੀ।–ਮੰਦ ਮਹਾਂ ਮੂਰਖ ਅੱਗ੍ਯਾਨੀ–॥ ੩੦ ॥ ਛੀਨ ਲੀਨ ਗ੍ਰਿਹੁ, ਧਨ, ਸਿਰਦਾਰੀ। ਸਰਬ ਸ਼ਰੀਕਨਿ ਦੀਨ ਨਿਕਾਰੀ।ਲੇ ਕਰਿ ਨਿਜ ਪਤਿਬ੍ਰਤਾ ਸੁ ਦਾਰਾ[7]। ਰਹ੍ਯੋ ਜਾਇ ਕਿਸਿ ਪੁਰੀ ਮਝਾਰਾ॥੩੧॥ਘਾਸ ਖੋਦਿ ਤਹਿ ਬੇਚਨ ਲਾਗ੍ਯੋ।ਨਿਸੁ ਦਿਨੁ ਰਹੈ ਪ੍ਰੇਮ ਗੁਰੁ ਪਾਗ੍ਯੋ। ਚਾਰ ਭਾਗ ਕਰਿ ਲ੍ਯਾਇ ਨਿਕੇਤ। ਇਕ ਸੋ ਦੇਤਿ ਨੀਤਿ ਗੁਰ ਹੇਤ॥੩੨॥ਤੀਨ ਭਾਗ ਤੇ ਕਰਹਿ ਗੁਜ਼ਾਰਾ। ਖੋਦ ਘਾਸੁ ਕੋ ਬੇਚਿ ਬਜਾਰਾ। ਕਰ੍ਯੋ ਬਿਤੀਤਨ ਕੇਤਿਕ ਕਾਲ। ਸਿਮਰ੍ਯੋ ਤਬਿ ਸ੍ਰੀ ਗੁਰੂ ਕ੍ਰਿਪਾਲ ॥੩੩॥ ਏਕ ਮੇਵੜਾ[8] ਗੁਰੁ ਬੁਲਾਯਹੁ। ਹੁਕਮਨਾਮ ਦੇ ਤਿਹ ਸਮਝਾਯਹੁ। 'ਇਕ ਸਿਖ ਮੰਦ ਸੁ ਅਮਕੇ ਪੁਰਿ ਮੈਂ। ਬਿਪਦਾ ਪਰੀ ਨਹੀਂ ਕਛੁ ਘਰ ਮੈਂ ॥੩੪॥ ਬੇਚਤਿ ਘਾਸ ਜੀਵਕਾ ਕਰੈ।ਗਮਨਹੁੰਤਿ ਸੁਢਿਗੁਜੇ ਮਿਲਿ ਪਰੈ।ਲੇਹੁ ਰਜਤ-ਪਣ ਇਕ ਬਿੰਸਤ ਤਹਿ।ਦੇਹੁ ਹੁਕਮਨਾਮਾ ਪੁਨ ਕਰ ਮਹਿ' ॥੩੫॥ ਹੁਕਮ ਮੇਵੜਾ ਲੇ ਕਰਿ ਗਯੋ।ਬੇਚਤਿ ਘਾਸ ਬਿਲੋਕਤਿ ਭਯੋ। 'ਪੈਰੀ ਪਵਨਾ' ਮੰਦ ਸੁਨਾਯਹੁ।'ਤੁਝ ਪਰ ਹੁਕਮ ਗੁਰੂ ਕੋ ਆਯਹੁ'॥੩੬॥ ਸੁਨਤਿ ਪ੍ਰੇਮ ਤੇ ਗਦ ਗਦ ਹੋਵਾ। ਭਯੋ ਪ੍ਰਸੰਨ ਗੁਰੂ ਸਿੱਖ ਜੋਵਾ। ਬਾਰਬਾਰ ਕਰਿ 'ਨਮੋ' ਉਚਾਰੇ।

[1]ਫਾਹੀਆਂ ਨੂੰ ਕੱਟਕੇ। [2]ਸਾਮਾਨ। [3]ਘੋੜੇ ਤੇ ਮੱਝੀਆਂ। [4]ਪੀਰ (ਦੇ ਗੁੱਸੇ ਦੀ) ਮਾਰ ਤੋਂ ਤੇਰਾ ਸਭ ਕੁਝ ਸੜ ਗਿਆ ਹੈ। [5]ਪੀਰ ਨੂੰ ਮਨਾ। [6]ਪਿੰਡ ਦੇ ਪੈਂਚਾਂ ਨੇ। [7]ਇਸਤ੍ਰੀ। [8]ਹਲਕਾਰਾ, ਅਰਦਾਸੀਆ। [9]ਰੁਪਯੇ ਇਕੀਸ ਤਿਸ ਪਾਸੋਂ। *ਪਾ:–ਕਾਜ।

‘ਧੰਨ ਧੰਨ ਬਡ ਭਾਗ ਹਮਾਰੇ॥ ੩੭॥ ਜਿਸ ਤੇ ਸਤਿਗੁਰ ਸਿਮਰਨੋ ਮੋਹਿ। ਹੁਕਮੁ ਦਿਖਾਵਹੁ ਮਮ ਸੁਖ ਹੋਹਿ। ਹੇਰਿ ਹੇਰਿ ਦ੍ਰਿਗ ਸੀਤਲ ਕਰੌਂ। ਪੁਨ ਜਿਮ ਲਿਖਯੋ ਸੀਸ ਤਿਸੁ ਧਰੌਂ’॥੩੮॥ ਸਨਤਿ ਮੇਵੜੇ ਕੀਨ ਬਖਾਨਾ।‘ਦੇਹੁ ਰਜਤਪਣ ਇਕੀਸੁ ਆਨਿ। ਲੇਹੁ ਹੁਕਮਨਾਮਾ ਪੁਨ ਪਾਛੈ। ਗੁਰ ਆਗਯਾ ਇਮ ਹੈ ਸੁਖ ਬਾਂਛੈ’॥੩੯॥ ਸੁਨਤਿ ਮੰਵ ਅਤਿ ਉਤਸਵ ਠਾਟੋ।–ਸਤਿਗੁਰ ਮਿਲਿਤਿ ਸੀਸ ਕੇ ਸਾਟੇਂ। ਇਹੁ ਤੌ ਅਲਪ ਬਾਤ ਹੈ ਕਹਾਂ। ਸੌਦਾ ਅਮਿਤ, ਮੋਲ ਲਘੁ ਅਹਾਂ–॥ ੪੦ ॥ ਸਦਨ ਮੇਵੜੇ ਕੋ ਲੈ ਗਯੋ। ਨਿਜ ਦਾਰਾ ਸੰਗ ਭਾਖਤਿ ਭਯੋ।‘ਹਮ ਪਰ ਗੁਰੁ ਕੋ ਹੁਕਮ ਸੁ ਆਯੋ।ਦਰਬ ਬਿਨਾਂ ਸੋ ਹਾਥ ਨ ਪਾਯੋ॥੪੧॥ਕਹੁ ਅਬਿ ਕੌਨ ਜਤਨ ਕੋ ਕੀਜਹਿ।ਦੇਕਰਿ ਧਨ ਤਿਹ ਹੇਰਿ ਸੁ ਲੀਜਹਿ’ ।ਸੁਨਿ ਸਿਖਨੀ ਤਿਹ ਧੀਰਜ ਦੀਨਿ। ‘ਸੁਗਮ ਬਾਤ, ਕਨੋਂ ਚਿੰਤਾ ਕੀਨਿ॥੪੨॥ਹਮਰੇ ਕੰਨਯਾਂ ਅਹੇ ਕੁਮਾਰੀ। ਤਿਹ ਚਾਹਤਿ, ਜਿਹ ਘਰ ਸਿਰ-ਦਾਰੀ॥ਜਿਤਿਕ ਮੇਵੜਾ ਜਾਚਹਿ ਦਰਬ।ਰਾਖਹੁ ਸਿੱਖੀ, ਲੇ ਦਿਹੁ ਸਰਬ॥੪੩॥ ਇਹੁ ਕੰਨਯਾ ਬਡ ਭਾਗ ਸੁਹਾਈ। ਗੁਰੁ ਅਰਥ ਜੇ ਹੋਹਿ ਸਗਾਈ’। ਇਮ ਕਹਿ ਤਿਨਿ ਕੇ ਗ੍ਰਿਹ ਚਲਿ ਗਈ॥ਕਿਯੋ ਸਬੰਧ ਖੁਸ਼ੀ ਬਡ ਭਈ॥੪੪॥ਦੈਬੋ ਜਿਤਿਕ ਤਿਤਿਕ ਧਨ ਲਯਾਈ। ਪਤਿ ਆਗੇ ਧਰਿ ਚਿੰਤ ਮਿਟਾਈ। ਹੇਰਿ ਦਰਬ ਕੋ ਲੇ ਕਰਿ ਹਾਥ॥ਦਿਏ ਮੇਵੜੇ ਕੋ ਟਿਕ ਮਾਥ[3]॥੪੫॥ਲੀਨ ਹੁਕਮ ਨਾਮਾ ਆਨੰਦਯੋ। ਧਰਿ ਕਰਿ ਮਸਤਕ ਪੁਨ ਪੁਨ ਬੰਦਯੋ। ਅਤਿ ਪ੍ਰਸੰਨਤਾ ਚਿਤ ਉਪਜਾਈ॥ਜਨੁ ਗੁਰ ਮਿਲੇ ਪ੍ਰੇਮ ਅਧਿਕਾਈ॥੪੬॥ਬਹੁਰੋ ਘਾਸ ਬੇਚ ਕਰਿ ਆਯਹੁ। ਅਨਿਕ ਪ੍ਰਕਾਰ ਅਹਾਰ ਖਵਾਯਹੁ। ਨਿਸ ਮਹਿਂ ਸੇਵਾ ਕੀਨਿ ਬਨਾਇ। ਗੁਰੂ ਬਾਰਤਾ ਬੂਝ ਰਹਾਇ[4] ॥੪੭॥ ਭਈ ਪ੍ਰਾਤਿ ਗੁਰ ਸਿਮਰਤਿ ਜਾਗੇ। ਮਨ ਮਹੁ ਪ੍ਰੇਮ ਰੰਗ ਕਰਿ ਪਾਗੇ। ਕਰਯੋ ਮੇਵੜਾ ਬਿਦਾ ਉਚਾਰੀ*। ‘ਨਮਹੁ ਕਰਹੁ ਗੁਰ ਕੇਰ ਅਗਾਰੀ’॥੪੮॥ ਬਹੁਰ ਘਾਸ ਕੋ ਆਪ ਸਿਧਾਰਾ। ਸਿਮਰਤਿ ਸਤਿਗੁਰ ਨਾਮ ਸੁਖਾਰਾ। ਬੇਚਹਿ ਘਾਸ ਜੀਵਕਾ ਕਰਿਹੀ॥ਮਨ ਬਿਕਾਰ ਸਗਰੇ ਪਰਿਹਰਹੀ ॥੪੯॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਦੁਤਿਯ ਰਾਸੇ ‘ਭਾਈ ਮੰਵ ਕੋ’ ਪ੍ਰਸੰਗ ਬਰਨਨੰ ਨਾਮ ਤ੍ਰੀਣ ਚੱਤ੍ਵਾਰਿੰਸਤੀ ਅੰਸੂ ॥ ੪੩ ॥

੪੪. [ਭਾਈ ਮੰਵ-ਜਾਗੀ]।

ਦੋਹਰਾ॥ਘਾਸ ਖੋਦ ਬੇਚਨ ਕਰਹਿ ਉਦਰ ਪੂਰਿਬੇ ਹੇਤ।ਦ੍ਰਿਢ ਸਿੱਖੀ ਜਿਸਕੇ

---

[1]ਬਦਲੀ। [2]ਏਥਾ ਹੈ। [3]ਟੇਕ ਕੇ ਮੱਥਾ। [4]ਪੁੱਛਦਾ ਰਿਹਾ। *ਪਾঃ–ਅਗਾਰੀ।

ਰਿਦੈ ਗੁਰੂ ਕਸੌਟੀ ਦੇਤਿ[1]॥੧॥ਚੌਪਈ॥ਪੁਨਿ ਕੇਤਿਕ ਜਬਿ ਕਾਲ ਬਿਤਾਵਾ।
ਮਨ ਅਡੋਲ ਜਿਸਿ ਕੋ ਦ੍ਰਿਸ਼ਟਾਵਾ। ਸਤਿਗੁਰ ਬਹੁਰ ਮੇਵੜਾ ਭੇਜਾ।
ਕਹਯੋ 'ਹੁਕਮਨਾਮਾ ਇਹ ਲੇ ਜਾ ॥੨॥ ਪ੍ਰਥਮ ਰਜਤਪਣ ਇਕੀਸੁ ਲੇਹੁ।
ਬਹੁਰ ਹੁਕਮਨਾਮਾ ਤਿਸ ਦੇਹੁ'।ਸਤਿਗੁਰ ਆਇਸੁ ਤੇ ਮਗ ਚਲਯੋ। ਆਇ
ਪੁਰੀ ਮਹਿਂ ਮੰਞ ਸੁ ਮਿਲਯੋ ॥੩॥ ਦੇਖਤਿ ਹੋਯਹੁ ਹਰਖ ਬਿਸਾਲਾ। 'ਸਤਿ-
ਗੁਰ ਮੋਕਹੁ[2] ਕੀਨਿ ਨਿਹਾਲਾ। ਚਲਹੁ ਸਦਨ ਮੈਂ ਪਦ ਨਿਜ ਪਾਵਹੁ। ਗੁਰੂ
ਹੁਕਮ ਪੁਨ ਮੋਹਿ ਦਿਖਾਵਹੁ' ॥੪॥ ਸਨਮਾਨਤਿ ਗ੍ਰਿਹ ਮੈਂ ਲੇ ਗਯੋ। ਮੰਚ
ਡਸਾਇ ਬਿਠਾਵਨ* ਕਯੋ। ਕਹਯੋ ਮੇਵੜੇ 'ਇਮਿ ਸੁਨਿ ਲੇਹੁ। ਪ੍ਰਥਮ
ਇਕੀਸ ਰਜਤਪਣ ਦੇਹੁ ॥ ੫ ॥ ਪੀਛੇ ਹੁਕਮ ਗੁਰੂ ਕੋ ਦੇਖਿ। ਕੀਜਹਿ
ਅਪਨੋ ਹਰਖ ਵਿਸ਼ੇਖ'। ਸੁਨਤਿ ਮੰਞ ਨੇ ਆਨੰਦ ਠਾਨਯੋ।–ਮੁਝ ਕੋ ਗੁਰੁ
ਅਪਨੋ ਕਰਿ ਜਾਨਯੋ–॥੬॥ਨਿਜ ਦਾਰਾ ਕੋ ਸਕਲ ਸੁਨਾਵਾ। 'ਗੁਰ ਕੋ ਬਹੁਰ
ਮੇਵੜਾ ਆਵਾ।ਭੇਟ ਇਕੀਸ ਰੁਪੱਯਨ† ਕਹੈ। ਬਹੁਰ ਹੁਕਮ ਕੋ ਦੈਬੋ ਚਹੈ'॥
੭॥ ਸੁਨਤਿ ਸਿੱਖਨੀ ਭਈ ਪ੍ਰਸੰਨ। ਕਹਤਿ ਭਈ 'ਮਾਨਹੁ ਨਿਜ[2] ਧੰਨ।
ਸਿਮਰਤਿ ਹੈਂ ਸਤਿਗੁਰੁ ਤੁਝ ਤਾਈਂ।ਜਾਨ ਆਪਨੋ ਦਯਾ ਕਰਾਈ॥੮॥ਸੁਗਮ
ਬਾਤ ਤੁਝ ਸੋਂ ਇਕ ਭਾਖੋਂ। ਅਬਿ ਗਿਰਵੀ[3]‡ ਮੁਝਕੋ ਕਿਤ ਰਾਖੋ।ਟਹਿਲ
ਕਰਹੁਂ ਤਿਸਕੀ ਚਿਤ ਲਾਇ।ਚਹਿਯਤਿ ਧਨੁ ਤਹਿਂ ਤੇ ਲੈ ਆਇ'॥੯॥ਮੰਞ
ਸੁਨਤਿ ਸੋਈ ਬਿਧਿ ਕੀਨਿ।ਗਿਰਵੀ ਰਾਖ ਦਰਬ ਸੋ§ਲੀਨਿ। ਦੀਨ ਮੇਵੜੇ
ਕੋ ਹਰਖਾਇ। ਲਯੋ ਹੁਕਮ ਨਾਮਾ ਸੁਖ ਪਾਇ ॥ ੧੦॥ ਪੜ੍ਹਯੋ ਸੁ 'ਗੁਰ ਨੇ

---

[1]ਭਾਵ ਪ੍ਰੀਖ੍ਯਾ ਕਰਦੇ ਹਨ। [2]ਆਪ ਨੂੰ। [3]ਗਹਿਣੇ। *ਪਾ:–ਡਾਸ ਬੈਠਾਵਨਿ।
†ਪਾ:–ਅਪਨੀ। ‡ਇਸ ਸਮੇਂ ਇਕ ਦਸਤੂਰ ਸੀ ਕਿ ਜੇ ਕਿਸੇ ਪਾਸ ਗਹਿਣੇ ਰੱਖਣ ਨੂੰ ਕੁਛ ਨਾ ਹੋਵੇ ਤੇ ਉਧਾਰ ਲੈਣਾ ਹੋਵੇ ਤਾਂ ਕਦੇ ਆਪਣੀ ਇੱਜ਼ਤ, ਕਦੇ ਆਪਣਾ ਕੋਈ ਪਿਆਰਾ ਸੁਭਾਵ, ਕਦੇ ਆਪਣੀ ਸੇਵਾ ਗਹਿਣੇ ਰੱਖਦੇ ਸਨ, ਚੂੰਕਿ ਲੋਕਾਂ ਵਿਚ ਝੂਠ ਅੱਜ ਕਲ ਵਾਂਗੂੰ ਨਹੀਂ ਸੀ ਤੇ ਕਰਜ਼ੇ ਦੀ ਅਦਾਇਗੀ ਪੁੱਤਰ ਪੋਤਿਆਂ ਤੱਕ ਕਰਦੇ ਸਨ, ਇਹ ਰਿਵਾਜ ਕਾਫੀ ਕਾਮਯਾਬ ਸੀ। ਜਿਵੇਂ ਨਰਸੀ ਭਗਤ ਨੇ ਕਦੇ ਲੋੜ ਵੇਲੇ ਕਿਦਾਰਾ ਰਾਗ ਗਹਿਣੇ ਰਖਿਆ ਸੀ, ਤਿਵੇਂ ਮੰਞ ਦੀ ਵਹੁਟੀ ਨੇ ਰੁਪਏ ਹੁਧਾਰੇ ਲਏ ਨੌਕਰੀ ਬਦਲੇ ਰੁਪਏ ਦੇਣ ਵਾਲੇ ਦੇ ਘਰ ਜਾਕੇ ਰੋਟੀ ਪਾਣੀ ਦੀ ਸੇਵਾ ਕਰ ਆਉਣੀ, ਜਿੰਨੇ ਚਿਰ ਦਾ ਸੰਕੇਤ ਹੋ ਗਿਆ ਕਿ ਦਿੱਤੇ ਰੁਪਏ ਉਸ ਦੀ ਤਨਖਾਹ ਨਾਲ ਪੂਰੇ ਹੋ ਜਾਣਗੇ ਉੱਨਾਂ ਚਿਰ ਸੇਵਾ ਕਰ ਦੇਣੀ, ਜਿਵੇਂ ਅੱਜ ਕਲ ਬੀ ਕਈ ਕਮਾਮਾਂ ਦੇ ਨੌਕਰ ਤੇ ਮਜ਼ਦੂਰ ਪੇਸ਼ਗੀਆਂ ਲੈਕੇ ਕੰਮ ਕਰਦੇ ਹਨ ਤੇ ਪੇਸ਼ਗੀ ਲਈ ਰਕਮ ਤਨਖਾਹ ਵਿਚ ਮੁਜਰੇ ਦੇਂਦੇ ਹਨ। §ਪਾ:–ਕੋ।

ਨਿਕਟਿ ਹਕਾਰਾ।ਸਰਬ ਸੁਨਾਇ ਆਪਨੀ ਦਾਰਾ।'ਮੈਂ ਗੁਰ ਕੀ ਸੇਵਾ ਹਿਤ
ਜਾਵੌਂ।ਪਾਸ ਰਹੌਂ ਸਭਿ ਰੀਤ ਰਿਝਾਵੌਂ॥੧੧॥ਹੋਹਿ ਕ੍ਰਿਪਾਲ ਨਿਹਾਲ ਕਰੈਹੈਂ।
ਤਬਿ ਮੈਂ ਤੁਝ ਸੋਂ ਮੇਲ ਬਨੈ ਹੈਂ[1]'।ਯਹਿ ਮਸਲਤ ਕਰਿ ਬੈਠਨੋ ਪਾਸ੍ਰ।ਭੋਜਨ
ਆਨਨੋ ਅਪੁਨ ਅਵਾਸ॥੧੨॥ਕਰਨੋ ਮੇਵਨੋ ਤਬਹਿ ਅਹਾਰਾ।ਅਰਭਕ[2],ਸੁਪਤਿ
ਭਾ ਨਿਸਾ ਮਝਾਰਾ। ਉਠਿ ਪ੍ਰਭਾਤਿ ਤਿਸ ਕੇ ਸੰਗ ਚਾਲਾ। ਜਹਾਂ ਬਿਰਾਜਹਿ
ਪ੍ਰਭੁ ਕ੍ਰਿਪਾਲਾ॥੧੩॥ਜਾਇ ਗੁਰੂ ਕੋ ਦਰਸੁ ਬਿਲੋਕਨੋ। ਉਮਗਨੋ ਪ੍ਰੇਮ ਕੰਠ
ਜਿਨ ਰੋਕਯੋ।ਸਤਿਗੁਰ ਨਿਜ ਰੁਖ ਨਹੀਂ ਜਨਾਇਵ। ਔਰ ਸਾਥ ਕਹਿ ਸੇਵਾ
ਲਾਇਵ॥੧੪॥ਦੇਗ ਹੇਤੁ ਸਮਧਾਂ ਨਿਤਿ ਲਯਾਵੈ। ਭਯੋ ਪ੍ਰਸੰਨ ਗੁਰੂ ਜਿਮ
ਭਾਵੈ। ਵਹਿਰ ਜਾਇ ਨਿਤ ਈਂਧਨ ਆਨੈ। ਸੁਸ਼ਕ ਭਾਰ ਭਾਰੀ ਤਿਸ ਬਾਨੈ
॥੧੫॥ਗੁਰ ਲੰਗਰ ਮਹਿਂ ਦੇਵਹਿ ਆਨਿ। ਭੋਜਨ ਖਾਇ ਕਰਹਿ ਗੁਜ਼ਰਾਨ
। ਪ੍ਰੇਮ ਲਗਨ ਮਹਿ ਰਹੇ ਨਿਮਗਨ। ਰਿਦੈ ਬਿਕਾਰ ਕਰੇ ਸਭਿ ਭਗਨ॥੧੬॥
ਕੇਤਿਕ ਦਯੋਸ ਬਿਤੀਤੇ ਜਬੈ। ਅੰਤਰਯਾਮੀ ਬੂਝਨੋ ਤਬੈ। 'ਮੰਦ ਸਿੱਖ ਇਸ
ਥਲ ਜੋ ਆਵਾ। ਕਹਾ ਸੋ ਕਰਹਿ, ਕਹਾਂ ਸੋ ਖਾਵਾ?' ॥੧੭॥ ਇਕ ਸਿਖ ਨੇ
ਬਿਰਤੰਤੁ ਸੁਨਾਯੋ।'ਜਬਿ ਕੋ ਇਹਾਂ ਸਿੱਖ ਸੋ ਆਯੋ। ਈਂਧਨ ਕੋ ਸਕੇਲ ਬਹੁ
ਲਯਾਵਹਿ। ਲੰਗਰ ਤੇ ਭੋਜਨ ਕੋ ਖਾਵਹਿ' ॥੧੮॥ ਭਯੋ ਹੁਕਮ 'ਸੇਵਾ ਮਹਿਂ
ਖਾਮੀ[3]। ਕਰਤਿ ਬਿਗਾਰਨ ਅਪਨੋ ਕਾਮੀ[4]। ਅਚਹਿ ਅਹਾਰ ਮਜੂਰੀ ਸਮ
ਹੁਇ। ਤੁਰਤ ਰਿਦੈ ਕੀ ਮਲ ਕੋ ਨਹਿ ਖੁਇ॥੧੯॥ ਕਹੂੰ ਅਪਰ ਤੇ ਭੋਜਨ
ਖਾਇ।ਗੁਰ ਲੰਗਰ ਕੀ ਸੇਵ ਕਮਾਇ।ਜਿਤੋ ਅਹਾਰ ਕਹੂੰ ਤੇ ਪਾਵਹਿ। ਦੇਹਿ
ਅਪਰ ਕੋ ਲਘੁ ਨਿਜ ਖਾਵਹਿ[5]'॥੨੦॥ਸਿੱਖ ਨੇ ਤਿਸੇ ਹਟਾਯਹੁ ਤੈਸੇ।ਕਰਨ
ਲਗਯੋ ਤਿਮਿ, ਕਹਿ ਗੁਰ ਜੈਸੇ। ਸਿੱਖਯਨ ਤੇ ਜਾਚਹਿ ਅਰੁ ਖਾਇ। ਸਭਿ
ਦਿਨ ਲੰਗਰ ਸੇਵ ਕਮਾਇ ॥੨੧॥ ਅਲਪ ਅਹਾਰ ਖਾਇ, ਦੇ ਆਨ[6]।ਮਨ
ਅਪਨੇ ਦ੍ਰਿੜ ਨਿਸ਼ਚੈ ਠਾਨਿ।ਭਯੋ ਸਰੀਰ ਸੁ ਦੁਰਬਲ ਛੀਨ[7]। ਗੁਰ ਕੇ ਪ੍ਰੇਮ
ਰਿਦੇ ਦ੍ਰਿੜ ਪੀਨ[8] ॥੨੨॥ ਇਕ ਦਿਨ ਸਤਿਗੁਰ ਨਿਕਟਿ ਬੁਲਾਵਾ। ਬਹੁ
ਪ੍ਰਕਾਰ ਤੇ ਤਿਹ ਸਮਝਾਵਾ। 'ਤੈਂ ਅਪੁਨੀ ਸਭਿ ਵਸਤੁ ਗਵਾਈ। ਮਹਿਖੀ
ਧੇਨ ਲੁਟੀ ਸਮੁਦਾਈ ॥ ੨੩ ॥ ਸਰਬ ਸ਼ਰੀਕਨਿ ਨਿੰਦ ਉਚਾਰੀ।–ਇਨ
ਸਰਵਰ ਕੀ ਮਨਤ[9] ਬਿਸਾਰੀ।ਵਾਹੁ ਮੁਕਾਮ ਕਾਮ ਕਿਯ ਬੁਰੋ।ਸੋ ਅਬਿ ਇਸ

---

[1]ਭਾਵ ਫਿਰ ਮੈਂ ਤੈਨੂੰ ਆ ਮਿਲਾਂਗਾ।[2]ਬਾਲਕ। [3]ਕਮਿਆਈ ਹੈ। [4]ਕੰਮ।[5]ਹੋਰਨਾਂ ਨੂੰ ਦੇਕੇ ਥੋੜਾ ਆਪ ਖਾਵੇ। [6]ਬਾਕੀ ਦਾ ਹੋਰ ਨੂੰ ਦੇ ਦੇਵੇ।[7]ਕਮਜ਼ੋਰ ਤੇ ਲਿੱਸਾ।[8]ਬਹੁਤ ਤਕੜਾ।[9]ਮੰਨਤਾ,ਪੂਜਾ

ਕੋ ਗਰ ਮਹਿ ਪਰੋ ॥੨੪॥ ਖੀਨ ਪਦਾਰਥ ਘਰ ਕੇ ਹੋਏ। ਦੁਖ ਪਾਯੋ ਘਰ ਊਜਰ ਜੋਏ–।ਜਾਇ ਉਪਾਇ ਕਰੋ ਅਬਿ ਕੋਈ*।ਕੈ ਨਿਜ ਪੀਰ ਮਾਨੀਏ ਸੋਈ'॥੨੫॥ਸੁਨਿ ਕੈ ਹਾਥ ਜੋਰਿ ਤਬਿ ਕਹ੍ਯੋ[1]।'ਸੱਤਨਾਮ ਧਨ ਮੈਂ ਸ਼ੁਭਿ ਲਹ੍ਯੋ। ਹਾਕਮ ਲੇਇ ਨ ਚੋਰ੍ਯੋ[2] ਜਾਇ। ਜਲ ਮਹਿ ਗਲੈ ਨ ਅਗਨਿ ਜਲਾਇ ॥੨੬॥ ਬੈਰੀ[3] ਬਹੁਤ ਨਿਖੁਟਹਿ ਨਾਂਹੀ। ਕਰਹਿ ਸਹਾਇ ਮਰਨਿ ਦੁਖ ਮਾਂਹੀ। ਸੋ ਮੈਂ ਨਿਸ ਦਿਨ ਰਿਦੈ ਸੰਭਾਰ੍ਯੋ। ਪਛੁਤਾਵਹੁ, ਬਧ ਬਹੁਤ ਬਿਸਾਰਯੋ[4]'॥੨੭॥ ਇਮੁ ਕਹਿ ਬੰਦਨ ਕਰਿ ਤਬਿ ਗਯੋ।ਸੇਵਾ ਬਿਖੈ ਜਾਇ ਮਨ ਦਯੋ।ਕਾਸ਼ਟ ਸ਼ੁਸ਼ਕ ਭਾਰ ਕੋ ਲ੍ਯਾਵੈ।ਸਭਿ ਲੰਗਰ ਕੀ ਕਾਰ ਚਲਾਵੈ॥੨੮॥ਇਕ ਦਿਨ ਵਹਿਰ ਗਯੋ ਹਿਤ ਦਾਰ[5]। ਬੀਨਿ ਬੀਨਿ ਕਰਿ ਬੰਧ੍ਯੋ ਭਾਰ।ਨਹਿੰ ਪਹੁੰਚ੍ਯੋ ਉਠਵਾਵਨ ਵਾਰੋ। ਘਟੀ ਚਾਰ ਵਧਿ ਲਗੀ ਅਵਾਰੋ[6]॥੨੯॥ਧਰਿ ਸਿਰ ਪਰ ਜਬਿਪੁਰਿ ਕੋ ਗਮਨਾ।ਉਠੀ ਅੰਧੇਰੀ ਭੀਖਨਪਵਨਾ। ਕੀਕਰ ਸਿਕਤਾ ਖੈਂਚਤਿ ਬਹ੍ਯੋ। ਅੰਧਕਾਰ ਕਛੁ ਜਾਇ ਨ ਲਹ੍ਯੋ ॥੩੦॥ ਸਨਮੁਖ ਪੌਨ ਹਟਾਇ ਪਿਛਾਰੀ[7]। ਭਾਰ ਸਮ੍ਹਾਰਤਿ ਗਮਹਿ ਅਗਾਰੀ[8]। ਉਠੀਧੂਰ ਆਂਖਨ ਮਹਿ ਛਾਈ।ਚਲਤ੍ਯੋ ਨਹਿੰ ਕਛੁ ਪਰਹਿ ਦਿਸਾਈ॥੩੧॥ ਪਾਇ ਪੰਥ ਪਾਵਹਿ ਥਿਥਿ ਜਾਹਿ[9]†।ਚਲ੍ਯੋ ਆਇ ਬਡ ਸੰਕਟ ਮਾਂਹਿ‡। ਹੁਤੋ ਕੂਪ ਥੋਰੋ ਜਹਿੰ ਪਾਨੀ।ਭਯੋ ਤਿਮਰ ਕੁਛਿ ਪਰਹਿ ਨ ਜਾਨੀ ॥ ੩੨ ॥ ਗਿਰ੍ਯੋ ਮੰਦ ਤਿਸ ਕੇ ਬਿਚੁ ਜਾਇ।ਸਿਰ ਪਰ ਸ਼ੁਸ਼ਕ ਕਾਠ ਸਮੁਦਾਇ।ਭਾਰ ਸੰਭਾਰ੍ਯੋ ਸਿਰ ਪਰ ਰਖ੍ਯੋ।–ਭੀਜ ਨ ਜਾਇ ਨੀਰ ਤੇ–ਲਖ੍ਯੋ ॥ ੩੩ ॥– ਅਟਕਹਿ ਲੰਗਰਈਂਧਨਬਿਨਾਂ।ਮੋਕਹੁ ਦੋਸ਼ ਹੋਇਇਹੈਘਨਾ–।ਖਰੋ ਕੂਪਮਹਿ ਬਾਰਿ ਮਝਾਰ[10]। ਸਿਮਰਹਿ–ਕਿਮ ਹੁਇ ਗੁਰੁਨਿ ਅਹਾਰ?–॥ ੩੪ ॥ ਪ੍ਰੇਮ ਰੰਗ ਇਕ ਘੁਮਤਿ ਗੁਰਕੇ। ਲੋਕ ਲਾਜ ਕੁਲ ਕਾਨ ਨਿਵਰਿਕੈ। ਧਨੁ ਤ੍ਰਿਯ ਤਨੁਜਾ ਸੁਤ ਕੋ ਤ੍ਯਾਗ।ਰਾਖ੍ਯੋ ਦ੍ਰਿੜ੍ਹ ਕਰਿ ਗੁਰ ਅਨੁਰਾਗ ॥੩੫॥ਭੋਜਨ ਅਲਪ,ਅੰਗ ਦੁਰਬਲ ਹੈਂ।ਗੁਰ ਪਗ ਪ੍ਰੇਮ ਧਰ੍ਯੋ ਬਡ ਬਲ ਹੈ[11]।ਕਰੀਪ੍ਰੇਮ

[1]ਸੰਥ ਨੇ ਕਿਹਾ। [2]ਚੁਰਾਦਿਆ। [3]ਵੈਰਿਆਂ। [4](ਮੈਂ) ਭੁਲਾਈ ਰੱਖਿਆ (ਨਾਮ) ਹੈ। [5]ਲੱਕੜੀਆਂ ਵਾਸਤੇ। [6]ਦੇਰੀ। [7]ਸਾਹਮਣੀ ਹਵਾ ਪਿੱਛੇ ਨੂੰ ਧੱਕਾ ਮਾਰਦੀ ਹੈ। [8]ਸੰਭਾਲ ਕੇ ਤੁਰਦਾ ਹੈ ਅੱਗੇ। [9]ਰਸਤੇ ਵਿਚ ਪੈਰ ਧਰਦਾ ਹੈ ਤੇ ਉਹ ਥਿੜਕਦਾ ਜਾਂਦਾ ਹੈ। [10]ਜਲ ਵਿਖੇ ਖੜਾ ਹੈ। [11]ਗੁਰੂ ਚਰਨਾਂ ਦਾ ਪ੍ਰੇਮ ਰੂਪ ਵੱਡਾ ਬਲ ਧਾਰਿਆ ਹੈ। *ਪਾ:–ਕੀਜੀਏ ਕੋਈ।

†ਪਾ:–ਜਾਇ। ‡ਪਾ:–ਪਾਇ।

ਨੇ ਖੈਂਚ ਬਿਸਾਲ।ਰਹ੍ਯੋ ਨ ਗਯੋ ਗੁਰੂ ਤਤਕਾਲ॥੩੬॥ਸੰਕਟ ਜਾਨਿ ਸਿੱਖ ਕਹੁ ਹੋਵਾ–ਕੂਪ ਬਾਰ ਸਿਰਭਾਰ ਖਰੋਵਾ।ਬੀਤਹਿ ਇਸਹਿ ਜਾਮਨੀ ਸਾਰੀ। ਖਰੋ ਰਹੈ ਨਹਿਂ ਭਾਰ ਉਤਾਰੀ–॥੩੭॥ਉਠੇ ਕ੍ਰਿਪਾਨਿਧਿ ਗਮਨੇ ਐਸੇ।ਕੁੰਚਰ ਕੇ ਮੋਚਨ ਹਿਤ ਜੈਸੇ।ਨੰਗੇ ਪਾਇ ਉਤਾਇਲ ਡਾਲਤਿ।ਹਰਬਰਾਇ[੧] ਨਹਿਂ ਵਸਤ੍ਰ ਸੰਭਾਲਤਿ॥੩੮॥ਦਾਸ ਉਪਾਨੈ[੨] ਲੈ ਕਰਿ ਧਾਏ।ਕੇਤਿਕ ਧਾਇ ਮਿਲੇ ਸੰਗ ਆਏ। 'ਦਾਮਨ ਆਨਹੁ[੩]' ਹੁਕਮ ਕਰੰਤੇ। ਤਹਿਂ ਸਤਿਗੁਰ ਪਹੁੰਚੇ ਉਤਲੰਤੇ ॥ ੩੯ ॥ ਹੁਤੋ ਸਮੀਪ ਪਹੂੰਚੇ ਜਾਇ। ਧਾਇ ਧਾਇ ਸਿਖ ਆਨਿ ਮਿਲਾਇ।ਕੂਪ ਤੀਰ ਥਿਤਹੋਇ ਉਚਾਰਾ।'ਕੌਨ ਅਹੈਂ ਤੂੰ ਕਸ਼ਟ ਮਝਾਰਾ?। ੪੦॥ਕਾਸ਼ਟ ਭਾਰੁ ਸੀਸਪਰਧਰ੍ਯੋ।ਕ੍ਯੋਂ ਨਹਿਂ ਗੇਰਤਿ ਜਲ ਮਹਿਂ ਖਰ੍ਯੋ?'। ਕਹ੍ਯੋ 'ਮੰਦ ਹੈ ਮੇਰੋ ਨਾਮੁ। ਸੇਵਕ ਸ੍ਰੀ ਸਤਿਗੁਰ ਕੇ ਧਾਮ'॥੪੧॥ ਇਤਨੇ ਮਹਿ ਰੱਜੂ ਨਰ ਲ੍ਯਾਏ। ਗੁਰ ਹਿਤ ਅਸੁਵਾਰੀ ਲੈ ਆਏ। ਜ਼ੀਨ ਤੁਰੰਗ ਪਾਇ ਕਰਿ ਤੂਰਨ।ਸਿਵਕਾ[੪] ਲ੍ਯਾਏ ਜਹਿ ਗੁਰ ਪੂਰਨ॥੪੨॥ਦਾਮਨਿ ਕੂਪ ਬਿਖੈ ਲਟਕਾਈ। ਕਹ੍ਯੋ ਕਿ 'ਗਹਿ ਆਵਹੁ ਊਪਰਾਈ[੫]'। "ਪੂਰਬ ਭਾਰ ਨਿਕਾਸਨ ਕਰੋ।ਰਹੈਂ ਸੁਸ਼ਕ ਨਹਿਂ ਜੇ ਅਬਿ ਧਰੌਂ॥੪੩॥ਪੁਨ ਪੀਛੈ ਮੁਝਲੇਹੁ ਨਿਕਾਸਿ।ਲੇ ਈਂਧਨ ਚਲਿਹੌਂ ਗੁਰ ਪਾਸ'।ਰੱਜੂ ਸੰਗਿ ਬੰਧਿ ਕਰਿ ਭਾਰਾ। ਖੈਂਚ ਵਹਿਰ ਕੋ ਨਰਨਿ ਨਿਕਾਰਾ ॥੪੪॥ ਪੀਛੈ ਤੇ ਦਾਮਨਿ ਗਹਿ ਹਾਥ। ਨਿਕਸ੍ਯੋ ਤਜਾਗ ਕੂਪ,ਬਲ ਸਾਥ।ਸ੍ਰੀਅਰਜਨ ਠਾਂਢੇ ਢਿਗ ਦੇਖਿ।ਪਾਇਨ ਪਰ੍ਯੋ ਸੁ ਪ੍ਰੇਮ ਵਿਸ਼ੇਖ॥੪੫॥"ਇਹੁ ਕੁਛ ਨਈ ਨ ਰਾਵਰਿ ਬਾਤ।ਸਿੱਖਨਕੇ ਸਹਾਇ ਦਿਨ ਰਾਤਿ। ਗਜ ਕੌ ਕਸ਼ਟ ਭਯੋ ਜਬ ਭਾਰੀ। ਕੁਸਮ ਅਰਪ ਕਰਿ ਕਰੀ ਗੁਹਾਰੀ[੭]॥੪੬॥ਲਛਮੀ ਚਰਨਪਾਦਕਾ[੮] ਛੋਰਿ।ਤਜਿ ਖਗਪਤਿ[੯] ਧਾਏ ਗਜ ਓਰ। ਲੀਨ ਬਚਾਇ ਡੂਬਤੇ ਜਲ ਤੇ । ਬਿਰਦ ਸੰਭਾਰਿ[੧੦] ਸਹਾਇਕ ਬਲ ਤੇ॥੪੭॥ਨਹਿਂ ਸੇਵਕ ਦੁਖ ਸਕਹੁ ਸਹਾਰੀ। ਸ਼ਕਤਿ ਹੀਨ ਹੈ ਸ਼ਰਨਿ ਤੁਮਾਰੀ।ਲਾਜ ਦ੍ਰੋਪਤੀ ਕੀ ਰਖਿ ਲੀਨਸਿ।ਅੰਬਰੀਕ ਕੋ ਨਿਰਭੈ ਦੀਨਸਿ ॥ ੪੮ ॥ ਗੁਨ ਰਾਵਰ ਕੇ ਕੌਨ ਗਿਨਾਵੈ। ਜਿਨ ਕੌ ਸ਼ੇਸ਼ ਸਾਰਦਾ ਗਾਵੈਂ"। 'ਮਾਂਗ ਮਾਂਗ ਤੂੰ ਮੰਦ! ਸੁਜਾਨਾ!।ਹਮ ਪ੍ਰਸੰਨ ਲਿਹੁ ਬਾਂਛਤਿਦਾਨਾ ।੪੯॥ ਘਾਲ ਪਰੀ ਸਭਿ ਤੇਰੀ ਥਾਇਂ। ਜਗਤ ਕਲੇਸ਼ ਛੁਟੇ ਸਮੁਦਾਇ'।

---

[੧] ਕਾਹਲੀ ਨਾਲ। [੨] ਜੋੜਾ। [੩] ਰੱਸੇ ਲਿਆਓ। [੪] ਪਾਲਕੀ। [੫] ਉੱਪਰਨੂੰ। [੬] ਮੰਦ ਏਲਿਆ। [੭] ਪੁਕਾਰ। [੮] ਲਛਮੀ ਤੇ ਪਊਏ। [੯] ਗਰੁੜ। [੧੦] ਭਾਵ,ਇਹ ਗੱਲ ਯਾਦ ਕਰਕੇ ਕਿ ਤੁਸਾਡਾ ਬਿਰਦ ਭਗਤ ਵਛਲਹੈ।

ਬੋਲਯੋ ਮੰਞ ਕਰੀ ਅਰਦਾਸ।'ਇਹੀ ਮਾਂਗਹੌਂ ਰਾਵਰਿ ਪਾਸ॥੫੦॥ਸਭਿ ਤੇ ਰਹੌਂ ਅਜਾਚੀ[1] ਜੈਸੇ।ਸੱਤਨਾਮ ਬਿਨੁ ਚਹੌਂ ਨ ਕੈਸੇ।ਤੁਮਰੇ ਪਦ ਅਰਬਿੰਦ ਮਨਿੰਦ। ਮਮ ਮਾਨਸ ਮਹਿ ਦਿਪਹੁ ਮੁਕੰਦ' ॥ ੫੧ ॥ ਸ੍ਰੀ ਅਰਜਨ ਸੁਨਿ ਪੁਨਹਿ ਬਖਾਨਾ।'ਅਪਰ ਮਾਂਗਿ ਭੋ ਸਿੱਖ ਮਹਾਂਨਾ!'[2]'ਗੁਰ ਜੀ ਦਾਸਨ ਪਰ ਅਸ ਭੀਰ[3]। ਸਭਿ* ਨ ਸਕਹਿ ਸਹਿ ਹੋਇਂ ਅਧੀਰ[4]'॥੫੨॥'ਸੁਨਹੁ ਮੰਞ! ਕੰਚਨ ਮਲ ਮਿਲਿਯੋ। ਘਟਹਿ [5]ਸੁ ਜਨੌਂ ਜਨੌਂ ਅਗਨੀ ਢਲਿਯੋ। ਤਾਊ ਕਸੌਟੀ ਤੇ ਸੁਧਿ ਹੋਇ। ਕੋਸ਼ ਬਿਖੈ ਲੇ ਪੱਯਤਿ ਸੋਇ॥੫੩॥ਜੋ ਸਤਿਗੁਰ ਕੇ ਸਿੱਖ ਉਦਾਰੇ। ਮੋਖ ਕੋਸ਼ ਕੇ ਉਚਿਤ ਸੁਧਾਰੇ[6]। ਕਰਿਯਤਿ ਹੈਂ ਸੋ ਅਪਨ ਸਰੂਪ।ਜਿਸਮੇਂ ਪੱਯਤਿ ਅਨੰਦ ਅਨੂਪ॥੫੪॥ਇਹੁ ਭੀ ਦਯੋ ਔਰ ਲਿਹੁ ਜਾਚੇ[7]' ।ਸੁਨਤਿ ਮੰਞ ਕਹਿ 'ਸ੍ਰੀ ਗੁਰ ਸਾਚੇ!। ਅਪਨੋ ਸਿਦਕ ਦਾਨ ਦਿਹੁ ਸੋਇ। ਸਦਾ ਅਜਾਚੀ ਬ੍ਰਿਤਿ ਅਬਿ ਹੋਇ'॥੫੫॥ਇਮੁ ਕਹਿ ਚਰਨ ਬੰਦਨਾ ਠਾਨੀ। ਪ੍ਰੇਮ ਬਿਖੈ ਮਤਿ ਬਹੁ ਮਸਤਾਨੀ।ਸੁਨਿ ਸ੍ਰੀ ਅਰਜਨੁ ਜੀ ਤਿਸ ਕਾਲਾ।ਸਿਖ ਕੀ ਮਹਿਮਾ ਕੀਨ ਬਿਸਾਲਾ ॥ ੫੬ ॥ ਸ੍ਰੀ ਮੁਖਵਾਕ ॥

ਮੰਞ ਪਿਆਰਾ ਗੁਰੂ ਨੂੰ ਗੁਰੂ ਮੰਞ ਪਿਆਰਾ ॥
ਮੰਞ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ† ॥ ੧ ॥

ਚੌਪਈ ॥ ਅੰਗ ਸੰਗਿ ਕਰਿ ਪ੍ਰੇਮ ਲਗਾਯਹੁ। ਆਤਮ ਗਯਾਨ ਤੁਰਤ ਹੀ ਪਾਯਹੁ।ਕਹਸੌਂ 'ਮੰਞ ਤੂੰ ਅਬਿ ਗ੍ਰਿਹ ਜਾਇ।ਹੇਤ ਗੁਰੂ ਕੇ ਦੇਗ ਚਲਾਇ॥੫੭॥ ਨੌ ਨਿਧਿ ਸਿੱਧਿ ਅਠ ਰਹਿ ਪਾਈ। ਕਰਹੁ ਸਮਾਜ ਜਿਤਿਕ ਮਨ ਭਾਈ'। ਇਮੁ ਕਹਿ ਚਢਿ ਡੋਰਨ ਕਹੁ ਆਏ। ਸਭਿ ਮਹਿੰ ਸੁਜਸੁ ਭਯੋ ਬਿਦਤਾਏ ॥੫੮॥ਮੰਞ ਗਯੋ ਗ੍ਰਿਹ ਸਭਿ ਕੁਛ ਪਾਯੋ। ਇਸਤ੍ਰੀ ਪੁਤ੍ਰ ਸੁਤਾ ਗੁਨ ਗਾਯੋ। ਮਣ ਅਨੇਕ ਹੀ ਅੰਨ ਪਕਾਵੈ। ਗੁਰੂ ਅਰਥ ਅਰਥੀਨ ਅਚਾਵੈ॥ ੫੯ ॥ ਸਰਬ ਪ੍ਰਵਾਰ ਸੰਗ ਸੁਖ ਪਾਇ। ਭਯੋ ਮੁਕਤਿ ਗੁਰ ਕੇ ਗੁਨ ਗਾਇ। ਸਹਨੋ ਕਸੌਟੀ ਉਤਰਨੋ ਪੂਰਾ। ਅੰਤਿ ਪਾਇ ਉੱਤਮੁ ਪਦ ਰੂਰਾ ॥ ੬੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੂਤਿਯ ਰਾਸੇ 'ਭਾਈ ਮੰਞ' ਪ੍ਰਸੰਗ ਬਰਨਨ ਨਾਮ ਚੌਤਾਲੀਸਮੋ ਅੰਸੂ ॥ ੪੪ ॥

## ੪੫. [ਭਾਈ ਬਹੋੜਾ]।

ਦੋਹਰਾ॥ ਸ੍ਰੀ ਅੰਮ੍ਰਿਤਸਰ ਕੋ ਰਚਿਤ ਗਮਨੇ ਗੋਇੰਦਵਾਲ। ਖਾਸੇ[8] ਪਰ ਸ੍ਰੀ

[1]ਬੇਮੁਹਤਾਜ ਰਹਾਂ। [2]ਮੰਞ ਬੋਲਿਆ। [3]ਐਸੀ ਕਠਨਤਾ। [4]ਅਧੀਰਜ ਹੋ ਜਾਣਗੇ। ਇਹ ਮੰਞ ਨੇ ਸਿੱਖਾਂ ਵਾਸਤੇ ਅਰਦਾਸ ਕੀਤੀ ਹੈ। [5]ਉਹ ਛਾਵ ਮੈਲ। [6]ਮੁਕਤ ਰੂਪੀ ਖਜ਼ਾਨੇ ਦੇ ਯੋਗ ਹੋਣ ਲਈ ਸੁਧਾਰੀਦੇ ਹਨ। [7]ਲੋੜਵੰਦਾਂ ਨੂੰ ਛਕਾਵੇ। [8]ਪਾਲਕੀ।

*ਪਾ:-ਸਹਿ। †ਇਹ ਗੁਰੂ ਜੀ ਦੇ ਵਰ ਵਾਕ ਜਗਤ ਪ੍ਰਸਿੱਧ ਹਨ।

ਪ੍ਰਭੁ ਚਢੇ ਸੰਗਤਿ ਸੰਗ ਬਿਸਾਲ॥੧॥ ਚੌਪਈ॥ ਦੇਸ਼ ਬਿਦੇਸ਼ਨਿ ਸੰਗਤਿ ਆਵੈ। ਦਰਸ਼ਨ ਕਰਿ ਮਨ ਬਾਂਛਤ ਪਾਵੈ॥ ਆਨਹਿ ਅਨਿਕ ਪ੍ਰਕਾਰ ਅਕੋਰ। ਧਰਿ ਕਰਿ ਬੰਦਤਿ ਹੈਂ ਕਰ ਜੋਰ॥੨॥ ਜਾਮ ਜਾਮਨੀ ਤੇ ਗੁਰ ਜਾਗੈਂ। ਸੌਚਾਚਾਰ[1] ਕਰਨਿ ਅਨੁਰਾਗੈਂ। ਸੀਤਲ ਜਲ ਤੇ ਕਰਹਿਂ ਸ਼ਨਾਨ। ਲਾਇਂ ਸਮਾਧਿ ਧਰਹਿਂ ਉਰ ਧ੍ਯਾਨ॥੩॥ ਨਿਜ ਸਰੂਪ ਮਹਿਂ ਬਿਰਤਾ ਗਹੈਂ। ਪੁੰਨ ਪਾਪ ਜਹਿਂ ਲਿਪਤ ਨ ਅਹੈਂ। ਚੇਤਨ ਸੁੱਧ ਅਖੰਡ ਅਨੰਦ। ਇਕਰਸ ਆਤਮ ਸਦਾ ਮੁਕੰਦ ॥੪॥ ਆਸਾ ਵਾਰ ਰਬਾਬੀ ਗਾਵਹਿਂ। ਸੰਗਤਿ ਸੁਨਹਿ ਕਲੁਖ ਨਸਾਵਹਿ। ਅਨਿਕ ਭਾਂਤ ਕੇ ਸੁੰਦਰ ਰਾਗ। ਮਿਲਿ ਬੈਠਤਿ ਸਿਖ ਜਿਨ ਬਡਭਾਗ ॥੫॥ ਪ੍ਰਭੁ ਸੋਂ ਰਾਗ[2], ਵਿਸ਼ਯ ਵੈਰਾਗ[3]। ਉਪਜਹਿ ਚਿਤ ਮਹਿਂ ਭਗਤੀ ਲਾਗ[4]। ਅੰਮ੍ਰਿਤ ਕੇ ਸਮ ਅੰਮ੍ਰਿਤਕਾਲ[5]। ਸੁਨਿ ਸੁਨਿ ਗੁਰ ਕੇ ਸ਼ਬਦ ਨਿਹਾਲ ॥੬॥ ਭੋਰ ਹੋਤਿ ਸ਼੍ਰੀ ਅਰਜਨ ਨਾਥ। ਕੁੰਕਮ ਚੰਦਨ ਤਿਲਕ* ਸੁ ਮਾਥ। ਸੂਖਮ ਸੇਤ ਵਸਤ੍ਰ ਤਨੁ ਧਰੈਂ। ਬੈਠਿ ਵਹਿਰ ਸਿੱਖਨਿ ਅਘ ਹਰੈਂ ॥ ੭ ॥ ਜਥਾ ਉਦੈ ਹੁਇ ਰਵਿ ਭਗਵਾਨ[6]। ਕਰਹਿ ਪੁਨੀਤ ਸਬੋਧ[7] ਜਹਾਨ। ਤਥਾ ਗੁਰੂ ਅਰਜਨ ਹੁਇ ਜਾਹਰਿ[8]†। ਦਰਸ਼ਨ ਸ਼ਾਂਤਿ ਦਿਖਾਵਹਿਂ ਬਾਹਰਿ†॥੮॥ ਗ੍ਯਾਨ ਸ਼ਬਦ ਕੋ ਮਹਿਦ ਪ੍ਰਕਾਸ਼ੈਂ[9]। ਪਿਖਿ ਪੰਕਜ ਗਨ ਦਾਸ ਬਿਗਾਸੈਂ। ਕਪਟ ਪਾਪ ਤਮ ਦੂਰ ਬਿਲਾਇ[10]। ਸੰਤ ਮਧੁਪ ਅਤਿਸ਼ੈ ਹਰਖਾਇ॥੯॥ ਜਾਮ ਦਿਵਸੁ ਲਗ ਦੇ ਉਪਦੇਸ਼ੁ। ਨਿਜ ਸੇਵਕ ਕੇ ਕਟਹਿਂ ਕਲੇਸ਼। ਬਹੁਰੋ ਦੇਗ ਤਯਾਰ ਹੁਇ ਜਾਵਹਿ। ਸੂਪਕਾਰ ਤਬਿ ਆਨਿ ਜਨਾਵਹਿ॥੧੦॥ ਲੇ ਸੰਗਤਿ ਸਗਰੀ ਕੋ ਸੰਗ। ਬੈਠਹਿਂ ਪੰਗਤਿ ਲਾਇ ਅਭੰਗ[11]। ਅੰਮ੍ਰਿਤ ਭੋਜਨ ਸਭਿਨਿ ਭੁਗਾਵੈਂ। ਉਠਹਿਂ ਪ੍ਰਭੂ, ਜਬਿ ਸਭਿ ਤ੍ਰਿਪਤਾਵੈਂ ॥ ੧੧ ॥ ਲੇਟਹਿਂ ਪੁਨ ਪ੍ਰਯੰਕ ਪਰ ਜਾਇ। ਕਿਤਿਕ ਸਮੈ ਸੁਪਤਹਿ ਸੁਖ ਪਾਇ। ਫਰੇ ਦਿਵਸੁ ਜਬਿ

[1]ਇਸ਼ਨਾਨ ਪਾਣੀ। [2]ਪ੍ਰਭੂ ਨਾਲ ਪ੍ਰੇਮ। [3]ਵਿਸ਼ਿਆਂ ਤੋਂ ਵਿਰਾਗ। [4]ਭਗਤੀ ਦੀ ਲਗਨ। [5]ਅੰਮ੍ਰਿਤ ਵੇਲਾ। [6]ਸੂਰਜ ਦੇਉਤਾ। [7]ਸਾਵਧਾਨ। [8]ਪ੍ਰਸਿੱਧ। [9]ਨਾਮ ਦੇ ਗਿਆਨ ਨੂੰ ਬਹੁਤ ਪ੍ਰਗਟ ਕਰਦੇ ਹਨ। [10]ਕਪਟ ਤੇ ਪਾਪ (ਸੂਰਜ ਤੋਂ) ਹਨੇਰੇ ਵਾਂਗੂ ਦੂਰ ਹੁੰਦੇ ਹਨ। [11]ਬੀੜਵੀਂ। ਨਾਲੋ ਨਾਲ ਬੱਝਵੀਂ।

*ਇਹ ਤਿਲਕ ਕੋਈ ਸੰਪ੍ਰਦਾਈ ਚਿੰਨ੍ਹ ਹੋਣ ਲਈ ਨਹੀਂ ਸੀ, ਪਰੰਤੂ ਜਿਵੇਂ ਇਕ ਉਦਾਸੀ ਵਿਚ ਆਦਿ ਗੁਰੂ ਜੀ ਨੇ ਤਿਲਕ ਧਾਰਿਆ ਸੀ ਤਿਵੇਂ ਇਹੋ ਜਿਹੇ ਕੌਤਕ ਆਪਣੀ ਮੌਜ ਦੇ ਸਨ। †ਕਿਤੇ ਦੋਹੀਂ ਥਾਈਂ ਪਾਠ—ਬਾਹਰਿ—ਹੈ। ਕਿਤੇ ਪਹਿਲੀ ਪੰਕਤੀ ਵਿਚ—ਬਾਹਰਿ—ਤੇ ਦੂਸਰੀ ਵਿਚ—ਜਾਹਰਿ—ਹੈ।

ਉਠਿਬੋ ਕਰੈਂ।ਸਨੈ ਸਨੈ ਪੁਨਸੁਚਿਤਾ ਧਰੈਂ॥੧੨॥ ਕਿਤਿਕ ਘਟੀ ਤਬਿਕਥਾ ਸੁਨੰਤੇ। ਭਗਤਿ ਸੁ ਬ੍ਰਹਮ ਗਯਾਨ ਨਿਰਨੰਤੇ[1]। ਪੁਨ ਕਿਰਤਨ ਕੋ ਵੇਲਾ ਹੋਇ।ਧਰੇ ਪ੍ਰੇਮ ਸੁਨਿਤੇ ਸਭਿ ਕੋਇ॥੧੩॥ਸਤਿਸੰਗਤਿ ਕਰਿਤੇ ਬਹੁਕਾਲ। ਮੇਟਹਿਂ ਦਾਸਨ ਕੇ ਜਮੁ ਜਾਲ[2]।ਜਾਮ ਜਾਮਨੀ ਉਠਿ ਉਪਦੇਸ਼ਹਿਂ[3]। ਸਿੱਖਨ ਬਖਸ਼ਸ਼ਿ ਹੋਤਿ ਵਿਸ਼ੇਸ਼ਹਿ॥੧੪॥ ਰਿੱਧਿ ਸਿੱਧਿ ਨੌਨਿੱਧਿ ਖਰੀ ਹੈਂ। ਦੇਤਿ ਸੁ ਜਿਸ ਪਰ ਕ੍ਰਿਪਾ ਕਰੀ ਹੈ। ਭਗਤਿ ਪ੍ਰੇਮ ਕੈ[4]* ਆਤਮ ਗਯਾਨ। ਪਾਵਹਿਂ, ਅਪੁਨੇ ਬੰਧਨ ਹਾਨ[5]॥੧੫॥ ਨਾਮ ਬਹੋੜਾ ਜਾਤਿ ਸੁਨਾਰ।ਆਨਿ ਪਹੂਚਯੋ ਗੁਰੁ ਦਰਬਾਰ।ਪ੍ਰੇਮ ਸਾਥਿ ਦਰਸ਼ਨ ਕੋ ਕੀਨ। ਮਸਤਕ ਪਗ ਪੰਕਜ ਧਰਿ ਦੀਨ॥੧੬॥ਖਰੋ ਰਹਯੋ ਦੇਖਤਿ ਚਿਰਕਾਲ। ਕ੍ਰਿਪਾਧਾਰਿ ਬੂਝਯੋ ਸੁ ਕ੍ਰਿਪਾਲ। 'ਅਹੋ ਬਹੋੜਾ ਸਾਚੀ ਕਹੀਅਹਿ।ਨਹੀਂ ਦੁਰਾਵਨ ਕੋਚਿਤ ਚਹੀਅਹਿ ॥੧੭॥ ਕਾਲ ਬਿਤਾਵਹੁ ਕੌਨ ਪ੍ਰਕਾਰ?।ਕੌਨ ਕ੍ਰਿੱਤ† ਕਰਿ ਕਰਹੁ ਅਹਾਰ?'। ਜਬਿ ਸ੍ਰੀ ਅਰਜਨੁ ਬੂਝੀ ਬਾਤ। ਸੁਕਚਤਿ ਭਾਖਤਿ ਕੰਪਤ ਗਾਤ[6] ॥੧੮॥ ਹਾਥ ਜੋਰਿ ਅਰਦਾਸ ਬਖਾਨੀ। 'ਸ੍ਰੀ ਸਤਿਗੁਰ ਸਭਿ ਘਟ ਕੇ ਜਾਨੀ[7]। ਕਿਰਤਿ ਸੁਨਾਰੇ ਕੀ ਮੈਂ ਕਰਿਹੌਂ।ਕਾਲ ਬਿਤਾਵੌਂ ਉਦਰ ਸੁ ਭਰਿਹੌਂ'॥੧੯॥ਸੁਨਿ ਗੁਰ ਕਹਯੋ 'ਕਿਰਤਿ ਕਰਿ ਕੋਈ। ਧਰਮ ਸਮੇਤਿ ਨ੍ਰਿਬਾਹਹਿ ਸੋਈ। ਕਪਟ ਬਿਹੀਨ ਜੀਵਕਾ ਕਰੈ। ਪਰ ਕੀ ਵਸਤੁ ਛੁਪਾਇ ਨ ਧਰੈ ॥੨੦॥ ਤਿਸ ਮਹਿਂ ਬਾਂਟ ਪ੍ਰਭੂ ਹਿਤ,ਖਾਵੈ। ਤਿਸਿ ਕੋ ਉਰ ਨਿਰਮਲ ਹੁਇ ਜਾਵੈ'। ਬਿਨਤੀ ਜੁਗਤਿ ਬਹੋੜੇ ਕਹਯੋ।ਕੰਪਤਿ ਲੋਚਨਤੇ ਜਲਬਹਯੋ॥੨੧॥'ਹੇ ਸਤਿਗੁਰ ਮੈਂ ਮਹਾਂ ਅਧਰਮੀ। ਪਾਪ ਕਿਰਤਿ ਨਿਤ ਕਰੌਂ ਕੁਕਰਮੀ। ਮਾਤ ਪਿਤਾਦਿ ਘਰਾਵਹਿਂ ਘਾਟ। ਚੌਥੋ ਭਾਗ ਲੇਉਂ ਮੈਂ ਕਾਟਿ[8] ॥੨੨॥ ਅਵਰ ਨਰਨਿ ਕੀ ਗਿਨਤੀ ਕੋਹੈਂ[9]।ਜੋ ਬਨਜਾਇ ਸੁ ਲੇਊਂ ਤਿਤੌ ਹੈ। ਧਰਮ ਅਧਰਮਨ ਜਾਨਉਂ ਕੋਈ। ਪਿਤਾ ਪਿਤਾਮਾ ਕੀ ਕ੍ਰਿਤਿ ਸੋਈ ॥੨੩॥ ਮਹਾਂ ਪਤਿਤ ਮੈਂ ਆਯਹੁ

---

[1]ਨਿਰਨਾ ਕਰਦੇ। [2]ਜਮ ਦੇ ਜਾਲ। [3]ਪਹਿਰ ਰਾਤ (ਗਈ) ਉਪਦੇਸ਼ ਆਦਿ ਕਰਕੇ ਉਠਦੇ ਸਨ। ਉਹੀ ਰਿਵਾਜ ਹੁਣ ਤਕ ਹੈ ਕਿ ਸ੍ਰੀ ਹਰਿਮੰਦਰ ਵਿਚ ਪਹਿਰ ਰਾਤ ਗਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤੁਕ ਲੈਕੇ ਭਾਵ ਉਪਦੇਸ਼ ਸੁਣਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਸਵਾਰਾ ਹੁੰਦਾ ਹੈ। [4]ਅਥਵਾ। [5]ਨਾਸ਼ ਕਰਦੇ ਹਨ। [6]ਸਰੀਰ ਕੰਬਦਿਆਂ ਬੋਲਿਆ। [7]ਜਾਣਨਹਾਰ। [8]ਜੇ ਮਾਂ ਪਿਉ ਬੀ ਮੈਥੋਂ ਕਿਸੇ ਗਹਿਣੇ ਦੀ ਘਾੜ ਘੜਾਉਣ ਤਦ ਬੀ ਮੈਂ ਵਿਚੋਂ ਚੌਥਾ ਹਿੱਸਾ ਟੁਕ ਲੈਂਦਾ ਹਾਂ। [9]ਭਾਵ, ਹੋਰ ਗਾਹਕਾਂ ਦੀ ਤਾਂ ਗਿਣਤੀ ਹੀ ਕੀਹ ਹੈ। *ਪਾ:-ਕੀ। †ਪਾ:-ਕਿਰਤਿ।

ਸ਼ਰਨੀ।ਰਹਯੋ ਨ ਗਯੋ ਕ੍ਰਿੱਤਿ ਨਿਜ ਬਰਨੀ। ਕੂਰ ਹਜ਼ੂਰ ਨਹੀਂ ਮੈਂ ਕਹਯੋ। ਇਹੁ ਪ੍ਰਤਾਪ ਰਾਵਰ ਕੋ ਲਹਯੋ ॥ ੨੪ ॥ ਨਾਮੁ ਗਰੀਬ ਨਿਵਾਜ ਤੁਮਾਰਾ। ਪਤਿਤ ਉਧਾਰਨ ਬਿਰਦ ਉਦਾਰਾ[੧]। ਜਥਹੁ ਬਹੋੜ੍ਹ ਸਾਚੀ ਕਹੀ। ਸ਼੍ਰੀ ਅਰ-ਜਨ ਜੀ ਸਭਿ ਉਰ ਲਹੀ॥੨੫॥ਕ੍ਰਿਪਾ ਕਰੀ ਉਪਦੇਸ਼ ਬਤਾਵਾ। 'ਕਹਾਂ ਕੂਰ ਮਹਿਂ ਤੂ ਲਪਟਾਵਾ। ਕਰਿ ਕਰਿ ਅਘ ਕੋ ਸੰਚਹਿਂ ਬ੍ਰਿੰਦ। ਅੰਤ ਕਾਲ ਜਮੁ ਫਾਸਿ ਬਿਲੰਦ ॥੨੬॥ ਕੋਟਿ ਜਨਮੁ ਦੁਖ ਸਹੈਂ ਘਨੇਰੇ। ਕੌਨ ਸਹਾਇ ਹੋਇ ਤਿਸ ਬੇਰੇ। ਅਪਰ ਤਯਾਗ ਕਰਿ ਜਾਵਹਿਂ,ਭੋਰੇ[੧]! ਕਰੇ ਕਰਮ ਹੋਵਹਿ ਸੰਗਿ ਤੋਰੇ[੨] ॥ ੨੭ ॥ ਸੋ ਫਲ ਦਏ ਬਿਨਾਂ ਨ ਬਿਨਾਸਹਿਂ। ਕਰੇ ਕੁਕਰਮ ਤੋਹਿ ਕੋ ਗ੍ਰਾਸਹਿਂ[੩]। ਰਹੈਂ ਇਕਾਂਕੀ ਸੰਕਟ ਪਾਵੈਂ[੪]।ਪਛੁਤਾਵਹਿ ਸਿਰ ਧੁਨ ਬਿਲਪਾਵਹਿਂ[੫]॥੨੮॥ਯਾਂਤੇ ਸੱਤਨਨਾਮ ਕਰਤਾਰੁ।ਸਿਮਰਹੁ ਨਿਸਦਿਨ ਹੋਇ ਉਦਾਰ। ਤਯਾਗਹੁ ਜਗ ਜੰਜਾਰ ਜੁ ਗ੍ਰਸਯੋ। ਜਿਮੁ ਝਖ ਤੋਰਹਿ ਜਾਰ ਜੁ ਫਸਯੋ[੬] ॥ ੨੯ ॥ ਸੁਖਕਾਰੀ ਹਰਿ ਨਾਮ ਸੰਭਾਰਹੁ। ਕਰਨਿ ਕੁਕਰਮ ਬ੍ਰਿਤੀ ਹਟਕਾਰਹੁ।ਸਤਿਸੰਗਤਿ ਮਹਿਂ ਬੈਸ ਗੁਜ਼ਾਰਹੁ। ਧਰਮ ਜੀਵਕਾ[੭] ਮਹਿ ਚਿਤ ਧਾਰਹੁ'॥੩੦॥ ਸੁਨਿ ਸਤਿਗੁਰ ਕੇ ਬਾਕ ਰਸੀਲੇ। ਬ੍ਰਿੰਦ ਬਿਕਾਰਨ ਪਰਮ ਕਟੀਲੇ[੮]। ਭਾਗ ਬਡੇ ਮਸਤਕ ਜਿਸ ਜਾਗੇ। ਤੀਖਨ ਤੀਰ ਸਮਾਨ ਸੁ ਲਾਗੇ॥੩੧॥ਗਦਗਦ ਭਾ ਸੁਧਿ ਸਰਬ ਬਿਸਾਰੀ।ਪ੍ਰੇਮ ਮਹਾਂਅੱਸ਼੍ਰੁਨਿਕੋ ਡਾਰੀ॥ ਪ੍ਰਥਮ ਕੁਕਰਮਨ ਕੋ ਪਛੁਤਾਵਤਿ। ਗੁਰ ਕੋ ਬਚਨ ਰਿਦੈ ਪੁੰਨ ਭਾਵਤਿ॥ ੩੨॥ ਲਗਯੋ ਸੇਵ ਕਰਿਬੇ ਸਤਿਗੁਰ ਕੀ।ਬਧਯੋ ਪ੍ਰੇਮ ਸ਼ਰਧਾ ਧਰਿ ਉਰ ਕੀ। ਕਿਤਿਕ ਦਿਵਸ ਮਹਿ ਤਿਸ ਕੋ ਹੇਰਾ।ਕਰਯੋ ਨਿਕੰਦਨ ਮੋਹ ਬਡੇਰਾ ॥੩੩॥ ਕ੍ਰਿਪਾ ਦ੍ਰਿਸ਼ਟਿ ਕਰਿ ਬਖਸ਼ਯੋ ਨਾਮੁ। ਜਿਸ ਤੇ ਭਏ ਸੰਪੂਰਨ ਕਾਮੁ। ਸਤਿ-ਗੁਰੁ ਸ਼ਬਦ ਪ੍ਰੇਮ ਮੈਂ ਪਾਗਾ। ਜਨਮ ਜਨਮ ਕੋ ਸੋਯੋ ਜਾਗਾ ॥ ੩੪ ॥ ਭਯੋ ਬਹੋੜਾ ਬਹੁਤ ਨਿਹਾਲ। ਨਿਕਟਿ ਬੁਲਾਯੋ ਗੁਰੂ ਕ੍ਰਿਪਾਲ। ਕਹਯੋ 'ਅਬਹਿ ਤੂੰ ਗ੍ਰਿਹ ਕੋ ਜਾਵਹੁ। ਉਰ ਅਨੰਦ ਕਰਿ ਹਰਿ ਗੁਨ ਗਾਵਹੁ॥੩੫॥ ਕਾਲ ਖਿਤਾਵਹੁ ਮਿਲਿ ਸਤਿਸੰਗ।ਪ੍ਰੇਮਾਭਗਤਿ ਬਿਧੈਮਨ ਰੰਗ'।ਕਰੀ ਬਹੋੜੇ ਪੁਨ

[੧]ਹੇ ਭੋਲੇ ! [੨]ਕੀਤੇ ਕਰਮ ਤੇਰੇ ਨਾਲ ਹੋਣਗੇ। [੩]ਤੇਰੇ ਕੀਤੇ ਖੋਟੇ ਕਰਮ ਤੈਨੂੰ ਹੀ ਫੜਨਗੇ। [੪]ਭਾਵ ਪਾਪੀ ਦੀ ਰੂਹ ਦਾ ਮਰਕੇ ਇਕੱਲਿਆਂ ਰਹਿਣਾ ਭਾਰੀ ਸਜ਼ਾ ਹੈ। [੫]ਰੋਵੇਂਗਾ। [੬]ਜਿਵੇਂ ਜਾਲ ਵਿਚ ਫਸਿਆ ਮੱਛ ਜਾਲ ਨੂੰ ਤੋੜ ਸੁੱਟੇ। [੭]ਧਰਮ ਨਾਲ ਕਮਾਈ ਹੋਈ ਰੋਜ਼ੀ। [੮]ਸਾਰੇ ਵਿਕਾਰਾਂ ਨੂੰ ਚੰਗੀ ਤਰ੍ਹਾਂ ਕੱਟਣ ਵਾਲੇ।

ਅਰਦਾਸ। 'ਸ੍ਰੀ ਸਤਿਗੁਰ ਮੈਂ ਰਾਵਰਿ ਦਾਸ ॥੩੬॥ ਕੌਨ ਜੀਵਕਾ ਕੋ ਮੈਂ ਕਰੌਂ?।ਜਿਸ ਤੇ ਭਵਜਲ ਦੁਸ਼ਤਰ ਤਰੌਂ।ਜਿਸ ਮਹਿਂ ਦੋਸ਼ ਨ ਲਾਗੈ ਕੋਈ। ਅਬ ਰਾਵਰ ਆਗ੍ਯਾ ਦਿਹੁ ਸੋਈ'॥੩੭॥ਸ੍ਰੀਅਰਜਨ ਸੁਨਿ ਗਿਰਾ ਉਚਾਰੀ। 'ਤ੍ਯਾਗਹੁ ਕੁਲ ਕੀ ਕਿਰਤਿ ਕੁਕਾਰੀ[1]। ਮਮ ਹਿਤ ਗ੍ਰਿਹ ਮਹਿਂ ਲੰਗਰ ਕੀਜੈ[2]।ਆਇ ਛੁਧਿਤ ਨਰ ਤਿਨਕੋ ਦੀਜੈ॥੩੮॥ਮਮ ਸਿੱਖੀ ਕੋ ਸਦਾ ਕਮਾ-ਵਹੁ।ਤਨ ਤੇ ਹੰਤਾ[3] ਬੁੱਧਿ ਉਠਾਵਹੁ।ਸੁਖ ਦੁਖ ਮਹਿ ਮਾਨਹੁ ਪ੍ਰਭੁ ਭਾਣਾ। ਰਹਹੁ ਹਰਖ ਜੁਤਿ ਸਦਾ ਨਿਮਾਣਾ' ॥ ੩੯ ॥ ਸੁਨਿ ਸਤਿਗੁਰ ਕੀ ਸੀਖ ਸੁਖਾਰੀ। ਗ੍ਰਿਹ ਗਮਨਨੋ ਕੀਨਸਿ ਉਰ ਧਾਰੀ। ਸਦਾ ਅਨੰਦ ਬਿਲੰਦ ਨਿਮਗਨ। ਗੁਰ ਚਰਨਨਿ ਕੀ ਲਾਗੀ ਲਗਨ ॥੪੦॥ ਦੋਹਰਾ॥ਇਸ ਬਿਧਿ ਜਿਤ ਕੋ ਜਾਤਿ ਹੈਂ ਮਿਲਹਿ ਸੁ ਹੋਤਿ ਨਿਹਾਲ। ਆਨਿ ਬਿਰਾਜੇ ਸੁਧਾਸਰ ਚਹਤਿ ਚਿਨਾਵਨ[4] ਤਾਲ ॥੪੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਬਹੋੜੇ ਕੋ' ਪ੍ਰਸੰਗ ਬਰਨਨੰ ਨਾਮ ਪੰਚ ਚਤ੍ਵਾਰਿੰਸਤੀ ਅੰਸੂ ॥ ੪੫ ॥

### ੪੬. [ਭਾਈ ਬਹਿਲੋ]।

ਦੋਹਰਾ ॥ ਸ੍ਰੀ ਅਰਜਨ ਇਸ ਭਾਂਤਿ ਸਿਖ ਕਰੇ ਦਯੋ ਉਪਦੇਸ਼। ਸਿਮ-ਰਤਿ ਹੈਂ ਸਤਿਨਾਮ ਕੋ ਮੇਟਤਿ ਸਕਲ ਕਲੇਸ਼ ॥ ੧ ॥ ਚੌਪਈ ॥ ਸੁਨਿ ਸੁਨਿ ਸ੍ਰੀ ਅਰਜਨ ਕੀ ਕੀਰਤਿ। ਨਿਤਿ ਪ੍ਰਤਿ ਹੋਤਿ ਅਧਿਕ ਬਿਸਤੀ-ਰਤਿ। ਸ੍ਰੀ ਗੁਰ ਅਮਰਦਾਸ ਕੇ ਆਗੇ। ਭਏ ਜੁ ਸਿੱਖਨ ਮਹਾਂ ਬਡਭਾਗੇ ॥ ੨ ॥ ਅਰੁ ਸ੍ਰੀ ਰਾਮਦਾਸ ਤੇ ਕੇਈ। ਪਾਇ ਸੁਮਤਿ ਹੋਏ ਸਿਖ ਜੇਈ।ਸ੍ਰੀ ਅੰਮ੍ਰਿਤਸਰ ਕੀ ਸੁਨਿ ਕਾਰ।ਜਿਹ ਸੇਵੇ ਫਲ ਪਾਇ ਉਦਾਰ॥੩॥ ਸੋ ਸਭਿ ਆਵਤਿ ਘਰ ਕੋ ਤ੍ਯਾਗੇ। ਖਨਹਿਂ ਮ੍ਰਿੱਤਕਾ ਸੇਵਾ ਲਾਗੇ। ਕੇਤਿਕ ਕਰਹਿ ਪਜਾਵਨਿ[5] ਕਾਰ।ਮਾਟੀ ਚੀਕਨਿ[6] ਲੇਹਿਂ ਸੁਧਾਰ॥੪॥ ਸੰਚੇ ਮਾਂਹਿ ਈਂਟਕਾ ਢਾਰੈਂ।ਸ਼ੁਸ਼ਕ ਕਰਨਕੋ ਇਤ ਉਤ ਧਾਰੈਂ[7]। ਕੇਤਿਕ ਸਿਰ ਧਰਿ ਢੋਵਨ ਕਰਿ

---

[1]ਖੋਟੀ ਕਾਰ ਭਾਵ ਚੋਰੀ ਕਰਨ ਵਾਲੀ ਕਿਰਤ ਜਿਸ ਵਿਚ ਉਸ ਨੇ ਪਿਤਾ ਪਿਤਾਮਾਂ ਤੋਂ ਚੋਰੀ ਦੀ ਬਾਣ ਦੱਸੀ ਸੀ, ਛੱਡ ਦੇਹ, ਦਯਾਨਤਦਾਰੀ ਵਾਲੀ ਸੁਨਜਾਰੇ ਦੀ ਕਿਰਤ ਦੇ ਉਲਟ ਉਪਦੇਸ਼ ਨਹੀਂ ਕੀਤਾ, ਕਿਉਂਕਿ ਪਿੱਛੇ ਕਹਿ ਆਏ ਹਨ ਕਿਃ—'ਸੁਨਿ ਗੁਰ ਕਹਜੋ 'ਕਿਰਤਿ ਕਰਿ ਸੋਈ। ਧਰਮ ਸਮੇਤਿ ਨ੍ਰਿਬਾਹਹਿ ਸੋਈ'। [2]ਭਾਵ ਇਹ ਹੈ ਕਿ ਬਹੋੜਾ ਹੁਣ ਆਤਮ ਅਰੂਢ ਹੋ ਗਿਆ ਸੀ, ਇਸ ਕਰਕੇ ਜਗਤ ਉਧਾਰ ਦਾ ਸ੍ਰੇਸ਼ਟ ਕੰਮ ਸੌਂਪਕੇ ਉਸ ਨੂੰ ਰੂਹਾਨੀ ਕਾਰੀਗਰ ਬਣਾ ਦਿੱਤਾ ਜਿਵੇਂ ਹੋਰ ਗੁਰਮੁਖ ਹੋ ਗਿਆਂ ਦੀ ਕਿਰਤ ਛੁਡਾਕੇ ਮੰਜੀਆਂ ਬਖਸ਼ੀਆਂ ਸਨ। [3]ਹੰਗਤਾ। [4]ਉਸਾਰਨਾ। [5]ਆਵਿਆਂ ਦੀ। [6]ਚੀਕਣੀ ਮਿੱਟੀ। [7]ਧਰਦੇ ਹਨ।

ਹੀਂ।ਜਹਾਂ ਪਜਾਵੇ ਤਹਿ ਲੇ ਧਰਿਹੀਂ॥੫॥ ਕੇਤਿਕ ਗਹਿ ਕਰਿ ਨਿਜ ਮਤਿ ਸੰਗ॥ਚਿਨਹਿ ਸੁ ਈਂਧਨ[1] ਕਰਹਿ ਉਤੰਗ॥ਕੇਤਿਕ ਕੂਰਾ[2] ਕਰੈਂ ਸਕੇਲਨ।ਈਂਟ ਪਕਾਵਨ ਹਿਤ ਕਰਿ ਮੇਲਨਿ॥੬॥ਕੋ ਭੋਜਨ ਨਿਜ ਘਰ ਤੇ ਖਾਇ। ਸਭਿ ਦਿਨ ਗੁਰੁ ਕੀ ਸੇਵ ਕਮਾਇਂ। ਕੇਤਿਕ ਦਰਬ ਅਰਪ ਹੈਂ ਆਇ। ਬ੍ਰਿੰਦ ਮਿਹਨਤੀ ਦੇਤਿ ਲਗਾਇ ॥੭॥ ਕੇਤਿਕ ਦੇਗ ਅਹਾਰ ਕਰੰਤੇ। ਸਰ ਕੀ ਸੇਵਾ ਲਗੇ ਰਹੰਤੇ। ਕੇਤਿਕ ਅਜ਼ਮਤਿ ਕੇ ਜੁਤਿ ਭਾਰੀ। ਜਾਇਂ ਨਿਸਾ ਨਿਜ ਸਦਨ ਮਝਾਰੀ॥੮॥ਹੋਤਿ ਭੋਰ ਕੇ ਆਵਤਿ ਸੋਈ। ਸਰ ਕੀ ਸੇਵ ਲਗੇ ਸਭਿ ਕੋਈ। ਸਫਲ ਜਨਮ ਅਪਨੇ ਕੋ ਜਾਨਹਿ। ਸਗਰੇ ਦਿਵਸ ਟਹਿਲ ਕੋ ਠਾਨਹਿ ॥੯॥ਸਤਿਗੁਰ ਅਰਜਨ ਅੰਤਰਜਾਮੀ। ਜੋ ਸੇਵਹਿ ਸੋ ਜਾਨਹਿ ਸ੍ਵਾਮੀ। ਮਹਾਂ ਮਹਾਤਮ ਚਹਤਿ ਬਿਥਾਰਾ। ਜੋ ਸਿਖ ਹੋਇ ਕਾਮਨਾ ਵਾਰਾ ॥੧੦॥ ਇਸ ਜਗ ਕੇ ਸੁਖ ਸਭਿ ਬਿਧਿ ਦੀਨਿ।ਪੁਨ ਪ੍ਰਲੋਕ ਮਹਿ ਸੁਭ ਗਤਿ ਕੀਨਿ। ਇਸ ਪ੍ਰਕਾਰ ਸਰ ਕੀ ਨਿਤਿ ਕਾਰ। ਹੁਯੋ ਜਾਤਿ ਖਨਿ ਵਹਿਰ ਨਿਕਾਰ॥੧੧॥ਜੋ ਸਿਖ ਲੰਮੇ ਦੇਸ਼ ਮਝਾਰ।ਧੰਨੀ,ਘੇਪ ਕਿ ਪੋਠੋਹਾਰ।ਤਖਤ ਹਜ਼ਾਰਾ, ਛੱਛ ਹਜਾਰਾ। ਕਾਬਲ ਨਗਰਿ, ਪਿਸ਼ੌਰ, ਕੰਧਾਰਾ ॥੧੨॥ ਬਲਖ ਬੁਖਾਰਾ ਅਰੁ ਮੁਲਤਾਨ।ਇੱਤਯਾਦਿਕ ਪਸ਼ਚਮ ਦਿਸ਼ਿ ਜਾਨ। ਛਠੇ ਮਾਸਕੈ ਸੰਮਤ ਮਾਂਹੀ[3]।ਦਰਸ਼ਨ ਕਰਨ ਆਇਂ ਗੁਰ ਪਾਂਹੀ ॥੧੩॥ ਰਹੈਂ, ਕਿਤਿਕ ਦਿਨ ਸੇਵਾ ਸਰਿ ਕੀ। ਕਰਹਿ,ਪ੍ਰੇਮ ਧਰਿ ਸ਼ਰਧਾ ਉਰ ਕੀ।ਬਹੁਰੋ ਸਤਿਗੁਰ ਕੇ ਢਿਗ ਆਇ।ਜਾਚਹਿ ਬਿਦਾ ਸਦਨ ਕੋ ਜਾਇਂ॥੧੪॥ਸ੍ਰੀ ਅਰਜਨ ਤਿਨ ਸੋਂ ਤਬਿ ਕਹੈਂ।'ਹੇ ਸਿਖ! ਤੁਵ ਨੰਦਨ ਕੇ ਅਹੈਂ?।ਕੈ ਭ੍ਰਾਤਾ ਮਿਲਿ ਬਨਜ ਕਰੰਤੇ?। ਕਬਿ ਕੇ ਸਿੱਖੀ ਆਪ ਧਰੰਤੇ?'॥੧੫॥ਹਾਥ ਜੋਰਿ ਸੋ ਬਾਕ ਭਨੇ ਹੈਂ।'ਪਿਤਾ ਪਿਤਾਮਾ ਸਿੱਖਜ ਬਨੇ ਹੈਂ। ਪੁੱਤ੍ਰ ਚਾਰ ਹੈਂ ਰਾਵਰਿ ਕਰੁਨਾ।ਬੈਠਿ ਦੁਕਾਨ ਬਨਜ ਕੋ ਕਰਨਾ' ॥੧੬॥ ਸੁਨਿ ਸਤਿਗੁਰ ਤਿਹ ਸੋਂ ਫੁਰਮਾਇਂ। 'ਦ੍ਵੈ ਸੁਤਿ ਦਿਹੁ ਹਮ ਕੋ ਇਸ ਥਾਇਂ।ਗੁਰਪੁਰਿ ਮਹਿ ਬਸ ਕਰਹਿ ਦੁਕਾਨ। ਲਾਭਹਿ ਲਾਭ ਬਨਜ ਕੋ ਠਾਨਿ[4]'॥੧੭॥ ਬਾਕ ਮਾਨ ਸੋ ਆਨਿ ਬਸਾਵੈਂ। ਜਿਸ ਕੇ ਜੁਗ ਸੁਤ ਇਕ ਤਹਿ ਆਵੈ।ਇਕ ਦਿਸ਼ਿ ਅਪਨੋ ਸਦਨ ਚਿਨਾਏ[5]। ਦਿਸਿ ਦੂਸਰਿ ਸਰ ਸੁਧਾ[6] ਬਨਾਏ ॥੧੮॥ ਦੋਨਹੁਂ ਬੀਚ ਬਜ਼ਾਰ ਪਵਾਯੋ।

[1]ਚਿਣਦੇ ਹਨ ਬਾਲਣ। [2]ਕੂੜਾ। [3]ਛੀਵੇਂ ਮਹੀਨੇ ਯਾ ਸਾਲ ਵਿਚ। [4]ਵਿਉਪਾਰ ਕਰਨ। [5]ਉਸਰਵਾਕੇ। [6]ਅੰਮ੍ਰਿਤ ਸਰੋਵਰ।

ਗਨ ਹਾਟਨ[1] ਕੋ ਬਨੈਤ ਬਨਾਯੋ। ਦਿਨ ਪ੍ਰਤਿ ਗੁਰ ਕੀ ਖੁਸ਼ੀ ਬਿਲੋਕਿ। ਆਵਹਿਂ ਸਿੱਖ ਕਰਹਿਂ ਨਿਜ ਓਕ[1]॥੧੯॥ਆਪਨ[2] ਬੀਚ ਬਜਾਰ ਬਨਾਵੈਂ*। ਬਸਨ ਹੇਤ ਨਿਜ ਸਦਨ ਚਿਨਾਵੈਂ। ਨਰ ਗਨ[3] ਪੁਰਿ ਮਹਿਂ ਹੋਵਨ ਲਾਗੇ। ਆਨਿ ਆਨਿ ਬਾਸਹਿਂ[4] ਬਡਿਭਾਗੇ ॥੨੦॥ ਕਰਨਿ ਲਗੇ ਬਿਵਹਾਰ ਬਡੇਰੇ। ਜਹਿਂ ਕਹਿਂ ਅਪਨੇ ਸਿੱਖ ਜੁ ਹੇਰੇ। ਤਹਿਂ ਤੇ ਆਪ ਬੁਲਾਵੈਂ ਨਾਥ। ਲਾਗਹਿਂ ਸੇਵ ਜੁ† ਸ਼ਰਧਾ ਸਾਥ॥੨੧॥ਕੇਤਿਕ ਸਿੱਖਨ ਆਪ ਤੇ ਆਏ।ਕਿਨਹੂੰ ਢਿਗ ਨਰ ਪਠੇ ਬੁਲਾਏ।ਪੂਰਨ ਹੋਤਿ ਜਾਚਨਾ ਜਨੈਂ ਜਨੈਂ। ਸੁਨਿ ਸੁਨਿ ਜਸੁ ਆਵੈਂ ਸਭਿ ਤਨੈਂ ਤਨੈਂ ॥ ੨੨ ॥ ਦੋਹਰਾ ॥ ਫਫਰੇ ਗ੍ਰਾਮ[5] ਬਿਖੇ ਬਸੈ ਬਹਿਲੋ ਸੂਸ਼ਰ ਜਾਟ।ਖੂੰਡੀ ਕਰ ਮਹਿਂ ਧਾਰਿ ਕੈ ਕਰਹਿ ਸ਼ੇਖ ਕੋ[6] ਠਾਟ॥੨੩॥ਚੌਪਈ॥ਬਹੁਤੇ ਮਾਨੁਖ ਸੰਗ ਲਗਾਇ। ਪਰਸਹਿ ਜਾਇ ਨਿਗਾਹੇ ਥਾਇਂ। ਸਰਵਰ ਕੋ ਮੁਰੀਦ ਨਿਤ ਰਹੈ।'ਸੁਲਤਾਨੀ'ਤਿਸਕੋ ਸਭਿ ਕਹੈਂ॥੨੪॥ਗੁਰੂ ਹੁਕਮਨਾਮਾ ਸੁ ਪਠਾਯੋ।ਗਯੋ ਸਿੱਖ ਨੇ ਸਕਲ ਸੁਨਾਯੋ। ਗੁਰੂ ਹੁਕਮ ਕੋ ਸੁਨਿ ਕਰਿ ਤਦਾ। ਕਹਤੋ[7] ਨ ਮੇਲਿ ਤਿਨਹੁਂ ਸੋ ਕਦਾ॥੨੫॥ ਹਮ ਕਬਿ ਮਿਲੇ,ਨਹੀਂ ਕਬਿ ਗਏ। ਲਿਖਿਨਿ ਪਢਨਿ ਕੋ[8] ਪ੍ਰਥਮੁ ਨ ਭਏ।ਤਿਨਿ ਸਮੀਪਿ ਕਿਮ ਜਾਵਨ ਬਨੈ? ਦੇਖਹੁ ਕਰਿ ਬਿਚਾਰ ਨਿਜ ਮਨੈ॥੨੬॥ਭੇਖ ਭਿਰਾਈ[8]ਕੋ ਤਨ ਕਰੌਂ। ਖੂੰਡੀ ਖਲਰਾ[9] ਗਲ ਮਹਿਂ ਧਰੌਂ।ਇਸੀ ਦੇਸ਼ ਕੇ ਨਰ ਗਨ ਸਾਰੇ। ਮੁਝ ਸਨਮਾਨਹਿਂ ਚਲਹਿਂ ਪਿਛਾਰੇ॥੨੭॥ ਮੁੱਖ ਸਭਿਨਿ ਮਹਿਂ ਮੁਰ ਬਡਿਆਈ। ਰਹੈਂ ਸੈਂਕਰੇ ਨਰ ਚਹੁੰਘਾਈ। ਮੈਂ ਆਗੇ ਬਿਤ ਹੁਇ[10] ਸੁਲਤਾਨ। ਜਾਰਤਿ[11] ਕੋ ਕਰਿ-ਵਾਇ ਮਹਾਂਨ ॥੨੮॥ ਇਸ ਪ੍ਰਕਾਰ ਮੇਰੀ ਅਬਿ ਬਾਤ। ਤਿਹ ਤਜਿ ਚਲਨਿ ਬਨੈ ਕਿਸ ਭਾਂਤ।ਬਿਨਾਂ ਲਾਭ ਦੇਖੇ ਕਿਸ ਥਾਨ। ਮੂਰਖ ਭੀ ਨ ਪ੍ਰਵਿਰਤਹਿ ਜਾਨ'॥੨੯॥ਇਮੁ ਸੁਨਿਕੇ ਸਿਖ ਚਲਯੋ ਸੁ ਗਯੋ। ਗੁਰੁ ਸੋਂ ਸਰਬ ਜਨਾਵਤਿ ਭਯੋ। 'ਸਤਿਗੁਰ ਘਰ ਕੋ ਨਾਂਹਿਨ ਮੇਲੀ[12]। ਭੇਦ ਨ ਜਾਨਹਿ, ਆਇਸੁ ਪੇਲੀ'॥੩੦॥ਸੁਨਿ ਸਿਖ ਤੇ ਸਗਰੀ ਤਿਸਿ ਬਾਤਿ। ਸ਼੍ਰੀ ਅਰਜਨ ਬੋਲੇ ਮੁਸ-ਕਾਤਿ। 'ਬਹੁਰ ਜਾਇ ਕਹੁ ਹੁਕਮ ਹਮਾਰਾ। ਸੁਧਿ ਨ ਰਹੀ ਤੁੰਵ ਰਿਦੇ ਮਝਾਰਾ ॥੩੧॥ ਧਾਂਤੇ ਜਾਤ[13] ਤੁਰਕ ਕੀ ਗੋਰ[14]। ਮਾਨਹਿ ਬਿਨ ਬੁਧਿ ਤੇ

[1]ਘਰ ਪਾਉਂਦੇ ਹਨ। [2]ਹੱਟੀਆਂ। [3]ਬਹੁਤ ਲੋਕੀ। [4]ਵਸਣਲਗ। [5]ਮਾਲਵੇ ਵਿਚ ਹੈ,ਫਫੜੇ ਭਾਈ ਕੇ। [6]ਭਾਵ ਸਰਵਰ ਦਾ। [7]ਕੋਈ ਕਦੇ। [8]ਢੋਲ ਵਜਾਉਣ ਵਾਲੇ ਦਾ। ਨਗਾਹੇ ਦਾ ਚੇਲਾ। [9]ਖੱਲ ਦੀ ਝੋਲੀ। [10]ਅਗੇ ਹੋਕੇ (ਮੁਖੀ ਹੋਕੇ)। [11]ਜ਼ਜਾਰਤ, ਯਾਤ੍ਰਾ। [12]ਸਤਿਗੁਰਾਂ ਦੇ ਘਰ ਦਾ ਮਿਲਣ ਵਾਲਾ ਨਹੀਂ। [13]ਜਾਂਦਾ ਹੈਂ। [14]ਕਬਰ ਤੇ। *ਪਾ:-ਚਿਨਾਵੈਂ। †ਪਾ:-ਸੇਵਾ।

ਕਰ ਜੋਰਗਭੇਡ ਚਾਲ ਨਰ ਮੰਦਨ ਕੇਰੀ। ਹੋਤਿ ਪ੍ਰਵਿਰਤਿ ਅਪਰ ਕੋ ਹੇਰੀ¹ ॥ ੩੨॥ ਬੁਰੀ ਭਲੀ ਨਹਿਂ ਕਰਤਿ ਬਿਚਾਰਿ।ਮਾਨਹਿ ਤੁਰਕ ਜਨਮ ਕੋ ਹਾਰਿ। ਦੁਹਿ ਲੋਕਨ ਮਹਿ ਨਹਿਨ ਸਹਾਈ।ਪੂਜਹਿਂ ਗੋਰ, ਨਰਕ ਪੁਨ ਪਾਈ॥੩੩॥ ਤੂੰ ਗੁਰੂ ਘਰ ਕੋ ਦਾਸ ਸਦੀਵਾ। ਸੇਵਾ ਕਰਤਿ ਮਹਾਂ ਮਨ ਨੀਵਾ। ਜਹਿਂ ਜਹਿ ਭਾ ਅਵਤਾਰ ਹਮਾਰਾ।ਤਹਾਂ ਤਹਾਂ ਤੈਂ ਸਾਥ ਸੰਭਾਰਾ॥੩੪॥ਜਨਮ ਮਰਨ ਕੋ ਕਸ਼ਟ ਮਿਟਾਇ²। ਸਮਾਂ ਭਯੋ ਪ੍ਰਾਪਤਿ ਅਬਿ ਆਇ। ਅਨਿਕ ਜਨਮ ਮਹਿ ਘਾਲੀ ਘਾਲ। ਤਿਸ ਕੋ ਫਲਿ ਅਬਿ ਮਿਲਹਿ ਬਿਸਾਲ ॥੩੫॥ ਜਿਸਿ ਅੰਮ੍ਰਿਤ ਕੋ ਜਾਚਤਿ ਜਬੈ।ਸਮਾਂ ਜਾਨ ਪ੍ਰਾਪਤਿ ਸੋ ਅਬੈ'।ਇਮਿ ਸੁਨਿ ਕੈ ਸਿਖ ਪੁਨਹ ਸਿਧਾਯੋ*।ਸ੍ਰੀਗੁਰ ਕੋ ਫੁਰਮਾਨ ਬਤਾਯੋ ॥੩੬॥ 'ਅਨਿਕ ਜਨਮ ਕੋ ਮੈਲੀ ਅਹੈ।ਮੁਕਤਿ ਹੋਨ ਕੋ ਜਾਚਤਿ ਰਹੈ। ਸੋ ਅਬਿ ਸਮਾਂ ਪਹੂੰਚਯੋ ਆਇ। ਗੁਰ ਢਿਗ। ਚਲਹੁ ਲੇਹੁ ਸੋ ਪਾਇ'॥੩੭॥ਸੁਨਿ ਬਹਿਲੋ ਚੱਕ੍ਰਿਤ ਹੁਇ ਰਹਯੋ। ਕਿਤੀ ਬਾਰ ਸੋਚਤਿ ਪੁਨ ਕਹਯੋ। 'ਮੈਂ ਅੱਗਯਾਨੀ ਜਾਨਤਿ ਨਾਂਹੀ। ਹੁਤੈ ਜਨਮ ਕਿਤਿ ਜਾਚਤਿ ਆਹੀ³?॥੩੮॥ ਸਤਿਗੁਰੁ ਪਤਾ ਕੋਇ ਦਿਖਰਾਵੈਂ। ਨਿਜ ਸ਼ਕਤੀ ਕਰਿ ਮੋਹਿ ਬੁਲਾਵੈਂ'। ਇਮਿ ਕਹਿ ਸਿਖ ਕੀ ਸੇਵਾ ਠਾਨੀ। ਨਿਮਯੋ ਗੁਰੂ ਦਿਸ਼ ਮਨ ਕ੍ਰਮ ਬਾਨੀ॥ ੩੯ ॥ਭੋਰਿ ਭਯੋ ਸਿੱਖ ਕਰਯੋ ਬਿਸਰਜਨ। ਹਾਥ ਬੰਦਿ ਕੈ ਬਹੁ ਬਿਨਤੀ ਭਨਿ⁴। 'ਸਤਿਗੁਰ ਪਤਾ ਦੇਹਿਂ ਜਬਿ ਮੋਹੀ। ਤਬਿ ਆਵਨ ਨਿਸ਼ਚੈ ਤਿਤ ਹੋਹੀ' ॥ ੪੦ ॥ ਯੌ ਸੁਨਿ ਗਯੋ ਸਿੱਖਯ ਗੁਰ ਪਾਸਿ। ਸਰਬ ਭਾਂਤਿ ਕੀਨਸਿ ਅਰਦਾਸਿ। 'ਪਤਾ ਚਹਤਿ ਕਹਿ–ਮੈਂ ਅੱਗਯਾਨੀ–। ਭਾ ਅਧੀਨ ਕਹਿ ਬਿਨਤੀ ਬਾਨੀ'॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਭਾਈ ਬਹਿਲੋ' ਪ੍ਰਸੰਗ ਬਰਨਨੰ ਨਾਮ ਖਸ਼ਟ ਚੱਤਵਾਰਿੰਸਤੀ ਅੰਸੂ ॥ ੪੬ ॥

### ੪੭ [ਭਾਈ ਬਹਿਲੋ–ਜਾਰੀ]।

ਦੋਹਰਾ ॥ ਤਿਸ ਕੇ ਪੂਰਬ ਜਨਮ ਕੋ ਪਤਾ ਲਿਖਯੋ ਗੁਰ ਰਾਇ।ਕਾਗਦ ਕਰਿ ਕੈ ਖਾਮ ਕੌ⁵ ਦੀਨਹੁ ਸਿੱਖਯ ਪਠਾਇ॥੧॥ਚੌਪਈ॥ਬਹਿਲੋ ਨਿਕਟਿ ਸਿੱਖਯ ਪੁਨ ਆਯੋ। ਗੁਰੂ ਹੁਕਮਨਾਮੋ ਦਿਖਰਾਯੋ। ਲੇ ਕਰਿ ਸਿਖ ਤੇ ਸਿਰ ਪਰ ਰਖਯੋ।ਖੋਲਯੋ ਕਾਗਦ ਪਠਿ ਸਭਿ ਲਖਯੋ॥੨॥ਪ੍ਰਥਮ ਜਨਮ ਕੇ ਇਕ ਦੁਇ

¹ਦੂਜੇ ਨੂੰ ਦੇਖਕੇ ਲਗ ਪੈਣਾ ਜਿਵੇਂ ਭੇਡ ਨੂੰ ਵੇਖ ਕੇ ਭੇਡ ਮਗਰ ਟੁਰਦੀ ਹੈ। ²ਮਿਟਾਣ ਦਾ। ³ਕਿੰਨੇ ਜਨਮ ਹੋਏ ਹਨ ਮੇਰੇ ? ਤੇ ਕੀ ਮੰਗਦਾ ਰਿਹਾ ਹਾਂ ? ⁴ਕਹਿਕੇ। ⁵ਬੰਦ ਕਰਕੇ।

*ਪਾः–ਸੁ ਧਾਯੋ।

ਪਤੇ। ਪਠਿ ਕਰਿ ਅਚਰਜ ਚਿਤ ਮਹਿਂ ਅਤੇ। ਕਰਿ ਬਿਚਾਰ ਉਰ ਇਮ ਠਹਿਰਾਈ॥–ਜਾਨੌਂ ਬਨਹਿਂ[1] ਗੁਰੂ ਸ਼ਰਣਾਈ॥੩॥ਜੇ ਅਬਿ ਭਾਗ ਜਗੇ ਕੁਛ ਮੋਰੇ। ਮਿਟਹਿ ਜਗਤ ਬੰਧਨ ਦੁਖ ਘੋਰੇ। ਜਿਸ ਹਿਤ ਮੁਨਿ ਜਨ ਕਰਹਿਂ ਉਪਾਇ।ਰਾਜ ਬਿਭੂਤਿ ਤਜਹਿਂ ਸਮੁਦਾਇ॥੪॥ਅਨਿਕ ਭਾਂਤਿ ਕੇਤਪ ਕਹੁ ਤਾਪਤਿ।ਕਰਹਿਂ ਜੋਗ ਜਿਸਹਿਤਦੁਹ ਪ੍ਰਾਪਤਿ[2]*। ਸੁਤਿ ਬਨਿਤਾ ਕੋ ਤਜਾ-ਗਹਿ ਮੋਹ। ਬਿਚਰਹਿਂ ਸਦਾ ਇਕਾਕੀ ਹੋਹਿ ॥੫॥ ਨਿਤਾਪ੍ਰਤਿ ਮੈਂ ਪੂਜਕ ਸਰਵਰ[3]।ਅਨੁਸਾਰੀ ਮੇਰੇ ਹੈਂ ਬਹੁ ਨਰ। ਅਬਿ ਮੈਂ ਗਮਨੌਂ ਸਤਿਗੁਰੁ ਪਾਸਿ। ਪਰੌਂ ਸ਼ਰਨਿ ਕਰਿਕੈ ਅਰਦਾਸ ॥੬॥ ਤਹਿਂ ਗਮਨੇ ਮਮ ਸ਼੍ਰੇਯ ਜੁ ਅਹੈ। ਤੌ ਸਰਵਰ ਮੁਝ ਕਛੁ ਨਹਿਂ ਕਹੈ। ਪੂਰਬ ਕਰਮਨਿ ਕੋ ਸ਼ੁਭ ਫਲੇ।ਅਸ ਗਜ-ਨਦ[4] ਸਤਿਗੁਰੁ ਜੇ ਮਿਲੇ ॥੭॥ ਤਹਾਂ ਗਏ ਜੇ ਨਹਿਂ ਕੱਲਜਾਨ।ਤੌ ਮੁਝ ਕੋ ਨਿਜ ਸੇਵਕ ਜਾਨਿ।ਗਮਨਤਿ ਕਰੈਂ ਬਿਘਨ ਸਮੁਦਾਇ[5]। ਕੈ ਸੁਪਨੇ ਮਹਿਂ ਕਛੁ ਜਨਾਇ–॥੮॥ ਕਹਜੌ ਬਹੁਤ ਗੁਰ ਸਿਖ ਨੇ ਤਾਂਹਿ। 'ਨਿਸ਼ਚੇ ਤੁਰਕ ਕਹਾਂ ਤਜਿ ਨਾਂਹਿ[6]? 'ਚਿਰੇਕਾਲ ਕੋ ਸੇਵਕ ਤਾਂ ਕੋ। ਜਾਨੋ† ਪੂਰਬ ਸਮ ਹਿਤ ਤਾਂ ਕੋ'॥੯॥ਇਮਿ ਮਨ ਠਾਨਿ ਚਲਜੌ ਘਰ ਤਜਾਗਿ। ਜਿਸ ਕੇ ਭਾਲ ਜਗੇ ਬਡਿ ਭਾਗਿ। ਬਾਮ ਦਾਹਿਨੇ ਸਨਮੁਖ ਸਾਰੇ। ਸੁੰਦਰ ਭਏ ਸ਼ਗੁਨ ਸੁਖ ਵਾਰੇ‡॥੧੦॥ਸ਼੍ਰੀ ਪਰਮੇਸ਼ਰ ਸਭਿ ਜਗ ਦਾਨੀ[7]।ਅਪਨੇ ਪਰ ਕਰੁਨਾ ਤਿਸ ਜਾਨੀ। ਤਊ ਭਿਰਾਈ ਭੇਸ ਧਰਜੌ ਹੈ। ਉਰ ਬਿਚਾਰ ਇਮਿ ਪ੍ਰਨਹਿਂ[8] ਕਰਜੌ ਹੈ ॥ ੧੧ ॥–ਸਤੱਦ੍ਰਵ ਸਲਿਤਾ[9]ਲਗ ਅਸ ਭੇਸ। ਨਿਜ ਸਰੀਰ ਮਹਿ ਧਰੌਂ ਅਸ਼ੇਸ਼। ਤਹਿਂ ਲੌ ਸਰਵਰ ਮੋਹਿ ਹਟਾਇ। ਤੌ ਹਟਿ ਆਉਂ ਨ ਗੁਰੁ ਢਿਗ ਜਾਇ॥੧੨॥ਰਹੌਂ ਅਬਿਘਨ ਅਸੁਪਨ[10]ਜਿ ਚਲਤ।ਤੌ ਨਿਜ ਭੇਸ ਅਰਪਹੌਂ ਸਲਿਤਾ[11]–।ਇਮਿ ਮਨ ਧਾਰਿ ਚਲਜੌ ਮਗ ਮਾਂਹਿ। ਉਰ ਦੁਚਿਤਾ ਮਨ ਕੋ ਥਿਤਿ[12] ਨਾਂਹਿ ॥੧੩॥ ਸਨੈ ਸਨੈ ਸਤੱਦ੍ਰਵ ਤਟ ਆਯੋ। ਕਰਿ ਇਸ਼ਨਾਨ ਅਸਨ ਕੁਛ ਖਾਯੋ। ਤਰੀ ਤੀਰ ਥਿਤਿ ਪਿਖਿਕਰਿ ਤਯਾਰ[13]।ਚਢਿ ਬੈਠਜੌ

---

[1] ਜਾਣਾ ਬਣਦਾ ਹੈ। [2] ਕਠਨਤਾ ਨਾਲ ਲੱਭਣ ਵਾਲਾ ਹੈ। [3] ਸਖੀ ਸਰਵਰ ਦਾ। [4] ਗਜਾਨ ਦਾਤਾ। [5] ਭਾਵ ਸਰਵਰ ਸਾਰੇ ਵਿਘਨ ਪਾਵੇ। [6] ਤੁਰਕਾਂ ਤੇ ਨਿਸ਼ਚਾ ਕਿਉਂ ਨਹੀਂ ਛੱਡਦਾ। [7] ਜਗਤ ਦਾਤੇ ਦੀ। [8] ਪ੍ਰਣ। [9] ਦਰਯਾ ਸਤਲੁਜ। [10] ਬਿਨਾਂ ਵਿਘਨ ਬਿਨਾਂ ਕਿਸੇ ਸੁਪਨੇ ਦੇ। [11] ਨਦੀ ਨੂੰ। [12] ਟਿਕਾਉ। [13] ਤਯਾਰ ਹੋਈ ਬੇੜੀ ਕੰਢੇ ਖੜੀ ਦੇਖਕੇ। *ਪਾ:–ਸੁਖ ਪ੍ਰਾਪਤਿ ਦੁਖ ਪ੍ਰਾਪਤਿ। †ਪਾ:–ਜਾਨੇ। ‡ਪਾ:–ਗੁਨਵਾਰੇ।

ਉਲੰਘਨ ਹਿਤਪਾਰ॥੧੪॥ਜਬਿਪ੍ਰਵਾਹਮੈਂਨੌਕਾਆਈ।ਖੂੰਡੀਖਲਰਾ[1]ਦੀਨਿ ਬਹਾਈ। ਸੰਸੈ ਛੋਰਿ ਏਕ ਦਿਸ਼ ਹੋਵਾ।ਕ੍ਰਰ ਤੁਰਕ ਕੋ ਮਾਨਨਿ ਜੋਵਾ[2]॥੧੫॥ ਬਡੇ ਪ੍ਰਵਾਹ ਬੀਚ ਸੋ ਗੇਰਾ। ਦ੍ਵੈ ਕਰ ਬੰਦਿ ਨਿਮਯੋ ਤਿਸਿ ਬੇਰਾ।ਰਿਤ ਮਹਿਂ ਨਿਸ਼ਚੈ ਕਰਿ ਧਰਿ ਆਸ।ਇਕ ਮਨ ਹੁਇ ਗਮਨਯੋ ਗੁਰੁ ਪਾਸ॥੧੬॥ ਕ੍ਰਮ ਕ੍ਰਮ ਪੰਥ ਉਲੰਘਯੋ ਸਾਰਾ।ਆਇ ਪਹੂਚਯੋ ਗੁਰ ਦਰਬਾਰਾ। ਬੈਠੇ ਜਿਹ ਠਾਂ ਪੁਰਖ ਕ੍ਰਿਪਾਲ।ਕਰਹਿ ਖਨਾਵਨਿ ਅੰਮ੍ਰਿਤ ਤਾਲ॥੧੭॥ਦੋਨਹੁੰ ਹਾਥ ਜੋਰਿ ਹੁਇ ਦੀਨ। ਪਰਮ ਪ੍ਰੇਮ ਤੇ ਬੰਦਨ ਕੀਨਿ। 'ਨਿਜ ਸੇਵਕ ਲਖਿ, ਲੀਨਿ ਬੁਲਾਈ। ਮੈਂ ਔਗਯਾਨੀ ਲਖੌਂ ਨ ਕਾਈ ॥੧੮॥ ਬਿਰਦ ਗਰੀਬ ਨਿਵਾਜ ਤੁਮਾਰੇ।ਸ਼ਰਣਾਗਤਿਕੇ ਨਿਤ ਰਖਵਾਰੇ।ਰਾਵਰਿ ਕੇਰਿ ਆਸਰੇ ਆਏ। ਕੋਟ ਜਨਮੁ ਨਿਤ ਸੰਕਟਪਾਏ॥੧੯॥ਲਾਜ ਨਾਮ ਅਪਨੇਕੀਰਾਖਹੁ। ਲਖਿ ਸੇਵਕ ਮੁਝ ਸੇਵਾ ਭਾਖਹੁ।ਮਹਿਮਾ ਹਮ ਨਹਿਂ ਲਖਹਿਂ ਤੁਮਾਰੀ।ਰਾਵਰਿ ਰੂਪ ਨਰਨਿ ਉਪਕਾਰੀ' ॥ ੨੦ ॥ ਬਿਨੈ ਸੁਨਤਿ ਸ੍ਰੀ ਅਰਜਨ ਗੁਰੂ । 'ਹੁਇ ਸ਼ਰਧਾ ਤੇ ਕਾਰਜ ਪੂਰੂ।ਦੇਵੀ ਦੇਵਨਿ ਤੇ ਫਲਪਾਵਨਿ।ਬ੍ਰਹਮਾ ਬਿਸ਼ਨੁ ਮਹੇਸ਼ੁਰ ਧਯਾਵਨਿ ॥੨੧॥ਸ਼ਰਧਾ ਧਰਿ ਸਭਿ ਤੇ ਫਲ ਪਾਇ। ਬਿਨ ਸ਼ਰਧਾ ਕੁਛ ਹਾਥ ਨ ਆਇ। ਸ਼ਰਧਾ ਮੂਲ,ਭਗਤਿ ਤੁਰ[3]ਸਾਰੇ।ਗਯਾਨ ਤਰੋਵਰ ਓਦੇ ਉਦਾਰੇ ॥੨੨॥ ਫਲ ਕੇਵਲ ਕੋ ਪ੍ਰਾਪਤਿ ਹੋਇ। ਜਿਸ ਤੇ ਸੰਕਟ ਹੋਇ ਨ ਕੋਇ। ਸ਼ਰਧਾ ਬਿਨ ਸਭਿ ਨਿਸ਼ਫਲ ਕਰਮ।ਸੁਧਰਹਿ ਰਿਦਾ ਨ ਪ੍ਰਾਪਤਿ ਧਰਮੁ॥ ੨੩ ॥ ਸ਼ਰਧਾ ਸਭਿ ਤੇ ਪੂਰਬ ਚਹੀਅਹਿ। ਜਿਸ ਤੇ ਮਨ ਬਾਂਛਤਿ ਫਲ ਲਹੀਅਹਿ'। ਇਮ ਕਹਿ ਸਤਿਗੁਰ ਕੀਨ ਦਿਹਾਰੀ[4]। 'ਲਿਹੁ ਗੁਰੁ ਘਰ ਤੇ ਕਰਹੁ ਅਹਾਰੀ ॥੨੪॥ ਅਬਿ ਤੀਰਥ ਕੀ ਕਾਰ ਕਰੀਜੈ। ਸਭਿ ਸੰਗਤਿਕੇ ਸੰਗ ਮਿਲੀਜੈ।ਜਹਾਂ ਈਂਟ ਕੇ ਲਗੇ ਪਜਾਵੇ। ਬਹੁ ਈਂਧਨ ਕੇ ਸੰਗ ਪਕਾਵੇ ॥੨੫॥ਤਹਾਂ ਸਿੱਖ ਸੇਵਾ ਬਹੁ ਕਰਿਹੀ।ਕਰਦਮ ਤੇ ਈਂਟਨ ਕੋ ਘਰਿਹੀ[5]। ਸ਼ੁਸ਼ਕ ਹੋਇ ਤਬਿ ਲੇਹਿਂ ਉਠਾਇ। ਆਵੇ ਬਿਖੈ ਧਰਹਿਂ ਸਮੁਦਾਇ ॥ ੨੬॥ ਜਿਮ ਨੀਕੇ ਪਾਕਹਿਂ ਗਨ ਆਵੇ[6]। ਤਿਮ ਈਂਧਨ ਬਿਧਿ ਸੋਂ ਦਿਹੁ ਪਾਵੇ। ਤਹਿ ਥਿਤਿ ਰਹੋ ਸਭਿਨਿ ਸੋਂ ਕਹੋ।-ਇਹੁ ਤੀਰਥ ਕੀ ਸੇਵਾ ਲਹੋ-'॥੨੭॥ ਇਮ ਸੁਨਿਕੈ ਬਹਿਲੋ ਹਰਖਾਯੋ।ਕਰਿ ਬੰਦਨ ਸਿੱਖਨ ਮਹਿਂ ਆਯੋ।ਕਰਿਬੇ ਲਗਯੋ ਟਹਿਲ ਤਿਨਿ ਸੰਗਿ।ਸਕਲ ਦਿਵਸ ਜੇਤੋ ਬਲ ਅੰਗ[7]॥੨੮॥ਨਿਸਾ

[1]ਖੱਲ ਜੋ ਸੁਲਤਾਨੀ ਭਿਰਾਈ ਪਹਿਨਦੇ ਹਨ। [2]ਤੁਰਕ ਦਾ ਮੰਨਣਾ ਕੂੜਾ ਵੇਖਣਾ। [3]ਦਿੱਲ। [4]ਮਜੂਰੀ ਲਾ ਦਿੱਤੀ। [5]ਘੜਦੇ ਹਨ। [6]ਸਾਰੇ ਆਵੇ। [7]ਅੰਗਾਂ ਵਿਚ।

ਭਏ ਜਬਿ ਵਿਰਹਿ ਅੰਧੇਰੇ। ਜਾਚ ਲੇਤਿ ਸਿੱਖਨ ਕੇ ਡੇਰੇ। ਅਲਪ ਅਹਾਰ
ਤਬਹਿ ਕਰਿ ਰਹੈ।ਗੁਰੁਪਗ ਪ੍ਰੇਮ ਰੈਨ ਦਿਨ ਲਹੈ॥੨੯॥ਦਿਵਸ ਬਿਖੈ ਨਿਤ
ਸੇਵ ਕਮਾਵੈ।ਸਿਮਰਨ ਕਰਤੇ ਨਿਸਾ ਬਿਤਾਵੈ।ਬੂਝੈ[1]ਲੋਕ 'ਈਟਕਾ ਆਵੈ।
ਕਿਸਤੇ ਇਹ ਨੀਕੇ ਪਕ ਜਾਵੈਂ?'॥੩੦॥ਤਬਹਿ ਕਿਸੂ ਨੇ ਕਹ੍ਯੋ ਸੁਨਾਇ।
'ਬਿਸ਼ਟਾ ਜੇਕਰਿ ਇਨਮਹਿ ਪਾਇ।ਤੌਆਛੀ ਪਾਕਹਿ ਹੁਇ ਲਾਲ। ਘਸੈਂ ਨ
ਫੂਟਹਿ ਸੋ ਤਤਕਾਲ'॥੩੧॥ਇਮ ਸੁਨਿ ਪ੍ਰੇਰੇ ਸੁਪਚ[2] ਬਤੇਰੇ।ਭਰੈ ਸੂਪ[3]ਲਦ
ਰਾਸ਼ਭ ਪੂਰੇ[4]*।ਈਂਟਨ ਕੇ ਚਹੁੰਫੇਰੇ ਪਾਇ।ਅਪਰ ਬਹੁਰ ਕੂਰਾ ਲੈਆਇ॥
੩੨॥ ਬਿਧਿ ਸੋਂ ਕਰਹਿ ਪ੍ਰੇਮ ਉਪਜਾਵੇ। ਗਨ ਈਂਟਨ ਕੇ ਲਾਇ ਪਜਾਵੇ।
ਪਾਕੀ ਬਹੁ ਸੁੰਦਰਭਈਲਾਲ।ਬਹਿਲੋ ਹਰਖ੍ਯੋਰਿਦੇਬਿਸਾਲ॥੩੩॥ਸ੍ਰੀਅਰ-
ਜਨ ਲਖਿ ਅੰਤਰਜਾਮੀ।ਸੇਵਾ ਸਿੱਖਜਨ ਕੀ ਪਿਖਿ ਸ੍ਵਾਮੀ।ਕੁਛਕ ਈਂਟਕਾ
ਨਿਕਟਿ ਮੰਗਾਈ।ਕੀਨ ਬਿਲੋਕਨ ਨੀਠ† ਬਨਾਈ ॥੩੪॥ ਪਰਮ ਪ੍ਰਸੰਨ ਦੇ
ਬਾਕ ਸੁਨਾਯੋ। 'ਇਹੁ ਆਵਾ ਅਬਿ ਭਲੋ ਪਕਾਯੋ'।ਅਤਿ ਸੇਵਾ ਬਹਿਲੋ ਕੀ
ਦੇਖਿ। ਕ੍ਰਿਪਾ ਦ੍ਰਿਸ਼ਟਿ ਗੁਰੁ ਕਰਤਿ ਵਿਸ਼ੇਖ॥੩੫॥ਅੰਤਹਕਰਣ ਭਯੋ ਨਿਰ-
ਮਲੀਆ। ਬਿਸ਼ੈ ਬਾਸ਼ਨਾਦਿਕ ਸਭਿ ਦਲੀਆ[5]। ਇਮਿ ਸੇਵਾ ਮਹਿ ਲਗ੍ਯੋ
ਘਨੇਰਾ।ਕਰਹਿ ਪਜਾਵਨ ਕਾਜ ਬਡੇਰਾ ॥੩੬॥ ਇਕ ਦਿਨ ਸ੍ਰੀ ਅਰਜਨ
ਗੁਰੁਬੈਸੇ।ਕਹ੍ਯੋ ਲਾਂਗਰੀ ਆਇ ਸੁ ਐਸੇ।'ਚੂਨ[6] ਆਜ ਨਹਿ ਭਯੋ ਤਯਾਰੀ
।ਅਟਕੀ ਦੇਗ ਸੁ ਭਈ ਲਚਾਰੀ'॥੩੭॥ਸ੍ਰੀ ਗੁਰੁ ਸਿੱਖਨ ਸਾਥ ਅਲਾਇ
'ਆਜ ਦੇਗ ਕੋ' ਔਰ[7]ਚਲਾਇ'।ਸੁਨਿ ਬਹਿਲੋ ਹੁਇ ਖਰੇ ਉਚਾਰੀ।'ਰਾਵਰ
ਕਰੀ ਜੁ ਮੋਹਿ ਦਿਹਾਰੀ[8] ॥ ੩੮ ॥ ਸਰਬ ਇਕੱਤ੍ਰ ਅਹੈ ਸੋ ਧਰੀ। ਮੈਂ ਨਿਜ
ਗੁਜਰ ਅਪਰ ਬਿਧਿ ਕਰੀ। ਸੋ ਸਭਿ ਰਸਤ ਦੇਗ ਦਿਹੁ ਪਾਇ। ਸ੍ਰੀ ਪ੍ਰਭੁ
ਦਾਨ ਤਿਹਾਰੋ ਖਾਇ'॥੩੯॥ਸ੍ਰੀਅਰਜਨ ਸੁਨਿ ਬੋਲੇ'ਸਿੱਖਨ!।ਅਬਿ ਨ ਫਿਰੋ
ਘਰ ਘਰ ਹਿਤ ਭਿੱਖਨ।ਮਾਂਗ ਮਾਂਗ ਟੂਕਰੇ ਬਹੁ ਬਾਂਵਨ। ਸੋ ਸਭਿ ਹਮ ਕੋ
ਕਰੋ ਖੁਵਾਵਨ ॥ ੪੦ ॥ ਅਬਿ ਲੰਗਰ ਤੇ ਕਰਹੁ ਅਹਾਰਾ। ਨਹਿੰ ਜਾਚਹੁ
ਤੁਹਿ ਭਾਉ ਉਦਾਰਾ। ਹਮਰੀ ਕਰਿ ਪ੍ਰਸਿਨਤਾ ਐਸੇ। ਜਾਚੇ ਟੂਕਰੇ ਦੇਹੁ ਨ
ਕੈਸੇ॥੪੧॥–ਵਾਹਿਗੁਰੂ–ਕਹਿ ਅਰਪਤਿ ਹਮੈਂ।ਟੂਕਰੇ ਦੇਤਿ ਜੁ ਖੈਬੇ ਸਮੈ।

---

[1]ਪੁੱਛਦਾ ਹੈ। [2]ਚੂਹੜੇ। [3]ਛੱਜ। [4]ਖੋਤੇ ਹੱਕੇ। [5]ਵਿਸ਼ੇ ਵਾਸਨਾ ਆਦਿਕ ਸਭ ਨਾਸ਼ ਹੋ ਗਈਆਂ।
[6]ਆਟਾ। [7]ਕੋਈ ਹੋਰ। [8]ਦਿਹਾੜੀਆਂ (ਦੀ ਮਜੂਰੀ)। *ਪਾਃ–ਇਮਿ ਸੁਨ ਲਈ ਢਾਹੁਰੀ
ਹਾਥ। ਭਰਹਿ ਸੂਪ ਕੋ ਤਿਸਿ ਕੇ ਸਾਥ। †ਪਾਃ–ਨੀਵ।

ਹਮ ਕੋ ਪ੍ਰਾਪਤ ਹੋਵਤਿ ਆਇ*।ਲੇ ਗੁਰ ਨਾਮ ਅਪਰ ਦੇ ਖ੍ਵਾਇ¹ ॥੪੨॥ ਆਧੋ ਭੋਜਨ ਆਪ ਅਰੋ ਹੈਂ। ਅਰਧ ਗੁਰੂ ਹਿਤ ਤੂੰ ਅਰਪੈ ਹੈਂ।ਤਜਹੁ ਸੁ ਅਰਧਹੁ ਦੇਸ਼ ਅਹਾਰ।ਕਰਹੁ ਪ੍ਰੇਮ ਸੈਂ ਤੀਰਥ ਕਾਰ'॥੪੩॥ਸੁਨਿ ਬਹਿਲੋ ਮਾਨੀ ਗੁਰਬਾਨੀ। ਕਰਨ ਲਗ੍ਯੋ ਤਿਮ ਜਥਾ ਬਖਾਨੀ। ਬਹੁ ਨਰ ਖਨਹਿ ਉਠਾਵਹਿ ਭਾਰ। ਕਰਹਿ ਬ੍ਰਿੰਦ ਮ੍ਰਿਤਕਾ ਕੀ ਕਾਰ ॥੪੪॥ ਬਹਿਲੋ ਧਰਹਿ ਟੋਕਰਾ ਆਗੇ। ਖਨਹਿ ਸਿੱਖ ਇਕ ਭਰਿਬੇ ਲਾਗੇ।ਬਹੁਤ ਮ੍ਰਿੱਤਕਾ ਪਾਵਹਿ ਤਾਂਹਿ। ਇਹੁ ਤਿਨ ਕੋ ਕਿਮ ਬਰਜਤਿ ਨਾਂਹਿ ॥੪੫॥ ਭਰਹਿ ਜੁ ਮ੍ਰਿਤਕਾ, ਤਿਨਹੁੰ ਅਗਾਰੀ।ਧਰਹਿ ਟੋਕਰਾ, ਕਰਹਿ ਸੁ ਭਾਰੀ। ਆਪ ਗੁਰੂ ਦਿਸ਼ ਟਕ ਰਖ ਲਾਵੈ²। ਇਤ ਉਤ ਦ੍ਰਿਸ਼ਟਿ ਨ ਕਬਹੂੰ ਚਲਾਵੈ ॥੪੬॥ ਸਤਿਗੁਰ ਮੁਖ ਕੋ ਦੇਖਤਿ ਰਹੇ।'ਚੁਕਹੁ ਸੀਸ ਪਰ'ਜਬਿ ਨਰ ਕਹੈਂ।ਦੁਇ ਤੈ ਨਰ ਉਠਵਾਵਨ ਕਰੈਂ। ਗਿਨਹਿ ਨ ਕਛੂ ਸੁ ਸਿਰ ਪਰ ਧਰੈ ॥੪੭॥ ਵਹਿਰ ਗੇਰ ਪੁਨ ਆਵਹਿ ਦੌਰ।ਗੁਰੁ ਮੁਖ³ਪਿਖਹਿ ਥਿਰੈ ਤਿਸ ਠੌਰ। ਹਸਨ ਹੇਤੁ ਨਰ ਭਰੈਂ ਬਿਸਾਲ।ਕੇਤਿਕ ਮਣ ਮ੍ਰਿਤਕਾ ਕੇ ਨਾਲ ॥੪੮॥ ਸਭਿ ਮਿਲਿ ਕਰਹਿ ਹਾਸ ਤਿਸ ਕੇਰੇ। ਕੁਛ ਨਹਿ ਗਨਹਿ ਗੁਰੂ ਦਿਸ਼ ਹੇਰੇ। ਭਾਰ ਉਠਾਵਹਿ ਜੇਤਿਕ ਪਾਵਹਿ। ਵਹਿਰ ਗੇਰਿ ਦੌਰਤਿ ਪੁਨ ਆਵਹਿ ॥੪੯॥ ਮੁਖ ਤੇ ਮੌਨ, ਕਹਹਿ ਨਹਿ ਕਾਹੂ। ਪਿਖਹਿ ਪ੍ਰੇਮ ਰਾਤਾ ਰੰਗ ਮਾਹੂ⁴।ਜਬਿ ਲਗ ਗੁਰ ਬੈਠਹਿ ਖਨਵਾਵਹਿ।ਤਬਿ ਲਗ ਤਿਹਠਾਂ ਕਾਰ ਕਮਾਵਹਿ॥੫੦॥ਜਬਿ ਸ੍ਰੀ ਗੁਰੁ ਰਾਜਹਿ ਥਲ ਔਰ।ਕਰਿਹੈ ਕਾਰ ਪਜਾਵਨ ਠੌਰ⁵।ਸੁਪਤਹਿ।ਅਲਪ ਜਾਮਨੀ ਜਾਨਿ। ਸੇਵਹਿ ਸਰਬ ਸਮੈਂ ਹਿਤ ਠਾਨਿ॥੫੧॥ ਛੁਧਾ ਪਿਪਾਸਾ ਨੀਂਦ ਨ ਜਾਨਹਿ।

---

¹ਹੋਰ ਨੂੰ ਜੋ ਤੂੰ ਖੁਆ ਦਿੰਦਾ ਹੈਂ। ²ਨੇਤ੍ਰਾਂ ਦੀ ਟਕ ਲਾਵੇ। ³ਗੁਰੂ ਜੀ ਦਾ ਮੁਖੜਾ। ⁴ਪ੍ਰੇਮ ਦੇ ਰੰਗ ਵਿੱਚ ਰੱਤਾ। ⁵(ਤਦੋਂ ਬਹਿਲੋ) ਕਰਦਾ ਹੈ ਕਾਰ ਆਵਿਆਂ ਵਾਲੀ ਥਾਵੇਂ ਜਾਕੇ।

*ਮੁਰਾਦ ਇਹ ਹੈ ਕਿ ਆਤਮ ਅੱਭਿਆਸੀ ਆਪਣੇ ਪੂਜ੍ਯ ਦੇ ਧਿਆਨ ਵਿਚ ਹੁੰਦੇ ਹਨ, ਧ੍ਯਾਨ ਮਗਨ ਅਰਦਾਸ ਕਰਦੇ ਹਨ। ਇਉਂ ਪੂਜਾ ਤੇ ਪਿਆਰ ਕਰਨ ਵਾਲੇ ਦੀ ਭਾਵਨਾ ਦਾ ਅਸਰ 'ਪੂਜ੍ਯ' ਉੱਤੇ ਹੁੰਦਾ ਹੈ। ਬਹਿਲੋ ਜੀ ਦੇ ਧਿਆਨ ਮਗਨ ਰਹਿੰਦਿਆਂ ਮੰਗ ਦੇ ਟੁੱਕਰ ਖਾਧਿਆਂ ਦਾ ਅਨੁਭਵ ਸਤਿਗੁਰਾਂ ਨੂੰ ਹੁੰਦਾ ਸੀ, ਜਿਵੇਂ ਧਿਆਨ ਮਗਨ ਹੋਕੇ ਕੀਰਤਨ ਸੋਹਿਲਾ ਪੜ੍ਹਦਿਆਂ ਪੜ੍ਹਨ ਵਾਲੇ ਅਜਾਪਲੋ ਦੇ ਪੈਰਾਂ ਵਿਚ ਚੁਭ ਰਹੇ ਕੰਡੇ ਗੁਰ ਨਾਨਕ ਦੇਵ ਜੀ ਦੇ ਚਰਨਾਂ ਵਿਚ ਕਰੀਟਾਂ ਪਾ ਰਹੇ ਸਨ ਤੇ ਸ੍ਰੀ ਪਾਵਨ ਲਹਿਣਾ ਜੀ ਦੇਖ ਕੇ ਅਚੰਭਾ ਹੋ ਰਹੇ ਸਨ। ਦੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼ ਉਤਰਾਰਧ ਅਧ੍ਯਾਯ ੯੮ ਅੰਕ ੩੩ ਤੋਂ ਅੱਗੇ।

ਆਲਸ ਬਿਨ, ਸੇਵਾ ਸਵਧਾਨਹਿ।ਜਬਿ ਗੁਰ ਮਿਲੈਂ ਲਾਇ ਟਕ ਰਹੈ।ਜਥਾ ਚਕੋਰ ਚੰਦ ਕੋ ਚਹੈ॥੫੨॥ ਕਾਰ ਈਂਟਕਾ ਕਰਹਿ ਪਚਾਵੈ। ਭਲੀ ਰੀਤਿ ਕਰਿ ਪ੍ਰੇਮ ਪਕਾਵੈ।ਪੁਨ ਭਾਈ ਭਗਤੂ ਚਲਿ ਆਯੋ। ਤੀਰਥ ਕਾਰ ਕਰਨਿ ਚਿਤ ਲਾਯੋ ॥੫੩॥ ਸ੍ਰੀ ਗੁਰੁ ਰਾਮਦਾਸ ਬਚ ਕਹਯੋ।ਜਿਸਨੇ ਜਨਮ ਜਗਤ ਮਹਿ ਲਹਯੋ¹।ਮ੍ਰਿਤਕਾ ਵਹਿਰ ਨਿਕਾਸੇ ਜਾਇ। ਖਨਹਿ ਕਬਹੂੰ ਕਬਿ ਸੀਸ ਉਠਾਇ॥੫੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥ ਦ੍ਵਿਤਿਯ ਰਾਸੇ 'ਭਾਈ ਬਹਿਲੋ' ਪ੍ਰਸੰਗ ਬਰਨਨੰ ਨਾਮ ਸਪਤ ਚਤ੍ਵਾਰਿੰਸਤੀ ਅੰਸੂ ॥ ੪੭ ॥

### ੪੮. ['ਬੁੱਧੂ ਦਾ ਆਵਾ ਕੱਚਾ' । ਭਾਈ ਲੱਖੂ]।

ਦੋਹਰਾ॥ਬੁੱਧੂ ਨਾਮ ਕੁਲਾਲ² ਇਕ ਸਤਿਗੁਰ ਕੋ ਸਿਖ ਧੀਰ। ਲਵਪੁਰਿ ਮਹਿ ਤਿਸ ਕੋ ਸਦਨ ਜਾਤਿ ਗੁਰੂ ਕ ਤੀਰ॥੧॥ਚੌਪਈ॥ਸਿੱਖਜਨਿ ਕੀ ਬਹੁ ਸੇਵਾ ਕਰਿਈ ।ਧਰਮ ਕਿਰਤ ਕੀ ਜੀਵਾ ਧਰਿਈ । ਗੁਰੂ ਭਰੋਸੇ ਕਾਰ ਕਰੇਤਾ। ਅਪਨੇ ਸਭਿ ਕਾਰਜ ਨਿਬਹੇਤਾ॥੨॥ਲਾਇ ਈਂਟਕਾ ਕੇਰ ਪਜਾਵੈ। ਬੇਚਹਿ ਪੁਰਿਮਹਿਂ ਗੁਜ਼ਰਚਲਾਵੈ।ਗੁਰੁ ਸਿੱਖਨਨ ਕੋ ਕਰਹਿਅਹਾਰਾ।ਪੂਰਹਿ ਭਾਵਨਾ ਰਿਦੇ ਮਝਾਰਾ ॥ ੩ ॥ ਏਕ ਬਾਰ ਤਿਨ ਕੀਨ ਪਜਾਵਾ। ਕਈ ਹਜ਼ਾਰ ਦਰਬ ਕੋ ਲਾਵਾ।ਬ੍ਰਿੰਦ ਮਜੂਰ ਕਾਰ ਕੋ ਕਰਿਤੇ। ਈਂਧਨ ਅਧਿਕ ਈਂਟਕਾ ਧਰਿਤੇ॥੪॥ਗਿਰ ਸਮ ਊਚੋ ਚਿਨਿ ਕੈ ਕੀਨਾ। ਰਹੇ ਸਕੇਲਤਿ ਬਹੁਤ ਮਹੀ-ਨਾ³।ਲਾਗਤਿ ਲਗਯੋ ਅਧਿਕ ਹੀ ਦਰਬਾ। ਲੀਨਿ ਬਨਕ ਤੇ ਰਿਣ ਕਰਿ⁴ ਸਰਬਾ॥੫॥"ਬਿਕਹਿ ਈਂਟਕਾ ਦੇਬੋ ਤੋਹਿ।ਕਿਤਿਕ ਮਾਸ ਮਹਿ ਇਹੁ ਸਿਧ ਹੋਹਿ⁵"। ਦਰਬ ਉਧਾਰੋ ਲੇ ਕਰਿ ਸੋਈ। ਦੇਤਿ ਮਜੂਰ ਮਜੂਰੀ ਓਈ॥੬॥ ਨਰ ਸਹੱਸ੍ਰਈ⁶ ਕਾਰ ਕਮਾਵੈਂ।ਸੰਧ੍ਯਾ ਹੋਇ ਦਿਹਾੜੀ ਪਾਵੈ। ਕਿਤਿਕ ਮਾਸ ਮਹਿਂ ਕੀਨ ਮਹਾਂਨਾ। ਅਗਨਿ ਲਾਇਬੇ ਕੋ ਮਨ ਜਾਨਾ ॥ ੭॥ ਬੁੱਧੂ ਕਰਿ ਬਿਚਾਰ ਉਰ ਨੀਕੇ।-ਪ੍ਰਥਮ ਪੂਜੀਐ ਪਦ ਗੁਰ ਜੀ ਕੇ।ਹੁਇ ਨਿਰਬਿਘਨ ਸੁ ਕਾਜ ਸਮਾਪਤਿ।ਇਹੁ ਮਹਿਮਾ ਸਤਿਸੰਗਤਿ ਭਾਖਤਿ-॥੮॥ ਇਮਿ ਮਨ ਠਾਨਿ ਕੀਨ ਪ੍ਰਸਥਾਨਾ। ਰਾਮਦਾਸ ਪੁਰਿ ਦਿਬਿ ਗੁਰੁ ਜਾਨਾ। ਮਗ ਮਹਿਂ ਨਿਸ ਬਸਿ ਪਹੁੰਚ੍ਯੋ ਆਇ। ਨੀਰ ਕੂਪ ਸੋਂ ਪ੍ਰਥਮ ਨਹਾਇ॥੯॥ਅੰਮ੍ਰਿਤ-

¹ਜਿਸ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਉਚਰੇ ਬਚਨ (ਅਨੁਸਾਰ) ਜਗਤ ਵਿਚ ਜਨਮ ਲਿਆ ਸੀ (ਸੋ ਭਾਈ ਭਗਤੂ)। ²ਘੁਮਿਆਰ। ³ਇਕੱਤ੍ਰ ਕਰਦੇ ਰਹੇ ਬਹੁਤੇ ਮਹੀਨੇ। ⁴ਕਰਜ਼ਾ ਕਰਕੇ। ⁵ਪਕ ਜਾਏਗਾ। ⁶ਸੈਂਕੜੇ ਹੀ।

ਸਰ ਮਹਿ ਕੀਨ ਸ਼ਨਾਨਾ*।ਜਪੁਜੀ ਪਾਠ ਸ-ਪ੍ਰੇਮ ਬਖਾਨਾ। ਨਿਜ ਮੰਦਿਰ ਮਹਿ ਸਤਿਗੁਰ ਬੈਸੇ।ਸਦਨ ਬਿਕੁੰਠ ਬਿਸ਼ਨੁ ਪ੍ਰਭੁ ਜੈਸੇ॥੧੦॥ਗਾਇ ਰਬਾਬੀ ਰਾਗਨਿ ਚਾਰੂ। ਜਿਨ ਸੁਨਿਬੇ ਫਲ ਪਾਇ ਉਦਾਰੂ।ਧਨ ਕੋ ਢੇਰ ਅਗਾਰੀ ਪਰਜੋ।ਹੇਤਿ ਪ੍ਰਾਪਤਿ ਤੇ ਜੇਤਿਕ ਚਰਜੋ॥੧੧॥ਦਾਸ ਚਮਰ ਲੇ ਸੀਸ ਢੁਰਾਵੈ। ਆਸਨ ਪਰ ਥਿਤਿ ਗੁਰ ਦੁਤਿ ਪਾਵੈਂ।ਸਿਖ ਸੰਗਤਿ ਚਾਰਹੁ ਦਿਸ਼ ਦਰਸੈਂ। ਮੁਨਿ ਗਨ ਮਨਹੁਂ ਸੰਭੁ[1] ਚਿਰ ਪਰਸੈਂ॥੧੨॥ਬੁੱਧੂ ਜਾਇ ਉਪਾਇਨ ਧਰੀ। ਤਬਿ ਅਰਦਾਸ ਮੇਵਰੇ[2] ਕਰੀ।'ਸ੍ਰੀ ਗੁਰ ਜੀ ਇਹੁ ਸਿੱਖਨ ਤੁਮਾਰਾ।ਜਾਚਤਿ ਰਾਵਰਿ ਸਿਦਕ ਉਦਾਰਾ॥੧੩॥ਬਹੁ ਧਨ ਸੰਗ ਪਜਾਵਾ ਲਾਇਵ।ਤਿਹ ਸਿਧਿ ਹੋਤ ਅਬੈ ਚਲਿ ਆਇਵ।-ਪਾਕਹਿ ਨੀਕੋ-ਬਾਕ ਤੁਮਾਰਾ। ਚਹਤਿ ਕਹਾਯੋ,ਹੈਨਬਿਗਾਰਾ'॥੧੪॥ਕਰੁਨਾਭਰੇਰਸੀਲੇਨੈਨ। ਸੁਨਿ ਇਸ ਕੋ ਪਿਖਿ ਕਰਿ ਕਹਿ ਬੈਨ। 'ਕਾਂਰਜ ਤੋਰਿ ਸਿੱਧ ਹੁਇ ਜਾਇ। ਸੇਵਹੁ ਸਿੱਖਨਨ ਕੋ ਮਨ ਲਾਇ॥੧੫॥ਪਾਕ ਈਂਟਕਾ ਹੋਵਹਿ ਨੀਕੋ।ਕਰਹੁ ਮਨੋਰਥ ਪੂਰਨ ਜੀ ਕੋ'।ਇਮਿ ਸੁਨਿ ਕੈ ਤਬਿ ਬੰਦਨ ਠਾਨੀ।ਪੁਨ ਆਯਹੁ ਲਵਪੁਰੀ ਮਹਾਨੀ॥ ੧੬॥ਗੁਰੂ ਵਾਕਪਰ ਕਰਿ ਬਿਸਵਾਸ।ਦਈ ਪਜਾਵੇ ਅਗਨਿ ਪ੍ਰਕਾਸ਼।ਕਿਤਿਕ ਦਨੌਸ ਮਹਿਮੁਹਰੀ[3]ਖੋਲੀ।ਪਾਕੀਈਂਟ ਭਈਬਹੁਮੋਲੀ॥੧੭॥-ਸਿੱਖਨਨ ਕੋ ਅਹਾਰ ਅਚਵਾਵੈਂ[4]।ਸਦਨ ਆਨਿ ਆਛੇ ਤ੍ਰਿਪਤਾਵੈਂ। ਪੁਨ ਬੇਚੌਂ ਸਭਿ ਈਂਟ ਪਜਾਵੈਂ[5]†।ਧਨ ਦੈਨੌਜਿਸੁ ਤੇ ਨਿਤ ਲਜਾਵੈਂ‡-॥੧੮॥ਸਦਨ ਜਾਇ ਕੈ ਕੀਨਸਿ ਤਯਾਰੀ। ਭੋਜਨ ਸ੍ਵਾਦਲ ਅਨਿਕ ਪ੍ਰਕਾਰੀ। ਸਿਖ ਸੰਗਤਿ ਬਹੁਤੇ ਬੁਲਵਾਇ।ਪਾਂਤਿਹ ਪਾਂਤਿ[6] ਬਨਾਇ ਬਿਠਾਏ ॥੧੯॥ ਪ੍ਰਥਮ ਕੀਰਤਨ ਕੋ ਕਰਿਵਾਯਹੁ। ਗਾਇ ਰਬਾਬੀ ਸ਼ਬਦ ਸੁਨਾਯਹੁ। ਕਰਿ ਅਰਦਾਸ ਬ੍ਰਤਾਇ ਅਹਾਰਾ। ਅਚਵਨਿ ਕੀਨਿ ਅਨੇਕ ਪ੍ਰਕਾਰਾ ॥੨੦॥ ਤ੍ਰਿਪਤਿ ਭਈ ਸਭਿ ਸੰਗਤਿ ਆਛੈ।ਏਕ ਸਿੱਖ ਚਲਿ ਆਯਹੁ ਪਾਛੈ। ਕਰੀ ਜਾਚਨਾ 'ਦੇਹੁ ਅਹਾਰੇ। ਗੁਰ ਹਿਤ ਤੇ ਕੀਨਸਿ ਤੈਂ ਤਯਾਰੇ' ॥ ੨੧ ॥ ਕਹਤਿ ਭਯੋ 'ਅਬਿ

---

[1] ਮੁਨੀਆਂ ਦੇ ਸਮੂਹ ਮਾਨੋ ਸ਼ਿਵਜੀ ਨੂੰ। [2] ਅਰਦਾਸੀਏ ਨੇ। [3] ਬਾਰੀ। [4] ਖੁਲਾਵਾਂ। [5] ਆਵੇ ਦੀ। [6] ਪੰਗਤਾਂ ਦੀਆਂ ਪੰਗਤਾਂ।

*ਅਜੇ ਤਾਲ ਖਣਿਆਂ ਜਾ ਰਿਹਾ ਹੈ ਮੰਦਰ ਵੀ ਨਹੀ ਬਣਿਆਂ, ਇਸ਼ਨਾਨ ਸ੍ਰੀਅੰਮ੍ਰਿਤਸਰ ਸਰੋਵਰ ਵਿਚ ਕਰਨਾ ਅਜੇ ਸੰਭਵ ਨਹੀਂ ਸੀ। ਇਹ ਹੋ ਸਕਦਾ ਹੈ ਕਿ ਕੱਢੇ ਖਣੇ ਥਾਂ ਵਿਚ ਕੁਛ ਜਲ ਨਿਸਰ ਆਯਾ ਹੋਵੇ। †ਪਾ:-ਪਜਾਵੇ। ‡ਪਾ:-ਲਜਾਵੈ।

ਬਰਤਯੋ ਸਾਰੋ। ਪੂਰਬ ਆਵਤਿ ਕਰਤਿ ਅਹਾਰੋ[1]। ਸਭਿ ਸੰਗਤਿ ਨੇ ਹਾਥ ਪਖਾਰੇ।ਖਰੋ ਹੋਇ ਅਰਦਾਸ ਉਚਾਰੇ॥੨੨॥'ਸ੍ਰੀ ਸਤਿਗੁਰੁ ਬੁੱਧੂ ਸਿਖ ਤੇਰੋ। ਭੋਜਨ ਸਿੱਖ ਅਚਾਇ ਘਨੇਰੋ। ਰਾਸ ਪਚਾਵਾ ਆਦਿ ਇਸੀ ਕੋ।ਤੁਮ ਕਰੁਨਾ ਤੇ ਪਾਕਹਿ ਨੀਕੋ' ॥੨੩॥ ਸੁਨਿ ਸਿਖ ਲੱਖੂ ਉਚ ਉਬਾਚਾ। 'ਬੁੱਧੂ ਰਹਯੋ ਪਚਾਵਾ ਕਾਚਾ। ਹੋਰਿ ਛੁਧਾਤੁਰ ਦਿਯ ਨ ਅਹਾਰਾ। ਨਹਿਂ ਪਾਕਹਿ, ਭਾ ਦੋਸ਼ ਉਦਾਰਾ[2]' ॥ ੨੪ ॥ ਸੁਨਿ ਬੁੱਧੂ ਲੱਖੂ ਸੰਗ ਕਹੈ। 'ਬਡਾ ਨਵੀਨ ਸਿੱਖਯ ਤੂੰ ਅਹੈਂ। ਮਮ ਕਾਰਜ ਹਿਤ ਗੁਰੂ ਉਬਾਚਾ।—ਪਕਹਿ ਪਜਾਵਾ ਰਹੈ ਨ ਕਾਚਾ— ॥੨੫॥ਐਸੋ ਕੌਨ ਜੁ ਬਾਕ ਮਿਟਾਵੈ। ਗੁਰ ਕੋ ਕਹਯੋ ਸਦਾ ਸਫਲਾਵੈ। ਭੋਜਨ ਸਮੈ ਨ ਪਹੁੰਚਯੋ ਆਪ। ਕ੍ਰੋਧ ਕਰੇ ਹਮ[3] ਦੇਤੋ ਸ੍ਰਾਪ!'॥੨੬॥ 'ਹਮ ਭੀ ਹੈਂ ਗੁਰ ਸਿੱਖਯ ਮਹਾਂਨੇ। ਨਹਿਂ ਭੋਜਨ ਦੇ ਕਰਿ ਤ੍ਰਿਪਤਾਨੇ। ਰਹੇ ਪਚਾਵਾ ਕਾਚਾ ਜਾਨਿ'। ਇਮ ਕਹਿ ਸਿੱਖਯ ਕੀਨਿ ਪ੍ਰਸਥਾਨ[4]॥੨੭॥ਦਿਵਸ ਆਗਲੇ ਬੁੱਧੂ ਗਯੋ।ਜਾਇ ਈਂਟਕਾ ਦੇਖਤਿ ਭਯੋ।ਜਿਤਿਕ ਨਿਕਾਲੀ ਪੀਲੀਆਵਤਿ। ਪਾਕੀ ਲਾਲ ਨਹੀਂ ਦ੍ਰਿਸ਼ਟਾਵਤਿ ॥ ੨੮ ॥ ਚੌਕ੍ਰਿਤ ਚਿਤ ਤੂਸ਼ਨਿ ਕਰਿ ਖਰਯੋ[5]।ਮੂਲ ਨਫਾ ਸਭਿ ਘਾਟਾ ਪਰਯੋ। ਬ੍ਰਿੰਦ ਰੁਪੱਯਾ ਲਾਗਤਿ ਭਈ। ਮਾਟੀ ਸੋਂ ਮਾਟੀ ਮਿਲਿ ਗਈ॥੨੯॥ਬਹੁਤ ਬਿਸੂਰਤ ਰਿਨ ਤੇ ਤ੍ਰਾਸ।—ਕਯਾ ਕਰਿ ਹੌਂ, ਮੈਂ ਗਰ[6]ਮਹਿ ਫਾਸ।—। ਕਰੀ ਧੀਰ ਗੁਰੁ ਬਚਨ ਬਿਚਾਰਾ। ਤਬਿ ਲਵ-ਪੁਰਿਤੇ ਤੁਰਤ ਪਧਾਰਾ॥੩੦॥ਆਇ ਸੁਧਾਸਰ ਬੰਦਨ ਠਾਨੀ।ਬਹੁਰ ਬਾਰਤਾ ਅਪਨਿ ਬਖਾਨੀ। 'ਰਾਵਰਿ ਬਾਕ ਭਰੋਸਾ ਧਾਰਿ। ਗੁਰ ਸੰਗਤਿ ਕੋ ਦਯੋ ਅਹਾਰ॥੩੧॥ਤਊ ਪਚਾਵਾ ਕਾਚਾ ਰਹਯੋ। ਮੂਲ ਨਫਾ ਕੁਛ ਹਾਥ ਨ ਲਹਯੋ। ਨਹਿਂ ਅਲੰਬ ਤੁਮਰੇ ਬਿਨ ਮੇਰਾ।ਮਰੌਂ ਦੇਤਿ ਮੈਂ ਕਰਜ ਘਨੇਰਾ[7]'॥੩੨॥ਸਤਿ-ਗੁਰ ਕਹਯੋ 'ਜੁ ਸੰਗਤਿ ਭੋਜਨ। ਬਿਰਥਾ ਗਯੋ ਤਹਾਂ ਤੇ ਕੋ ਜਨ[8]। ਭਯੋ ਦੋਸ਼ ਕਛੁ ਲੇਹੁ ਬਿਚਾਰੀ'।ਸੁਨਿ ਬੁੱਧੂ ਕਰ ਜੋਰਿ ਉਚਾਰੀ॥੩੩॥'ਸਭਿ ਪ੍ਰਸੰਨ ਹੋਏ ਜਬਿ ਖਾਇ।ਏਕ ਸਿੱਖ ਤਬਿ ਜਾਚਯੋ ਆਇ।ਤਿਸਕੋ ਨਹਿਂ ਅਹਾਰ ਮੈਂ ਦੀਨਾ।—ਕਾਚੋ ਰਹੈ—ਤਾਂਹਿ ਬਚ ਕੀਨਾ॥੩੪॥ਮੈਂ ਭਾਖਯੋ—ਐਸੋ ਨਹਿਂ ਕੋਇ। ਸਤਿਗੁਰ ਬਾਕ ਮਿਟਾਵੈ ਜੋਇ—।ਤੁਮਰੋ ਵਾਕ ਨਿਫਲ ਕਰਿ ਦਯੋ। ਤਿਸਕੋ ਕਹਯੋ ਸਾਚ ਸਭਿ ਭਯੋ ॥ ੩੫ ॥ ਇਕ ਹੋਈ ਮੁਝ ਤੇ ਯਹਿ ਭੂਲ। ਜਿਸ ਤੇ

[1]ਸਿਰੇ ਚੜ੍ਹੇ ਆਵਾ। [2]ਬੜਾ ਦੋਸ਼ ਹੋਯਾ। [3]ਸਾਨੂੰ। [4]ਭਾਵ ਚਲਾ ਗਿਆ। [5]ਖੜੋ ਗਿਆ। [6]ਗਲ। [7]ਬਹੁਤਾ ਕਰਜ਼ਾ ਲਾਹੁੰਦਾ ਮੈਂ ਮਰ ਰਹਾਂਗਾ। [8]ਕੋਈ ਪੁਰਖ ਖਾਲੀ ਗਿਆ ਹੋਣਾ ਹੈ।

ਵਾਕ ਕਹ੍ਯੋ[1] ਪ੍ਰਤਿਕੂਲ। ਜੋ ਆਵਤਿ ਸੋ ਸਭਿ ਕੋ ਸਾਥ। ਦੇਤਿ ਅਹਾਰ ਤ੍ਰਿਪਤਿ[2] ਹੇ ਨਾਥ!॥੩੬॥ਦੇਤਿ ਸ੍ਰਾਪ ਤਤਛਿਨ ਉਠਿ ਗਯੋ।ਪੁਨ ਖੋਜ੍ਯੋ ਸੋ ਮਿਲਤਿ ਨ ਭਯੋ'। ਸੁਨਿ ਸਤਿਗੁਰ ਨੇ ਤੂਸ਼ਨ ਠਾਨੀ। ਬੁੱਧੂ ਕੇ ਚਿਤ ਚਿੰਤ ਮਹਾਨੀ॥੩੭॥ਨੀਚੀ ਗ੍ਰੀਵ,ਬਿਸੂਰਤਿ ਭਾਰੀ।-ਕਿਹ ਤੇ ਦੇਉਂ ਦਰਬ ਬਿਵਹਾਰੀ[3]। ਭਯੋ ਅਧੀਰਜ ਪੀਰ ਘਨੇਰੀ।-ਕਹਾਂ ਹੋਇ ਹੈ ਗਤਿ[4] ਅਬਿ ਮੇਰੀ -॥੩੮॥ਕਿਤਿਕ ਕਾਲ ਜਬਿ ਬੈਠ੍ਯੋ ਰਹ੍ਯੋ।ਕਰੁਨਾ ਕਰੀ ਗੁਰੂ ਪੁਨ ਲਹ੍ਯੋ। ਕਹਤਿ ਭਏ'ਤੈਂ ਨੀਕਨ ਠਾਨ੍ਯੋ।ਸਿੱਖ ਅਤਿਥਿ[5]ਕੋ ਛੁਧਿਤ ਨ ਜਾਨ੍ਯੋ॥੩੯॥ ਗੁਰਸਿੱਖਨਨ ਕੇ ਬਾਕ ਅਚਲਹੈਂ। ਕਰੌਂ ਹਟਾਵਨਿ ਨਹਿਂ ਮਮ ਬਲਹੈ।ਮੋਹਿ ਕਹੇ ਕੋ ਸਿੱਖਨ ਹਟਾਵੈ। ਤਿਨ ਕੋ ਕਹਿਬੋ ਕੌਨ ਮਿਟਾਵੈ॥੪੦॥ ਜੋ ਸੰਗਤਿ ਹਿਤ ਕਰਹਿ ਅਹਾਰੋ।ਛੁਧਿਤ ਨ ਜਾਨਿ ਦੇਹਿ ਨਿਜਦ੍ਵਾਰੋ[6]। ਤੌ ਪੂਰਨ ਗੁਰ ਪੁਰਬ ਪਛਾਨੋ।ਨਾਂਹਿ ਤ ਊਨੋ ਰਹਿ ਚਿਤ ਠਾਨੋ* ॥੪੧॥ ਇਹੁ ਮੇਰੀ ਸਿਖ[7] ਮਾਨਹਿ ਜੋਈ।ਕਾਰਜ ਲਹੈ ਸਪੂਰਨ ਸੋਈ। ਗੁਰ ਸਿੱਖਨ ਤੇ ਭੈ ਨਿਤ ਕਰਨੋ।ਕਬਹੁਂ ਅਨਾਦਰ ਨਹਿਂ ਮਨ† ਧਰਨੋ॥੪੨॥ਸਿੱਖ ਬਚਨ ਕੋ ਜਾਨਹਿ ਮੀਠੋ। ਸਨਮੁਖ ਮਿਲਹਿਂ,ਲਹਹਿ ਚਿਤ ਈਠੇ।ਅਬਿ ਨ ਚਿੰਤ ਕਰਿ ਰਿਦੇ ਮਝਾਰ। ਕਾਰਜ ਤੇਰੋ ਦੇਹਿਂ ਸਵਾਰ॥੪੩॥ ਬਹੁਰਿ ਨ ਕਰਹੁ ਕਬਹੁ ਅਸ ਬਾਤਿ। ਸਿੱਖ ਅਨਾਦਰ ਹੈ ਦੁਖਦਾਤਿ। ਕਾਚੀ ਈਂਟ ਪਚਾਵੇ ਜੋਇ। ਬਿਕਹਿਂ ਮੋਲ ਪਾਕੀ ਕੇ ਸੋਇ॥੪੪॥ ਰਿਣ ਉਤਰਹਿ ਅਰ ਨਫਾ ਸੁ ਪਾਵੈਂ।ਸਿੱਖਨ ਸੇਵਹੁ ਸੁਖੀ ਰਹਾਵੈਂ'। ਬਚ ਕਹਾਇ ਬੰਦਨ ਕਰਿ ਗਯੋ। ਈਂਟਹਿ ਜਾਇ ਨਿਕਾਸਤਿ ਭਯੋ॥੪੫॥ਸਭਿ ਪਿਲਰੀ ਹੇਰਤਿ ਪਛੁਤਾਵਤਿ। ਗੁਰ ਬਚ ਸਿਮਰਤਿ ਧੀਰਜ ਪਾਵਤਿ। ਲਗੀ ਝਰੀ ਬਰਖਾ ਬਹੁ ਹੋਈ। ਅਪਰ ਪਚਾਵਾ ਭਯੋ ਨ ਕੋਈ॥੪੬॥ਨੀਵ ਦੁਰਗ ਕੀ ਭਰਨੀ ਤਬੈ। ਨਰ ਪਤਿਸ਼ਾਹੀ ਖੋਜਤਿ ਸਬੈ। ਨਹੀਂ ਈਟਕਾ ਪ੍ਰਾਪਤਿ ਤਿਨ ਕੋ। ਕਾਰਜ ਬਨ੍ਯੋ ਜ਼ਰੂਰੀ ਜਿਨ ਕੋ॥੪੭॥ ਸੁਧਿ ਕੋ ਸੁਨਿ ਬੁਧੂ ਬੁਲਵਾਇਵ। ਮੋਲ ਈਂਟਕਾ ਕੇਰ ਬਨਾਇਵ। 'ਜਿਮ ਪਾਕੀ ਤਿਮ ਕਾਚੀ ਦੇਵੈਂ। ਬਾਢ ਘਾਟ[8] ਅਪਰ ਨ ਕਛੁ ਲੇਵੈਂ'॥੪੮॥ਦੁਰਗ ਨੀਵ ਬਿਗਰਹਿ ਨਹਿਂ ਕੈਸੇ।ਦਿਯੋ ਦਰਬ ਬੁੱਧੂ ਕਰ ਜੈਸੇ। ਮੂਲ ਨਫਾ ਸਭਿ

[1]ਭਾਵ ਲਖੂ ਨੇ ਕਿਹਾ ਸੀ। [2]ਰੱਜਕੇ, ਰਜਾਕੇ। [3]ਸ਼ਾਹਾਂ ਨੂੰ। [4]ਹਾਲਤ। [5]ਜਿਸ ਦੇ ਆਉਣ ਦਾ ਸਮਾਂ ਨੀਯਤ ਨਾ ਹੋਵੇ, ਭਾਵ ਅੱਭਿਆਗਤ। [6]ਅਪਨੇ ਦ੍ਵਾਰਯੋਂ ਕਿਸੇ ਨੂੰ ਭੁੱਖਾ ਨਾ ਜਾਣ ਦੇਵੇ। [7]ਸਿੱਖਿਆ। [8]ਚਿੱਤ ਦੇ ਪਿਆਰ ਨਾਲ ਤੱਕਣ। [8]ਵਾਧਾ ਘਾਟਾ।

*ਪਾ:-ਤਾਂ ਹਾਨੋ=ਤਾਂ ਹਾਨੀ ਹੈ। †ਪਾ:-ਤਿਸ। ਹਿਤ।

ਪਰ੍ਯੋ ਸੁ ਪਾਲੈ[1]। ਗੁਰ ਮਹਿਮਾ ਕੋ ਲਖ੍ਯੋ ਬਿਸਾਲੇ॥੪੯॥ਸਿਖ ਕੋ ਬਾਕ ਨ ਗੁਰੂ ਮਿਟਾਯੋ। ਅਪਨੋ ਕਹ੍ਯੋ ਪ੍ਰਥਮ ਨਿਵਲਾਯੋ। ਪਾਕੀ ਕੇ ਮੂਲ ਕਾਚ ਬਿਕਾਈ॥ਸੁਨਿ ਕੈ ਗੁਰ ਸਿੱਖਨਨਿ ਸਮੁਦਾਈ॥੫੦॥ਬਾਸਦੇਵ[2] ਨਿਜ ਬਚ ਨਿਵਲਾਯੋ॥ਭੀਸ਼ਮ ਕੋ ਸਾਚੋ ਦਿਖਲਾਯੋ॥-ਗਹੋਂ ਨ ਸਸਤ੍ਰ ਜੁੱਧਮੈਂ-ਕਹ੍ਯੋ॥ -ਮੈਂ ਗਹਿਵਾਊਂ-ਭਗਤਿ ਨੇ ਚਹ੍ਯੋ ॥੫੧॥ ਅਪਨਿ ਪ੍ਰਤੱਗ੍ਯਾ ਤਜਿ ਰਣ ਮਾਂਹੀ॥ਗਹੇ ਸ਼ਸਤ੍ਰ ਮਾਰਨ ਹਿਤ ਤਾਂਹੀ*। ਧੁਰਕੀ ਬਾਣ ਇਹੀ ਪ੍ਰਭੁ ਕੇਰੀ। ਸਿੱਖਨ ਸਭਿ ਬਿਚਾਰਿ ਕਰਿ ਹੇਰੀ ॥੫੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਬੁੱਧੂ' ਪ੍ਰਸੰਗ ਬਰਨਨੰ ਨਾਮ ਅਸ਼ਟ ਚੱਤ੍ਵਾਰਿੰਸਤੀ ਅੰਸੂ ॥ ੪੮ ॥

## ੪੯. [ਦਿਜ ਰੀਗਾ ਰਾਮ ਬਾਜਰਾ ਵੇਚਣ ਆਇਆ]†

ਦੋਹਰਾ ॥ ਨਗਰ ਬਠਿੰਡੇ ਮਹਿਂ ਬਸਹਿ ਇਕ ਦਿਜ ਰੀਗਾ ਰਾਮ॥ਲਾਦਿ ਅੰਨ ਬਹੁ ਬਾਜਰਾ ਆਇ ਬਨਜ ਕੇ ਕਾਮ ॥੧॥ਚੌਪਈ॥ ਚਲ੍ਯੋ ਚਲ੍ਯੋ ਸਤੱਦ੍ਰਵ ਉਲੰਘਾਇਵ[3]। ਪਾਰ ਬਿਪਾਸਾ ਤੇ ਉਤਰਾਇਵ। ਮਾਝੇ ਮਹਿ ਬੂਝ੍ਯੋ ਤਬਿ ਜਾਇ। 'ਅੰਨ ਬਾਜਰਾ ਕਹਾਂ ਬਿਕਾਇ?॥ ੨ ॥ ਜਿਸ ਥਲ ਛਿਪ੍ਰ ਲੇਹਿ ਕੋ ਮਲਾਦੇ ਕਰਿ ਹਟੌਂ ਸਕਲ ਹੀ ਤੋਲਿ'॥ਤਬਿ ਲੋਕਨ ਤਿਹ ਕਹ੍ਯੋ ਸੁਨਾਇ ਸ੍ਰੀ ਗੁਰ ਅਰਜਨ ਤਾਲ ਲਵਾਇ॥੩॥ਤਹਾਂ ਅੰਨ ਕੋ ਖਰਚ ਘਨੇਰੋ॥ਸਿਖ ਸੰਗਤਿ ਕੇ ਬ੍ਰਿੰਦ ਬਡੇਰੋ। ਅਨਿਕ ਮਜੂਰ ਕਾਰ ਕੋ ਕਰੈਂ। ਨਿਸ ਬਾਸੁਰ ਤਿਸ ਹੀ ਥਲ ਥਿਰੈਂ॥੪॥ਤਹਾਂ ਪਹੂੰਚੈਂ ਗੋ ਜਿਸ ਬਾਰਿ ਹੁਇ ਹੈ ਸਕਲ ਤੋਰ ਬਿਵਹਾਰਿ। ਲੇ ਕਰਿ ਦਰਬ ਤੁਰਤ ਘਰ ਜੈ ਹੈਂ। ਅਪਰ ਥਾਨ ਇਮ ਨਹੀਂ ਬਿਕੈ ਹੈਂ'॥੫॥ਸੁਨਿ ਲੋਕਨ ਤੇ ਚੌਪ ਬਿਸਾਲਾ॥ਲਾਦਿ ਅੰਨ ਸਭਿ ਗੁਰ ਦਿਸ਼ ਚਾਲਾ॥ਸਨੇ ਸਨੇ ਪਹੁੰਚ੍ਯੋ ਤਹਿਂ ਜਾਇ॥ਨਾਮ ਜੁ ਗੁਰ ਕੋ ਚੱਕ ਕਹਾਇ॥੬॥ ਅਪਨ ਅੰਨ ਸਭਿ ਜਾਇ ਉਤਾਰਾ॥ਡੇਰਾ ਕਰਿ ਹਰਖ੍ਯੋ ਉਰ ਭਾਰਾ। ਜਹਿਂ ਮਾਨਵ ਸਮੁਦਾਇ ਦਿਸੰਤੇ। ਦੇਸ਼ ਬਿਦੇਸ਼ਨ ਕੇ ਬਿਚਰੰਤੇ‡ ॥ ੭ ॥ਹੋਤਿ ਤਾਲ ਕੀ ਕਾਰ ਬਿਸਾਲਾ। ਕਰਹਿਂ ਈਂਟਕਾ ਕੋ ਨਰ ਜਾਲਾ।ਕੇਤਿਕ-ਚੂਨੇ ਕੀ ਬਡਿ ਕਾਰ। ਮਿਲ ਕਰਿ ਕਰਹਿਂ ਅਨੇਕ ਪ੍ਰਕਾਰ ॥੮॥ ਕੇਤਿਕ ਈਂਧਨ ਅਧਿਕ ਸਕੇਲੈਂ। ਸੀਸ ਉਠਾਇ ਪਜਾਵਨਿ ਮੇਲੈਂ। ਕੇਤਿਕ ਰੋਰ ਬਹੋਰਨ

[1]ਪੱਲੇ ਪਿਆ। [2]ਕ੍ਰਿਸ਼ਨ ਨੇ। [3]ਸਤਲੁਜ ਲੰਘਿਆ। *ਇਸ ਕਿਸਮ ਦੇ ਵਾਕਯਾਤ ਕਵਿ ਜੀ ਦ੍ਰਿਸ਼ਟਾਂਤ ਮਾਤ੍ਰ ਦੇਂਦੇ ਹਨ। †ਇਕ ਲਿਖਤੀ ਨੁਸਖੇ ਵਿਚ ਇਸ ਥਾਵੇਂ ਪੈੜੇ ਮੋਖੇ ਦਾ ਪ੍ਰਾਣ ਸੰਗਲੀ ਲਿਆਉਣ ਵਾਲਾ ਅੰਸੂ ਦਿੱਤਾ ਹੈ ਜੋ ਇਥੇ ਤੇ ਹੋਰਨਾਂ ਨੁਸਖਿਆਂ ਵਿੱਚ ਤੀਸਰੀ ਰਾਸ ਦਾ ਬੱਤੀਵਾਂ ਅੰਸੂ ਹੈ। ‡ਪਾ:-ਵਿਚਰੰਤੇ।

ਕਰੈਂ[1]।ਭਲੇ ਸੁਧਾਰਿ ਏਕ ਥਲ ਧਰੈਂ॥੯॥ਕੇਤਿਕ ਆਨਹਿ[2] ਤਾਲ ਨਜੀਕੇ।
ਕੋ ਘਰ ਘਰਿ[3] ਲਾਵਤਿ ਹੈਂ ਨੀਕੇ। ਕਰੇ ਈਂਟਕਾ ਕੇ ਬਡਿ ਢੇਰ। ਕੇਤਿਕ
ਕਰਦਮ ਕਰਿ ਕਰਿ ਗੇਰ ॥ ੧੦ ॥ ਕੇਤਿਕ ਚੂਨੋ ਪੀਸ ਬਨਾਇ। ਕੋ
ਕਾਰੀਗਰ ਨਿਕਟ ਪੁਚਾਇ। ਸਿਰ ਪਰ ਧਰਹਿ ਟੋਕਰੀ ਢੋਵੈਂ। ਸਗਰੇ
ਦਿਨ ਗੁਰ ਦਰਸ਼ਨ ਜੋਵੈਂ ॥ ੧੧ ॥ ਤਿਨ ਮਹੁਂ ਕੇਤਿਕ ਸਿਖ ਸ਼ਰਧਾਲੂ।
ਕਰਹਿ ਪ੍ਰੇਮ ਤੇ ਕਾਰ ਬਿਸਾਲੂ। ਕੇਤਿਕ ਤਹਿਂ ਮਜੂਰ ਕਰਿ ਕਾਰੀ।
ਭਈ ਸਿਝ ਤੇ ਲੇਤਿ ਦਿਹਾਰੀ ॥ ੧੨ ॥ ਕੇਤਿਕ ਕਾਰੀਗਰ ਹੈਂ ਲਾਗੇ।
ਸਰਬ ਵਸਤੁ ਆਨਹਿ ਤਿਨ ਆਗੇ। ਸਿੱਖਜਨ ਕੋ ਪਿਖਿ ਦਿਜ ਬਿਸਮਾਯੋ।
ਘਾਲ ਬਡੀ ਘਾਲਨਿ ਚਿਤ ਲਾਯੋ ॥੧੩॥ ਗੰਗਾਰਾਮ ਬਿੱਪ੍ਰ ਚਿਤ ਫਿਰਯੋ[4]।
ਗੁਰ ਪ੍ਰਤਾਪ ਨੀਕੋ ਉਰ ਧਰਯੋ। ਮਸਤਕ ਟੇਕਿ ਦੂਰ ਤੇ ਗਯੋ।ਅਪਨਿ ਅੰਨ
ਕੇ ਢਿਗ ਥਿਰ ਥਿਯੋ॥੧੪॥ਤਿਸ ਦਿਨ ਗੁਰ ਕੇ ਦੇਗ ਨ ਹੋਈ। ਅੰਨ ਗਯੋ
ਬੁਰ[5] ਲਯਾਇ ਨ ਕੋਈ। ਬਹੁ ਗ੍ਰਾਮਨ ਕੋ ਜੇਤਿਕ ਆਯੋ। ਸੋ ਸਭਿ ਲੰਗਰ
ਬਿਖੈ ਲਗਾਯੋ॥੧੫॥ਨਰਨਿ ਹਜ਼ਾਰਨ ਹੋਇ ਅਹਾਰਾ। ਬਰਤਤਿ ਰਹੇ ਸਿਝ
ਲਗ ਸਾਰਾ। ਨਹੀਂ ਅੰਨ ਪਹੁੰਚਯੋ ਕਿਤਹੀ ਤੇ। ਬਿਨ ਭੋਜਨ ਸੋ ਦਿਵਸ
ਬਿਤੀਤੇ॥੧੬॥ਬਹੁਰ ਆਗਲੋ ਦਿਨ ਜਬਿ ਭਯੋ।ਕਿਤ ਤੇ ਅੰਨ ਨ ਆਵਨਿ
ਥਯੋ।ਸੁਨਿਕੈ ਗੰਗਾਰਾਮ ਬਿਚਾਰਾ।–ਇਨ ਕੋ ਅਰਪਹਿ[6]ਦਰਬ ਹਜ਼ਾਰਾ ॥
੧੭॥ਅਪਨਿ ਭਲੋ ਕਰਿਬੇ ਕੇ ਕਾਰਨ। ਰੈਨ ਦਿਵਸ ਲਾਗੇ ਸਰ ਕਾਰਨ[7]।
ਸਕਲ ਕਾਮਨਾ ਗੁਰ ਤੇ ਚਾਹੈਂ।ਦਰਬ ਦੇਤਿ ਅਰੁ ਸੇਵ ਉਮਾਹੈਂ ॥੧੮॥ ਯਾ
ਤੇ ਮੈਂ ਭੀ ਸੇਵਾ ਕਰੌਂ।ਸ਼ਰਧਾ ਸਤਿਗੁਰ ਕੀ ਉਰ ਧਰੌਂ। ਹੋਇ ਸੁਫਲ ਕੁਛ
ਸੁਖ ਮੈਂ ਪਾਊਂ।ਤਬਿ ਮੈਂ ਸਿੱਖੀ ਭਲੇ ਕਮਾਊਂ॥੧੯॥ਦਿਵਸ ਦੂਸਰੇ ਦੇਗ ਨ
ਹੋਈ॥ਇਹ ਅਵਸਰ ਮੁਝ ਅਪਰ ਨ ਕੋਈ–।ਇੱਤਯਾਦਿਕ ਉਰ ਚਿਤਵਤਿ
ਭਯੋ। ਜਹਿ ਲੰਗਰ ਥਲ ਤਹਿ ਕੋ ਗਯੋ॥੨੦॥ਬੂਝਨਿ ਕਰਯੋ 'ਦੇਗ਼ ਕਿਮ
ਚਲੈ?। ਕਿਹ ਤੇ ਅੰਨ ਰਾਸ ਨਿਤਿ ਮਿਲੈ?'। ਸਿੱਖਨ ਕਹਯੋ 'ਗ੍ਰਾਮ ਤੇ
ਆਵੈ।ਮਾਨਵ ਆਨਿ ਹਜ਼ਾਰੋਂ ਖਾਵੈਂ॥੨੧॥ਸਿਖ ਸੇਵਕ ਗੁਰਕੇ ਬਹੁਆਨਹਿ।
ਹਾਥ ਜੋਰਿਅਰਪਨ ਗਨ ਠਾਨਹਿ।ਨਿਤ ਅਤੋਟਸਤਿਗੁਰੂ ਭੰਡਾਰਾ।ਚਲਯੋ
ਜਾਇ ਸਦ ਇਸੀ ਪ੍ਰਕਾਰਾ'॥੨੨॥ਸੁਨਿ ਕਰਿ ਗੰਗਾਰਾਮ ਬਖਾਨਾ।'ਬੇਚਨ

[1]ਰੋੜ ਰੋਲਣਾ ਕਰਦੇ ਹਨ। [2](ਇੱਟਾਂ) ਲਿਆਉਂਦੇ। [3]ਘੜ ਘੜਕੇ। [4](ਨੇਕੀ ਵਲ)ਪਲਟਿਆ।
[5]ਬੁਝ ਗਿਆ ਸੀ। [6]ਇਨ੍ਹਾਂ (ਭਾਵ ਗੁਰੂ ਜੀ) ਨੂੰ (ਲੋਕੀਂ) ਅਰਪਦੇ ਹਨ। [7]ਤਲਾ ਦੇ ਕੰਮ।

ਹੇਤ ਅੰਨ ਮੈਂ ਆਨਾ। ਨਗਰ ਬਠਿੰਡੇ ਬਾਸ ਹਮਾਰਾ। ਲੇਨਿ ਲਾਭ ਕੋ ਇਤ ਪਗ ਧਾਰਾ॥੨੩॥ਆਜ ਦੇਗ਼ ਲੈ ਮੁਝ ਤੇ ਕੀਜਹਿ। ਗਨ ਸੰਗਤਿ ਕੋ ਭੋਜਨ ਦੀਜਹਿ।ਛੁਧਿਤ ਰਹੇ ਸਭਿ ਸੋਲਾ ਜਾਮ[1]। ਇਸਤੇ ਲਾਭ ਨ ਕੋ ਅਭਿਰਾਮ' ॥੨੪॥ਸਿਖ ਨੇ ਭਨਯੋ 'ਬੂਝਿ ਗੁਰ ਲੇਊਂ।ਤੋਹਿ ਅੰਨ ਪੁਨ ਦੇਗ ਕਰੇਊਂ'। ਇਮ ਕਹਿ ਮਨ ਤੇ ਗਿਨਤਯੋ ਗਿਨਤੀ।ਜਾਇ ਕੀਨ ਪ੍ਰਭੁ ਆਗੇ ਬਿਨਤੀ॥ ੨੫॥'ਜੰਗਲ ਤੇ ਇਕ ਇਤ ਦਿਜ ਆਯੋ।ਬੇਚਨ ਹੇਤੁ ਬਾਜਰਾ ਲਯਾਯੋ। ਸੋ ਅਬਿ ਦੇਗ ਕਰਾਵਨ ਚਹੈ। ਕਰਹਿ ਸੁ ਹੁਕਮ ਜਿ ਰਾਵਰ ਕਹੈਂ'॥੨੬॥ ਸਤਿਗੁਰ ਸ੍ਰੀ ਮੁਖ ਤੇ ਫੁਰਮਾਯੋ। 'ਲੇਹੁ ਤੋਲ ਜੇਤਿਕ ਮਨ ਭਾਯੋ। ਮੇਲਾ ਜਬਹਿ ਬਿਸਾਖੀ ਹੋਇ।ਆਇ ਜਿ ਦਰਬ ਦੇਹਿਂ ਤਿਹ ਸੋਇ'॥ ੨੭॥ ਸੁਨਿ ਕਰਿ ਲੀਨਿ ਬਾਜਰਾ ਸੌ ਮਨ। ਕਰਿ ਕੈ ਦੇਗ ਅਚਾਈ ਤਤਛਿਨ।ਦਿਵਸ ਦੂਸਰੇ ਤੈਸੇ ਭਯੋ।ਕਿਤ ਤੇ ਅੰਨ ਨ ਆਵਨ ਥਯੋ॥੨੮॥ਧਰਿ ਸ਼ਰਧਾ ਉਰ ਗੰਗਾਰਾਮ।ਕਰਤਿ ਭਯੋ ਤੈਸੇ ਤਬਿ ਕਾਮ।ਸੌ ਮਨ ਤੋਲ ਦਿਯੋ ਤਿਸਤਾਈਂ। ਭਈ ਦੇਗ ਸੰਗਤਿ ਤ੍ਰਿਪਤਾਈ॥੨੯॥ਦਿਵਸ ਤੀਸਰੇ ਦੇਖਯੋ ਤੈਸੇ। ਸੌ ਮਨ ਦੀਨ ਪ੍ਰਥਮ ਹੀ ਜੈਸੇ।ਦੇਗ ਬਨਹਿਂ ਸੰਗਤਿ ਤ੍ਰਿਪਤਾਵਹਿ। ਸਰ ਕੀ ਸਭਿ ਹੀ ਕਾਰ ਕਮਾਵਹਿ॥੩੦॥ਪੰਚ ਦਿਵਸ ਲਗਿ ਤੈਸੇ ਕੀਨੋ।ਅੰਨ ਪੰਚ ਸੈ ਮਨ ਤਿਹ ਦੀਨੋ। ਰਹਯੋ ਪਿਖਤਿ ਪੁਨ ਸਭਿ ਬਿਵਹਾਰੁ। ਦਿਨਪ੍ਰਤਿ ਹੋਤਿ ਤਾਲ ਕੀ ਕਾਰੁ॥੩੧॥ਅੰਨ ਹਜ਼ਾਰਹੁਂ ਮਨ ਅਰਪਾਵਹਿਂ। ਆਨ ਸਿੱਖ ਪੁਨ ਕਾਰ ਕਮਾਵਹਿਂ। ਧਨੀ ਪੁਰਖ ਧਨ ਦੇਤਿ ਚੜ੍ਹਾਇ। ਪੁਨ ਨਿਜ ਕਰ ਸੋਂ ਸੇਵ ਕਮਾਇ॥੩੨॥ਹੇਰਿ ਹੇਰਿ ਸਿੱਖਨ ਕੀ ਰੀਤਿ।ਦਿਜਬਰ ਕੇ ਉਪਜਤਿ ਚਿਤ ਪ੍ਰੀਤਿ।ਮਿਲ ਸਭਿਹਿਨਿ ਮੈਂ ਕਰਿਬੇ ਲਗਯੋ।ਸੇਵਾ ਸਰ ਕੀ ਪ੍ਰੇਮੈ ਪਗਯੋ[2]॥੩੩॥ ਦਿਨਪ੍ਰਤਿ ਸ਼ਰਧਾ ਅਧਿਕ ਬਧਾਵੈ। ਭਾਗ ਜਗੇ ਕਹੁ ਕੌਨ ਸਿਖਾਵੈ[3]। ਘਰ ਕੀ ਚਿੰਤਾ ਦਿਨਪ੍ਰਤਿ ਤਯਾਗੇ।ਕਰਹਿ ਪ੍ਰੇਮ ਅਰੁ ਸੇਵਾ ਲਾਗੇ॥੩੪॥ਕੇਤਿਕ ਦਿਨ ਗੁਰ ਨਿਕਟ ਗੁਜ਼ਾਰੇ। ਕਰਹਿ ਕਾਰ ਉਰ ਸ਼ਰਧਾ ਧਾਰੇ। ਪੁਨ ਬੈਸਾਖੀਕੋ ਬਡ ਮੇਲਾ।ਚਹੁੰ ਦਿਸ਼ਕੇ ਨਰ ਭਏ ਸਕੇਲਾ॥੩੫॥ਅਧਿਕ ਭੀਰ ਸਤਿਗੁਰ ਢਿਗ ਹੋਈ। ਧਰਹਿ ਭੇਟ ਬੰਦਤਿ ਸਭਿ ਕੋਈ।ਸੁੰਦਰ ਵਸਤੂ* ਅਨਕ ਪ੍ਰਕਾਰ।ਕੋ ਆਨਹਿ ਧਨ ਕੀ ਉਪਹਾਰ॥੩੬॥ ਜੇਤਿਕ ਨਰ ਮੇਲੇ

[1]ਸੋਲਾਂ ਪਹਿਰ। [2]ਪ੍ਰੇਮ ਵਿਚ ਖਚਿਤ ਹੋਕੇ। [3]ਜਿਸਦੇ ਭਾਗ ਜਾਗ ਪੈਣ (ਦੱਸੋ) ਉਹਨੂੰ ਕੌਣ ਸਿਖਾਵੇ ? *ਪਾ:-ਬਸਤੂ।

ਪੁਰ ਆਇ।ਧਰਹਿ ਭਾਉ ਸਰ ਸੇਵ ਕਮਾਏਂ।ਅਨਿਕ ਕਾਮਨਾ*ਪੂਰਨਹੋਇ। ਨਈ ਕਰਤਿ ਹੈ ਮਨ ਮਹਿ ਕੋਇ ॥੩੭॥ ਕਰਹਿ ਮੇਵਰੋ[1]ਸਭਿ ਅਰਦਾਸ। ਸਕਲ ਨਿਵੇਦਹਿ[2] ਸਿੱਖਜਨ ਆਸ। ਸੁਨਿ ਸਤਿਗੁਰ ਦੇ ਖੁਸ਼ੀ ਬਿਸਾਲ। ਦਰਸ਼ਨ ਪਿਖਿ ਪਿਖਿ ਹੋਹਿ ਨਿਹਾਲ॥੩੮॥ਮੇਲਾ ਬਿਛੁਰ ਗਯੋ[3]ਪੁਨ ਤਹਾਂ ।ਰੰਗਾਰਾਮ ਪ੍ਰੇਮ ਉਰ ਮਹਾਂ। ਸਦਨ ਜਾਨ ਨਹਿੰ ਚਿਤਵਨਿ ਕਰਤਾ।ਨਿਜ ਕੱਲਯਾਨ ਆਸ ਉਰ ਧਰਤਾ॥੩੯॥ਬੈਸਾਖੀ ਕੇਤਿਕ ਦਿਨ ਪਾਛੇ।ਸ੍ਰੀ ਅਰ-ਜਨ ਸਿਮਰਨ ਕਰਿ ਆਛੇ। 'ਅੰਨ ਪ੍ਰਥਮ ਦੀਨਸਿ ਦਿਜ ਜਾਂਹੀ। ਆਨਹੁ ਤਿਹ ਬੁਲਾਇ ਹਮ ਪਾਹੀ ॥ ੪੦ ॥ ਮੇਲੇ ਮਹਿੰ ਆਯਹੁ ਧਨ ਜੋਇ। ਤਿਸ ਮਹਿ ਤੇ ਦੀਜਹਿ ਪਿਖਿ ਸੋਇ'। ਹੁਕਮ ਮਸੰਦਨ ਪਰ ਇਮ ਹੋਵਾ। ਸਿਖ ਨੇ ਜਾਇ ਸੁ ਦਿਜ ਕੋ ਜੋਵਾ[4]॥੪੧॥ ਕਹ੍ਯੋ'ਬਿੱਪ੍ਰ ਤੁਮ ਉਠਿ ਚਲਿ ਸਾਥ। ਸਿਮਰਤਿ ਹੈਂ ਅਬਿ ਸ੍ਰੀ ਗੁਰੁਨਾਥ'।-ਕਯਾ ਮਝ ਕਹਹਿੰ?-ਬਿਚਾਰਤਿ ਮਨ ਮੈਂ। ਸਿਖ ਕੇ ਸੰਗ ਆਇ ਤਿਸ ਛਿਨ ਮੈਂ॥੪੨॥ ਬੰਦਨ ਕਰਿ ਬੈਠਯੋ ਅਗੁਵਾਈ।ਜਿਸ ਕੇ ਪ੍ਰੇਮ ਵਧਯੋ ਅਧਿਕਾਈ।ਸੇਵਾ ਮਹਿੰ ਨਿਸ ਦਿਨ ਅਨੁ-ਰਾਗਾ। ਅਪਰ ਮਨੋਰਥ ਸਗਰੋ ਤਯਾਗਾ ॥੪੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਦਿਜ ਰੰਗਾਰਾਮ' ਪ੍ਰਸੰਗ ਬਰਨਨੰ ਨਾਮ ਊਨਿ ਪੰਚਾਸਮੋ ਅੰਸੂ ॥ ੪੯ ॥

## ੫੦. [ ਰੰਗਾ ਰਾਮ। ਮੂਲ ਚੰਦ। ]

ਦੋਹਰਾ ॥ ਬੈਠਯੋ ਬੰਦਨ ਕਰਿ ਨਿਕਟ ਪਿਖਿ ਸ੍ਰੀ ਅਰਜਨ ਨਾਥ। ਕ੍ਰਿਪਾ ਬਿਲੋਚਨਭਰਿਰਹੇ ਕਹ੍ਯੋਬਿੱਪ੍ਰ ਕੇਸਾਥ॥੧॥ ਚੌਪਈ॥'ਦਿਜ ਜੁ ਮੋਲ ਅੰਨ† ਕੋ ਲੀਜੈ।ਪੂਰਹੁ ਕਾਮਨਾ ਸਦਨ ਸਿਧੀਜੈ।ਬੁਰਯੋ ਹੁਤੋ ਜਬਿ ਤੁਮ ਨੇ ਦਯੋ। ਸਤਿਸੰਗਤਿ ਸਭਿ ਅਚਵਨ ਕਯੋ॥੨॥ਲੇਹੁ ਮੋਲ ਤੇ ਦਰਬ ਸਵਾਯੋ।ਜਿਸਤੇ ਦੂਰ ਦੇਸ਼ ਤੇ ਲਯਾਯੋ‡।ਪੁਨ ਉਧਾਰ ਪਰ ਬਾਂਛਤ ਕਾਲਾ[5]। ਦਯੋ ਅੰਨ ਤੈਂ ਆਨਿ ਬਿਸਾਲਾ'॥੩॥ਸੁਨਿ ਦਿਜ ਹਾਥ ਜੋਰਿ ਕੈ ਬੋਲਾ।'ਪ੍ਰਭੁ ਜੀ ! ਮੈਂ ਨ ਲੇਉਂ ਕਛੁ§ਮੋਲਾ।ਰਾਵਰਿ ਕੀ ਸੇਵਾ ਮੈਂ ਕਰਿਹੌਂ।ਜਨਮ ਸੁਫਲ ਕੀ ਆਸਾ ਧਰਿਹੌਂ॥੪॥ਸਦਨ ਜਾਨ ਕੀ ਨਾਂਹਿਨ ਚਾਹੂ।ਬੈਸ ਬਿਤਾਵੌਂ ਸੰਗਤਿ ਮਾਂਹੂ। ਤੁਮ ਤੇ ਪਰੇ ਅਪਰ ਕੋ ਨੀਕਾ?।ਜਹਿੰ ਕੱਲਯਾਨ ਹੋਇ ਹੈ ਜੀ ਕਾ॥੫॥ਨਹਿੰ ਤੁਮਰੋ ਦਰ ਛੋਰਨ ਕਰੋਂ। ਰਾਵਰਿ ਨਾਮ ਧਯਾਨ ਹੀ ਧਰੌਂ'। ਸੁਨਿ ਬੋਲੇ ਸ੍ਰੀ

[1]ਅਰਦਾਸੀਆ। [2]ਬੇਨਤੀ ਕਰਦਾ ਹੈ। [3]ਖਿੰਡ ਗਿਆ। [4]ਲਭਿਆ। [5]ਉਧਾਰ ਉਤੇ ਅਤੇ ਲੋੜ ਸਮੇਂ।

*ਪਾ:-ਭਾਵਨਾ। †ਪਾ:-ਅੰਨ ਮੋਲ। ‡ਪਾ:-ਚਲ ਆਯੋ। §ਪਾ:-ਕਰਿ।

ਸਤਿਗੁਰ ਤਬੈ।'ਦਰਬ ਸਰਬ ਲਿਹੁ ਦ੍ਵਿਜਬਰ ਅਬੈ ॥੬॥ ਸੋ ਗ੍ਰਿਹ ਅਪਨੇ ਦੇਹੁ ਪੁਚਾਇ। ਕੈ ਅਬਿ ਆਪ ਸੁ ਲੇਹੁ ਸਿਧਾਇ। ਬਹੁਰੋ ਆਇ ਕਰਹੁ ਸਰ ਸੇਵਾ। ਬਾਂਛਤਿ ਪਾਇਂ, ਦੇਹਿਂ ਗੁਰਦੇਵਾ ॥ ੭ ॥ ਦ੍ਵਿਜ ਕੋ ਦਰਬ ਲੇਤਿ ਸੋ ਨਾਂਹੀ[੧]।ਹਮਰੇ ਸਿੱਖ ਦੇਤਿ ਹਮ ਪਾਹੀ। ਸਤਿਗੁਰ ਕੇ ਘਰ ਤੋਟ ਨ ਕੋਈ। ਆਮਦ ਖਰਚ ਸਦਾਇਮਿ ਹੋਈ'॥੮॥ਗੰਗਾਰਾਮ ਨੰਮ੍ਰਿ ਹੁਇ ਭਨਯੋ।'ਮੈਂ ਮਨ ਤੇ ਰਾਵਰਿ ਸਿਖ ਬਨਯੋ। ਅਰਪਨ ਕਰਯੋ ਅੰਨ ਮੈਂ ਆਨਿ।ਕਰਿਹੌਂ ਰਾਵਰਿ ਸੇਵ ਮਹਾਂਨ॥੯॥ਸਦਨ ਜਾਨਿ ਕੀ ਚਾਹਿ ਨ ਮੋਰੇ।ਨਹੀਂ ਮਨੋਰਥ ਮਨ ਮਹਿਂ ਔਰੇ। ਅਪਨੋ ਸਿੱਖਯ ਬਨਾਵਨ ਕਰੀਅਹਿ।ਉਰ ਤੇ ਭਰਮ ਮੋਹ*ਪਰਹਰੀ-ਅਹਿ[੨]॥੧੦॥ਦੀਨ ਜਾਨਿ ਲਿਹੁ ਅਪਨਿ ਬਨਾਈ। ਪਰਯੋ ਆਨ ਕਰਿ ਮੈਂ ਸ਼ਰਨਾਈ। ਦੀਨ ਦਯਾਲ ਸ਼ੁਭ ਨਾਮ ਸੁਨਯੋ ਹੈ। ਸਿੱਖਨ ਵਤਸ਼ਲ[੩]ਬਿਰਦ ਗੁਨਯੋ ਹੈ॥੧੧॥ਛੋਰੌਂ ਨਹੀਂ ਆਸਰੋ ਰਾਵਰਿ।ਤਜਹਿ ਜਿ ਅਪਰ ਗਿਨਯ ਕੋ ਬਾਵਰ[੪]। ਕਰਿ ਨਿਸ਼ਚੈ ਮੈਂ ਗਹਯੋ ਅਲੰਬ।ਬੈਠਯੋ ਤਜਿਕੈ ਸਰਬ ਕੁਟੰਬ ॥੧੨॥ਨਹੀਂ ਪ੍ਰੀਤ ਅਬਿ ਕਿਸਕੇ ਸਾਥ। ਕਰਯੋ ਖੋਜ ਮੈਂ ਤੁਮਕੋ ਨਾਥ'।ਅਸ ਦ੍ਰਿੜ[੫] ਨਿਸ਼ਚਾ ਦ੍ਵਿਜ ਕੋ ਦੇਖਿ। ਸ੍ਰੀ ਅਰਜਨ ਕਰਿ ਕ੍ਰਿਪਾ ਵਿਸ਼ੇਖ॥੧੩॥ ਨਿਰਮਲ ਜਲ ਤੇ ਚਰਨ ਪਖਾਰੇ।ਪਾਹੁਲ ਦਈ ਸੰਦੇਹ ਨਿਵਾਰੇ। ਅਪਨੀ ਸੇਵਾ ਬਿਖੈ ਲਗਾਯਹੁ। ਮੋਖ ਕਰਨ ਕੋ ਸਿੱਖ ਬਨਾਯਹੁ॥੧੪॥ਉਰ ਅਨੰਦ ਲਹਿ ਸੇਵਾ ਲਾਗਯੋ। ਪੂਰਬ ਭਾਗ ਭਾਲ ਪਰ ਜਾਗਯੋ। ਦਿਨ ਪ੍ਰਤਿ ਕਾਰ ਕਰਤਿ ਹੈ ਜਯੋਂ ਜਯੋਂ।ਉਰ ਨਿਰਮਲ ਦ੍ਵਿਜ ਹੋਵਹਿ ਤਯੋਂ ਤਯੋਂ॥੧੫॥ਕੇਤਿਕ ਕਾਲ ਰਹਯੋ ਜਬਿ ਪਾਸ।ਸ੍ਰੀ ਅਰਜਨ ਕਰਿ ਕ੍ਰਿਪਾ ਪ੍ਰਕਾਸ਼।ਇਕ ਦਿਨ ਸ਼ੁਭ ਉਪਦੇਸ਼ ਬਤਾਯੋ।ਸੱਤਿਨਾਮ ਸਿਮਰਨ ਲਿਵ ਲਾਯੋ॥੧੬॥ ਸਿੱਧਾਂ ਆਨਿ[੬] ਖਰੀ ਕਰ ਜੋਰਿ। ਭਯੋ ਸਿੱਧ ਸਤਿਗੁਰੁ ਕੇ ਜੋਰ[੭]। ਸ੍ਰੀ ਅੰਮ੍ਰਿਤਸਰ ਕਾਰ ਕਰੰਤਾ। ਭਯੋ ਬਿਸਾਲੈ ਸ਼ਕਤਿ ਧਰੰਤਾ ॥੧੭॥ ਪੁਨ ਸ੍ਰੀ ਗੁਰੂ ਨੇ ਰੁਖਸਦ ਕਰਯੋ।ਮਾਨਿ ਹੁਕਮ ਪਦ ਪਰ ਸਿਰ ਧਰਯੋ।ਨਗਰ ਬਠਿੰਡੇ ਕੋ ਚਲਿ ਆਯੋ। ਭਯੋ ਮਸਤ ਮਨ ਭਰਮ ਮਿਟਾਯੋ ॥੧੯॥ ਉਤਰਯੋ ਰੰਗ ਹੁਤੋ ਜਗ ਕਾਚੋ[੮]।

---

[੧](ਇਹ) ਧਨ ਬ੍ਰਹਮਨ ਦਾ ਹੈ ਉਹ ਅਸੀਂ ਨਹੀਂ ਲੈਂਦੇ। [੨]ਭਰਮ ਤੇ ਮੋਹ ਮੇਰੇ ਦਿਲੋਂ ਦੂਰ ਕਰੋ। [੩]ਸਿੱਖਾਂ ਦੇ ਪਿਆਰੇ। [੪]ਆਪ ਨੂੰ ਛੱਡਕੇ ਜੇ ਹੋਰ ਵਿੱਚ ਲੱਗੀਏ ਤਾਂ ਮੈਨੂੰ ਕੋਈ ਬਾਵਲਾ ਕਹੇਗਾ। [੫]ਪੱਕਾ। [੬]ਸਿੱਧੀਆਂ। [੭]ਬਲ ਨਾਲ। [੮]ਜਗਤ (ਦੇ ਮੋਹ ਦਾ) ਕੱਚਾ ਰੰਗ। *ਪਾ:-ਮੋਰ।

ਸੱਤਨਾਮ ਰਾਚ੍ਯੋ ਰੰਗ ਸਾਚੋ। ਹੇਰਿ ਲੋਕ ਮਨ ਬਿਸਮਤਿ ਹੋਇ। ਕਰਤਿ ਅਦਾਬ ਅਧਿਕ ਸਭਿ ਕੋਇ ॥੧੯॥ ਵਹਿਰ ਨਗਰ ਤੇ ਬੈਠ੍ਯੋ ਰਹੈ। ਭੁਰਹਿ ਬਚਨ ਜੈਸੋ ਕਿਸਿ ਕਹੈ। 'ਪ੍ਰੋਹਤ ਧਰਮ ਛੋਰ' ਲਿਖਿ ਦੀਨੋ[1]।ਅਪਰ ਬਿੱਪ੍ਰ ਕੋ ਤਿਸੁ ਮੈਂ ਕੀਨੋ[2]॥੨੦॥ਨਿਜ ਪੁੱਤ੍ਰਨ ਤੇ ਦਯੋ ਛੁਟਾਈ[3]।ਕੇਵਲ ਸੱਤਿਨਾਮ ਲਿਵ ਲਾਈ। ਤਹਾਂ ਰਹਤਿ ਖੱਤ੍ਰੀ ਜੁਗ ਭ੍ਰਾਤਾ। ਧਨੀ ਅਧਿਕ ਜਗ ਮਹਿ ਬੱਖ੍ਯਾਤਾ॥੨੧॥ਜੇਸ਼ਟ ਬਿਧੀਚੰਦ ਹੈ ਨਾਮੂ।ਸਿਧੀਚੰਦ ਛੋਟੇ ਤਿਹ ਧਾਮੂ। ਲਘੁ ਨੇ* ਸੇਵਾ ਤਿਸ ਕੋ[4] ਠਾਨੀ।ਖਾਨ ਪਾਨ ਦੇ ਆਇਸੁ ਮਾਨੀ[5]॥ ੨੨ ॥ ਕਰ ਜੋਰਹਿ, ਬੈਠਹਿ ਨਿਤ ਪਾਸ। ਜਬਿ ਕੁਛ ਬਚਨ ਸੁ ਕਰਹਿ ਪ੍ਰਕਾਸ਼। ਤਾਤ੍ਕਾਲ ਮਾਨਹਿ ਤਿਮ ਕਰੈ।ਬਿਨ ਆਲਸ ਸੇਵਾ ਤਤਪਰੈ॥੨੩॥ਬਸਤ੍ਰ ਰੁਚਿਰ ਅਰਪਹਿ ਢਿਗ ਲ੍ਯਾਇ। ਸ੍ਵਾਦਲ ਭੋਜਨ ਦੇ ਤ੍ਰਿਪਤਾਇ। ਨਿਜ ਕਰ ਤੇ ਸੁੰਦਰ ਜਲ ਆਨਹਿ। ਕਰਨ ਪ੍ਰਸੰਨ ਕਰਾਵਤਿ ਪਾਨਹਿ[6] ॥੨੪॥ ਸਿਧੀਚੰਦ ਸੇਵਾ ਇਮ ਕਰੈ। ਉਰ ਸ਼ਰਧਾ ਨਿਸ ਬਾਸੁਰ ਧਰੈ। ਬੀਤ ਗਯੋ ਜਬਿ ਕੇਤਿਕ ਕਾਲ।ਸਭਿ ਤਜਿ, ਘਾਲੀ ਘਾਲ ਬਿਸਾਲ॥੨੫॥ਪਿਖਿ ਕਰਿ ਦ੍ਵਿਜਬਰ ਗੰਗਾਰਾਮ। ਭਯੋ ਪ੍ਰਸੰਨ ਕ੍ਰਿਪਾ ਅਭਿਰਾਮ। 'ਸਿਧੀਚੰਦ ਤ੍ਰੈ ਸੇਵਾ ਕਰੈ।ਕੌਨ ਮਨੋਰਥ ਮਨ ਮੈਂ ਧਰੈਂ? ॥੨੬॥ ਸੋ ਅਬਿ ਹਮਰੇ ਤੀਰ ਕਹੀਜੈ। ਬਾਂਛਤਿ ਹੋਹਿ ਨਿਸੰਸੈ ਲੀਜੈ। ਸ਼ਰਧਾ ਸੇਵ ਹੇਰਿ ਕਰਿ ਤੋਹੀ। ਅਨਕੰਪਾ ਉਪਜਤਿ ਹੈ ਮੋਹੀ'॥੨੭॥ਇਮ ਸੁਨਿ ਸਿਧੀਚੰਦ ਦ੍ਵਿਜ ਬੈਨ। ਭਯੋ ਅਨੰਦ ਪ੍ਰਫੁਲਤ ਨੈਨ। ਹਾਥ ਜੋਰਿ ਕਰਿ ਕਹ੍ਯੋ ਅਗਾਰੀ। 'ਜੇ ਅਬਿ ਰਾਵਰ ਕਰੁਨਾ ਧਾਰੀ ॥੨੮॥ਪੁੱਤ੍ਰ ਨਹੀਂ ਉਪਜਤਿ ਘਰ ਮੇਰੇ। ਹਾਰੇ ਕਰਿ ਉਪਚਾਰ ਘਨੇਰੇ।ਸਿੱਧ ਸਪੂਤ[8] ਦੀਜੀਏ ਮੋਹੀ।ਬਚਨ ਆਪ ਕੇ ਤੇ ਸਭਿ ਹੋਹੀ'॥੨੯॥ ਸੁਨਿਕੈ ਦ੍ਵਿਜਬਰ ਗੰਗਾਰਾਮ। ਗੁਰ ਕੋ ਸਿੱਖ ਉਰ ਬ੍ਰਿਤਿ ਅਭਿਰਾਮ।ਪੁੱਤ੍ਰ ਦਾਸ ਕੇ ਲਖ੍ਯੋ ਨ ਧਾਮੁ। ਸ਼ਰਧਾ ਸਹਤ ਰਹਤਿ ਨਿਤ ਸ਼ਾਮ[9]॥੩੦॥'ਸੁਤ ਉਪਜਹਿ ਬੁਧਿ ਜੁਤਿ ਬਡ ਸਿੱਧ।ਹੋਵਹਿ ਜਗਤਿ ਬਿਸਾਲ ਪ੍ਰਸਿੱਧ[10]।ਜਨ-ਮਤਿ ਹੀ ਅਚਰਜ ਦਿਖਰਾਵਹਿ।ਬੰਦਹਿ ਚਰਨ ਜੁ ਹੇਰਨ ਆਵਹਿ ॥੩੧॥

---

[1]"ਪ੍ਰੋਹਤਤਾਈ ਦਾ ਕੰਮ ਮੈਂ ਛਡਿਆ', ਇਹ ਗੱਲ ਲਿਖ ਦਿੱਤੀ। [2]ਹੋਰ ਬ੍ਰਾਹਮਣ ਨੂੰ ਉਸ ਕੰਮ ਵਿਚ ਨੀਯਤ ਕੀਤਾ ਭਾਵ ਆਪਣੇ ਥਾਂ ਬਠਿੰਡੇ ਦਾ ਕੋਈ ਹੋਰ ਪ੍ਰੋਹਿਤ ਬਣਾ ਦਿੱਤਾ। [3]ਛੁਡਾ ਦਿੱਤਾ (ਪ੍ਰੋਹਤਤਾਈ ਦਾ ਕੰਮ)। [4]ਭਾਵ ਗੰਗਾ ਰਾਮ ਦੀ। [5]ਆਗਿਆ ਮੰਨੇ। [6]ਪਿਲਾਉਂਦਾ ਹੈ। [7]ਦੂਜਾ। [8]ਸਿੱਧੀ ਵਾਲਾ ਸਪੁੱਤ੍ਰ। [9]ਸ਼ਰਨ। [10]ਉਜਾਗਰ। *ਪਾ:-ਇਹ।

ਦੋਹਰਾ॥ ਸਵਾ ਗਿਲਸ਼ਤ ਪ੍ਰਮਾਨ ਕੀ ਚੋਟੀ ਕੇ ਸਿਰ ਕੇਸ[1]। ਅਤਿ ਸੁਪੇਦ[2] ਜੁਤਿ ਜਨਮ ਹੈ ਅਸ ਹੁਇ ਸਿੱਧ ਵਿਸ਼ੇਸ਼॥੩੨॥ਬੰਸ ਬਿਭੂਖਨ[3],ਸੰਤ ਸ਼ੁਭ, ਦੀਰਘ ਪਰ ਉਪਕਾਰਿ। ਸ੍ਰੀ ਅਰਜਨ ਕੀ ਕ੍ਰਿਪਾ ਤੇ ਉਪਜਹਿ ਪੁੱਤ੍ਰ ਤੁਮਾਰ॥੩੩॥ ਜਿਸ ਕੋ ਮਾਨੈ ਦੇਸ਼ ਬਹੁ ਰਹੈ ਦਾਸ ਕੇ ਭਾਇ।ਮਹਾਂ ਸ਼ਕਤਿ ਧਰਿ ਉਪਜ ਹੈ ਲਿਹੁ ਸੇਵਾ ਫਲ ਪਾਇ॥੩੪॥ ਸਿਧੀਚੰਦ ਸੁਨਿ ਬਾਕ ਕੋ ਸੁਧਾ ਸਮਾਨ ਬਿਲੰਦ।ਬੰਦਤਿ ਪਦ ਅਰਬਿੰਦ ਤਿਹ ਧਾਰਤਿ ਰਿਦੇ ਅਨੰਦ ॥੩੫॥ ਪੂਰਬ ਸਮ ਸੇਵਤਿ ਅਧਿਕ ਜਬਿ ਬੀਤਯੋ ਕੁਛ ਕਾਲ।ਗਰਭ ਧਰਯੋ ਤਿਹ ਭਾਰਜਾ ਉਪਜੀ ਖੁਸ਼ੀ ਬਿਸਾਲ॥੩੬॥ ਦਸਮੇ ਮਾਸ ਪ੍ਰਸੂਤ ਭਾ ਮਹਾਂ ਸਿੱਧ ਬਪੁ ਜੋਇ। ਜਿਨ ਜਿਨ ਦੇਖਯੋ ਜਾਇ ਤਬਿ ਸਭਿ ਕੇ ਅਚਰਜ ਹੋਇ ॥੩੭॥ਚੋਟੀ ਸਵਾ ਗਿਲਸ਼ਤ ਕੀ ਸੇਤ ਕੇਸ[4] ਇਕ ਸਾਰ। ਅਭਿਬੰਦਨ ਸਭਿ ਹੀ ਕਰਤਿ ਸੁਨਿ ਸੁਨਿ ਜਾਇਂ ਨਿਹਾਰ॥ ੩੮॥ ਸਿਧੀਚੰਦ ਤਬਿ ਆਇ ਕੈ ਬੰਦਤਿ ਰੰਗਾਰਾਮ। ਹਰਖਤਿ ਹੁਇ ਤਬਿ ਹੀ ਧਰਯੋ ਮੂਲਚੰਦ ਤਿਸ ਨਾਮ॥੩੯॥ਅਪਰ ਕਥਾ ਕਹਿਂ ਲਗ ਕਥੌਂ ਭਯੋ ਸਿੱਧ ਜਗ ਮਾਂਹਿ।ਅਜ਼ਮਤ ਧਰਿ ਜੋ ਜਗਤ ਬਹੁ[5] ਆਨ ਮਾਨਤੇ ਤਾਂਹਿ॥੪੦॥ਕਾਰ ਸੁਧਾਸਰ ਕੀ ਕਰੀ ਦ੍ਵਿਜਬਰ ਰੰਗਾਰਾਮ। ਭਯੋ ਸ਼ਕਤਿ ਧਰਿ ਅਸ ਬਲੀ ਸਿਮਰਤਿ ਸ੍ਰੀ ਸਤਿਨਾਮ॥ ੪੧॥ ਅਬਿ ਲਗ ਜਗ ਮਹਿਂ ਬਿਦਤ ਬਹੁ ਨਗਰ ਸੁਨਾਮ* ਬਿਸਾਲ। ਤਿਸ ਢਿਗ ਪੂਜਾ ਹੋਤਿ ਹੈ ਮੂਲਚੰਦ ਕੀ ਜਾਲ॥ ੪੨॥ਸੰਤਤਿ[6] ਰੰਗਾਰਾਮ ਕੀ ਪੂਜਾ ਧਨ ਸੋ ਲੇਤਿ।ਸੇਵਤਿ ਜੋ ਕਰਿ ਕਾਮਨਾ ਸੋ ਪੂਰਨਕਰਿ ਦੇਤਿ॥੪੩॥ ਇੱਤਯਾਦਿਕ ਕੇਤਿਕ ਗਿਨੌਂ ਕਰਤਿ ਸੁਧਾਸਰ ਕਾਰ। ਦੁਇ ਲੋਕਨ ਕੇ ਸੁਖ ਲਹੇ ਸ਼ਕਤੀ ਪਾਇ ਉਦਾਰ॥ ੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਰੰਗਾਰਾਮ' ਪ੍ਰਸੰਗ ਬਰਨਨੰ ਨਾਮ ਪੰਚਾਸਮੋ ਅੰਸੂ॥ ੫੦॥

੫੧. [ਮਸੰਦਾ ਦੀ ਖੁਟਿਆਈ]।

ਦੋਹਰਾ॥ ਸਿਖ ਅਨਗਨ ਸਮੁਦਾਇ ਹੈ ਕਰਤਿ ਸੁਧਾਸਰ ਕਾਰ। ਪਕੇ ਪਜਾਵੇ ਈਂਟਕਾ ਆਨ ਤਾਲ ਪਰ ਡਾਰ॥੧॥ਚੌਪਈ॥ ਪਾਕੀ ਚਿਨਿਬੇ ਲਗੇ ਸੁਧਾਨ। ਸੌਂਪੀ ਕਾਰ ਮਸੰਦਨ ਮਾਨਾ ਜੋ ਧਨ ਦੇਸ਼ ਬਿਦੇਸ਼ਨ ਆਵੈ।ਆਦਿ

---

[1] ਸਵਾ ਗਿੱਠ ਸਿਰ ਦੀ ਚੋਟੀ ਤੇ ਕੇਸ। [2] ਭਾਵੇ ਚਿੱਟੇ। [3] ਕੁਲ ਦਾ ਗਹਿਣਾ। [4] (ਸਿਰ ਦੀ) ਚੋਟੀ (ਤੇ) ਸਵਾ ਗਿੱਠ ਚਿੱਟੇ ਕੇਸ। [5] ਜੋ ਕਰਾਮਾਤ ਧਾਰਨ ਵਾਲੇ ਜਗਤ ਵਿੱਚ ਸਨ ਸੋ (ਬੀ)। [6] ਉਲਾਦ। *ਸੁਨਾਮ ਪਿੰਡ ਪਟਿਆਲੇ ਰਾਜ ਵਿੱਚ ਹੈ।

ਬਿਸਾਖੀ ਜਿਤਿਕ ਚਢਾਵੈਂ ॥੨॥ ਸਰਬ ਮਸੰਦ ਸੰਭਾਰਨ ਕਰੈਂ। ਖਰਚਹਿਂ ਜਹਾਂ ਕਾਜ ਬਨ ਪਰੈ। ਸਭਿ ਸੰਗਤਿ ਕੇ ਸਦਨ ਸਿਧਾਰੈਂ। ਲੇ ਗੁਰ ਕਾਰ ਆਨਿਬੋਧਾਰੈਂ[1] ॥੩॥ ਕਾਰੀਗਰਿ ਆਦਿਕ ਸਮੁਦਾਇ।ਜਹਾਂਖਰਚ ਦੇਨੋ ਬਨਿ ਜਾਇ। ਸਰਬ ਥਾਨ ਸੋ ਦੇਬੋ ਕਰੈਂ।ਦੇਗ ਆਦਿ ਮਹਿਂ ਖਰਚ ਬਿਚਰੈਂ ॥੪॥ ਆਮਦ ਖਰਚ ਸੰਭਾਰਤਿ ਸਾਰੋ।ਆਇ ਉਪਾਇਨ ਅਨਿਕ ਪ੍ਰਕਾਰੋ। ਬ੍ਰਿੰਦ ਭਿਨਹਿਂ ਘਰ[2]ਈਂਟ ਸੁਧਾਰਹਿਂ।ਚਹਿਤ ਜੁ ਸੰਗਤਿ ਤਿਨ ਢਿਗ ਭਾਰਹਿਂ ॥੫॥ ਬਹਿਲੋ ਆਦਿਕ ਸਿਖ ਸਮੁਦਾਇ। ਲਗੇ ਪਜਾਵਨ[3] ਈਂਟ ਪਕਾਇ। ਜੋ ਜੋ ਹਿਤ ਕਰਿ ਕਾਰ ਕਰੰਤਾ।ਸੋ ਸੋ ਨਿਰਮਲ ਰਿਦਾ ਬਨੰਤਾ॥੬॥ਕਰਹਿ ਕਾਮਨਾ ਜਸ ਜਸ ਮਨ ਮਹਿਂ। ਪੁਰਹਿ ਸੇਵ ਸਰ[4] ਕੇਤਿਕ ਦਿਨ ਮਹਿਂ। ਜੋ ਸਕਾਮ ਹੁਇ,ਬਾਂਛਤਿ ਪਾਇ।ਜੋ ਨਿਸ਼ਕਾਮ ਰਿਦਾ ਬਿਮਲਾਇ[5] ॥੭॥ ਲੋਕ ਪ੍ਰਲੋਕਨ ਸੁਖ ਸਮੁਦਾਯੋ। ਸਦਾ ਬ੍ਰਿੱਤ ਗੁਰ ਸਭਿਨਿ ਲਗਾਯੋ। ਕਾਰ ਸੁਧਾ-ਸਰ ਕੇਰ ਬਹਾਨਾ। ਦਾਸਨ ਦੇਤਿ ਕਾਮਨਾ ਦਾਨਾ ॥੮॥ ਸ੍ਰੀ ਅੰਮ੍ਰਿਤਸਰ ਮਹਿਮਾ ਭਾਰੀ।ਸ੍ਰੀ ਅਰਜਨ ਬਹੁ ਭਾਂਤਿ ਉਚਾਰੀ।'ਮੱਜਨ ਕਰੇ ਕਲੁਖ ਨ ਰਹੈਂ। ਬਾਂਛਤਿ ਪਾਇ ਭਾਉ ਜੋ ਗਹੈ'* ॥੯॥ਮਹਾਂ ਮਹਾਤਮ ਸੰਗਤਿ ਜਾਨੇ। ਸ਼ਰਧਾ ਧਰਿ ਧਰਿ ਸੇਵਾ ਠਾਨੈ।ਕੇਤਿਕ ਜਬਿ ਦਿਨ ਲੀਨ ਸੁਪਾਨਾ। ਮਿਲਿ ਸਿੱਖਜਨਿ ਗੁਰ ਸੰਗ ਬਖਾਨਾ॥੧੦॥'ਸਰ ਕੋ ਮਹਾਂ ਮਹਾਤਮ ਅਹੋ।ਥਿਰਹਿ ਹਜ਼ਾਰਨ ਸੰਮਤ[6]ਕਹੋ।ਦਿਨਨੇ ਮਹਿਂ ਕਾਚੋ ਹੁਇ ਕਾਮ।ਊਪਰ ਤੇ ਬਨਾਇ ਅਭਿਰਾਮ ॥੧੧॥ ਏਕ ਈਂਟ ਚੂਨੇ ਕੀ ਜਰੈਂ। ਪੁਨ ਕਰਦਮ ਸੋਂ ਭਰਤੀ ਭੁਰੈਂ।ਉਖਰੇ ਥਿਰਹਿ ਨਹੀ ਲਘੁ ਕਾਲ। ਏਵ ਮਸੰਦ ਦੰਭ ਕੇ ਨਾਲ॥੧੨॥ ਥੋਰੋ ਲਾਗਹਿ ਸਰਫਾ ਚੂਨੋ। ਇਹੁ ਕਰਤੇ ਲੋਭੀ ਮਤ ਊਨੋ। ਜਿਮ ਦਿਢਤਾ ਕੇ ਸ਼ਬਦ ਬਨਾਵੋ।ਥਿਰਹਿ ਸਦਾ ਸ੍ਰੀ ਮੁਖ ਤੇ ਗਾਵੋ॥੧੩॥ਤਿਮ ਕਰਿਵਾਵਹੁ ਤੁਮ ਸਮਰੱਥ। ਤੀਨ ਲੋਕ ਧਨ ਰਾਵਰਿ ਹੱਥ'।ਸੁਨਿ ਸਿੱਖਨ ਤੇ ਸਤਿਗੁਰ ਪਾਵਨ।ਕਰੇ ਸਮੀਪ ਮਸੰਦ ਅਵਾਹਨਿ[7]॥੧੪॥ਸਭਿ ਸੋਂ ਕਹਨੋ'ਕਾਰ ਇਹੁ ਕਾਚੀ।ਕਨੋਂ ਤੁਮ ਕਰਹੁ ਲੋਭ ਮਤਿ ਰਾਚੀ?।ਚੂਨੇ ਕੋ ਸਰਫਾ ਕਿਮੁ ਧਰੋ?,

---

[1] ਭਾਵ ਲਿਆਉਂਦੇ ਹਨ। [2] ਘੜਕੇ (ਅ) ਘਰ। [3] ਆਵਿਆਂ ਦੀਆਂ। [4] ਪੂਰਨ ਕਰਦੀ ਹੈ ਸਰੋਵਰ ਦੀ ਸੇਵਾ। [5] ਉੱਜਲ ਕਰਦਾ ਹੈ। [6] ਸਾਲ। [7] ਸੱਦੇ।

*ਇਸ ਥਾਵੇਂ ਇਕ ਲਿਖਤੀ ਨੁਸਖੇ ਵਿੱਚ ਇਹ ਸ਼ਬਦ ਦਿੱਤਾ ਹੈ:—ਸੋਰਠਿ ਮਹਲਾ ੫ ॥ ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥... ...

ਦਰਬ ਅਪਰ ਵਿਹੁ ਸੰਚੈ ਕਰੌ[1] ॥੧੫॥ ਜੇਤਿਕ ਕਾਰੀਗਰ ਮੰਗਵਾਵਤਿ।
ਵਿਹੁ ਪੁਚਾਇ ਲਾਗਹਿ ਮਨ ਭਾਵਤਿ'। ਸੁਨਤਿ ਮਸੰਦਨ ਬਚਨ ਬਖਾਨਾ।
'ਸ੍ਰੀ ਗੁਰ ਜੀ ਧਨ ਲਗੈ ਮਹਾਨਾ ॥੧੬॥ ਅਪਰ ਸਰਬ ਘਰ ਕੇ ਬਿਵਹਾਰ।
ਦਿਨ ਪ੍ਰਤਿ ਲੰਗਰ ਬਨਹਿ ਉਦਾਰ। ਦਰਬ ਬਿਨਾ ਨਿਰਬਾਹ ਨ ਹੋਇ।
ਗ੍ਰਾਮਨਿ ਔਨ ਅਨਿਕ ਮਨ ਜੋਇ ॥੧੭॥ ਸੋ ਸਭਿ ਲਗਹਿ ਖਰੀਦਹਿ ਔਰ।
ਇਮ ਧਨ ਚਹਿਯਤਿ ਹੈ ਬਹੁ ਠੌਰ। ਸਿੱਖਨ ਕੋ ਦੈਬੋ ਸਿਰੁਪਾਉ। ਨਿਤਿ
ਪ੍ਰਤਿ ਖਰਚ ਇਹੀ ਸਮੁਦਾਉ ॥੧੮॥ ਨੀਠ ਨੀਠ[2] ਕਰਿ ਸਭਿ ਨਿਰਬਾਹੈਂ।
ਦੇਤਿ ਜਹਾਂ ਕਹਿਂ ਤੇ ਜਬਿ ਚਾਹੈਂ[3]। ਰਹੀਅਹਿ ਦਰਬ ਹਜ਼ਾਰਹੁੰ ਨੀਤਾ। ਤਾਲ
ਕਰਨ ਭਾਖਹੁ ਜਿਸ ਰੀਤਿ ॥੧੯॥ ਬਡੇ ਜਤਨ ਤੇ ਚੂਨੋ ਹੋਇ। ਬਹੁਰ ਮਸਾਲੇ
ਭਾਖਹਿਂ ਜੋਇ। ਦਰਬ ਖ਼ਰਚ ਸੋ ਬੀਚ ਮਿਲਾਵੈਂ। ਬਹੁ ਨਰ ਮਿਲਹਿ ਤਬੈ
ਬਨਿ ਆਵੈ' ॥੨੦॥ ਰਿਦਾ ਮਸੰਦਨ ਕੋ ਲਘੁ ਜਾਨਯੋ। ਸ੍ਰੀ ਮੁਖ ਤੇ ਤਬਿ ਬਾਕ
ਬਖਾਨਯੋ। 'ਪੂਰਨ ਖੀਸਾ ਨਿਤ ਸਤਿਗੁਰ ਕੋ। ਕਰਹੁ ਉਦਾਰ ਆਪਨੇ ਉਰ
ਕੋ ॥੨੧॥ ਹਾਥ ਤੁਮਾਰੇ ਖਰਚਹੁ ਨੀਤਿ। ਸ਼ਰਧਾ ਧਰਹੁ ਕਰਹੁ ਥਿਰ ਚੀਤਿ।
ਤੋਟ ਨਹੀਂ ਕਬਿ ਇਸ ਕੋ ਹੋਇ। ਸ਼ੰਕਾ ਮਨ ਮਹਿ ਕਰਹੁ ਨ ਕੋਇ' ॥੨੨॥
ਸਤਿਗੁਰ ਇਮ ਕਹਿ ਬਹੁ ਸਮਝਾਇ। ਤਊ ਮਸੰਦਨ ਸ਼ਰਧਾ ਲ੍ਯਾਇ। ਕਹਿਨ
ਲਗੇ 'ਜਯੋਂ ਜਯੋਂ ਧਨ ਆਵਹਿ। ਤਯੋਂ ਤਯੋਂ ਸਰ ਕੀ ਕਾਰ ਕਰਾਵਹਿ' ॥੨੩॥
ਇਕ ਦੁਇ ਦਿਨ ਚੂਨਾ ਬਹੁ ਲਾਗਯੋ। ਬਹੁਰ ਬਰਜ ਦੀਨਸ ਲਬ ਜਾਗਯੋ।
ਏਕ ਈਂਟ ਹੀ ਬਹੁਰਿ ਲਗਾਵੈਂ। ਪੀਛੇ ਕਰਦਮ ਸਗਰੇ ਪਾਵੈਂ ॥੨੪॥ ਖਰੇ
ਮਸੰਦ ਕਾਰ ਕਰਿਵਾਵੈਂ। ਧਨ ਲਘੁ ਲਗਹਿ ਤਥਾ ਸਮੁਝਾਵੈਂ। ਨਿਕਟ
ਤਿਨਹੁੰ ਕੇ ਥਿਤ ਨਿਤ ਰਹੈਂ। ਕਰਹਿਂ ਕਾਰ ਸਰ ਸੋ ਜਿਮ ਕਹੈਂ ॥੨੫॥ ਦੇਨ ਲੇਨ
ਸਗਰੋ ਬਿਵਹਾਰ। ਕਰਹਿ ਮਸੰਦ ਸਦਾ ਅਸ ਕਾਰ। ਸਿੱਖ ਕਰਹਿਂ ਸੇਵਾ
ਢਿਗ ਹੇਰੈਂ। ਮਨ ਅਨਖਾਇ ਸੁ ਕੁਪਹਿਂ[4] ਘਨੇਰੈ ॥੨੬॥ ਕਹਯੋ ਨ ਮਾਨੈਂ ਕਿਸ
ਕੋ ਸੋਈ। ਕਰਹਿਂ ਆਪਨੇ ਚਿਤ ਹੁਇ ਜੋਈ। ਪੁਨ ਸਤਿਗੁਰੁ ਢਿਗ ਸਿੱਖ
ਕਹੰਤੇ। 'ਅਬਿ ਮਸੰਦ ਨਿਜ ਮਤਿ ਬਰਤੰਤੇ ॥੨੭॥ ਬਨਹਿਂ ਸੁਪਾਨ ਪੰਕ ਲਗ-
ਵਾਇ। ਏਕ ਈਂਟ ਕੋ ਚੂਨਾ ਲਾਇ। ਮੁਹਰੀ[5] ਕੋ ਦਿਖਰਾਵਨਿ ਕਾਰਨ।

[1] ਹੋਰ ਧਨ ਏਕੇ (ਮਸਾਲਾ ਯਾ ਚੂਨਾ) ਇਕੱਠਾ ਕਰੇ। [2] ਮਸਾਂ ਮਸਾਂ। [3] ਓਹ (ਕਾਰੀਗਰ ਆਦਿਕ) ਜਦੋਂ ਚਾਹੁੰਦੇ ਹਨ ਜਿਥੇ ਕਿਥੇ (ਖਰਚ ਕਰਨਾ ਤਾਂ) ਦੇਂਦੇ ਹਾਂ ਅਥਵਾ ਜਿੱਥੋਂ ਕਿੱਥੋਂ ਕਰਕੇ ਉਨ੍ਹਾਂ ਨੂੰ ਦੇਂਦੇ ਹਾਂ। [4] ਖਿਝਕੇ ਕ੍ਰੋਧ ਕਰਦੇ ਹਨ। [5] ਉਸਾਰੀ ਦਾ ਅਗਲਾ ਭਾਗ, ਇਮਾਰਤ ਦੀ ਮੁਹਰਲੀ ਇਟ ਦਾ ਰਦਾ।

ਕਹਿ ਕਾਰੀਗਰ ਕਰਹਿਂ ਸੁਧਾਰਨ॥੨੮॥ਅੰਤਰ ਬਨਹਿ ਨਿਰੰਤਰ ਕਾਚਾ। ਨਹਿਂ ਨ ਮਸੰਦਨ ਕੋ ਮਨ ਸਾਚਾ'। ਸੁਨਿ ਸਿੱਖਜਨ ਤੇ ਪੁਨ ਬੁਲਵਾਏ। ਨਿਕਟ ਦੇਖਿ ਕਰਿ ਗੁਰ ਫੁਰਮਾਏ॥੨੯॥'ਤਾਲ ਰਚਨ ਮਹਿਂਦੰਭ ਨਕਰੀ-ਅਹਿ। ਇਹ ਸਤਿਗੁਰੁ ਕੋ ਸਦਨ ਬਿਚਰੀਅਹਿ। ਕਨੌਂ ਸਰਵਾ ਤੁਮ ਡਰ ਕਰਿ ਧਰੋ।ਚੂਨੋ ਸਰਬ ਲਗਾਵਨਿ ਕਰੋ॥੩੦॥ਧਨ ਕੀ ਕਮੀ ਨ ਕੋਊ ਰਹੈ। ਸ਼ਰਧਾ ਧਰਹਿ ਸੇਵ ਜੋ ਗਹੈ'।ਸੁਨਿ ਮਸੰਦ ਗਨ ਬਾਕ ਬਖਾਨੇ। 'ਸਿੱਖਨ ਕਛੁ ਭੇਵ ਨਹਿ ਜਾਨੇ॥੩੧॥ਇਕ ਰਾਵਰਿ ਢਿਗ ਆਨ ਬਤਾਵੈਂ:—ਦਰਬ ਮਸੰਦ ਨਹੀਂ ਸਰ ਲਾਵੈਂ[1]—।ਧਨ ਕੋ ਆਵਨ ਜਾਵਨ ਜੋਈ।ਤਿਸ ਗਤਿ ਕੋ ਨਹਿਂ ਜਾਨੈ ਕੋਈ ॥ ੩੨ ॥ ਖਰਚ ਹਜ਼ਾਰਹੁਂ ਕੋ ਨਿਤ ਹੋਵੈ । ਤਿਸਕੋ ਕਹੋ ਕੌਨ ਸਿਖ ਜੋਵੈ। ਹਮ ਰਾਵਰ ਕੀ ਆਗਜਾ ਪਾਇ । ਕਹਿ ਕਰਿ ਗਾਢੀ[2] ਕਾਰ ਕਰਾਇਂ' ॥ ੩੩ ॥ ਇਮ ਕਹਿ ਗਏ ਮਸੰਦ ਮਹਾਂਨੇ। ਇਕ ਦੁਇ ਦਿਨ ਆਛੀ ਗਤਿ ਠਾਨੇ[3]। ਚੂਨਾ ਅਧਿਕ ਲਗਾਵਨ ਕੀਨਾ। ਕੁਛਕ ਤ੍ਰਾਸ ਗੁਰ ਦਿਸ਼ ਕੋ ਚੀਨਾ ॥ ੩੪ ॥ ਕੇਤਿਕ ਦਿਨ ਚਿਨਵਾਵਤਿ ਰਹੇ। ਪੁਨਹ ਆਮਦਨ ਲਘੁ ਧਨ ਲਹੇ। ਕਰਨ ਲਗੇ ਤੈਸੀ ਬਿਧਿ ਕਾਰੂ। ਲਗਿ[4]ਚੂਨਾ ਇਕ ਈਂਟ ਮਝਾਰ॥੩੫॥ ਦੇਖਿ ਸਿੱਖ ਨਹਿ ਸਕਹਿਂ ਸਹਾਰੇ। ਸਤਿਗੁਰ ਬਡ ਬੁਨਿਯਾਦ[5] ਉਚਾਰੇ। ਕਾਰ ਮਸੰਦ ਬਨਾਵਹਿ ਦੰਭਾ[6]। ਦਿਸ਼ ਦੋਨਹੁਂ ਤੇ ਹੋਤਿ ਅਚੰਭਾ ॥੩੬॥ ਰਹਿ ਨ ਸਕਹਿ ਮਿਲਿ ਗੁਰ ਢਿਗ ਆਇ[7]। ਜਹਿਂ ਬੈਠੇ ਗੁਰ ਸਹਿਜ ਸੁਭਾਇ। ਕਰ ਜੋਰਤਿ ਕਹਿ ਸਿੱਖ ਸਮੁ-ਦਾਇ।'ਸਰ ਸੋਪਾਨਨਿ ਪੰਕ ਲਗਾਇਂ[8]॥੩੭॥ਕਹੇ ਆਪਕੇ ਲਾਵੈਂ ਕਬੈ।ਚੂਨੇ ਸੰਗ ਈਂਟਕਾ ਸਬੈ। ਨਾਂਹਿ ਤ ਕਰਦਮ ਸੌਂ ਚਿਨਵਾਵਤਿ। ਮੂਹਰੀ ਮਹਿਂ ਚੂਨਾ ਲਗਵਾਵਤਿ'॥੩੮॥ਤ੍ਰਿਤੀ ਬਾਰ ਸੁਨਿ ਕਰਿ ਖੁਟਿਆਈ। ਕੁਛ ਰਿਸ ਕਰਿ ਗੁਰ ਗਿਰਾਅਲਾਈ।'ਸ੍ਰੀ ਅੰਮ੍ਰਿਤਸਰਕੀ ਬੁਨਿਯਾਦ[5]।ਭਈ ਸਥਿਰ, ਕਬਿ ਹੋਇ ਨ ਬਾਦ[9]॥੩੯॥ ਏਕ ਬਾਰ ਇਹ ਜਾਇ ਬਿਦਾਰਾ[10] । ਬਨਹਿ ਨਵੀਨ ਫੇਰ ਸਰ ਸਾਰਾ।ਇਨਹਿ ਜਿ ਪੋਲ ਬਨਾਵਨ ਕੀਨ। ਪੋਲੀ ਜਰ[11]

[1]ਤਲਾ ਉੱਤੇ ਨਹੀਂ ਲਾਉਂਦੇ। [2]ਪੱਕੀ। [3]ਚੰਗੀ ਤਰ੍ਹਾਂ ਕੀਤਾ। [4]ਲੱਗਣ ਲੱਗਾ। [5]ਨੀਂਹ। [6]ਪਖੰਡ ਵਾਲੀ। [7]ਸਿੱਖ ਆਏ। [8]ਸਰੋਵਰ ਦੀਆਂ ਪੌੜੀਆਂ ਨੂੰ ਗਾਰਾ ਲਗਵਾਉਂਦੇ ਹਨ (ਮਸੰਦ)। [9](ਇਹ ਬਚਨ) ਬਿਰਥਾ ਨਹੀਂ ਜਾਏਗਾ। [10]ਢਹੇਗਾ। [11]ਜੜ੍ਹ।

ਅਪਨੀ ਕਰਿ ਲੀਨਾ॥੪੦॥ਜਬਿ ਮਸੰਦ ਬਿਨਸਹਿਂ ਨਹਿ ਰਹੈਂ* ।ਸੰਗਤਿ ਬਿਖੈ ਨ ਢੋਈ ਲਹੈਂ।ਤਬਿ ਮੇਰੇ ਸਿਖ ਹੋਇਂ ਬਿਸਾਲਾ। ਕਾਰ ਸਮਾਲਹਿਂ ਗੇ ਇਸ ਤਾਲਾ ॥ ੪੧ ॥ ਈਂਟ ਸੁ ਚੂਨਾ ਅਧਿਕ ਲਗਾਵਹਿਂ। ਪਵਰੀ ਪਾਕੀ ਪਰਮ ਬਨਾਵਹਿਂ।ਸਰਕੀ ਜਰਾਂ ਸਥਿਰ ਜੋ ਕਰੈਂ। ਅਪਨ ਸਥਿਰਤਾ ਕੋ ਸੋ ਭਰੈਂ॥੪੨॥ਦੰਭ ਮਸੰਦਨ ਕੀਨ ਜੁ ਤਾਲਾ। ਜੜ੍ਹ ਨ ਰਹੈ ਇਨਿ ਕੀ ਚਿਰ-ਕਾਲਾ। ਪੂਰਬ ਇਨ ਕੋ ਬ੍ਰਿੰਦ ਬਿਨਾਸੈ। ਪੁਨ ਸਰ ਢਹਿ ਕਰਿ ਬਨਹਿ ਪ੍ਰਕਾਸ਼ੈ॥੪੩॥ ਹੋਨਹਾਰ ਇਨ ਤੇ ਕਰਿਵਾਵਹਿ।ਫਲ ਕੋ ਪਾਵਹਿਂ ਤਬਿ ਪਛੁ-ਤਾਵਹਿਂ। ਦੇਹਿ ਭਾਵਨੀ ਕੌ ਫਲੁ ਤਾਲ[1]। ਅਬ ਕਰਾ ਕਹਿਨ ਬਨੈ ਇਨ ਨਾਲ' ॥੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਮਸੰਦਨ ਸ੍ਰਾਪ' ਪ੍ਰਸੰਗ ਬਰਨਨੰ ਨਾਮ ਇਕ ਪੰਚਾਸਮੋ ਅੰਸੂ ॥ ੫੧ ॥

## ੫੨. [ਵਾਹਿਗੁਰੂ ਆਪ ਸੇਵਕ ਦੀ ਕਾਰ ਕਰਨ ਆਯਾ]।

ਦੋਹਰਾ ॥ ਮੰਦ ਮਸੰਦਨ ਬ੍ਰਿੰਦ ਕੋ ਸ੍ਰਾਪ ਭਯੋ ਇਸ ਭਾਇ। ਤਨ ਧਰਿ ਸ੍ਰੀ ਗੁਰ ਦਸਮੁ ਬਰ ਸਗਰੇ ਦਏ ਖਪਾਇ ॥ ੧ ॥ ਬਲੀ ਤੁਰਕਪਤਿ ਕਾਬਲੀ ਇਸ ਥਲ ਦਲ ਚਲਿ ਆਇ। ਸਰ ਸੋਪਾਨ ਉਖੇਰ ਕਰਿ ਪੂਰ ਦਿਯੋ ਸਭਿ ਥਾਇਂ ॥੨॥ ਸਿੰਘ ਬ੍ਰਿੰਦ ਮਹਿਪਤਿ[2] ਭਏ ਹਤੇ ਜਮਨ[3] ਸਮੁਦਾਇ। ਨੀਵ ਪੁਰਾਤਨ ਤਾਲ ਕੀ ਦੇਖਿ ਭਲੇ ਸੋ ਥਾਇ॥੩॥ਕਰੀ ਸੁਧਾਨ ਚਿਨਾਇ ਪੁਨ

[1]ਸਮੇਂ ਸਿਰ (ਤਾਲ=ਅਵਸਰ, ਮੌਕਾ)। (ਅ) ਸਰੋਵਰ ਉਨ੍ਹਾਂ ਨੂੰ ਫਲ ਦੇਵੇਗਾ। [2]ਰਾਜੇ। [3]ਮਲੇਛ ਭਾਵ ਤੁਰਕ [ਸੰਸ:, ਯਵਨ]।

*ਇਹ ਕਥਾ ਕਵੀ ਜੀ ਤੱਕ ਠੀਕ ਨਹੀਂ ਅੱਪੜੀ ਜਾਪਦੀ। ਮਸੰਦ ਜੋ ਥਾਪੇ ਗਏ ਸਨ ਉਹ ਮੁੱਢ ਵਿੱਚ ਚੰਗੇ ਲੋਕ ਥਾਪੇ ਗਏ ਸਨ, ਤੇ ਚੋਥੇ ਪੰਜਵੇਂ ਪਾਤਸ਼ਾਹ ਦੇ ਆਪ ਥਾਪੇ ਹੋਏ ਸਨ, ਤੇ ਅਜੇ ਪੁਰਾਣੇ ਨਹੀਂ ਸਨ ਹੋਏ। ਉਨ੍ਹਾਂ ਦੇ ਵਿਗੜਨ ਦਾ ਸਮਾਂ ਬੀ ਨਹੀਂ ਸੀ ਆਇਆ। ਇਨ੍ਹਾਂ ਦਾ ਰੱਖਣਾ ਕੱਢਣਾ ਸਤਿਗੁਰਾਂ ਦੇ ਵੱਸ ਸੀ। ਮਸੰਦਾਂ ਦੇ ਵਿਗੜਨ ਦਾ ਸਮਾਂ ਛੇਵੇਂ ਸਤਗੁਰਾਂ ਦੇ ਸਮੇਂ ਦੇ ਅਖੀਰ ਤੋਂ ਹੋਯਾ ਜਾਪਦਾ ਹੈ। ਸੱਤਵੀਂ ਪਾਤਸ਼ਾਹੀ ਦਾ ਬਹੁਤਾ ਵਕਤ ਕੀਰਤ ਪੁਰ ਬੀਤਿਆ ਤੇ ਅੱਠਵੇਂ ਸਤਿਗੁਰ ਬੀ ਥੋੜ੍ਹੇ ਚਿਰ ਵਿੱਚ ਦਿੱਲੀ ਜਾਕੇ ਸਚਖੰਡ ਪਯਾਨਾ ਕਰ ਗਏ। ਨਾਵੇਂ ਸਤਿਗੁਰ ਨੇ ਕੀਰਤ ਪੁਰੋਂ ਉੱਠਕੇ ਅਨੰਦ ਪੁਰ ਬਸਾਯਾ, ਬਾਹਰ ਬੀ ਬਹੁਤ ਚਿਰ ਰਹੇ। ਦਸਮੇਂ ਪਾਤਸ਼ਾਹ ਛੋਟੀ ਉਮਰ ਗੱਦੀ ਤੇ ਬਿਰਾਜੇ ਤੇ ਅਨੰਦ ਪੁਰ ਵੱਲ ਹੀ ਵਿਸ਼ੇਸ਼ ਕਰਕੇ ਰਹੇ। ਇਸ ਸਾਰੇ ਸਮੇਂ ਵਿਚ ਮਸੰਦ ਵਿਗੜੇ। ਪਹਿਲੇ ਚੰਗੇ ਲੋਕ ਮਰ ਚੁਕੇ ਸਨ, ਉਨ੍ਹਾਂ ਦੀ ਉਲਾਦ ਦੇ ਲੋਕੀਂ ਪੂਜਾ ਦੇ ਧਾਨ ਨਾਲ ਮਲੀਨ ਮਤ ਵਾਲੇ ਹੋ ਗਏ, ਬੰਦਗੀ ਵਿਚ ਢਿੱਲ ਪੈ ਗਈ ਤੇ ਲੋਭ ਲਹਿਰ ਵਿੱਚ ਰੁੜ੍ਹੇ। ਜਦ ਹੀ ਕਿ ਦਸਮੇ ਪਿਤਾ ਜੀ ਨੇ ਵਿਗੜੇ ਡਿੱਠੇ ਤਦ ਹੀ ਪੰਥ ਵਿਚੋਂ ਕੱਢ ਦਿੱਤੇ।

ਚੂਨੌ ਸਰਬ ਲਗਾਇ।ਤਿਮ ਸ੍ਰੀ ਹਰਿਮੰਦਰ ਕਰਨੈ ਕੰਚਨ ਰਤਨ ਖਚਾਇ[1] ॥੪॥ ਸੁਨੋ ਕਥਾ ਸਰ ਬਨਨ ਕੀ ਸ੍ਰੀ ਅਰਜਨ ਉਪਕਾਰ। ਕਾਰ ਕਰਾਵਤਿ ਤੀਰ ਥਿਤ ਸ੍ਰੀ ਮੁਖ ਬਾਕ ਉਚਾਰਿ ॥ ੫ ॥ ਅਨਗਨ ਨਰ ਕੀ ਭੀਰ ਹੈ ਚਾਰਹੁੰ ਦਿਸ਼ ਮਹਿਂ ਲਾਗ। ਚਿਨਹਿਂ ਖਨਹਿਂ 'ਗੁਰੂ ਗੁਰੂ' ਭਨਹਿਂ ਭਜਨ[2] ਭਗਤਿ ਬਡਭਾਗ॥੬॥ਚੌਪਈ॥ ਸ੍ਰੀ ਲਛਮੀਪਤਿ ਏਕੰਕਾਰ[3]*। ਜਗ ਸਿਰ-ਜਨ ਪਾਲਨ ਸੰਹਾਰ।ਤੀਨ ਲੋਕ ਸ੍ਵਾਮੀ ਬਡਿ ਚੀਨ। ਦੀਨ ਦਯਾਲ ਨਿਜ ਭਗਤਿ ਅਧੀਨ॥੭॥ਸੱਚ ਖੰਡ ਮਹਿਂ ਸਭਿ ਬਿਧਿ ਜਾਨੀ।ਅਪਨਿ ਸਮੀਪਨਿ ਸਾਥ ਬਖਾਨੀ। 'ਸ੍ਰੀ ਨਾਨਕ ਤਨ ਕੋ ਮੈਂ ਧਾਰਯੋ। ਨਰਕ ਪਰਨ ਤੇ ਨਰਨ ਉਬਾਰਯੋ ॥੮॥ ਅਬਿ ਸਰੂਪ ਪੰਚਮ ਤਿਨ ਕੇਰਾ।ਸ੍ਰੀ ਅਰਜਨ ਹਿਤ ਜਗਤ ਬਡੇਰਾ[4]। ਭਗਤੁ ਬੇਸ ਮਹਿਂ ਛਪਹਿ ਬਿਸਾਲੇ।ਚਾਹਤਿ ਭਗਤਿ ਪੰਥ ਕਹੁ ਪਾਲੇ ॥ ੯ ॥ ਇਸ ਉਪਾਇ ਮਹਿਂ ਲਗਹਿਂ ਮਹਾਨਾ। ਥਿਰਹਿਂ ਸਦੀਵ ਨਰਨ ਕੱਲਯਾਨਾ। ਸੁਧਾ ਸਰੋਵਰ ਕੋ ਸਿਰਜਾਵਤਿ। ਮਹਾਂ ਮਹਾਤਮ ਕੋ ਦਿਪਤਾਵਤਿ॥੧੦॥ਕਰਯੋ ਚਹਤਿ ਵਿਚ ਸ੍ਰੀ ਹਰਿਮੰਦਰ।ਅਵਨੀਤਲ ਮਹਿਂ ਅਦਭੁਤ ਸੁੰਦਰ। ਜਿਸ ਮਹਿਂ ਭਜਨ ਪ੍ਰਵਿਰਤਹਿ ਮਹਾਂ।ਚਹੁੰ ਦਿਸ਼ ਕੇ ਨਰ ਨੰਮ੍ਰਹਿ ਤਹਾਂ॥੧੧॥ ਭਗਤਿ ਨਿਰੰਤਰ ਅੰਤਰ[5] ਹੋਇ।ਮੋਕਹੁ ਸਿਮਰਹਿਂ ਗੇ ਸਭਿ ਕੋਇ।ਦੰਭ ਬਿਹੀਨੇ ਪ੍ਰੇਮ ਪ੍ਰਬੀਨ। ਹੋਹਿਂ ਕੀਰਤਨ ਮੈਂ† ਲਿਵਲੀਨ ॥੧੨॥ਮੋਕਹੁ ਸਦਾ ਭਗਤਿ ਹੈ ਪਯਾਰੀ। ਰਹੌਂ ਬਨਯੋ ਜਨ ਕੇ ਅਨੁਸਾਰੀ॥ ਭਗਤਿ ਭੇਖ ਧਰਿ ਬਿਦਤਯੋ ਜੈਸੇ। ਭਗਤਿ ਬਸੀ[6] ਦਿਖਰਾਵੈਂ ਤੈਸੇ॥੧੩॥ ਅਬਿ ਮੈਂ ਸਰ ਕੀ ਕਾਰ ਕਮਾਵੈਂ।ਛਪਨ ਹੇਤ ਬਪੁ ਕੋ ਪਲਟਾਵੈਂ।'ਇਮ ਕਹਿ ਕਰਿ ਮਧਸੂਦਨ ਮਾਧੋ[7]।ਬਨ ਮਜੂਰ ਤਨ ਕਰ ਪਟ ਬਾਧੋ[8]॥੧੪॥ਕਹੀ ਕੰਧ ਖਨਿਬੇ ਹਿਤ ਧਾਰੀ। ਗਹੀ ਟੋਕਰੀ ਹਾਥ ਮਝਾਰੀ।ਮਹਿਮਾ ਭਗਤਨਿ ਕੀ ਬਡਕਾਰਨ[9]।ਬਸੀ ਪ੍ਰੇਮ ਅਪਨਪੌ[10] ਦਿਖਾਰਨ॥੧੫॥ਜਗਤ ਕੰਤ ਜਗ ਗੁਰ ਪੁਰਿ[11] ਆਇ। ਮਿਲੇ ਮਜੂਰਨਿ[12] ਕਾਰ ਕਮਾਇ। ਬ੍ਰਹਮਾਦਿਕ ਸ਼ਿਵ ਕੋ

[1]ਜੜਕਾਕੇ। [2]ਸਿਮਰਣ ਕਰਦੇ ਹਨ। [3]ਆਦਿ ਮਾਯਾ ਦੇ ਪਤੀ ਵਾਹਿਗੁਰੂ ਜੀ। ਕੁਦਰਤ ਦੇ ਕਾਦਰ ਜੀ। [4]ਸ੍ਰੀ ਅਰਜਨ ਜੀ (ਜਿਨ੍ਹਾਂ ਦੇ ਅੰਦਰ) ਜਗਤ ਦਾ ਹਿਤ ਬਹੁਤ ਹੈ। [5]ਸਦਾ ਅੰਦਰ। [6]ਭਗਤਾਂ ਦੇ ਅਧੀਨ ਹੋਯਾ ਹੋਯਾ। [7]ਪਰਮੇਸ਼ੁਰ (ਦੇਖੋ ਗੁਰੂ ਗ੍ਰੰ: ਕੋਸ਼ ਖਾ: ਟ੍ਰੈ: ਸੁਸੈਟੀ ਵਾਲਾ)। [8]ਲੱਕ ਬਸਤ੍ਰ ਬੰਨ੍ਹਿਆ। [9]ਭਗਤਾਂ ਦੀ ਮਹਿਮਾ ਵਡਿਆਉਣ ਲਈ। [10]ਆਪਣਾ ਆਪ। [11]ਜਗਤ ਗੁਰੂ ਦੀ ਪੁਰੀ ਵਿੱਚ। [12]ਮਜੂਰਾਂ ਵਿਚ ਰਲਕੇ।

*ਦੇਖੋ ਇਸੇ ਅੰਸੂ ਦੇ ਅੰਕ ੪੭ ਤੇ ਅੰਸੂ ੩੦ ਅੰਕ ੭ ਦੀ ਹੇਠਲੀ ਟੂਕ। †ਪਾ:-ਮਨ।

ਸੁਧਿ ਹੋਈ।ਕੌਤਕ ਪਿਖਨ ਦੇਵ ਸਭਿ ਕੋਈ॥੧੬॥'ਜੈ ਜੈ' ਭਨਤਿ ਗਗਨ ਮਹਿਂ ਆਏ। ਅਦਭੁਤ ਗਤਿ ਦੇਖਤਿ ਸੁਰ ਛਾਏ[1]। ਬਿਸਮਤਿ ਚਿਤ ਨਿਜ ਬਿਖੈ ਬਖਾਨੇ।-ਇਨ ਕੇ ਚਲਿਤ ਇਹੀ ਪ੍ਰਭੁ ਜਾਨੈਂ॥੧੭॥ਨਿਜ ਪ੍ਰੀਤਮ ਕੇ ਨਿਤ ਹਿਤਕਾਰੀ।ਬਿਦਤਾਵੰਤਿ ਇਮਿ ਜਗਤ ਮਝਾਰੀ। ਭਗਤ ਸਰੂਪ ਏਕ ਭਵ ਧਾਰਾ[2]।ਦੁਤੀਏ ਸੋ ਬਸਿਰਹਿਨ ਦਿਖਾਰਾ[3]॥੧੮॥ਭਗਤਿ ਕਬੀਰ ਨਿਕੇਤ ਸਿਧਾਏ। ਬਨਿ ਬਨਜਾਰਾ ਖੇਪ[4] ਚਲਾਏ। ਨਾਮ ਦੇਵ ਕੋ ਛਾਪਰ ਛਾਯੋ[5]। ਭਗਤਨਿ ਵਤਸਲ ਬਿਰਦ ਦਿਖਾਯੋ॥੧੯॥ ਫੇਰਿ ਦੇਹੁਰਾ ਗਊ ਜਿਵਾਈ। ਮੁਗਲਰੂਪ ਧਰਿ ਮਿਲੇ ਗੁਸਾਈਂ।ਗਏ ਸੈਨ ਕੇ ਤਨ ਧਰਿ ਨਾਈ[6]।ਪ੍ਰੀਤਮ[7] ਹਿਤ ਨ੍ਰਿਪ ਸੇਵ ਕਮਾਈ ॥ ੨੦ ॥ ਕੌਨ ਕੌਨ ਇਨ ਕਰਮ ਗਿਨੀਜੈ। ਬਸਿ ਭਗਤਨ ਕੇ ਸਦਾ ਲਖੀਜੈ-। ਕਹੀ ਗਹੀ ਕਰ ਪ੍ਰਭੁ ਸਮਰੱਥ। ਧਰੀ ਟੋਕਰੀ ਦੂਸਰ ਹੱਥ ॥ ੨੧ ॥ ਹਰਿਮੰਦਰ ਜਿਸ ਥਲ ਚਿਨਵਾਇ। ਖਨਨ ਲਗੇ ਮ੍ਰਿਤਕਾ ਤਹਿਂ ਜਾਇ। ਕਾਰ ਨਿਕਾਸਹਿਂ ਵਹਿਰ ਗਿਰਾਈ। ਦੇਖਤਿ ਭਏ ਦੇਵ ਸਮੁਦਾਈ॥੨੨॥ਪਲਟਿ ਪਲਟਿ ਅਪਨੋ ਤਨ ਸਾਰੇ।ਆਇ ਲਗੇ ਸਗਰੇ ਸਰ ਕਾਰੇ।ਤਿਨ ਕੋ ਪ੍ਰੇਰਤਿ ਕਾਰ ਕਰਾਵਹਿਂ। ਕਹਿ ਸਭਿ ਸੋਂ ਉਤ-ਸਾਹ ਬਧਾਵਹਿਂ॥੨੩॥ ਛਿਨਿਕ ਮਾਤ੍ਰ ਮਹਿਂ ਮਾਟੀ ਪਾਟੀ[8]। ਸਭਿ ਨਿਕਾਸ ਕਰਿ ਬਾਹਰ ਸਾਟੀ[9]।ਸ਼੍ਰੀ ਅਰਜਨ ਕਰ ਨਿਰਨੈ ਹੇਰੈਂ।-ਆਜ ਕਾਰ ਕੌ[10] ਕਰਹਿ ਘਨੇਰੇ?॥੨੪॥ਸੰਗਤਿ ਨਹੀਂ ਕਹੂੰ ਤੇ ਆਈ।ਜਿਤ ਕਿਤ ਦੀਖਤਿ ਜਨ ਸਮੁਦਾਈ।ਬੇਸ ਅਨੂਪਮ ਅਦਭੁਤ ਕ੍ਰਾਂਤਿ। ਕਰਤਿ ਕਾਰ ਕੋ ਸ਼ੋਭਤਿ ਗਾਤਿ-॥੨੫॥ਸੈਯਾ॥ਸ਼੍ਰੀਗੁਰ ਏਵ ਬਿਚਾਰਿ ਨਿਹਾਰਤਿ-ਹੈ ਸਭਿ ਮਹਿਂ ਇਕ ਸੁੰਦਰ ਡੀਲਾ। ਚਾਰੁ ਬਿਲੋਚਨ ਸੋਚ ਬਿਮੋਚਤਿ, ਪ੍ਰੇਰਤਿ ਹੈ ਸਭਿ ਪੁਨਿ ਛਬੀਲਾ।ਬ੍ਰਿੰਦ[11] ਅਦਾਇਬ ਰਾਖਤਿ ਹੈਂ, ਅਭਿਲਾਖਤਿ ਭਾਖਤਿ ਹੈਂ ਗੁਨ ਸ਼ੀਲਾ।ਔਰ ਨਹੀਂ ਜਗਮੌਰ[12] ਇਹੀ ਇਸੁ ਠੌਰ ਬਿਖੈ ਦਿਖਰਾਵਤਿ ਲੀਲਾ-॥੨੬॥ਲਘੁ ਕਾਲ ਮੈਂ ਕਾਰ ਬਿਸਾਲ ਕਰੀ ਥਲ ਜਾਂਹਿ ਬਿਖੈ ਚਿਨਿਬੋ ਹਰਿ-ਮੰਦਿਰ। ਮ੍ਰਿਤਕਾ ਤਹਿ ਤੇ ਕਰਿ ਤੂਰਨਤਾ ਨਿਕਸਾਇ ਲਈ ਸਗਰੀ ਸਰ

[1](ਅਕਾਸ਼ ਵਿਚ) ਛਾ ਗਏ। [2]ਸੰਸਾਰ ਵਿਚ ਤਾਂ ਇਕ ਭਗਤ ਸਰੂਪ ਧਾਰਿਆ। [3]ਦੂਸਰਾ (ਰੂਪ) ਭਗਤ ਦੇ ਅਧੀਨ ਰਹਿਣ ਵਾਲਾ ਦਸਿਆ ਹੈ। [4]ਵਣਜ। [5]ਛਪਰੀ ਛੱਤੀ। [6]ਸੈਣ ਦੀ ਖਾਤਰ ਨਾਈ ਦਾ ਰੂਪ ਧਾਰਕੇ। [7]ਭਾਵ ਸੈਣ ਵਾਸਤੇ। [8]ਮਿੱਟੀ ਪੁੱਟੀ। [9]ਸੁੱਟੀ। [10]ਕੌਣ। [11]ਸਾਰੇ ਉਸ ਦਾ। [12]ਜਗਤ ਦੇ ਸਿਰੋਮਣ। *ਪਾ:-ਮੈਂ।

ਅੰਦਰ।ਜਸੁ ਭਾਖਿ ਮਹਾਤਮ ਆਨਨ ਤੇ ਕਰਵਾਵਤਿ ਹੈਂ ਕਰ ਤੇ ਤਨ ਸੁੰਦਰ।ਇਕ ਆਵਤਿ ਹੈਂ,ਇਕਜਾਤਿ ਨਿਕਾਸਤਿ ਸ੍ਰੀਗੁਰ ਦੇਖਤਿ ਭੇ ਕਰਿ ਨੰਦਰ[1]॥੨੭॥-ਚਿਤ ਚੌਂਪ ਧਰੀ ਸੁਰ ਗੋਪ[2]ਅਹੈਂ ਪਲਟੇ ਤਨ-ਜਾਨਿਗੁਰੂ -ਚਲਿ ਆਏ-।ਜਿਮਿ ਸੂਰਜ ਬਾਲ[3] ਬਿਲੋਕਤਿ ਹੀ ਅਰਬਿੰਦ ਬਿਲੋਚਨ ਦ੍ਵੈ ਬਿਕਸਾਏ। ਬਰ ਡੀਠ ਮਿਲੀ ਜੁਗ ਮੂਰਤ ਕੀ ਇਕ ਜੋਤਿ ਸੁਬੋਤਮ ਹੀ ਉਮਹਾਏ[4]।ਅਵਲੋਕਤਿ ਕੀਰਤਿ ਕੋ ਬਰਨੈਂ ਭੁਨਸਾਰ ਸਮੈਂ ਬਿਚ ਰਾਗ ਸੁਹਾਏ॥੨੮॥ਦੋਹਰਾ॥ਸੂਹੀ ਰਾਗ ਸੁ ਛੰਤ ਕਰਿ ਜੁਕਤਿ ਬਿਲਾਵਲੁ ਗਾਇ। ਅਪਨ ਅਨੰਦ ਬਿਲੰਦ ਕੋ ਦਿਯੋ ਜਨਾਇ ਸੁਨਾਇ ॥੨੯॥ ਸ੍ਰੀ ਮੁਖਵਾਕ-

ਸੂਹੀ ਮਹਲਾ ੫ ॥ ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥ ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥ ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥ ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥ ਅਪਣਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥ ੧ ॥ ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥ ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ॥ ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ ॥ ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥ ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥ ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥੨॥ ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥ ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥ ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧਸੰਗਤਿ ਸੰਗਿ ਬਨੀ ॥ ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥ ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ॥ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥੩॥ ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥ ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥ ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ ॥ ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥ ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥ ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥ ੪ ॥ ੭ ॥ ੧੦ ॥

[1]ਨਿਗਾਹ ਕਰਕੇ। [2]ਛਿਪੇ ਹੋਏ ਦੇਵਤੇ। [3]ਚੜ੍ਹਦਾ ਸੂਰਜ। [4]ਉਮਾਹ ਵਿਚ ਆਏ।

ਦੋਹਰਾ॥ ਇਮ ਸਨਮੁਖ ਹੁਇ ਕਰਿ ਖਰੇ ਗਾਈ ਸਿਫਤਿ ਸੁਨਾਇ।ਬਧਨੋ ਪ੍ਰੇਮ ਦੋਊ ਦ੍ਰਿਸ਼ਨਜਲ ਅਨੰਦਚਖਆਇ[1]॥੩੦॥ਚੌਪਈ॥ਸ੍ਰੀਅਰਜੁਨ ਅਰਜ਼ਨਿ ਕਰਿ[2]ਨੀਕੇ। ਅਰਜਨ[3] ਕੀਰਤਿ ਗੁਨ ਪ੍ਰਭੁ ਹੀ ਕੇ। ਨਿਕਟਿ ਹੋਇ ਕਰਿ ਦੋਨਹੁੰ ਹਾਥ। ਪਰਸੇ ਪਦ ਅਰਬਿੰਦਨਿ ਸਾਥ ॥੩੧॥ ਗਹਿ ਤ੍ਰਿਲੋਕਪਤਿ ਅੰਕ ਭਰੇ ਹੈਂ[4]। ਪਰਮ ਪ੍ਰੇਮ ਨੇ ਬਿਸੁਧ ਕਰੇ ਹੈਂ। ਸ਼ੋਭਤਿ ਬਦਨ ਚੰਦ ਮਾਨਿੰਦ।ਬਾਕ ਸੁਧਾ ਬੋਲੇ ਸੁਖਕੰਦ॥੩੨॥'ਜਗਤ ਭਗਤਿ ਮਗ ਸ਼ੁਭ ਬਿਸਤਾਰ॥ਸਰ ਕੋ ਰਚਨੋ ਪਰਮ ਉਪਕਾਰ॥ ਜਿਸ ਤੇ ਸਿੱਖੀ ਥਿਰਹਿ ਸਦੀਵਾ। ਗਾਇ ਕੀਰਤਨੁ ਕਰਿ ਮਨ ਨੀਵਾਂ॥੩੩॥ਸਰ ਅੰਦਰ ਅਬਿ ਸ੍ਰੀ ਹਰਿਮੰਦਰ। ਸਿਰਜਹੁ ਜਿਸਕੀ ਰਚਨਾ ਸੁੰਦਰ।ਜਰਹਿ ਜਵਾਹਰ ਜ਼ੇਬ[5]ਬਿਲੰਦ। ਸ਼ੋਭਹਿ ਬਹੁ ਜਿਸ ਪੂਰਨ ਚੰਦ॥੩੪॥ਚਹੁੰਦਿਸ਼ ਕੋ ਚਹੁੰ ਦਰ ਸਿਰਜਾਵਹੁ। ਰੁਚਿਰ ਬੰਗਲਾ ਊਰਧ[6] ਕਰਾਵਹੁ।ਪਸ਼ਚਮੁ ਦਿਸ਼ ਕੋ ਸੇਤੁ[7]ਰਚਾਵਹੁ।ਤੀਰਥ ਤੀਰ ਪੌਰ ਬਨਿਵਾਵਹੁ'॥੩੫॥ਸ੍ਰੀ ਅਰਜਨ ਕੀ ਪਕਰੇ ਬਾਹੂ।ਬਨੇਂਤ ਬਤਾਵਤਿ ਸਭਿ ਜਗ ਨਾਹੂ[8]। 'ਇਹੁ ਮੇਰੋ ਮੰਦਰ ਬਰੁ ਹੋਇ । ਜਿਸ ਕੀ ਸਮਤਾ ਕਰਹਿ ਨ ਕੋਇ ॥੩੬॥ ਤੀਨ ਲੋਕ ਮਹਿੰ ਹੋਹਿ ਨ ਜੈਸੋ। ਭਜਨ ਪ੍ਰਤਾਪ ਬਨਹਿ ਨਿਤਿ ਐਸੋ। ਨਰਕ ਨਿਵਾਰਣ ਕਾਰਨ ਮੋਖ।ਮੇਰੋ ਸਿਮਰਨ ਹੁਇ ਨਿਰਦੋਖ॥੩੭॥ਜੋ ਨਰ ਸ਼ਰਧਾ ਧਰਿ ਉਰ ਪਰਮੁ। ਗਾਇ ਕੀਰਤਨ ਹੁਇ ਨਿਸ਼ਭਰਮ। ਮੁਹਿ ਕੋ ਮਿਲਹਿੰ ਆਇ ਨਿਹਸੰਸੇ। ਜਨਮ ਮਰਨ ਕੇ ਬੰਧ ਬਿਧੁੰਸੇ[9]'॥੩੮॥ਇੱਤਯਾਦਿਕ ਸਭਿ ਬਨੇਂਤ ਬਤਾਇ।ਭਗਤਿ ਪ੍ਰਤਾਪ ਅਧਿਕ ਬਿਰਧਾਇ।'ਜਨੋਂ ਕਨੋਂ ਕਰਿ ਸਿੱਖੀ ਬਿਸਤਾਰਹੁ। ਨਰਕ ਪਰਨ ਤੇ ਨਰਨਿ ਉਬਾਰਹੁ॥੩੯॥ਫੇਰ ਜੁੱਧ ਤੁਰਕਨ ਸੌਂ ਕਰੀਅਹਿ। ਅਪਰ ਪੰਚ ਤਨ ਜੋਤਿ ਸੰਚਰੀਅਹਿ[10]।ਪੰਥ ਖਾਲਸਾ ਰਚਹੁ ਬਿਸਾਲਾ।ਰੱਖਕ ਸਰ ਕੋ ਹੁਇ ਸਭਿ ਕਾਲਾ॥੪੦॥ਕਰਹਿ ਨਿਰੰਤਰਿ ਕੀਰਤਿ ਮੇਰੀ। ਪਰਥਿਰਤਹੁ[11] ਸ਼ੁਭ ਰੀਤਿ ਘਨੇਰੀ।ਪੁਨ ਮਮ ਤਨ ਮੈਂ ਲੈਤਾ ਪਾਵਹੁ।ਜਿਸ ਹਿਤ ਤਨ ਧਾਰਹੁ ਸੁਖਨਾ-

---

[1]ਅਨੰਦ ਨਾਲ ਨੇਤ੍ਰਾਂ ਵਿਖੇ ਜਲ ਆ ਗਿਆ। [2]ਬੇਨਤੀਆਂ ਕਰਕੇ। [3]ਉੱਜਲ। [4]ਤ੍ਰਿਲੋਕੀ ਪਤੀ ਨੇ ਜੱਫੀ ਪਾਈ। [5]ਸ਼ੋਭਾ [ਅਰਬੀ=ਜ਼ੇਬ]। [6]ਧੁਰ ਛੱਤ ਦਾ ਵਿਚਕਾਰਲਾ ਵਡਾ ਗੁੰਬਦ ਉਚਾ ਬਣਵਾਓ। [7]ਪੁਲ। [8]ਸਾਰੇ ਜਗਤ ਦੇ ਸੁਆਮੀ ਜੀ। [9]ਬੰਧਨ ਨਾਸ਼ ਕਰਕੇ। [10]ਹੋਰ ਪੰਜ ਦੇਹਾਂ ਵਿਚ ਜੋਤ ਦਾ ਪ੍ਰਵੇਸ਼ ਕਰੇ, ਭਾਵ ਗੁਰੂ ਹਰਿਗੋਬਿੰਦ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ ਤਕ। [11]ਪ੍ਰਚਾਰੋ।

ਵਹੁ'॥੪੧॥ਇਮ ਕਹਿ ਸੁਨਿ ਮਿਲਿ ਅੰਤਰ ਧਯਾਨੇ। ਪੁਨ ਸੁਰ ਗਨ ਅਤਿ ਪ੍ਰੀਤੀ ਠਾਨੇ।ਸ਼੍ਰੀ ਅਰਜਨ ਕੌ ਬੰਦਨ ਕੀਨਸਿ।ਨਾਮ ਨਿਵੇਦਨ ਕਰਿ ਹਿਤ ਭੀਨਸਿ[1] ॥੪੨॥ ਬਿਨਤੀ ਭਨਿ ਭਨਿ ਗੇ ਸੁਰਪੁਰਿ ਕੋ। ਕਰਤਿ ਪਰਸਪਰ ਜਸ ਸਤਿਗੁਰਕੋ।ਸੰਗਤਿ ਕਾਰ ਕਰਤਿ ਸਰ ਕੇਰੀ।ਹੇਰਿ ਹੇਰਿ ਮਤਿਬਿਸਮ ਬਡੇਰੀ॥੪੩॥[2]"ਸ਼੍ਰੀ ਗੁਰ ਅਰਜਨ ਧਰਿ ਅਹਿਲਾਦ।ਇਹੁ ਥੇ ਕੌਨ*ਕੀਨ ਸੰਬਾਦਾ[3]? । ਨਏ ਅਨੂਠੇ ਬੇਸ ਬਿਸਾਲੇ। ਕਿਤ ਤੇ ਆਇ ਕਹਾਂ ਇਹੁ ਚਾਲੇ? ॥੪੪॥ ਸਰ ਕੀ ਕਾਰ ਕਮਾਵਤਿ ਗਏ। ਇਨ ਕੌ ਭੇਤ ਨ ਕਿਨਹੂੰ ਲਏ†'॥ਪੁਨ ਸ਼੍ਰੀ ਅਰਜਨ ਥਰੇ ਬਿਰਾਜੇ।ਕਹਤਿ ਕਰਾਵਤਿ ਸਰ ਕੇ ਕਾਜੇ

---

[1]ਹਿਤ ਨਾਲ ਭਿੱਜੇ ਨਾਮ ਪ੍ਰਗਟ ਕੀਤੇ। [2]ਸਿੱਖ ਹੈਰਾਨ ਹੋ ਵਿਚਾਰਦੇ ਹਨ। [3]ਸ਼੍ਰੀ ਗੁਰੂ ਅਰਜਨ ਦੇਵ ਜੀ ਨਾਲ ਇਹ ਕੌਣ ਸਨ ਜੋ ਆਨੰਦ ਨਾਲ ਸੰਬਾਦ ਕਰਦੇ ਰਹੇ ਹਨ।

*ਇਸ ਅੰਸੂ ਵਿੱਚ ਏਕੰਕਾਰ ਅਕਾਲ ਪੁਰਖ ਦਾ ਮੰਦਰ ਦੀ ਸੇਵਾ ਵਿੱਚ ਆਪ ਸ਼ਾਮਲ ਹੋਣਾ ਕੋਈ ਆਤਮਿਕ ਕੌਤਕ ਹੈ ਜਿਸ ਦਾ ਭਾਵ ਹੈ ਕਿ ਉਨ੍ਹਾਂ ਦਾ ਆਪਣਾ ਹੱਥ ਇਸਦੀ ਰਚਨਾ ਤੇ ਉਸਾਰੀ ਵਿੱਚ ਹੈਸੀ, ਜਿਸਨੂੰ ਅਸੀਂ ਸਮਝ ਨਹੀਂ ਸੱਕਦੇ ਕਿਉਂਕਿ ਉਹ ਕੋਈ ਸੂਖਮ ਆਤਮ ਖੇਲ ਹੈ। ਸਾਡੀ ਸਮਝ ਗੋਚਰਾ ਕਰਨ ਲਈ ਸਾਡੀ ਬੋਲੀ ਤੇ ਸਮਝ ਦੇ ਤ੍ਰੀਕੇ ਮੂਜਬ ਕਵਿ ਜੀ ਨੇ ਯੋਉਂ ਵਰਣਨ ਕੀਤਾ ਹੈ ਕਿ ਜਿਵੇਂ ਇਸ ਵਿਚ ਵਾਹਿਗੁਰੂ ਜੀ ਦੇ ਨਿਜ ਹੱਥ ਹੋਣ ਦੀ ਸਾਨੂੰ ਸੋਝੀ ਹੋ ਜਾਵੇ। ਇਸੇ ਭਾਵ ਨੂੰ ਗੁਰੂ ਜੀ ਨੇ ਆਪ ਬਾਣੀ ਵਿੱਚ ਯੋਉਂ ਦੱਸਿਆ ਹੈ:—ਸੰਤਾ ਕ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ ਇਸੇ ਅੰਸੂ ਦੇ ਅੰਕ ੭ ਵਿੱਚ ਆਏ ਲਛਮੀ ਪਤ ਤੋਂ ਮੁਰਾਦ ਵਿਸ਼ਨੂੰ ਜੀ ਦੀ ਨਹੀਂ ਜਿਸ ਨੂੰ ਆਪ ਨੇ 'ਏਕੰਕਾਰ' ਕਿਹਾ ਹੈ। ਕਿਉਂਕਿ ਉਨ੍ਹਾਂ ਦਾ ਨਿਵਾਸ ਵੈਕੁੰਠ ਵਿਚ ਹੈ, ਤੇ ਅੰਕ ੮ ਵਿੱਚ ਏਕੰਕਾਰ ਦਾ ਨਿਵਾਸ ਸਚਖੰਡ ਵਿੱਚ ਦੱਸਿਆ ਹੈ ਤੇ ਸਚਖੰਡ ਵਿੱਚ ਅਕਾਲ ਪੁਰਖ ਦਾ ਨਿਵਾਸ ਹੈ ਯਥਾ—ਸਚਖੰਡਿ ਵਸੈ ਨਿਰੰਕਾਰੁ। ਫਿਰ ਏਕੰਕਾਰ ਨਾਮ ਭੀ ਅਕਾਲ ਪੁਰਖ ਦਾ ਹੈ ਵਿਸ਼ਨੂੰ ਦਾ ਨਹੀਂ, ਜੈਸੇ 'ਭ੍ਰਮ ਛੂਟੇ ਤੇ ਏਕੰਕਾਰ'। ਲਛਮੀ ਪਤ ਤੋਂ ਮੁਰਾਦ ਏਥੇ ਹੈ 'ਉਹ ਕਿ ਜਿਸਦੀ ਕੀਤੀ ਹੋਈ ਤੇ ਜਿਸਦੇ ਵੱਸ ਵਿੱਚ ਹੈ ਮਾਯਾ। ਜੋ ਕੁਦਰਤ ਦਾ ਕਰਤਾ ਤੇ ਕਾਦਰ ਹੈ' ਯਥਾ—ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ। ਦੇਖੋ ਇਸੇ ਰਾਸ ਦੇ ਅੰਸੂ ੩੦ ਦੇ ਅੰਕ ੭ ਦੀ ਹੇਠਲੀ ਟੂਕ।

†ਇਕ ਲਿਖਤੀ ਨੁਸਖੇ ਵਿੱਚ—ਸ੍ਰੀ ਗੁਰ ਅਰਜਨ...ਕਿਨਹੂੰ ਲਏ—ਛੇ ਤੁਕਾਂ ਦੀ ਥਾਵੇਂ ਦਸ ਤੁਕਾਂ ਦਾ ਪਾਠ ਐਸਤਰ੍ਹਾਂ ਹੈ:—'ਇਹ ਥੇ ਕੌਣ ਕੀਨ ਸੰਬਾਦਾ'। ਸਿੱਖਨ ਬੂਝੇ ਗੁਰੂ ਬਿਸਾਲੇ। 'ਆਗੈ ਨਾਹਿਨ ਕਿਸੇ ਦਿਖਾਲੇ (=ਦੇਖੇ)' ॥ ੪੪ ॥ ਸੁਨਿ ਸਿੱਖਨ ਤੇ ਗੁਰੂ ਬਖਾਨਾ। 'ਦੇਵਨ ਸਹਤ ਅਯੋ ਭਗਵਾਨਾ'। (ਸਿੱਖਾਂ ਪੁੱਛਿਆ) 'ਨਏ ਅਨੂਠੇ ਬਸ ਬਿਸਾਲੇ। ਕਿਤ ਤੇ ਆਇ ਕਹਾਂ ਇਹੁ ਚਾਲੇ'। (ਗੁਰੂ ਜੀ ਕਿਹਾ) 'ਸਰ ਕੀ ਕਾਰ ਕਮਾਵਤਿ ਗਏ। ਇਨ ਕੋ ਭੇਤ ਨ ਕਿਨਹੂੰ ਲਏ'।

॥੪੫॥ਬ੍ਰਿੰਦ ਸਿੱਖ ਅਰੁ ਲਗੇ ਮਜੂਰ।ਹੋਇ ਕਾਰ ਬਹੁ ਥਿਰੇ ਹਜੂਰ।ਸੰਗਤਿ ਅਨਿਕ ਆਇ ਇਕ ਜਾਇ। ਰਹੈਂ ਜਿਤਿਕ ਸਰ ਕਾਰ ਕਮਾਇਂ ॥ ੪੬ ॥ ਦੋਹਰਾ ॥ ਸੁਧਾ ਸਰੋਵਰ ਕੀ ਸ਼ੁਭਤਿ ਚਹੁੰਦਿਸ਼ ਬਨਹਿ ਸਪਾਨ। ਮਹਾਂ ਮਹਾਤਮ ਕੋ ਭਨਤਿ ਸ਼੍ਰੀ ਅਰਜਨ ਸੁਖਦਾਨ॥੪੭॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯਰਾਸੇ'ਸ਼੍ਰੀ ਪ੍ਰਭੁ ਸਰ ਕੀ ਕਾਰ ਕਰਨ*'ਪ੍ਰਸੰਗ ਬਰਨਨੰ ਨਾਮ ਦੋਇਪੰਚਾਸਮੋ ਅੰਸੂ ॥੫੨॥

## ੫੩. [ਹਰਿਮੰਦਰ ਜੀ ਦੀ ਉਸਾਰੀ। ਸੰਤੋਖ ਸਰ ਦੀ ਮਿੱਟੀ ਤਲੇ ਵਿਛਾਈ]।

ਦੋਹਰਾ॥ਪੁਨ ਸਤਿਗੁਰੂ ਬਿਚਾਰਿ ਕੈ ਸੰਮਤ ਬ੍ਰਿਧ ਤੇ ਆਦਿ[1]। ਚਹਤਿ ਰਚਨੋ ਨਿਜ ਸਦਨ[2] ਕੋ ਜਿਸ ਕੀ ਥਿਰ ਬੁਨਿਯਾਦ॥੧॥ ਚੌਪਈ ॥ ਸੁਨਿ ਕੈ ਸਿਖ ਆਦਿਕ ਗੁਰੁਦਾਸ। ਭਗਤੂ ਬਹਿਲੋ ਧਰੇ ਹੁਲਾਸ।'ਸਰ ਅੰਦਰ ਹਰਿਮੰਦਰ ਸੁੰਦਰ।ਸਿਰਜਹਿ ਸਮਤਾ ਲਹਿ ਨ ਪੁਰੰਦਰ[3]'॥੨॥ਸੁਨਿ ਸਿੱਖਨ ਉਤਸਾਹੁ ਬਡੇਰਾ। ਪੰਚਾਂਮ੍ਰਿਤ[4] ਕਰਿਵਾਇ ਘਨੇਰਾ। ਗਮਨੇ ਗੁਰੂ ਤਾਲ ਕੇ ਮਾਂਹੀ। ਸੰਗਤਿ ਬ੍ਰਿੰਦ ਸੰਗ ਮੈਂ ਜਾਹੀਂ॥੩॥ਕਾਰੀਗਰਨਿ ਬੁਲਾਵਨ ਠਾਨਾ।ਸ਼੍ਰੀਮੁਖ ਤੇ ਸਭਿ ਬਨੌਤ ਬਖਾਨਾ। 'ਹਰਿ ਮੰਦਰ ਇਸ ਰੀਤਿ ਬਨਾਵਹੁ।ਚਾਰ ਦ੍ਵਾਰ ਚਹੁੰ ਦਿਸ਼ਨ[5] ਰਖਾਵਹੁ॥੪॥ਨਗਰ ਦਿਸ਼ਾ ਸਰ ਸੇਤ ਰਚੀਜਹਿ।ਦ੍ਵਾਰ ਦਰਸ਼ਨੀ ਸਰ ਤਟ ਕੀਜਹਿ। ਹਰਿਮੰਦਰ ਕੀ ਕੁਰਸੀ ਸਾਰਹੁ। ਤਾਲ ਨੀਰ ਤੇ ਊਰਧ ਉਠਾਰਹੁ[6]॥੫॥ਸੁਰਗ ਦਾਰੀਆਂ[7]ਤਰੇ ਬਨਾਵਹੁ। ਪੂਰਬ ਦਿਸ਼ਿ ਹਰਿ ਪੌੜ ਚਿਨਾਵਹੁ।ਚਹੁੰਦਿਸ਼ਿ ਕੀ ਪਰਕਰਮਾਂ ਕਰੀਅਹਿ[8]। ਗਾਢੀ ਨੀਵ ਤਰੇ ਤੇ ਧਰੀਅਹਿ ॥੬॥ ਦਰਿ ਮੰਦਰ ਕੇ ਚਾਰੋਂ ਜੋਇ। ਦੁਇ ਦੁਇ ਛਾਤ ਚਉਗਿਰਦੇ ਹੋਇ।ਮੱਧ ਜਾਇ ਊਚੀ ਇਕ ਛਾਤ।ਊਪਰ ਮਿਲਿ ਸਮਹੁਇ, ਸਭਿ ਭਾਂਤਿ॥੭॥ਤਿਸ ਪਰ ਰੁਚਿਰ ਬੰਗਲਾ[9] ਥਪਹਿ। ਕੰਚਨ ਤੇ ਚਹੁੰਦਿਸ਼ ਮਹਿ ਦਿਪਹਿ'। ਇਮ ਬਤਾਇ ਸ਼੍ਰੀ ਮੁਖ ਬਿਧਿ ਸਾਰੀ। ਪੁਨ ਬ੍ਰਿਧ ਸੋਂ ਗੁਰ ਗਿਰਾ ਉਚਾਰੀ॥੮॥'ਸਿਮਰਹੁ ਸਭਿ ਸਤਿਗੁਰ ਸੁਖਰਾਸ।ਖਰੇ ਹੋਇ ਕੀਜਹਿ ਅਰਦਾਸ। ਅਵਿਚਲ ਨੀਵ ਧਰੀ ਗੁਰੁ ਨਾਨਕ। ਮੰਦਰ ਸੁਭਹਿ ਲਗਹਿ ਮਨਿ ਮਾਨਿਕ[10]'॥੯॥ਹੁਕਮ ਸੁਨਨੋ ਬ੍ਰਿਧ ਬੰਦੇ ਹਾਥ। ਸਿਮਰਨਿ ਕਰਿ ਚਾਰਹੁੰ

[1]ਬੁੱਢੇ ਆਦਿਕਾਂ ਦੀ ਸਲਾਹ ਨਾਲ। [2]ਮੁਰਾਦ ਹੈ ਹਰੀਮੰਦਰ। [3]ਵਿਸ਼ਨੂੰ (ਅ) ਇੰਦ੍ਰ। [4]ਕੜਾਹ ਪ੍ਰਸ਼ਾਦਿ। [5]ਦਿਸ਼ਾ ਤੋਂ ਮੁਰਾਦ ਏਥੇ ਕੋਣਾਂ ਦੀ ਹੈ, ਮੰਦਰ ਦੀਆਂ ਨੁੱਕਰਾਂ ਚਾਰੋਂ ਦਿਸ਼ਾ ਵਲ ਹਨ ਤੇ ਦਰਵਾਜ਼ੇ ਚਾਰੋਂ ਕੋਣਾਂ ਵਲ ਹਨ। [6]ਹਰਿਮੰਦਰ ਦੀ ਕੁਰਸੀ ਤਾਲ ਦੇ ਨੀਰ ਤੋਂ ਉੱਚੀ ਉਠਾਕੇ ਉਸਾਰੋ। [7]ਮਹਿਰਾਬਾਂ। [8]ਰਚੋ। [9]ਵਿਚਕਾਰਲਾ ਵੱਡਾ ਗੁੰਬਦ। [10]ਮਣੀਆਂ ਤੇ ਮਾਣਿਕ।

*ਪਾ:-ਪ੍ਰਭੁ ਕਰਨ ਕਾਰਨੁ ਕੋ।

ਗੁਰੁ ਨਾਥ। 'ਸ਼੍ਰੀ ਸਤਿਗੁਰ ਹਰਿਮੰਦਰ ਹੋਇ। ਜਿਸ ਤੇ ਸੁਖ ਪ੍ਰਾਪਤਿ ਸਭਿ ਕੋਇ ॥੧੦॥ ਕਲਿਜੁਗ ਮਹਿ ਨਿਹਚਲ[1] ਇਸ ਨੀਵ। ਬੁਰਾ ਜਿ ਚਿਤਹਿ ਬਿਨਾਸੀ ਥੀਵ।ਅੰਗ ਸੰਗ ਸਤਿਗੁਰੂ ਸਹਾਇ।ਸਿਰ ਸ਼ੱਤ੍ਰਨਿ[2] ਕੇਇਹ ਦਿਪਤਾਇ।੧੧॥ਮਾਨਹਿ,ਪੁਰਹਿ ਮਨੋਰਥ ਸੋਇ। ਸੀਸ ਨਿਵੈਂਇ ਬਿਘਨ ਗਨ ਖੋਇ।ਦਿਨ ਪ੍ਰਤਿ ਦਿਪਹਿ ਦੁਗੁਨ ਚਗੁਨੋ। ਜਿਮ ਪ੍ਰਤਿਪਦ ਤੇ ਹੁਇ ਸਸਿ ਪੂਨੋ[3] ॥ ੧੨ ॥ ਥੀਰ ਬਿਰਾਜਹਿ ਗੁਰੁ ਸਭਿ ਸਮੈਂ। ਆਇ ਚਤੁਰ ਦਿਸ਼ ਕੇ ਨਰ ਨਿਮੈਂ"।ਇਮਿ ਅਰਦਾਸ ਕਰੀ ਬ੍ਰਿਧ ਜਬੈ।ਸ੍ਰੀ ਅਰਜਨ ਕਰ ਪੰਕਜ ਤਬੈ ॥੧੩॥ ਗਹੀ ਈਂਟ ਤਹਿ ਕਰੀ ਟਿਕਾਵਨ। ਮੰਦਰ ਅਵਿਚਲ ਨੀਵ ਰਖਾਵਨ।ਤਬਿ ਕਾਰੀਗਰ ਨਿਕਟਿ ਸੁ ਹੇਰਿ। ਹੇਤ ਸਨਾਵਨ ਮਤੀ ਬਡੇਰ॥ ੧੪॥ਨਿਜ ਕਰ ਤੇ ਉਠਾਇ ਸੋ ਲੀਨਿ।ਫੇਰ ਘੇਰ ਘਰਿ ਕਰਿ ਧਰਿ ਦੀਨ[4]। ਸ੍ਰੀ ਅਰਜਨ ਅਵਲੋਕਨ ਕਰਨੋ।'ਕਹਾ ਕੀਨ ਤੈਂ?' ਬਾਕ ਉਚਰਨੋ॥੧੫॥ 'ਹਮ ਗੁਰ ਸਿਮਰਿ ਸਮੋ ਸ਼ੁਭ ਜਾਨਾ[5]। ਧਰੀ ਈਂਟ ਹਿਤ ਅਚਲ ਸਥਾਨਾ। ਚਿਨਿਬੇ ਹਾਰ ਆਜ ਤੇ ਪਾਛੇ।ਈਂਟ ਅਪਰ ਜੋ ਧਰਿਹੈਂ ਆਛੇ ॥੧੬॥ ਤਿਸ ਉਖੇਰ ਪੁਨ ਆਪ ਧਰੈਂ ਹੈਂ[6]।ਕਾਰੀਗਰਨ ਬਿਖੈ ਅਸ ਹ੍ਵੈ ਹੈਂ[7]"। ਇਮ ਦੇ ਸ੍ਰਾਪ ਕਹਨੋ ਗੁਰ ਫੇਰ।'ਅਸ ਛਿਤਿ ਤੇ ਹਮ ਲੀਨ ਸੁ ਹੇਰ ॥੧੭॥ਜਥਾ ਮਸੰਦਨ ਲਾਯਹੁ ਗਾਰਾ।–ਬਹੁਰ ਬਨਹਿ ਸਰ–ਸ੍ਰਾਪ ਉਚਾਰਾ*।ਤਿਮ ਤਵ ਛਿਤ ਤੇ ਜਾਨੀ ਜਾਇ।ਮੰਦਰ ਹੁਇ ਕਰਿ ਭਗਨ ਗਿਰਾਇ[8]॥੧੮॥ਬਹੁਰ ਉਸਾਰਹਿ ਸਿੱਖ ਹਮਾਰੇ। ਚਹੁੰ ਦਿਸ਼ ਕੋ ਧਨ ਲਾਇ ਉਦਾਰੇ। ਸਰ ਜੁਤਿ ਹਰਿਮੰਦਰ ਪੁਨ ਹੋਇ। ਅਵਿਚਲ ਨੀਵ ਸਦਾ ਇਸ ਜੋਇ' ॥ ੧੯ ॥ ਪੁਨ ਪੰਚਾਂਮ੍ਰਿਤ

---

[1]ਅਟੱਲ। [2]ਸ਼ੱਤ੍ਰਨਿ=ਵੈਰੀਆਂ ਦੇ (ਅ) ਸ਼ੱਤਰਨਿ=ਛੱਤਰਨ=ਛਤ੍ਰਧਾਰੀਆਂ ਦੇ। (ਦ) ਸ਼ੱਤ੍ਰਿਨਿ = ਰਾਜਪੱਤੀਆਂ ਦੇ। [3]ਜਿਵੇਂ ਏਕਮ ਤੋਂ ਚੰਦ੍ਰਮਾਂ ਪੂਰਨਮਾਸ਼ੀ ਦਾ ਹੁੰਦਾ ਹੈ। [4]ਫੇਰ ਘੇਰਕੇ ਤੇ ਘੜਕੇ ਧਰ ਦਿੱਤੀ। [5]ਅਸਾਂ ਗੁਰਾਂ ਨੂੰ ਯਾਦ ਕਰ ਤੇ ਚੰਗਾ ਸਮਾਂ ਜਾਣਕੇ। [6]ਅਜ ਤੋਂ ਜੇ ਕੋਈ ਹੋਰ ਇੱਟ ਨੂੰ ਚੰਗੀਤਰ੍ਹਾਂ ਬੀ ਧਰੇਗਾ ਤਾਂ ਉਸਾਰਨ ਵਾਲਾ ਉਸਨੂੰ ਉਖੇੜਕੇ ਫੇਰ ਆਪ ਧਰੇਗਾ। [7]ਇਸਤਰ੍ਹਾਂ ਦੀ (ਬਾਣ) ਕਾਰੀਗਰਾਂ ਵਿੱਚ ਹੋਵੇਗੀ। [8]ਢਹਿ ਕੇ ਡਿੱਗੇਗਾ।

*ਸਤਿਗੁਰ ਹਰ ਨਿੱਕੀ ਵੱਡੀ ਗੱਲੇ ਸ੍ਰਾਪ ਨਹੀਂ ਦਿਆ ਕਰਦੇ ਸਨ। ਫਿਰ ਅਪਣੇ ਸਰੋਵਰ ਤੇ ਮੰਦਰ ਨੂੰ ਸਰਾਪ ਦੇਣਾ ਅਸੰਭਵ ਹੈ। ਕਵਿ ਜੀ ਹਿੰਦੂ ਬਜ਼ੁਰਗਾਂ ਦੇ ਤ੍ਰੀਕੇ ਤੇ ਹਰ ਹੋਣਹਾਰ ਦੇ ਅਰੰਭ ਕਾਰਣ ਨੂੰ ਸ੍ਰਾਪ ਕਹਿ ਦੇਂਦੇ ਹਨ। ਕਾਰੀਗਰ ਦੇ ਇੱਟ ਚੁੱਕਣ ਤੋਂ ਸਤਿਗੁਰਾਂ ਨੇ ਭਵਿੱਖਤ ਵਾਕ ਕਿਹਾ ਹੈ ਕਿ ਇਸਤੋਂ ਇਹ ਸਹੀ ਹੋਇਆ ਕਿ ਮੰਦਰ ਇੱਕ ਵੇਰ ਢਹਿ ਕੇ ਫਿਰ ਉਸਰੇਗਾ।

ਦ੍ਰਿਸ਼ਟਿ ਲਗਾਇਵ[1]।ਕਹਿ ਬ੍ਰਿਧ ਸੋਂ ਸਭਿਮਹਿਂ ਬਰਤਾਇਵ*।'ਜੈਜੈ'ਨਾਦ ਕਰਹਿਂ ਸਿਖ ਸਾਰੇ।ਲਗੇ ਕਾਰ ਸਰ ਪ੍ਰੇਮੀ ਭਾਰੇ॥੨੦॥ ਚੂਨੋ ਸੂਖਮ[2]ਪੀਸਨ ਕਰੈਂ। ਸੈਂਚਿ ਸੈਂਚਿ ਬਹੁ ਇਕ ਥਲ ਧਰੈਂ। ਬਹੁਤ ਮਲ ਕੇ ਡਾਲਿ ਮਸਾਲੇ। ਕਰਹਿ ਮਿਲਾਵਨਿ ਮਸਲ[3]† ਬਿਸਾਲੇ ॥ ੨੧ ॥ ਧਰੇ ਪ੍ਰੀਤਿ ਸਿਖ ਕਾਰ ਕਰੇਤੇ। ਕੋ ਨਿਸ ਮੈਂ ਭੀ ਲਗੇ ਰਹੇਤੇ।ਬਹੁਤ ਮਿਲੇ ਕਰਿ ਕਾਰ ਪਚਾਵਨਿ। ਅਧਿਕ ਈਂਟ ਕੋ ਖਰਚ ਲਗਾਵਨਿ[4] ॥੨੨॥ ਕੋ ਸਿਰ ਧਰਹਿਂ ਉਠਾਇ ਸੁ ਲਯਾਵੈਂ।ਕਾਰੀਗਰ ਕੇ ਨਿਕਟ ਪੁਚਾਵੈਂ।ਕੋ ਚੂਨੇ ਕੋ ਲਯਾਇ ਉਠਾਈ। ਹਰਿ ਮੰਦਰ ਪਰ ਦੇਤਿ ਲਗਾਈ ॥੨੩॥ ਸਭਿ ਕੀ ਸੇਵਾ ਅਲਪ ਬਿਸਾਲਾ। ਜੋ ਨਿਸ਼ਕਾਮ ਕਾਮਨਾ ਵਾਲਾ।ਲਘੁ ਅਰੁ ਮਹਿਦ ਪ੍ਰੇਮ ਉਰ ਜੈਸੇ।ਸ਼੍ਰੀ ਸਤਿਗੁਰ ਉਰ ਜਾਨਹਿ ਤੈਸੇ॥੨੪॥ਜੋਗ ਛੇਮ[5]ਸਿੱਖਨ ਕੀ ਕਰਤਾ। ਜਨਮ ਮਰਨ ਕੇ ਕਲਮਲ ਹਰਤਾ।ਕ੍ਰਿਪਾ ਕਰਹਿਂ ਦਾਸਨ ਕੋ ਹੇਰਹਿ।ਜੋ ਘਾਲਤਿ ਹੈਂ ਘਾਲ ਘਨੇਰਹਿ॥੨੫॥ਸੁੰਦਰ ਸਰ ਕੀ ਬਨੀ ਸੁਪਾਨ।ਬਾਹੀ ਚਾਰਹੁ ਕੌਨ ਸਮਾਨ। ਹਰਿਮੰਦਰ ਕੀ ਕੁਰਸੀ ਭਈ। ਪਰਬ੍ਰਿਤਿ ਬਰਖਾ ਰੁਤ ਜਗ ਭਈ॥੨੬॥ ਸ਼੍ਰੀ ਸਤਿਗੁਰੁ ਨੇ ਤਾਲ ਬਨਾਵਾ। ਮਨਹੁਂ ਭਰਨਿ ਕੋ ਘਨ ਉਮਡਾਵਾ। ਘਟਾ ਘੁਮਡ ਕਰਿਨਭ ਮਹਿਂ ਆਈ।ਕਬਹੁਂ ਸ਼ਯਾਮ,ਸਿਤਕਬਿ ਬਿਦਤਾਈ॥੨੭॥ ਨਿਰਮਲ ਜਲ ਕੋ ਛੋਰਨ ਕਰੈ। ਗੁਰ ਕੋ ਰੁਖ਼ ਲਖਿ ਸਰ ਕੋ ਭਰੈ।ਝੁਕਹਿ ਮੇਘ ਜਨੁ ਲਾਗਹਿਂ ਅਵਨੀ[6]। ਘੋਖਤਿ ਮਧੁਰ ਮਧੁਰ, ਰੁਤ ਰਵਨੀ[7]॥੨੮॥ ਸੁੰਦਰ ਜਲ ਸੋਂ ਪੂਰਨ ਕਰਯੋ।ਉਨਵ[8]ਘਨ ਗਨ ਸ਼ੋਭਤਿ ਧਰਯੋ।ਸ਼੍ਰੀਸਤਿ-ਗੁਰ ਪਰਮਾਰਥ ਰੂਪ।ਕਰਯੋ ਬਿਲੋਕਨ ਤਾਲ ਅਨੂਪ ॥੨੯॥ ਸੰਗਤਿ ਸੰਗ ਸਿਖ ਸਮੁਦਾਏ।ਹੇਰਿ ਹੇਰਿ ਕਰਿ ਸਭਿ ਹਰਖਾਏ।ਅਤਿ ਸ਼ੋਭਾ ਚਾਰਹੁਂ ਦਿਸ਼ ਮਾਂਹੀ।ਕਰਦਮ ਬਿਨ ਠਹਿਰਯੋ ਜਲੁ ਤਾਂਹੀਂ[9]॥੩੦॥ਆਇ ਸੰਗਤਾਂ ਸੁਨਿ ਸੁਨਿ ਬ੍ਰਿੰਦ।ਮੱਜਤ ਨਿਤਪ੍ਰਤਿ ਲਹਤਿ ਅਨੰਦ।ਜਨਮ ਜਨਮ ਕੇ ਸੰਚਤਿ ਪਾਪੂ। ਸਰ ਸ਼ਨਾਨ ਤੇ ਕੀਨ ਸਿਖਾਪੂ॥੩੧॥ਕਰਹਿਂਪ੍ਰਕਰਮਾਂ ਫਿਰਿ ਚਹੁਂਫੇਰੇ।ਸ਼ਬਦ ਪਠਹਿ ਫਲ ਪਾਇਂ ਘਨੇਰੇ। ਕਰਹਿਂ ਕਾਮਨਾ ਤਤਛਿਨ ਪਾਵਹਿ। ਕਹਤਿ ਸ਼ਲਾਘਾ ਧਾਮਨਿ ਜਾਵਹਿ॥੩੨॥ਜਹਿਂ ਸਿਖ ਸੰਗਤਿ ਕੋ ਹੁਇ ਮੇਲਾ।ਸਤੁਤਿ

[1]ਨਿਗਾਹ ਪਾਈ। [2]ਬਾਰੀਕ। [3]ਮਲ ਮਲ ਕੇ, ਪੀਹ ਪੀਹ ਕੇ। [4]ਇੱਟਾਂ ਦਾ (ਉਸਾਰੀ ਤੇ) ਲੱਗਣ ਦਾ ਖਰਚ ਬਹੁਤ ਹੈ। [5]ਜੋਗ=ਅਪ੍ਰਾਪਤ ਦੀ ਪ੍ਰਾਪਤੀ। ਛੇਮ=ਪ੍ਰਾਪਤ ਦੀ ਰੱਖਿਆ ਭਾਵ ਹਰ ਤਰ੍ਹਾਂ ਦੀ ਭਲਿਆਈ। [6]ਪ੍ਰਿਥਵੀ ਨਾਲ। [7]ਰੁੱਤ ਸੁੰਦਰ ਹੈ। [8]ਝੁਕਕੇ। [9]ਭਾਵ: ਤਾਲ ਵਿੱਚ।

*ਪਾ:-ਬ੍ਰਤਵਾਇਵ। †ਪਾ:-ਸਕਲ।

ਸੁਨਾਇੰ ਸੁ ਤਾਲ ਸੁਹੇਲਾ। ਅਤਿ ਰਮਣੀਕ ਬਨੀ ਜਿਹ ਸ਼ੋਭਾ। ਦੇਖਤਿ ਜਿਸਹਿ ਨ ਕਿਹ ਮਨ ਲੋਭਾ¹॥੩੩॥ਆਪ ਸਤਿਗੁਰੂ ਕਾਰ ਕਰਾਵੈਂ।ਮੱਜਨ ਕੋ ਫਲ ਘਨੋ ਸੁਨਾਵੈਂ*। ਪਸਰਯੋ ਸੁਜਸ ਦੇਸ਼ ਪਰਦੇਸ਼। ਸੁਨਿ ਸੁਨਿ ਆਵਹਿ ਸਿੱਖ ਬਿਸ਼ੇਸ਼॥੩੪॥ਇਕ ਦਰਸ਼ਨ ਕੀ ਕਾਂਖਾ ਘਨੀ। ਦੁਤੀਏ ਸਰ ਕੀ ਉਸਤਤਿ ਸੁਨੀ। ਚਿਤ ਮਹਿ ਚੌਂਪ ਅਧਿਕ ਕਰਿ ਆਵੈਂ। ਸਰ ਸ਼ਨਾਨ ਕਰਿ ਉਰ ਹਰਖਾਵੈਂ ॥੩੫॥ ਦਰਸਹਿ ਸਤਿਗੁਰ ਕੋ ਸੁਖ ਪਾਇ। ਅਨਿਕ ਭਾਂਤਿ ਕੋ ਸੁਜਸੁ ਸੁਨਾਇ।'ਜਗ ਸਾਗਰ ਦੁਸ਼ਤਰ ਬਡ ਦਾਰੁਨ। ਤਿਸ ਤੇ ਅਪਨੇ ਦਾਸ ਉਬਾਰਨ ॥੩੬॥ ਕਰਯੋ ਸਭਿਨਿ ਪਰ ਬਡ ਉਪਕਾਰਾ। ਧੰਨੁ ਧੰਨੁ ਗੁਰ ਸਿੱਖੀ† ਦਤਾਰਾ'। ਇੱਤਯਾਦਿਕ ਜਸ ਜਗ ਮਹਿ ਭਯੋ। ਦੂਨ ਚਗੁਨਾ ਹੁਇ ਨਿਤ ਨਯੋ॥੩੭॥ਕਿਤਕਕਾਲ ਸਰ ਮਹਿ ਜਲ ਰਹਯੋ।ਬਹੁਰੋ ਸੋਖ ਸਰਬ ਨੇ‡ਲਹਯੋ²। ਸ੍ਰੀ ਅਰਜਨ ਕੇ ਢਿਗ ਸਿਖ ਸਾਰੇ।ਸੰਭ੍ਰਮ ਧੁਤ³ ਕਰ ਜੋਰਿ ਉਚਾਰੇ॥੩੮॥ 'ਇਹੁ ਤਾਲਨ ਮਹਿ ਦੋਸ਼ ਮਹਾਂਨਾ। ਮਹਾਂ ਨੀਰ ਸੋਖਹਿ ਜਿਸ ਥਾਨਾ। ਬਨਯੋ ਬਨਾਯੋ ਨਿਸ਼ਫਲ ਹੋਇ। ਬੀਚ ਨ ਠਹਿਰ ਸਕਹਿ ਜਲ ਜੋਇ॥੩੯॥ ਕੇਤਿਕ ਤਾਲ ਰਹੇ ਇਸ ਭਾਂਤਿ। ਬਿਨ ਜਲ ਤੇ ਸੂਕੇ ਗਿਰ ਜਾਤਿ। ਮਹਾਂ ਬਿਘਨ ਇਹੁ ਤਾਲਨ ਕੇਰਾ। ਜੋ ਰਾਵਰਿ ਕੇ ਸਰ ਮਹਿਂ ਹੇਰਾ ॥੪੦॥ ਨਹਿਂ ਉਪਾਇ ਇਸ ਦੋਸ਼ ਮਿਟਾਵਨਿ?। ਜਿਸ ਤੇ ਹੋਇ ਨੀਰ ਠਹਿਰਾਵਨ। ਰਾਵਰ ਸਰਬ ਰੀਤਿ ਸਮਰੱਥ। ਜਗ ਸਿਰਜਨ ਭੰਜਨ ਤੁਮ ਹੱਥ' ॥੪੧॥ ਸੁਨਿ ਸਿੱਖਨ ਤੇ ਸਤਿਗੁਰ ਪੂਰੇ।ਸ੍ਰੀ ਮੁਖ ਤੇ ਭਾਖੇ ਬਰ ਰੂਰੇ।'ਇਸ ਤਲਾਵ ਕੋ ਤ੍ਰਿਪਤਿ ਨ ਹੋਈ§।ਰੀਤ ਛੁਧਾਤੁਰ ਸਮਸਰ ਜੋਈ॥੪੨॥ਸਰ ਸੰਤੋਖ ਥਾਨ ਜਿਸ ਪਾਵਨਿ। ਤਹਿਂ ਕੀ ਕਰਹੁ ਕਾਰ ਇਤ ਲਯਾਵਨਿ।ਤਿਸ ਮ੍ਰਿਤਕਾ ਤੇ ਹੁਇ ਸੰਤੋਸ਼।ਸਕਲ ਬਿਨਾਸਹਿ ਤ੍ਰਿਸ਼ਨਾ ਦੋਸ਼¶॥੪੩॥ਬ੍ਰਿੱਧ ਆਦਿਕ ਸਿਖ ਸਗਰੇ ਜਾਵਹਿਂ। ਏਕ ਬਾਰ ਜੇਤਿਕ ਧਰ ਲਯਾਵਹਿਂ। ਸ੍ਰੀ ਅੰਮ੍ਰਿਤਸਰ ਮਹਿ ਸਭਿ ਪਾਵਹੁ।ਦਿਹੁ ਸੰਤੋਸ਼ ਜਲ ਕੋ ਠਹਿਰਾਵਹੁ'॥੪੪॥ਸੁਨਿ ਸਤਿਗੁਰ ਕੇ ਵਾਕ ਸੁਹਾਏ।ਸਿੱਖ ਇਕੱਤ੍ਰ ਭਏ ਸਮੁਦਾਏ।

¹ਜਿਸ ਦੇ ਵੇਖਦਿਆਂ ਕਿਸ ਦਾ ਮਨ ਲਲਚਾਇਮਾਨ ਨਹੀਂ ਹੁੰਦਾ ? ²ਸਾਰਿਆਂ ਨੇ ਡਿੱਠਾ ਕਿ ਸੁੱਕ ਗਿਆ ਹੈ। ³ਕਾਹਲੀ ਨਾਲ। *ਪਾ:—ਬਤਾਵੈਂ। †ਪਾ:—ਸੁਖ,ਸਿਖ। ‡ਪਾ:—ਹੀ। ਨਹਿਂ। §ਪਾ:—ਕੋਈ। ¶ਛੁਧਾਤੁਰ ਹੋਣ ਤੇ ਤ੍ਰਿਸ਼ਨਾ ਦੋਸ਼ ਆਦਿ ਦਾ ਤਲਾਉ ਨਾਲ ਵਰਤਣ ਦੀ ਮੁਰਾਦ ਇਹ ਹੈ ਕਿ ਹੇਠਲੀ ਮਿੱਟੀ ਰੇਤਲੀ ਸੀ, ਅਤੇ ਤਦੋਂ ਨਹਿਰਾਂ ਨਹੀਂ ਸਨ,

[ਬਾਕੀ ਨੂਟ ਅੱਗੇ ਅਗਲੇ ਪੰਨੇ ਦੇ ਹੇਠ]

ਮਿਲਿ ਸੰਤੋਖਸਰ ਪਰ ਸਭਿਗਏ।ਤਹਿੰਕੀ ਮ੍ਰਿਤਕਾ ਲਜਾਵਤਿਭਏ*॥੪੫॥ ਜਿਤਿਕ ਤਾਲ ਅੰਤਰ ਬਿਸਤਾਰਾ। ਤਰ ਹਰਿਮੰਦਰ ਚਹੁੰਦਿਸ਼ ਸਾਰਾ¹। ਮ੍ਰਿਤਕਾ ਸਗਲ ਥਾਨ ਪਸਰਾਈ। ਸਤਿਗੁਰ ਕਹਿ ਕਰਿ ਸਭਿ ਬਿਥਰਾਈ॥ ੪੬॥ਬਹੁਰ ਨੀਰ ਸੁਸ਼ਕਨੇ ਨਹਿੰਕਬੈ।ਪੂਰਨ ਰਹਨੋ ਭਰਨੋਜਲਿ ਸਬੈ।ਸਿਖ ਸੰਗਤਿ ਸਮੁਦਾਇ ਅਨੰਦ। ਮੱਜਤਿ ਕਲਮਲ ਹਤਹਿ ਬਿਲੰਦ ॥ ੪੭ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ੍ਰੀ ਅੰਮ੍ਰਿਤਸਰ' ਪ੍ਰਸੰਗ ਬਰਨਨੰ ਨਾਮ ਤ੍ਰੈ ਪੰਚਾਸਮੋ ਅੰਸੂ ॥ ੫੩ ॥

## ੫੪. [ਸ੍ਰੀ ਅੰਮ੍ਰਿਤਸਰ ਨਗਰ ਵਸਾਇਆ]।

ਦੋਹਰਾ॥ਸ੍ਰੀਹਰਿਮੰਦਰ ਕੋ ਬਹੁਰ ਕਾਰੀਗਰਨ ਲਗਾਇ। ਕਰਤਿ ਉਸਾਰਨ ਕਉ ਭਲੇ² ਚਹੁੰਦਿਸ਼ ਦਰ ਰਖਵਾਇ ॥੧॥ ਚੌਪਈ ॥ ਸਿਖ ਪ੍ਰੇਮੀ ਬਹੁ ਕਾਰ ਕਮਾਇ।ਚੂਨੋ ਪੀਸਹਿ ਪ੍ਰੇਮ ਲਗਾਇ।ਬਹੁ ਸੁਖਮ ਬਹੁ ਡਾਲ ਮਸਾਲੋ।ਸਿਰ ਉਠਾਇ ਕਰਿ ਲਜਾਇ ਉਤਾਲੋ॥੨॥ਬ੍ਰਿੰਦ ਈਂਟਕਾ ਸੀਸ ਉਠਾਵੈਂ। ਕਾਰੀਗਰਨਿ ਨਿਕਟ ਪਹੁੰਚਾਵੈਂ।ਨੀਕੇ ਘਰ ਘਰ ਧਰਹਿੰ ਸੁਧਾਰ। ਕਰਹਿੰ ਨਿਤਾਪ੍ਰਤਿ ਮੰਦਰ ਕਾਰ ॥੩॥ ਸ੍ਰੀ ਸਤਿਗੁਰ ਕੀ ਆਇਸੁ ਪਾਇ। ਨਹਿਂ ਕਾਸ਼ਟ ਕਿਸ ਥਾਇ ਲਗਾਇ।ਚੂਨੇ ਸੰਗ ਈਟਕਾ ਜਰੈਂ। ਭਿਤ ਠਾਂਢੀ ਗਾਢੀ ਅਤਿ ਕਰੈਂ³॥੪॥ਚਹੁੰਦਿਸ਼ ਖਰੀ ਕਰੀ ਬਹੁ ਖਰੀ⁴।ਕਰਦਮ ਸੰਗ ਨ ਈਂਟੈਂ ਧਰੀ।

¹ਭਾਵ ਤਲਾਉ ਦੇ ਅੰਦਰ ਪੌੜੀਆਂ ਵਲੋਂ ਤੇ ਹਰਿਮੰਦਰ ਦੇ ਚੁਫੇਰਿਓਂ ਸਾਹੇ (ਤਰਜ਼) ਤਲ ਉੱਤੇ ਫੈਲਾ ਦਿੱਤੀ। ²ਭਾਵ ਚੰਗੀ ਤਰ੍ਹਾਂ ਉਸਾਰਦੇ ਹਨ। ³ਕੰਧਾਂ (ਬੜੀਆਂ) ਮਜ਼ਬੂਤ ਖੜੀਆਂ ਕਰਦੇ ਹਨ। ⁴ਖੜੀ ਕੀਤੀ ਚੰਗੀ। *ਇਸ ਸਰੋਵਰ ਦੀ ਮੁਰੰਮਤ, ਪ੍ਰਕ੍ਰਮਾ ਦੀ ਸੇਵਾ ਬਾਬਾ ਸ਼ਾਮ ਸਿੰਘ ਜੀ ਤੇ ਬ੍ਰਿਧ ਸੰਤ ਗੁਰਮੁਖ ਸਿੰਘ ਜੀ ਪਟਿਆਲੇ ਵਾਲੇ ਦੇ ਉੱਦਮ ਨਾਲ ੧੯੮੦ ਦੇ ਲਗ ਪਗ ਨਵੇਂ ਸਿਰੇ ਹੋਈ ਸੀ।

(ਪਿਛਲੇ ਪੰਨੇ ਦੀ ਬਾਕੀ ਟੂਕ) ਪਾਣੀ ਬਹੁਤ ਹੀ ਨੀਵੇਂ ,ਸਨ, ਰੇਤਲੇ ਤਲ ਕਰਕੇ ਜਲ ਜ਼ਮੀਨਾਂ ਛੇਤੀ ਪੀ ਜਾਂਦੀਆਂ ਸਨ। ਸੰਤੋਖਸਰ ਦੀ ਮਿੱਟੀ ਚੀਕਣੀ ਸੀ, ਚੀਕਣੀ ਮਿੱਟੀ ਵਿਚੋਂ ਜਲ ਬਹੁਤ ਘਟ ਸਿੰਜਰਦਾ ਹੈ। ਇਸ ਲਈ ਸੰਤੋਖਸਰ ਦੀ ਚੀਕਣੀ ਮਿੱਟੀ ਜੋ ਨਿਕਲੀ ਪਈ ਸੀ, ਉਹ ਇਸ ਤਾਲ ਦਾ ਰੇਤਾ ਕਢਕੇ ਚੰਗੀ ਚੋਖੀ ਡੂੰਘਾਣ ਤੇਕ ਇਸ ਵਿਚ ਪੌੜੀਆਂ ਦੇ ਪੱਕੇ ਮਹਲ ਤੱਕ ਭਰ ਦਿਤੀ ਗਈ ਸੀ, ਫਿਰ ਜਲ ਖੜੋ ਗਿਆ। ਸਰੋਵਰ ਨੂੰ ਵਰਖਾ ਦਾ ਪਾਣੀ ਤੇ ਕੁਦਰਤੀ ਰੌ ਜੋ ਗਊਘਾਟ ਕੋਲ ਦੀ ਲੰਘਦਾ ਸੀ, ਭਰਦੇ ਸਨ, ਅੰਤ ਨੂੰ ਰਾਵੀ ਦੀ ਨਹਿਰ ਵਿਚੋਂ ਹੰਸਲੀ ਆਂਦੀ ਗਈ ਸੀ, ਜਿਸ ਦਵਾਰਾ ਹੁਣ ਭੀ ਸਰਕਾਰੀ ਨਹਿਰ ਤੋਂ ਰਾਵੀ ਦਾ ਪਾਣੀ ਪੈਂਦਾ ਹੈ। ਇਸ ਹੰਸਲੀ ਉਤੇ ਦੁਮੂੰਹੇਂ (ਤੁੰਗ ਪਿੰਡ ਦੇ ਨੇੜੇ) ਤਕ ਹੁਣ ਤਕ ਭੀ ਸ੍ਰੀ ਦਰਬਾਰ ਸਾਹਬ ਜੀ ਦਾ ਕਬਜ਼ਾ ਹੈ। ਇਹ ਹੰਸਲੀ ਸੰਮਤ ੧੯੮੬ ਬਿ: ਵਿਚ ਬਾਬਾ ਸ਼ਾਮ ਸਿੰਘ ਜੀ ਤੇ ਬ੍ਰਿਧ ਸੰਤ ਗੁਰਮੁਖ ਸਿੰਘ ਜੀ ਦੇ ਉੱਦਮ ਨਾਲ ਪੱਕੀ ਤੇ ਢੱਕੀ ਹੋਈ ਬਣ ਗਈ ਹੈ। ਸ਼ਹਿਰ ਦੀਆਂ ਸੰਗਤਾਂ ਦੀ ਹਥੀ ਸੇਵਾ, ਸੇਵਾ ਦਾ ਇਕ ਆਲੀਸ਼ਾਨ ਨਜ਼ਾਰਾ ਸੀ।

ਕਾਲਬੂਤ[1] ਸੰਗ ਕਰਿ ਕਰਿ ਜੋਰ।ਚਾਰਹੁੰ ਦਰ ਮੇਲੇ ਦੁਹੁੰ ਓਰ[2]॥੫॥ ਚਿਨ
ਚਿਨ ਊਪਰ ਕੀਨ ਉਤੰਗ। ਮੇਲੀ ਛਾਤ ਸੁ ਚੂਨੇ ਸੰਗ। ਮਹਿਮਾ ਕੇ ਗੁਰ
ਸ਼ਬਦ ਬਨਾਵੈਂ।ਹਰਖਹਿ ਸੰਗਤਿ ਜਬਹਿ ਸੁਨਾਵੈਂ॥੬॥ ਸੁਧਾ ਸਰੋਵਰ ਅਰੁ
ਗੁਰੂ ਧਾਮੂ[3]।ਦੋਨਹੁੰ ਬਿਖੈ ਜੁ ਥਲ ਅਭਿਰਾਮੂ। ਤਹਿੰ ਬਜ਼ਾਰ ਕੀ ਚਿਨਤੀ
ਹੋਇ। ਨਿਜ ਨਿਜ ਹਾਟਿ ਸੁਧਾਰਹਿ ਕੋਇ॥੭॥ ਜਨੌਂ ਬਰ ਦੇਂ ਤਨੌਂ ਸ਼ਬਦ
ਬਨਾਵੈਂ।ਸਤਿਗੁਰ ਤੇ ਸਭਿ ਸਿਖ ਸੁਨ ਪਾਵੈਂ।'ਹੋਵੈ ਵਸਦੀ ਸਘਨ ਅਪਾਰ।
ਰਾਮਦਾਸ ਪੁਰਿ ਬਨਹਿਂ ਬਜ਼ਾਰ ॥੮ ॥ਇਸ ਕੇ ਸਮ ਹੁਇ ਨਗਰ ਨ ਕੋਈ।
ਆਇ ਪ੍ਰਵੇਸ਼ਹਿ ਲਛਮੀ ਜੋਈ।ਚਹੁੰ ਦਿਸ਼ ਤੇ ਇਹੁ ਬਧਹਿ ਬਿਸਾਲ। ਬਸੈਂ
ਲੋਕ ਸਭਿ ਜਾਤਨਿ ਜਾਲ[4]॥੯॥ਦੇਸ਼ ਬਿਦੇਸ਼ਨਿ ਬਨਜ ਮਹਾਨਾ। ਚਲਹਿ
ਜਹਾਂ ਕਹਿਂ, ਨਰ ਧਨਵਾਨਾ'। ਸੁਨਿ ਸਤਿਗੁਰ ਕੇ ਬਾਕ ਸੁਹਾਏ। ਬਸਨ
ਹੇਤ ਕੇਤਿਕ ਸਿਖ ਆਏ॥੧੦॥ਸਦਨ ਚਿਨਾਇ, ਬਨਾਇ ਦੁਕਾਨ।ਕਰਨ
ਲਗੇ ਬਿਵਹਾਰ ਸੁਜਾਨ[5]। ਲਵਪੁਰਿ ਆਦਿਕ ਜੇ ਨਿਤ ਬਾਸੇ। ਗੁਰਪੁਰਿ
ਕੋ ਖਲ ਕਰਿ ਉਪਹਾਸੇ[6]॥੧੧॥ਮੂਰਖ ਗੁਰ ਪ੍ਰਤਾਪ ਨਹਿਂ ਜਾਨਹਿਂ। ਮਿਲਹਿਂ
ਪਰਸੁਪਰ ਏਵ ਬਖਾਨਹਿਂ।'ਨਗਰ ਬਸਹਿ ਕੈਸੇ ਤਿਸ ਥਾਨ। ਚਹੁੰਦਿਸ਼ ਕੋ
ਜਲੁ ਆਇ ਮਹਾਂਨ ॥੧੨॥ਬਿਰਹਿ ਚੁਮਾਸੇ[7] ਮਹਿਂ ਬਹੁ ਪਾਨੀ।ਕਿਮ ਘਰ
ਰਹਹਿਂ, ਹੋਹਿਂਗੇ ਹਾਨੀ।[8]ਜੋ ਜੋ ਬਸਹਿਂ ਜਾਹਿਂ ਪਿਖਿ ਹਾਲ।ਉਜਰ ਜਾਹਿਂਗੇ
ਥੋਰਿਧ ਕਾਲ[9]' ॥੧੩॥ ਇਮ ਸੁਨਿ ਸੁਨਿ ਸਿੱਖਨ ਦੁਖ ਪਾਵਾ। ਨਿਸ਼ਚਾ
ਮੂਢਨ ਕਹੇ ਭੁਲਾਵਾ।ਸ੍ਰੀ ਅਰਜਨ ਕੇ ਢਿਗ ਜਬਿ ਆਏ।ਹਾਥ ਜੋਰਿ ਮਿਲਿ
ਸਭਿਨਿ ਸੁਨਾਏ॥੧੪॥ 'ਸੁਨੀਅਹਿ ਗੁਰੂ ਗ਼ਰੀਬ ਨਿਵਾਜੂ! ਆਪ ਕਰਤਿ
ਬਡ ਨਗਰ ਸਮਾਜੂ। ਸ੍ਰੀ ਮੁਖਬਾਕ–ਮਹਾਂ ਇਹੁ ਬਾਸੈ[10]। ਲਛਮੀ ਬਿਰਹਿ
ਅਨੂਪ ਪ੍ਰਕਾਸ਼ੈ–॥੧੫॥ਅਪਰ ਪੁਰਨ ਕੇ ਨਰ ਬਿਵਹਾਰੀ।ਸਹਤ ਹਾਸ ਇਵ
ਕਰਤਿ ਉਚਾਰੀ।–ਚਹੁੰਦਿਸ਼ ਕੌ ਜਲ ਜਹਿਂ ਥਿਰ ਹੋਇ। ਕੈਸ ਤਹਾਂ ਬਸਹਿ-
ਗੋ ਕੋਇ ॥੧੬॥ਸਦਨ ਗਿਰੈਂ ਤਬਿ ਊਜਰ ਜੈ ਹੈਂ।ਬਸਨ ਹਾਰ ਇਤ ਉਤ
ਦੁਖ ਪੈਹੈਂ–'।ਸੁਨਿ ਸਿੱਖਜਨ ਤੇ ਸਤਿਗੁਰ ਕਹੰਨੋ। 'ਜਿਮ ਚਹੁੰਦਿਸ਼ ਜਲ

[1]ਛਾਟ ਬਨਾਉਣ ਵੇਲੇ ਜੋ ਆਸਰਾ ਹੇਠਦੇਈਦਾ ਤੇ ਫੇਰ ਕੱਢਲਈਦਾ ਹੈ।[2]ਦੁਹੀਪਾਸਿਆਂਤੋਂ ਮੇਲੇ, ਭਾਵ ਡਾਟ ਲਗਾਈ। [3]ਗੁਰੂ ਕੇ ਮਹਲ।[4]ਸਾਰੀਆਂ ਜਾਤਾਂ ਦੇ ਬਹੁਤੇ।[5]ਚਤੁਰ ਲੋਕ।[6]ਮੂਰਖ ਹਾਸੀ ਕਰਨ। [7]ਚਾਰ ਮਹੀਨੇ ਬਰਖਾ ਰੁੱਤ ਦੇ।[8]ਜੋ ਜੋ ਵਸਣਗੇ (ਇਹ) ਹਾਲ (ਘਰਾਂ ਦੇ ਹਾਨ ਹੋਣ ਦਾ) ਵੇਖਕੇ ਚਲੇ ਜਾਣਗੇ ਤੇ ਥੋੜੇ ਸਮੇਂ ਵਿਚ (ਹੀ ਸਾਰੇ) ਉਜੜ ਜਾਣਗੇ।(ਅ)(ਹੁਣਦੀ ਹੋਣਵਾਲੀ) ਹਾਲਤ ਨੂੰ ਵੇਖਕੇ ਜੋ ਜਾ ਵੱਸਣਗੇ ਸੋ ਥੋੜੇ ਸਮੇਂ ਨੂੰ ਉੱਜੜ ਜਾਣਗੇ। [10]ਇਹ ਖੂੱਬ ਵਸੇਗਾ।

ਆਵਤਿ ਲਹਨੋ ॥ ੧੭ ॥ ਤਿਮ ਚਹੁੰਦਿਸ਼ ਕੇ ਨਰ ਉਮਡਾਵੈਂ।ਬਸਿਬੇ ਹੇਤ
ਨਗਰ ਇਸ ਆਵੈਂ।ਬਡੇ ਜਤਨ ਤੇ ਸਦਨ ਸਥਾਨ। ਲੇ ਕਰਿ ਬਸਿ ਹੈਂ ਗਨ
ਧਨਵਾਨ ॥੧੮॥ ਬ੍ਰਿੰਦ ਨਰਨ ਕੋ ਰਿਜ਼ਕ ਮਹਾਨਾ। ਆਨ ਧਰਹਿੰਗੇ ਹਮ
ਇਸਥਾਨਾ।ਖੈਬੇ ਹੇਤ ਆਇ ਸਭਿ ਕੋਈ। ਆਨ ਥਾਨ ਤੇ ਪਾਇ ਨ ਜੋਈ॥
੧੯॥ ਗੁਰਪੁਰਿ ਦਿਨ ਪ੍ਰਤਿ ਵਧਹਿ ਬਿਸਾਲਾ। ਕਰਹਿ ਵਾਸ ਨਰ ਸਦਾ
ਸੁਖਾਲਾ। ਜੀਵਤਿ ਸਿਮਰਹਿ ਰਿਦੇ ਗੁਬਿੰਦ। ਹਰਿਮੰਦਰ ਮਹਿ ਹੁਇ ਕਰਿ
ਬ੍ਰਿੰਦ[1]॥੨੦॥ਕਰਹਿ ਜੀਵਕਾ ਬਸਿਗੁਰਪੁਰਿ ਮੈਂ।ਸਤਿਗੁਰ ਸਬਦ ਧਾਰਿਕਰਿ
ਉਰ ਮੈਂ। ਅੰਤ ਸਮੈਂ ਗਤਿ ਪਾਇ ਸੁਖਾਰੇ। ਦੁਇ ਲੋਕਨ ਕੇ ਕਾਰਜ ਸਾਰੇ॥
੨੧ ॥ ਨਿੰਦਕ ਦੁਸ਼ਟ ਬਿਲੋਕ ਨ ਸੱਕਈਂ। ਦੁਖੀ ਹੋਤਿ ਪਰ ਸੁਖ* ਕੋ
ਤੱਕਈਂ।ਸੋ ਪਚਿ ਪਚਿ ਜਬਿ ਜਾਵੈਂ ਹਾਰ।ਸ਼ਰਨ ਪਰੈਂ ਸਤਿਗੁਰ ਦਰਬਾਰ॥
੨੨॥ਨਹੀਂ ਬਸਹਿ ਪਛੁਤਾਵਹਿ ਪਾਛੈ।ਸੁਖ ਆਛੋ ਪਿਖਿਬਸਿਬੋ ਬਾਂਛੈ[2]।ਸੁਨਿ
ਸੁਨਿ ਸੇਵਕ ਭਏ ਪ੍ਰਸੰਨ। ਕਹਤਿ ਬਾਕ 'ਸ੍ਰੀ ਗੁਰ ਧੰਨ ਧੰਨ'॥੨੩॥ ਦਿਨ-
ਪ੍ਰਤਿ ਬਸਹਿ ਆਨ ਕਰਿ ਨਏ। ਨਰ ਕੁਟੰਬ ਜੁਤਿ ਘਰ ਗਨ ਭਏ। ਖੁਲਜੋ
ਬਜ਼ਾਰ ਹੇਤ ਬਿਵਹਾਰ।ਸਤਿਗੁਰ ਸਭਿ ਕੀ ਕਰਹਿਂ ਸੰਭਾਰ।੨੪॥ਕੇਤਿਕ
ਮਾਸ ਬਿਤੀਤੇ ਜਬੈ। ਬੈਠੇ ਸੌਦਾ ਲੇ ਕਰਿ ਸਬੈ।ਆਇ ਨ ਕੋਇ ਖਰੀਦਨ
ਹਾਰਾ। ਹੋਤਿ ਅਲਪ ਹੀ ਕੁਛ ਬਿਵਹਾਰਾ ॥੨੫॥ ਬ੍ਰਿੰਦ ਬਨਕ ਇਕ ਦਿਨ
ਮਿਲਿ ਆਏ। ਸ੍ਰੀ ਗੁਰੂ ਅਰਜਨ ਜਹਾਂ ਸੁਹਾਏ.। ਹਾਥ ਜੋਰਿ ਸਭਿ ਬਿਨੈ
ਬਖਾਨੀ। 'ਸੁਨਹੁ ਬ੍ਰਿਤੰਤ ਆਪ ਸਭਿ ਦਾਨੀ[3] ॥੨੬॥ ਬਨਕ ਅਨੇਕ ਬਸੇ
ਪੁਰਿ ਆਈ। ਬੈਠੇ ਕਰਿ ਦੁਕਾਨ ਸਮੁਦਾਈ। ਸਰਬ ਭਾਂਤਿ ਕੋ ਸੌਦਾ ਲੈਕੈ।
ਹੇਤ ਜੀਵਕਾ ਇੱਛਾ ਕੈ ਕੈ॥੨੭॥ਸਕਲ ਕੁਟੰਬਦਾਰ ਹਮ ਅਹੈਂ। ਸਭਿਹਿਨਿ
ਕੇਰ ਗੁਜ਼ਾਰੋ ਚਹੈਂ। ਜਬਿ ਤੇ ਖੋਲੀ ਆਨਿ ਦੁਕਾਨ। ਬੈਠੇ ਰਹੈਂ ਪ੍ਰਤੀਖਨ-
ਵਾਨ[4] ॥੨੮॥ ਨਹੀਂ ਖਰੀਦ ਕਰਨ ਕੋ ਆਵੈਂ। ਸੌਦਾ ਅਲਪ ਕਬਹੁੰ ਬਿਕ
ਜਾਵੇ। ਯਾਂਤੇ ਨਹਿ ਪਰਵਾਰ ਗੁਜ਼ਾਰਾ। ਜਿਸ ਤੇ ਸਭਿ ਕੋ ਬਨਹਿ ਅਹਾਰਾ॥
੨੯॥ਪਟ ਪਹਿਰਨ ਕੋ ਖਰਚ ਮਹਾਂਨਾ। ਬਨਾਹਿ ਆਦਿ ਉਤਸਵ ਜੇ ਨਾਨਾ।
ਕਰਨੋ ਚਹੈਂ ਹਮ ਬਸ ਕਰਿ ਜਬੈ।ਏਤੇ ਬਨਜ ਹੋਤਿ ਨਹਿ ਅਬੈ॥੩੦॥ਨਹੀਂ
ਜੀਵਕਾ ਅਪਰ ਬਿਧਾਨਾ[5]।ਬਨਹਿ ਨ ਅਪਰ ਕਾਰ ਜੇ ਨਾਨਾ[6]।ਤੁਮਅੰਤਰ-

[1]ਕੱਠੇ ਹੋਕੇ। [2]ਵਸਣਾ ਚਾਹੁਣਗੀ। [3]ਜਾਣਨਹਾਰ ਹੋ। (ਅ) ਦਾਤਾ ਹੋ। [4]ਉਡੀਕ ਕਰਨ ਵਾਲੇ। [5]ਹੋਰ ਬਿਧੀ ਜੀਵਕਾ ਦੀ ਨਹੀਂ। [6]ਹੋਰ ਕਈ ਤਰ੍ਹਾਂ ਦੇ ਕੰਮ (ਸਾਥੋਂ) ਬਣ ਨਹੀਂ ਸਕਦੇ। *ਪਾ:-ਮੁਖ।

ਜਾਮੀ ਸਭਿ ਜਾਨੋ। ਕਰੇ ਬਸਾਵਨ, ਪਾਲਨ ਠਾਨੋ[1] ॥੩੧॥ ਅਪਰ ਨ ਕੋਊ ਮਾਲਕ ਹਮਰੋ। ਬਸੇ ਆਸਰਾ ਲੇ ਕਰਿ ਤੁਮਰੋ। ਪ੍ਰਤਿਪਾਲਕ ਸਭਿ ਜਗ ਕੇ ਅਹੋ। ਫੁਰਹਿ ਆਪ ਕੋ ਬਚ, ਜਿਮ ਕਹੋ' ॥੩੨॥ ਸ੍ਰੀ ਅਰਜਨ ਸੁਨਿ ਕਰਿ ਸਭਿ ਬਿਨਤੀ। ਬਿਕਸਤਿ ਭਨਤੇ 'ਤਜਹੁ ਅਸ ਗਿਨਤੀ। ਕਰਹੁ ਆਜ ਤੇ ਐਸੀ ਕਾਰ।ਜਿਸਤੇ ਵਧਹਿ ਅਧਿਕ ਬਿਵਹਾਰ॥੩੩॥ ਉਠਹੁ ਭੋਰ ਕਰਿ ਸੌਚ ਸ਼ਨਾਨ। ਗੁਰੁ ਬਾਨੀ ਸੋਂ ਕੀਜੈ ਧਯਾਨ। ਪੁਨ ਸ੍ਰੀ ਹਰਿਮੰਦਰਿ ਮੈਂ ਜਾਵਹੁ। ਜਥਾ ਸ਼ਕਤਿ ਤਹਿਂ ਭੇਟ ਚਢਾਵਹੁ॥੩੪॥ਹਾਥ ਜੋਰਿ ਕਰਿ ਸੀਸ ਨਿਵਾਵਹੁ। ਪ੍ਰਭੁ ਸਮਾਨ ਸ਼ਰਧਾ ਉਪਜਾਵਹੁ। ਬਹੁਰੋ ਆਇ ਬਨਜ ਕੋ ਕੀਜੈ। ਦਿਨ ਸਗਰੇ ਮਹਿਂ ਲਾਹਾ ਲੀਜੈ ॥ ੩੫॥ ਪੁਨ ਸੰਧ੍ਯਾ ਜਬਿ ਹੋਵਹਿ ਆਇ। ਤਬਿ ਉਠਿ ਤਜਹੁ ਬਨਜੁ ਸਮੁਦਾਇ। ਸ੍ਰੀ ਹਰਿਮੰਦਰ ਦਰਸ਼ਨ ਕਰੋ। ਬਿਨਤੀ ਭਨਹੁ ਕਾਮਨਾ ਧਰੋ॥੩੬॥ਸਭਿ ਪੂਰਨਿ ਹੁਇ ਤੁਮਰੀ ਜਾਇ[2]। ਕਰਹੁ ਬਨਜ ਬਡਿ ਲਾਹਾ ਪਾਇ। ਨਹੀਂ ਤੋਟ ਹੁਇ ਕਿਸੂ ਪਦਾਰਥ। ਨਿਤਿਪ੍ਰਤਿ ਪੁਰ-ਵਹੁ ਅਪਨ ਸੁਆਰਥ॥੩੭॥ਧਨ ਕੀ ਗਿਨਤੀ ਹੈ ਕਹੁ ਕੌਨ। ਲਛਮੀ ਬਸਹਿ ਆਇ ਕਰਿ ਭੌਨ। ਸ੍ਰੀ ਹਰਿਮੰਦਰ ਮਹਾਂ ਮਹਾਤਮੁ। ਸਭਿ ਕੀ ਪੁਰਹਿ ਕਾਮਨਾ ਆਤਮ[3]॥੩੮॥ਸ੍ਰੀ ਹਰਿਮੰਦਰ ਦਾਸੀ ਮਾਯਾ।ਇਹੁ ਠਾਂ ਬਾਸ ਕਰਹਿ ਮਨ ਭਾਯਾ।ਨੌ ਨਿਧਿ ਸਿੱਧਿ ਰਿੱਧਿ ਜੇ ਨਾਨਾ। ਆਇ ਸ਼ਰਨ ਪਰਿ ਹੈਂ ਇਸ ਥਾਨਾ॥੩੯॥ਜੋ ਸੇਵਹਿ ਸਿਖ ਲੇਵਹਿ ਸੋਇ। ਅੰਤ ਕਾਲ ਆਛੀ ਗਤਿ ਹੋਇ। ਕੌਨ ਕਮੀ ਪ੍ਰਭੁ ਕੇ ਦਰਬਾਰ। ਜਹਿਂ ਤ੍ਰਿਲੋਕਪਤਿ[3] ਬਸਹਿਂ ਉਦਾਰ'॥੪੦॥ ਸੁਨਿਕਰਿ ਸਭਿ ਸਿੱਖਨ ਮਨਮਾਨੀ।ਕਰਨ ਲਗੇ ਜਿਮ ਗੁਰੂ ਬਖਾਨੀ। ਦੋਇ ਸਮੈਂ ਦਰਸਹਿਂ ਹਰਿਮੰਦਰ।ਰਿਕਤ ਪਾਨ[4] ਕੋ ਜਾਇ ਨ ਅੰਦਰ॥੪੧॥ਸਰਬ ਪਦਾਰਥ ਸਭਿ ਕੇ ਹੋਏ।ਸਰਬ ਰੀਤਿ ਤੇ ਸਭਿ ਸੁਖ ਜੋਏ। ਅਬਿ ਲਗ ਜਾਨੀ ਜਾਇ ਸੁ ਚਾਲ। ਕਰਤਿ ਸਦੀਵ ਜਿ ਸਿੱਖ ਬਿਸਾਲ ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤੀਯ ਰਾਸੇ 'ਰਾਮਦਾਸ ਨਗਰ ਬਸਾਵਨ' ਪ੍ਰਸੰਗ ਬਰਨਨ ਨਾਮ ਚਤੁਰ ਪੰਚਾਸਮੋਂ ਅੰਸੂ ॥ ੫੪ ॥

## ੫੫. [ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿੱਖਾਂ ਦੇ ਪ੍ਰਸੰਗ]।

ਦੋਹਰਾ॥ਪੱਟੀ ਕੇ ਦੁਇ ਚੌਧਰੀ ਵਿੱਲੋਂ ਲਾਲ ਲੰਗਾਹ[5]। ਕਰੀ ਆਨਿ ਕਰਿ

[1]ਪਾਲਨਾਂ ਕਰੇ। [2]ਮਨ ਦੀਆਂ ਕਾਮਨਾਂ। [3]ਪਰਮੇਸ਼ੁਰ ਜੀ। [4]ਖਾਲੀ ਹੱਥ। [5]ਲਾਲ ਤੇ ਲੰਗਾਹ ਦੋ ਨਾਮ ਹਨ। ਲੰਗਾਹਾ ਪੱਟੀ ਦੇ ਇਲਾਕੇ ਦਾ ਚੌਧਰੀ ਤੇ ਚੁਗਾਨ ਪਿੰਡ ਦਾ ਵਾਸੀ ਦੱਸੀਦਾ ਹੈ।

*ਇਕ ਲਿਖਤੀ ਨੁਸਖੇ ਵਿਚ ਅੰਸੂ ੫੫ ਦੀ ਥਾਵੇਂ ਤ੍ਰਿਲੋਕੇ ਦੇ ਪ੍ਰਸੰਗ ਵਾਲਾ ਅੰਸੂ ਹੈ ਜੋ ਇਸ ਪੋਥੀ ਦੀ ਤੀਸਰੀ ਰਾਸ ਦੇ ੫੧ ਅੰਸੂ ਵਿਚ ਆਵੇਗਾ।

ਬੰਦਨਾ ਸ੍ਰੀ ਗੁਰੁਅਰਜਨ ਪਾਹਿ*॥੧॥ਚੌਪਈ॥ਸ੍ਰੀਅੰਮ੍ਰਿਤਸਰਮਹਿਮਾ ਸੁਨੀ। ਸ੍ਰੀ ਮੁਖ ਤੇ ਸਭਿ ਮਹਿ ਇਮ ਭਨੀ। 'ਕਾਰ ਨਿਕਾਰਹਿ ਹੋਇ ਉਬਾਰ। ਧਨ ਲਾਏ ਹੁਇ ਬੰਸ ਉਧਾਰਿ॥੨॥ਕਰਹਿ ਸੁਪਾਨ ਚਿਨਾਵਨਿ ਜੋਇ। ਅਵਚਲਿ ਨੀਵ ਤਾਂਹਿ ਕੀ ਹੋਇ। ਮਾਨ ਸਰੋਵਰ ਜਥਾ ਬਿਰਾਜਾ। ਹਰਿਮੰਦਰ ਬਿਚ ਬਨਹਿ ਜਹਾਜਾ ॥ ੩ ॥ ਸ਼ਰਧਾ ਸਹਤ ਕਰਹਿ ਇਸ਼ਨਾਨ। ਪਾਪ ਮਿਟਹਿ ਪ੍ਰਾਪਤ ਕੱਲਯਾਨ। ਹਰਿਮੰਦਿਰ ਮਹਿ ਸ਼ਬਦ ਜੁ ਸੁਨਿਹੈ।ਜਨਮ ਜਨਮ ਕੇ ਪਾਪਨਿ ਹਨਿਹੈ॥੪॥ਉਪਜੈ ਭਗਤਿ,ਗਯਾਨ ਕੋ ਪਾਵੈ।ਆਵਨ ਜਾਨੋ ਜਗਤ ਮਿਟਾਵੈ'। ਸੁਨਿ ਕਰਿ ਲਗੇ ਕਾਰ ਕੋ ਕਰਨੇ। ਖਨਹਿਂ ਪੋਟ[1] ਸਿਰ ਪਰ ਕਰਿ ਧਰਨੇ॥੫॥ਧਨ ਕੋ ਦੀਨ ਮਜੂਰ ਲਗਾਏ। ਦਿਨ ਪ੍ਰਤਿ ਸ਼ਰਧਾ ਉਰ ਅਧਿਕਾਏ।ਸੁਨਿ ਸੁਨਿ ਮਹਿਮਾ ਦੇਸ਼ ਬਿਦੇਸ਼।ਸੰਗਤਿ ਸਹਤ ਮਸੰਦ ਵਿਸ਼ੇਸ਼॥੬॥ਮਹਿਮਾ ਸਿੱਖਨ[2] ਗੁਰੂ ਸੁਨਾਵੈ।ਸੁਨਿ ਸੁਨਿ ਦਾਸਨ ਕੇ ਮਨ ਭਾਵੈ। ਸਬ-ਦਨ ਬਿਖੈ ਮਹਾਤਮ ਕਹੈਂ।ਕਰਹਿਂ ਕਾਰ ਸਿਖ ਸੁਧਤਾ ਲਹੈਂ ॥੭॥ ਸ੍ਰੀ ਮੁਖਵਾਕ

> ਉਦਮੁ ਕਰਤ ਮਨੁ ਨਿਰਮਲੁ ਹੋਆ ॥ ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥ ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ ॥ ੨ ॥
> [ਮਾਝ ਮ: ੫

ਚੌਪਈ ॥ ਇੱਤਯਾਦਿਕ ਬਹੁ ਗੁਰੂ ਬਨਾਵੈਂ। ਸੁਨਿ ਪਠਿ ਕਾਰ ਕਰਨਿ ਉਰ ਭਾਵੈਂ।ਦੋਨਹੁ ਰਹੈਂ ਪਾਸ ਗੁਰਦੇਵ।ਮੁਕਤਿ ਰੂਪ ਹੋਏ ਕਰਿ ਸੇਵ ॥੮॥ ਅਜਬ, ਅਜਾਇਬ ਉਮਰਾ ਸ਼ਾਹੂ।ਸਿੰਘੇ ਇਹੁ ਮਸੰਦ ਗੁਰ ਪਾਹੂ। ਕਾਰ ਸੁਧਾਸਰ ਕੀ ਭੀ ਕਰੈਂ।ਸੰਗਤਿ ਤੇ ਗੁਰੁ ਕਾਰ ਸੰਭਰੈਂ[3]॥੯॥ ਆਨਿ ਗੁਰੂ ਕੇ ਪਾਸਿ ਪੁਚਾਵੈਂ। ਨਿਜ ਹਿਤ ਜੋ ਸਿੱਖਨ ਤੇ ਪਾਵੈਂ। ਤਿਸਕੇ ਸੰਗ ਕਰਹਿਂ ਗੁਜ਼ਰਾਨੇ। ਇਕ ਦਿਨ ਸਾਹਿਬ ਬੂਝਨਿ ਠਾਨੇ॥੧੦॥ 'ਗੁਰ ਧਨ ਕੋ ਤੁਮ ਕਿਸ ਬਿਧਿ ਜਾਨੋ? ਜੋ ਸੰਗਤਿ ਤੇ ਲਯਾਵਨ ਠਾਨੋ'। ਕਹਯੋ ਤਿਨਹੁਂ 'ਹਮੁ ਬਿਖੁ ਸਮ ਜਾਨੈਂ। ਸ਼ਿਵ ਨਿਰਮਾਇਲ[4] ਕੇਰਿ ਸਮਾਨੇ'॥੧੧॥ਸੁਨਿ ਸ੍ਰੀ ਮੁਖ ਤੇ ਬਾਕ ਉਚਾਰਾ। 'ਕਰਹੁ ਜਿ ਇਮੁ, ਤੁਮ ਹੋਇ ਉਧਾਰਾ'। ਪੈੜਾ ਸਿਖ ਛੱਜਲ ਤਿਸੁ ਜਾਤੀ। ਕੇਦੂ ਸੰਘਰ ਜਾਤਿ ਉਪਾਤੀ[5] ॥੧੨॥ ਸ੍ਰੀ ਅਰਜਨ ਕੋ ਬੰਦਨ ਕੀਨਿ। ਪੁਨ

---

[1]ਪੰਡ। [2]ਸਿੱਖਾਂ ਨੂੰ। [3]ਸਿਭਾਲਦੇ ਹਨ। [4]ਭਾਵ ਕਦੇ ਨਾ ਗ੍ਰਹਿਣ ਕਰਨੇ ਜੋਗ [ਸਿਸ:, ਸ਼ਿਵ ਨਿਰਮਾਲਯ=ਸ਼ਿਵ ਤੇ ਚੜ੍ਹਿਆ ਪਦਾਰਥ ਜੋ ਪੁਰਾਣਾਂ ਵਿਚ ਨਾ ਗ੍ਰਹਣ ਕਰਨੇ ਜੋਗ ਲਿਖਿਆ ਹੈ]। [5]ਜੋ ਉਪਜਿਆ ਸੀ ਸੰਘਰ ਜਾਤੀ ਤੋਂ ਉਹ ਕੇਦੂ। *ਲੰਗਾਹਾ ਪਹਿਲੋਂ ਗੁਰੂ ਅਰਜਨ ਦੇਵ ਜੀ ਦੀ ਅਸੀਸ ਨਾਲ ਰੋਗ ਤੋਂ ਰਾਜ਼ੀ ਹੋਕੇ ਸਰਵਰੀਏ ਤੋਂ ਸਿੱਖ ਬਣਿਆਂ ਸੀ।

ਅਰਦਾਸ ਕਰੀ ਹੁਇ ਦੀਨਾ। 'ਕਿਮੁ ਹਮਰੋ ਹੋਵਹਿ ਕੱਲਜਾਨਾ। ਸ੍ਰੀ ਗੁਰ ਦਿਹੁ ਉਪਦੇਸ਼ ਬਖਾਨ'॥੧੩॥ ਸਤਿਗੁਰੁ ਕਹਯੋ 'ਸੁਧਾਸਰ ਨ੍ਹਾਵੋ। ਸ਼ਬਦ ਬਿਚਾਰਹੁ ਗੁਰਮਤਿ ਪਾਵੋ। ਗੁਰ ਸਿੱਖਨ ਕੀ ਸੇਵਾ ਕਰੀਅਹਿ। ਤਜਿ ਹੰਕਾਰ ਨੰਮ੍ਰਤਾ ਧਰੀਅਹਿ॥੧੪॥ ਜੋ ਸਤਿਗੁਰੁ ਤੀਸਰ ਪਤਿਸ਼ਾਹੂ। ਹਮਰੇ ਪਿਤਾ ਹਕਾਰੇ ਪਾਹੂ। ਕਹਯੋ ਬਚਨ–ਕਲਿਜੁਗ ਕੇ ਜੀਵ। ਸਗਰੀ ਸ਼ਕਤਿ ਬਿਹੀਨੇ ਥੀਵ॥੧੫॥ ਇਕ ਤੌ ਭਈ ਆਰਜਾ ਛੋਟੀ। ਹੀਨ ਪਦਾਰਥ ਬੁੱਧੀ ਮੋਟੀ। ਕਰ ਨ ਸਕਹਿ ਸਭਿ ਤੀਰਥ ਮੱਜਨ। ਬਿਧਿ ਸੋਂ ਦਾਨੁ ਦੇਹਿ ਨਹਿਂ ਸੁਜਨ¹॥ ੧੬॥ ਇਸ ਕਾਰਨ ਤੇ ਤੀਰਥ ਮਹਾਂ। ਮੱਦ੍ਰ ਦੇਸ਼²ਮਹਿਂ ਰਚੀਅਹਿ ਇਹਾਂ*। ਤੀਨ ਲੋਕ ਕੇ ਤੀਰਥ ਜੋਇ। ਸਭਿ ਕੋ ਫਲ ਸ਼ਨਾਨ ਤੇ ਹੋਇ–॥੧੭॥ ਇਸ ਥਲ ਥੇਹੁ ਬਤਾਯਹੁ ਜਬੈ। ਹਮਰੇ ਪਿਤਾ ਖਨਾਯਹੁ ਤਬੈ। ਸ੍ਰੀ ਅੰਮ੍ਰਿਤਸਰ ਰਾਖਯੋ ਨਾਮੁ। ਚਤੁਰ ਪਦਾਰਥ ਕੋ ਨਿਤ ਧਾਮੁ॥੧੮॥ ਕਾਸ਼ੀ ਆਦਿਕ ਤੀਰਥ ਸਬੈ। ਇਸ ਕੀ ਸ਼ਰਨ ਰਹੈਂ ਪਰਿ ਅਬੈ। ਬਰਤਹਿ ਕਾਲ ਕਲੀ ਕੋ ਘੋਰੇ। ਕਿਸ ਕੀ ਹੱਤਜਾ ਕੋ ਨਹਿਂ ਛੋਰੈ॥ ੧੯॥ ਬਰਤ ਦਾਨ ਤਪ ਤੀਰਥ ਜੇਤੇ। ਕਰਹਿਂ ਨਿਵਾਸ ਇਸੀ ਮਹਿਂ ਤੇਤੇ। ਜਗਤ ਨਾਥੁ ਇਹ ਹੋਇ³ ਬਿਸਾਲਾ। ਗੰਗਾ ਲੋਪ ਹੋਇ ਜਿਸ ਕਾਲਾ †॥ ੨੦॥ ਕੋਸਨ ਲੌ ਇਸ ਕੇ ਚੌਫੇਰੇ। ਸੰਤ ਰਿਖਿਨਿ ਕੇ ਥਿਰ ਹ੍ਵੈਂ ਡੇਰੇ। ਯਾਂਤੇ ਕਰਹੁ ਤਾਲ ਇਸ਼ਨਾਨ। ਤੁਮਰੀ ਹੋਵਹਿ ਗੀ ਕੱਲਜਾਨ'॥੨੧॥‡ ਗੁਰ ਪੂਰੇ ਕੇ ਸੁੰਦਰ ਬੈਨਿ। ਸਿੱਖਨਿ ਸੁਨਿ ਮਨ ਉਪਜਯੋ ਚੈਨਿ। ਮਹਿਮਾ ਸੁਨੀ ਸੁਧਾਸਰ ਕੇਰੀ। ਜੋ ਸਤਿਗੁਰ ਨਿਜ ਮੁਖ ਤੇ ਟੇਰੀ॥ ੨੨॥ ਕਹਤਿ ਭਏ 'ਸਤਿਗੁਰ ਧੰਨ ਧੰਨ। ਕੀਨੋ ਹਮਰਾ ਸਫਲ ਜਨੰਮ'। ਕੇਤਿਕ ਦਿਨ ਰਹਿ ਸਤਿਗੁਰ ਪਾਸ। ਕਰੀ ਟਹਿਲ ਸਰ ਚਿੱਤ ਹੁਲਾਸਿ॥੨੩॥ ਗੁਰਬਾਣੀ ਸਿਉਂ§ ਪ੍ਰੇਮ ਲਗਾਈ। ਕਰੀ ਸੇਵ ਸਿੱਖਨ ਅਧਿਕਾਈ। ਅਪਨੋ ਜਨਮ ਸਫਲ ਕਰਿ ਜਾਨੈ। ਪੂਰਨ ਭਾਗ ਆਪਨੇ ਮਾਨੈ॥੨੪॥ ਪੁਨ ਸਤਿਗੁਰ ਕੀ ਆਗਜਾ ਧਾਰੀ। ਗਏ ਆਪਨੇ ਦੇਸ਼

---

¹ਭਲੇ ਪੁਰਸ਼ਾਂ ਨੂੰ। ²ਪੰਜਾਬ ਦੇਸ਼। ³ਇਹ ਸਥਾਨ ਜਗਤ ਦਾ ਨਾਥ ਹੋਵੇਗਾ।

*ਪਾ:-ਇਥਾਂ। †ਗੰਗਾ ਲੋਪ ਦਾ ਮਿਤ੍ਰ ਪਹਿਲਾਂ ਪੱਤ੍ਰੀਆਂ ਵਿਚ ਛਪਦਾ ਹੁੰਦਾ ਸੀ, ਲੋਪ ਹੋਣ ਦਾ ਸਮਾਂ ਹੁਣ ਮੁੱਕ ਚੁੱਕਾ ਹੈ। ੧੯੫੬ ਬਿ: ਦੇ ਲਗ ਪਗ ਇਹ ਸਮਾਂ ਮੁੱਕਾ ਸੁਣੀਂਦਾ ਹੈ।

‡ਇਕ ਲਿਖਤੀ ਨੁਸਖੇ ਵਿਚ ਏਥੋਂ ਅੱਗੇ ਕਪੂਰ ਦੇਉ ਦਾ ਸਿੰਮਨ ਸਿੱਖ ਵੇਖਣ ਦਾ ਪ੍ਰਸੰਗ ਹੈ ਜੋ ਇਸ ਪੋਥੀ ਦੀ ਰਾਸ ਤੀਸਰੀ ਅੰਸੂ ੫੯ ਵਿਚ ਆਵੇਗਾ। §ਪਾ:–ਜਿਸ।

ਮਝਾਰੀ॥ਜਾਇ ਤਹਾਂ ਅਪਨੇ ਗ੍ਰਿਹ ਅੰਤਰ। 'ਗੁਰ ਗੁਰ' ਜਾਪ ਜਪੈਂ ਸੁ ਨਿਰੰਤਰ॥੨੫॥ਅਪਨੇ ਮੀਤ ਸਬੰਧੀ ਜੇਤੇ।ਜਥਾ ਜੋਗ ਉਪਦੇਸ਼ੇ ਤੇਤੇ। ਗੁਰ ਸਰ ਮਹਿਮਾ ਅਧਿਕ ਬਤਾਈ। ਸਤਿਗੁਰੁ ਸਿੱਖ ਭਏ ਅਧਿਕਾਈ ॥ ੨੬ ॥ ਪ੍ਰਾਤੈ ਉਠ ਸ਼ਨਾਨ ਪੁਨ ਕਰੈਂ।ਗੁਰੁਧ੍ਯਾਨ ਧਰਿ ਜਪੁ ਮੁਖ ਰਰੈਂ। ਕਿਰਤ ਧਰਮ ਕੀ ਬਹੁਰ ਸੰਭਾਰੈਂ।ਸਿੱਖਨ ਸੰਤ ਕੀ ਸੇਵਾ ਧਾਰੈਂ॥੨੭॥ਜਹਿਂ ਕਹਿਂ ਸਿੱਖੀ ਮਾਰਗ ਤੋਰਾ।ਗੁਰੁ ਧ੍ਯਾਨ ਜਿਵ ਚੰਦ ਚਕੋਰਾ। ਇਸ ਬਿਧਿ ਅਪਨੀ ਆਯੁ ਬਿਤਾਈ। ਪੈੜਾ ਕੰਦੂ ਗੁਰ ਸਿਖ ਭਾਈ॥੨੮॥ਅੰਤਰ ਸ਼ੁਧ ਸਰੂਪ ਹੁਇ ਗਏ।ਗੁਰ ਚਰਨਨ ਮਨ ਨਿਸ਼ਚਾ ਠਏ। ਜੋ ਜੋ ਤਿਨ ਕੋ ਸੰਗੀ ਹੋਯਹੁ। ਭੋਗ ਮੋਖ ਤਿਨ ਸਗਰੋ ਜੋਯਹੁ॥੨੯॥ਜੋ ਗੁਰੁ ਅਰਜਨ ਸ਼ਰਨ* ਸਿਧਾਰਾ। ਜਗਤ ਜਲਧ ਤੇ ਪਾਰ ਉਤਾਰਾ। ਗੁਰ ਨਾਨਕ ਕੇ ਮਾਂਹਿ ਸਮਾਈ। ਜਨਮ ਮਰਨ ਕੀ ਤ੍ਰਾਸ ਮਿਟਾਈ ॥ ੩੦ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ਼੍ਰੀ ਅੰਮ੍ਰਿਤਸਰ ਅਰੁ ਸਿੱਖ੍ਯਨ' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਮੋ ਅੰਸੂ ॥ ੫੫ ॥

ਪ੬. [ਸ਼੍ਰੀ ਅੰਮ੍ਰਿਤਸਰ ਮਹਾਤਮ। ਸਿੱਖਾਂ ਨੂੰ ਬਖਸ਼ਿਸ਼ਾਂ]।

ਦੋਹਰਾ ॥ ਨਿਤ ਕਾਰੀਗਰ ਚਿਨਤਿ ਹੈਂ ਸ਼੍ਰੀ ਹਰਿਮੰਦਰ ਚਾਰੁ। ਸ਼੍ਰੀ ਅਰਜਨ ਸਿੱਖਨ ਸਹਤ ਅਨੰਦ ਬਿਲੰਦ ਨਿਹਾਰ ॥ ੧ ॥ ਚੌਪਈ ॥ ਚਹੁੰ ਦਿਸ਼ ਬਨੀ ਸੁਪਾਨ ਚਕੋਰ। ਸੁੰਦਰ ਬਨਯੋ ਦਰਸ਼ਨੀ ਪੌਰ। ਸਰ ਅੰਦਰ ਪੁਲ ਰਚ੍ਯੋ ਬਿਸਾਲ।ਜਹਿਂ ਕੋ ਆਇ ਜਾਇਂ ਨਰ ਜਾਲ॥੨॥ਚਹੁੰ ਦਿਸ਼ ਤੇ ਮਿਨਤੀ ਕਰਿ ਸਾਰੀ। ਕੁਰਸੀ ਸਰ ਤੇ ਉਰਧ ਉਸਾਰੀ। ਚਾਰ ਕੋਨ ਜੁਤ ਭਲੇ ਬਨਾਇ। ਪੂਰਬ ਦਿਸ਼ ਹਰਿ ਪੌੜਿ[1] ਰਖਾਇ॥੩॥ ਪਰਦਛਨਾ ਦੇਬੇ ਕੇ ਕਾਰਨ। ਕੁਰਸੀ ਪਰ ਥਲ ਰਾਖ ਸੁਧਾਰਨ[2]। ਮਿਨ ਚਹੁੰਦਿਸ਼ ਤੇ ਏਕ ਸਮਾਨ। ਹਰਿਮੰਦਰਿ ਰਚਿ† ਲੀਨ ਮਹਾਨ ॥੪॥ ਚਹੁੰ ਦਰ ਪਰਿ ਕਰਿ ਕਰਿ ਇਕ ਛਾਤ[3]। ਕਰਿ ਹਰਿ ਪੌੜ ਛਾਤ ਤਿਸੁ ਭਾਂਤਿ। ਦੂਤੀ ਛਾਤ ਲਗ ਜਬਹਿ ਉਸਾਰਾ। ਬਿਚ ਹਰਿ-ਮੰਦਰ ਕੋ ਥਲ ਸਾਰਾ॥੫॥ਭਈ ਚੁਗਿਰਦੇ ਦੁਇ ਦੁਇ ਛਾਤ।ਕਰੀ ਬੀਚ ਤੇ ਏਕ ਸੁਹਾਤ।ਊਪਰ ਤੇ ਪੁਨ ਸਮ ਕਰਿ ਦਯੋ। ਏਕ ਛਾਤ ਦੋ ਛਾਤ ਮਿਲਯੋ ॥੬॥ ਤਿਮਿ ਹਰਿ ਪੌੜ ਦੁਛਾਤ ਜੁ ਹੋਈ। ਊਪਰ ਮਿਲਯੋ ਕਿਯੋ ਸਮ[4] ਸੋਈ। ਤਿਹਿ ਸਮਾਨ ਥਲ ਜਬਹਿ ਬਨਾਯਹੁ।ਕਰਨ ਬੰਗਲਾ ਉਰਧ ਉਠਾਯਹੁ॥੭॥

---

[1]ਹਰਿ ਕੀ ਪੌੜੀ। [2]ਸੋਧਕੇ ਕੁਰਸੀ ਤੋਂ ਪਰ (ਅਗੇਰੇ) ਥਾਂ ਰੱਖੀ, ਭਾਵ ਛੋਟੀ ਪ੍ਰਕਰਮਾ ਬਣਾਈ। [3]ਛੱਤ। [4]ਬਰਾਬਰ। *ਪਾ:-ਸੰਗ। †ਪਾ:-ਚਿਨ।

ਛਾਲ ਮਸਾਲੇ ਮੋਲ ਬਿ ਸਾਲੇ। ਚੂਨੋ ਸੂਖਮ ਪੀਸ ਖਰਾਲੇ[1]*। ਸਿਰ ਪਰ ਧਰਿ ਧਰਿ ਲੇ ਕਰਿ ਜਾਵਹਿ। ਹਰਿ ਮੰਦਰ ਕੇ ਸ਼ਿਖਰ ਪੁਰਾਵਹਿ ॥ ੮ ॥ਘਰਹਿਂ ਈਂਟਕਾ ਧਰਹਿਂ ਬਨਾਈ। ਪਾਵੇ ਚਾਰਹੁਂ ਊਰਧ ਉਠਾਈ। ਕਾਲਬੂਤ ਊਪਰ ਪੁਨ ਕਰੇ। ਚਾਰਹੁਂ ਦਰ ਚੂਨੇ ਯੁਤਿ ਜਰੇ ॥੯॥ ਪੁਨ ਊਪਰ ਕੋ ਮੰਡਪ[2] ਹੋਇ। ਚਹੁੰਖੂਟਨਿ[3] ਚਹੁਂ ਕਲਸ[4] ਪਰੋਇ। ਲਘੁ ਲਘੁ ਕਲਸ[5] ਚੁਗਿਰਦੇ ਕਰੇ। ਚਾਮੀਕਰ ਕੇ ਦੀਪਤਿ ਖਰੇ ॥੧੦॥ ਊਚੋ ਕਲਸ ਬੀਚ ਕੋ ਹੋਵਾ। ਚਹੁੰਦਿਸ਼ ਦੂਰ ਦੂਰ ਲਗ ਜੋਵਾ। ਭਯੋ ਸਪੂਰਨ ਸ਼੍ਰੀ ਹਰਿਮੰਦਰ। ਜਿਹ ਸਮਸਰ ਨ ਅਪਰ ਜਗ ਅੰਦਰ॥੧੧॥ਮੱਧ ਛਾਤ ਚਹੁਂ ਦਿਸ਼ ਮਹਿਂ ਤਹਾਂ।ਰਚੀ ਦਰੀਚੀ[6] ਸੁੰਦਰ ਮਹਾਂ। ਖਸ਼ਟ ਰੁਤਨ ਮਹਿਂ ਸਭਿ ਸੁਖਦਾਈ। ਲਗਹਿ ਪਵਨ ਪਸ਼ਚਮ ਪੁਰਵਾਈ[7] ॥੧੨॥ ਜਹਿਂ ਗ੍ਰੀਖਮ ਮਹਿਂ ਸ੍ਵੇਦ ਨ ਜੋਵੈ[8]।ਹਿਮ ਰੁਤ ਮਹਿਂ ਪਾਲੋ ਨਹਿਂ ਹੋਵੈ।ਬਰਖਾ ਮਹਿਂ ਬਡ ਹੋਤਿ ਬਹਾਰ।ਬਿਨ ਕਰਦਮ ਤੇ ਸੁੰਦਰ ਬਾਰਿ ॥੧੩॥ ਚਹੁਂ ਦਿਸ਼ ਦ੍ਰਿਸ਼ਟਿ ਨੀਰ ਪਰ ਪਰੈ। ਮੇਘ ਧਾਰ ਬਿਨ ਮਲ ਤੇ ਭਰੈ। ਜਗਤ ਮਝਾਰ ਨ ਐਸੋ ਕੋਈ। ਮੰਦਿਰ ਦਿਖਤਿ ਅਨੰਦ ਨ ਹੋਈ॥ ੧੪ ॥ ਚਿੱਤ੍ਰਿਤਿ ਚਾਮੀਕਰ ਤੇ ਚਾਰ।ਚਾਰੁਓਰ ਮਹਿਂ ਚਮਕ ਨਿਹਾਰ।ਚਾਰ ਪਦਾਰਥ ਕੋ ਦਾਤਾਰ। ਚਾਰ ਬਰਨ ਕੋ ਜਹਾਂ ਉਚਾਰ[9]† ॥੧੫॥ਚਾਰ ਬਰਨ[10] ਜਹਿਂ ਬੰਦਨ ਧਾਰਿ।ਚਾਰਬਰਨਦਿਪਤਹਿਂਦੁਤਿਵਾਰ[11]। ਚਾਰਚੱਕ੍ਰ ਮਹਿਂ[12] ਬਿਦਤ ਉਦਾਰਿ।ਚਾਰਮੋਖ[13]ਠਾਂਢੀ ਦਰਬਾਰ ॥੧੬॥ਦਰਸ਼ਨੀਯਜੋ ਆਸ਼੍ਰਮ ਚਾਰ[14]। ਚਾਰ ਬੇਦ ਜਹਿਂ ਸਾਰ[15] ਉਚਾਰ‡। ਚਾਰ ਦਿਸ਼ਾ ਮਹਿਂ ਚਾਰਹੁਂ ਦ੍ਵਾਰ। ਸ਼੍ਰਵਣਾਦਿਕ ਸਾਧਨ ਜਹਿਂ ਟਾਰ ॥੧੭॥ ਸ਼੍ਰੀ ਅਰਜਨ ਠਾਂਢੇ ਬਿਚ ਹੋਇ। ਕੀਨ ਅਨੰਦ ਬਿਲੋਦਹਿ ਜੋਇ। ਸ਼੍ਰੀ ਕਰਤਾਰ ਸਿਫਤ ਕੋ ਕਰੈਂ। ਸਰ ਕੋ

---

[1]ਖਰਲ ਕੀਤਾ ਹੋਇਆ (ਅ) ਖਰਾ+ਲੇ=ਚੰਗਾ ਲੈਕੇ। [2]ਭਾਵ ਵਿਚਕਾਰਲਾ ਵੱਡਾ ਗੁੰਬਦ। [3]ਚਹੁੰ ਨੁਕਰਾਂ ਤੇ [4]ਛੋਟੇ ਗੁੰਬਦ।[5]ਛੋਟੀਆਂ ਕਲਸੀਆਂ ।[6]ਬਾਰੀਆਂ। [7]ਵਾਯੂ ਪੱਛਮ ਤੇ ਪੂਰੇ ਦੀ। [8]ਮੁੜ੍ਹਕਾ ਨਹੀਂ ਦੇਖੀਦਾ। [9]ਚਾਰ ਅੱਖਰਾਂ ਭਾਵ ਵਾਹਿਗੁਰੂ ਨਾਮ ਦਾ ਜਿਥੇ ਉਚਾਰਨ ਹੁੰਦਾ ਹੈ। [10]ਚਾਰੇ ਜਾਤਾਂ। [11]ਸੁਹਣੇ ਰੰਗ ਸੁਸ਼ੋਭਾਇਮਾਨ ਹੋਕੇ ਦਿਪਤ ਹੋ ਰਹੇ ਹਨ। [12]ਚਾਰੋਂ ਚੱਕਾਂ ਵਿਚ। [13]ਸਾਲੋਕ, ਸਾਰੂਪ, ਸਾਮੀਪ, ਸਾਯੁਜ ਚਾਰ ਮੁਕਤੀਆਂ (ਦੇਖੋ ਸ਼੍ਰੀ ਗੁ: ਨਾ: ਪ੍ਰ: ਪੂ: ਅਧ੍ਯਾ ੧ ਅੰ: ੭੦)। [14]ਦਰਸ਼ਨ ਯੋਗ ਚਾਰ ਆਸ਼੍ਰਮ (ਬ੍ਰਹਮਚਰਜ, ਗ੍ਰਿਹਸਤ, ਬਾਨ ਪ੍ਰਸਥ,ਸੰਨ੍ਯਾਸ)। [15]ਤੱਤ। *ਪਾ:-ਉਠਾਲੇ। ਦਿਸਾਲੇ। †ਪਾ:-ਉਧਾਰ।

‡ਚਹੁੰ ਵੇਦਾਂ ਦੇ ਸਾਰ ਤੋਂ ਮੁਰਾਦ ਨਾਮ ਦਾ ਹੈ। ਯਥਾ:-ਬੇਦ ਪੁਰਾਣ ਸਿੰਮ੍ਰਿਤਿ ਸੁਧਾਖ੍ਯਰ ॥ ਕੀਨੇ ਰਾਮ ਨਾਮ ਇਕ ਆਖ੍ਯਰ ॥ [ਗਉ: ਮ: ੫

ਬੀਚ ਮਹਾਤਮ ਧਰੈਂ ॥੧੮॥ ਹਰਿ ਮੰਦਰ ਕੀ ਮਹਿਮਾ ਗਾਵੈਂ।ਸੁੰਦਰ ਸ਼ਬਦ
ਬਿਲੋਕਿ ਬਨਾਵੈਂ। ਸੁਨਿ ਸੁਨਿ ਸੰਗਤਿ ਸ਼ਰਧਾ ਧਰੈ। ਸਰ ਮੱਜਹਿ ਅਭਿ-
ਬੰਦਨ ਰਰੈ ॥੧੯॥ ਸਰ ਕਰਿਬੇ ਮਹਿਂ ਘਾਲੀ ਘਾਲ[1]।ਹਰਿਮੰਦਰ ਕੀ ਸੇਵ
ਬਿਸਾਲ। ਕ੍ਰਿਪਾ ਦ੍ਰਿਸ਼ਟਿ ਤਿਨ ਪਰ ਪੁਨ ਕਰਿ ਕੈ।ਨਿਕਟ ਅਵਾਹਨ ਕਰੇ
ਸਿਮਰਿ ਕੈ ॥੨੦॥ ਬਖਸ਼ਿਸ਼ ਬਖਸ਼ਨਿ ਕਰਨਿ ਨਿਹਾਲ। ਲਿਯੇ ਬੁਲਾਇ
ਸਿੱਖਨ ਤਤਕਾਲ। ਭਗਤੂ ਆਦਿਕ ਜੇ ਨਿਸ਼ਕਾਮ। ਆਠ ਜਾਮ ਸਿਮਰਤਿ
ਜੇ ਨਾਮ ॥੨੧॥'ਬਰੰਬ੍ਰਹ' ਸਭਿਹਿਨਿ ਸੋਂ ਕਹਨੋ। 'ਲਿਹੁ ਗੁਰ ਘਰ ਤੇ ਜੋ
ਉਰ ਚਹਨੋ। ਸਵਾਧਾਨੈਂ ਹੁਇ ਸੇਵ ਕਮਾਈ। ਤਿਸ ਕੀ ਅਬਿ ਲੀਜਹਿ
ਬਡਿਆਈ'॥੨੨॥ਸਭਿਹਿਨਿ ਹਾਥ ਜੋਰਿ ਕਰਿ ਭਾਖਾ।'ਗੁਰਜੀ ਰਹੀ ਨਹੀਂ
ਅਭਿਲਾਖਾ। ਚਰਨ ਤੁਮਾਰੇ ਉਰ ਮਹਿਂ ਬਾਸੈਂ। ਸਤ ਚਿਤ ਆਨੰਦ ਚਿੱਤ
ਪ੍ਰਕਾਸ਼ੈਂ॥੨੩॥ਇਸ ਤੇ ਉੱਤਮ ਅਪਰ ਨ ਕੋਈ। ਰਾਵਰ ਤੇ ਹਮ ਜਾਚਹਿ
ਸੋਈ'।ਅਤਿ ਪ੍ਰਸੰਨ ਸੁਨਿਕੈ ਗੁਰ ਭਏ।ਸਭਿਹਿਨਿ ਕੋ ਊਚੇ ਪਦ ਦਏ॥੨੪॥
ਜੀਵਨ ਮੁਕਤਿ ਅਵਸਥਾ ਕਈ। ਸਾਹਿਬ ਬੁੱਢਾ ਸੰਗਤ ਲਈ।ਹੁਤੋ ਪ੍ਰਥਮ
ਭੀ ਸਭਿ ਹੀ ਲਾਇਕ। ਤਊ ਬਡਾਈ ਅਧਿਕ ਸੁਭਾਇਕ॥੨੫॥ਪੁਨ ਭਾਈ
ਭਗਤੂ ਕੋ ਦੀਨਾ।ਜੀਵਨਮੁਕਤਿ ਅਵਸਥਾ ਲੀਨਾ।'ਰਹੈ ਬਿਰਾੜ ਦੇਸ਼ ਕੌ*
ਜੰਗਲ।ਤਿਨ ਕੁਲਿ ਕੋ ਦੈਬੇ ਹਿਤ ਮੰਗਲ' ॥੨੬॥ਸੰਗਤਿ ਦਈ ਹੁਤੀ ਜੁ
ਅਸ਼ੇਸ਼। ਨਿਤ ਪ੍ਰਤਿ ਮਾਨਹਿ ਸੋ ਸਭਿ ਦੇਸ਼। ਪੁੱਤ੍ਰ ਪੌਤ੍ਰ ਕੀ ਮਨਤਾ ਤੈਸੇ।
ਕਰਤਿ ਰਹੇ ਸ਼੍ਰੀ ਗੁਰੁ ਕਹਿਂ ਜੈਸੇ ॥੨੭॥ ਪੁਨ ਭਾਈ ਬਹਿਲੋ ਸੰਗ ਕਹਨੋ।
'ਪੂਰਹੁ ਕਾਮਨਾ ਜਿਮਿ ਚਿਤਿ ਚਹਨੋ[2]'।ਭਯੋ ਗਯਾਨ ਤਤਛਿਨ ਉਰ ਮਾਂਹੀ।
ਬ੍ਰਹਮ ਬਿਨਾਂ ਕੁਛ ਲਖਿਯਤਿ ਨਾਂਹੀ॥੨੮॥'ਅਪਨੀ ਕਮਰੀ[3] ਦੇਹੁ ਬਿਛਾਇ।
ਬੰਧ ਪੋਟ ਕੋ ਲਿਹੁ ਅਪਨਾਇ।ਭੂਤ,ਪਿਸ਼ਾਚ,ਪ੍ਰੇਤ,ਬੈਤਾਲ[4]। ਗੁਪਤ ਰਹਤਿ
ਜਿਨ ਸ਼ਕਤਿ ਬਿਸਾਲ ॥੨੯॥ ਸਭਿ ਤੇਰੇ ਹੋਵਹਿਂ ਅਨੁਸਾਰੀ। ਚਿਤ ਜਿਮਿ
ਚਹਹੁ ਕਰਾਵਹੁ ਕਾਰੀ[5]'। ਸ਼੍ਰੀ ਗੁਰ ਅਮਰ ਕ੍ਰਿਪਾ ਰਸ ਢਰੇ। ਪ੍ਰਥਮ ਬਖਸ਼
ਇਹੁ ਲਾਲੋ ਕਰੇ[6]॥੩੦॥ਦੇਸ਼ ਬਿਦੇਸ਼ਨ ਮੈਂ ਜੋ ਅਹੈ।ਸਾਗਰ ਕੇ ਟਾਪੂ ਮਹਿਂ
ਰਹੈਂ।ਗਿਰ ਸੁਮੇਰੁ ਲਗ ਪਰਬਤ ਬਾਸੀ।ਰਹੈਂ ਸੁ ਕਰੈਂ ਸ਼ਕਤਿ ਬਲਰਾਸੀ॥
੩੧॥ਪੋਟ ਬਿਖੇ ਬੰਧਹੁ ਇਸ ਬਾਰੀ।ਪੁੱਤ੍ਰ ਪੌਤ੍ਰ ਲਗ ਰਹਿਂ ਅਨੁਸਾਰੀ।ਅਪਨ

---

[1]ਭਾਵ ਜਿਨ੍ਹਾਂ ਨੇ ਘਾਲ ਘਾਲੀ ਸੀ। [2]ਵਰ ਮੰਗੋ। [3]ਕੰਬਲੀ। [4]ਚਾਰੇ ਭੂਤਾਂ ਦੀਆਂ ਕਿਸਮਾਂ ਹਨ। [5]ਕੰਮ ਕਰਾਵੋ। [6]ਲਾਲੋ ਨੂੰ ਕੀਤੀ ਸੀ। *ਪਾ:-ਦੇ।

ਸਰੂਪ ਦਸਮ ਜਬ ਧਰੌਂ। ਤਬਿ ਇਨ ਕੌ ਮੁਕਤਾਵਨਿ ਕਰੌਂ' ॥੩੨॥ ਮਾਨ ਬਚਨ ਸਤਿਗੁਰ ਕੋ ਐਸੇ। ਕਮਰੀ ਕਰੀ ਬਿਛਾਵਨਿ ਤੈਸੇ। ਬੰਧਨ ਲਗਯੋ ਪੋਟ ਕੋ ਜਬਿ ਹੀ। ਉੱਤਰ ਦਿਸ਼ ਕੇ ਜੋ*ਗਨ ਸਭਿ ਹੀ॥੩੩॥ ਨਿਜ ਦਿਸ਼ ਤੇ ਛੁਟਾਇ ਕਰਿ ਪਾਲੋ। ਗੁਰ ਕੇ ਚਰਨ ਪਰੇ ਤਤਕਾਲੋ। 'ਬਖਸ਼ਹੁ ਮਹਾਂਰਾਜ! ਹਮ ਦਾਸ। ਇਸ ਦਿਸ਼ ਕੇ ਨਿਤ੍ਰ ਰਾਵਰਿ ਪਾਸ ॥੩੪॥ ਤੀਨੋਂ ਦਿਸ਼ ਕੇ ਸਭਿ ਦੇ ਦੀਜੈ। ਹਮ ਕੋ ਅਪਨੀ ਸ਼ਰਨਿ ਰਖੀਜੈ'। ਪੁਨ ਚੌਥੇ ਦਿਸ਼ਪਕਰਨ ਚਹਯੋ। ਤਬਿ ਸਤਿਗੁਰੁ ਬਹਿਲੋ ਸੰਗ ਕਹਯੋ॥੩੫॥ 'ਲਿਹੁ ਤੀਨਹੁ ਦਿਸ਼ੁਹੀ ਕੀ ਪੋਟ। ਸੇਵ ਕਰਹਿਂ ਤੇਰੀ ਸਭਿ ਕੋਟਿ''। ਮਾਨ ਬਾਕ ਤੀਨਹੁੰ ਦਿਸ਼ ਕੇਰੇ। ਕਰਿ ਲੀਨੇ ਅਨੁਸਾਰਿ ਘਨੇਰੇ॥੩੬॥ ਬਹੁਰ ਗੁਰੂ ਪਿਖਿ ਸੇਵ ਬਡੇਰੀ। ਕਰੀ ਪਜਾਵਨ ਈਂਟਨ ਕੇਰੀ। ਬਿਸ਼ਟਾ ਕੋ ਢੋਵਤਿ ਧਰਿ ਧੀਰ। ਚਾਮ ਉਚਰਗਾ[1] ਕਿਤਿਕ ਸਰੀਰ॥੩੭॥ ਨਿਸਬਾਸੁਰ ਖੋਦੀ ਸਰਕਾਰਾ। ਘਨੋ ਭਾਰਸਿਰ ਵਹਿਰ ਨਿਕਾਰਾ[3]। ਬਰ ਦੀਨਸ 'ਜਿਮਿ ਗੁਰੂ ਕਰਾਹੁ[4]। ਕਰਤਿ ਸਿੱਖ ਪੂਰੇ ਚਿਤ ਚਾਹੁ॥੩੮॥ ਤਿਮ ਸੰਗਤਿ ਮਹਿ ਟਿਕਰੌ[5] ਤੇਰੀ। ਕਰਤਿ ਰਹੈਂਗੇ ਨਿਜ ਹਿਤ ਹੇਰੀ[6]। ਭਾਈ ਉਗਰੂ ਅਰੁ ਕੱਲਯਾਨਾ। ਇਨ ਕੌ ਪਦਵੀ ਦਈ ਮਹਾਂਨਾ ॥੩੯॥ ਜਥਾ ਜਥਾ ਸ਼ਰਧਾ ਉਰ ਸੇਵਾ। ਤਥਾ ਤਥਾ ਪਦ ਗਯਾਨ ਅਭੇਵਾ[7]। ਦਸਮੇ ਪਾਤਿਸ਼ਾਹੁ ਭੇ ਜਬੈ। ਭਯੋ ਦਿਵਾਨ ਨੰਦ ਚੰਦ ਤਬੈ ॥ ੪੦ ॥ ਗੁਰ ਢਿਗ[8] ਇਸ ਕੋ ਹੁਤੋ ਪਿਤਾਮਾ। ਉਮਰਾ ਸ਼ਾਹੁ ਜਿਸੀ ਕੋ ਨਾਮਾ। ਗ੍ਰਾਮ ਛਰੋਲੀ ਕੋ ਇਹੁ ਬਾਸੀ॥ ਕਿਯ ਮਸੰਦ ਦੇ ਸੰਗਤਿ ਰਾਸੀ॥੪੧॥ ਭਾਈ ਜੇਠਾ, ਸਿਖ ਪਿਰਾਨਾ। ਪੈੜਾ, ਅਪਰ ਲੰਗਾਹ ਮਹਾਨਾ। ਇੱਤਯਾਦਿਕ ਸਿਖ ਕੋ ਕੋ ਗਨੀਅਹਿ। ਘਾਲੀਘਾਲ ਕਿਤਿਕ ਕੋ ਭਨੀਅਹਿ॥੪੨॥ ਅਜ਼ਮਤ ਯੁਤਿ ਸਗਰੇ ਹੁਇ ਗਏ। ਬ੍ਰਹਮ ਗਯਾਨ ਉਰ ਮਹਿ ਨਿਪਜਏ। ਸਿੱਧਾਂ ਸਕਲ ਅਗਾਰੀ ਖਰੀ। ਜਿਮਿ ਚਾਹਹਿਂ ਲੇ ਤੂਰਨ ਕਰੀ ॥੪੩॥ ਚਢਨ ਅਕਾਸ਼ ਉਠਾਵਨ ਸੈਲ। ਕੋਸ ਹਜ਼ਾਰਨ ਕੋ ਬਡ ਗੈਲ। ਨਿਮਖ ਬਿਖੇ ਪਹੁੰਚੈਂ ਜਬਿ ਚਾਹੈਂ। ਛਿਤਿ ਕੰਪਾਵਤਿ, ਸਿੱਧ ਉਮਾਹੈਂ[9] ॥੪੪॥ ਦਿੱਲੀ ਆਦਿਕ ਅਪਰ ਲਹੌਰ। ਪਕਰਿ

---

[1]ਫੋੜਾਂ। [2]ਚੰਮ ਉੱਖੜ ਗਿਆ। [3]ਸਿਰ ਤੇ ਚੁੱਕ ਕੇ ਕਢਦਾ ਰਿਹਾ ਹੈ। [4]ਜਿਵੇਂ ਗੁਰੂ ਘਰ ਵਿਚ ਕੜਾਹ ਪ੍ਰਸ਼ਾਦ ਹੈ। [5]ਰੋਟ, ਮੰਨੀ। [6]ਆਪਣਾ ਭਲਾ ਵੇਖਕੇ। [7]ਅਭੇਵ (ਵਾਹਿਗੁਰੂ) ਦੇ ਗਯਾਨ ਦੀ ਪਦਵੀ (ਬਖਸ਼ੀ)। [8]ਭਾਵ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ। [9]ਉਤਸ਼ਾਹ ਦੇਕੇ।

*ਪਾ:—ਜੋ।

ਉਠਾਇ ਭ੍ਰਿਗਾਵਹਿਂ[1] ਦੌਰ[2]। ਬਡੋ ਸਰੀਰ ਬਧਾਵਹਿ ਐਸੇ। ਬੀਚ ਅਕਾਸ਼
ਨੇ ਮੇਵਹਿਂ ਜੈਸੇ॥੪੫॥ਅਣੁ ਬਣ ਜਾਨ ਨ ਦੇਹਿਂ ਦਿਖਾਈ[3]।ਉਡਨਿ ਸ਼ਕਤਿ
ਪਹੁੰਚਹਿਂ ਸਭਿ ਥਾਈਂ। ਪਲਟਿ ਸ਼ਰੀਰ ਚਹੈਂ ਚਿਤ ਜੈਸੇ। ਤਤਛਿਨ
ਅਪਰ ਲੋਤ ਧਰਿ ਤੈਸੇ॥੪੬॥ਜਿਤੀ ਸਮਰਥਾ ਹੈ ਜਗਮਾਂਹੀ॥ਅਸ ਕੋ ਨਹੀਂ
ਜੁ ਤਿਨ ਢਿਗ ਨਾਂਹੀ॥ਤਊ ਗੁਰੂ ਕੋ ਘਰ ਬਹੁ ਨੀਵਾ॥ਅਜਰੁ ਜਰਨ ਸਭਿ-
ਹਿਨਿ*ਮਤਿ ਥੀਵਾ॥੪੭॥ਜੇ ਕਰਿ ਗੁਰ ਹਿਤ ਕਿਨਹੁ ਦਿਖਾਈ॥ਕੈ ਨਿਜ
ਹਿਤ ਕਰ ਸ਼ਕਤਿ ਲਗਾਈ। ਸੋ ਸਤਿਗੁਰ ਕੇ ਉਰ ਨਹਿ ਭਾਈ। ਛੀਨ
ਲੀਨਿ,ਦੀਨਸਿ ਸਮੁਝਾਈ[4]॥੪੮॥ਜਿਨਹੁੰ ਸੁਧਾਸਰ ਸੇਵਾ ਕੀਨਸਿ। ਇਮ
ਸਭਿ ਕੋ ਗੁਰ ਬਖਸ਼ਿਸ਼ ਦੀਨਸਿ। ਸਿੱਖ ਅਨੇਕ ਨਿਹਾਲ ਕਰੇ ਹੈਂ। ਜਥਾ
ਰਾਮ ਕਪਿ[5] ਸ਼ਕਤਿ ਧਰੇ ਹੈਂ† ॥੪੯॥ਦੋਹਰਾ॥ਇਮਿ ਸ੍ਰੀ ਅੰਮ੍ਰਿਤਸਰ ਕਥਾ
ਭਾਖੀ ਸਕਲ ਬਨਾਇ। ਭਏ ਕ੍ਰਿਤਾਰਥ ਸਿੱਖਨ ਜਿਮੁ ਸੋ ਸਭਿ ਦਏ
ਸੁਨਾਇ ॥੫੦॥ਚੌਪਈ॥ ਭਾਈ ਸਾਲ੍ਹੋ ਆਦਿ ਮਸੰਦ। ਗੁਰ ਘਰ ਕੀ ਕਰਿ‡
ਕਾਰ ਬਿਲੰਦ॥ਲੈਬੋ ਦੈਬੋ ਆਵਨ ਜਾਨਾ॥ਦਰਬ ਸੰਭਾਰ ਖਰਚ ਕਰਿ ਨਾਨਾ
॥ ੫੧ ॥ ਉਮਰਾ ਸ਼ਾਹੁ ਅਪਰ ਕੱਲਯਾਣਾ। ਜੇਠਾ ਗੁਰਮੁਖ,ਸਿੱਖਪਿਰਾਣਾ।
ਕੇਤਿਕ ਰਹੈਂ ਸੰਗਗੁਰੁ ਸਦਾ॥ਕੋ ਥਲ ਅਪਰ[6]§ਸੁ ਦਰਸਹਿ ਕਦਾ[7]॥੫੨॥
ਜਹਾਂ ਕਹਾਂ ਸਿੱਖੀ ਬਿਸਤਾਰੈਂ। ਸੱਤਨ ਨਾਮ ਜਪ ਭ੍ਰਮ ਨਿਰਵਾਰੈਂ। ਬੈਠਹਿ
ਸ੍ਰੀ ਅਰਜਨ ਹਰਿਮੰਦਰ॥ਕਥਹਿ ਸੁਧਾਸਰ ਮਹਿਮਾ ਸੁੰਦਰ॥੫੩॥ ਸੋਰਠਿ
ਰਾਗ ਮਝਾਰ ਬਨਾਵੈਂ। ਮਹਾਂ ਮਹਾਤਮ ਕੋ ਬਿਦਤਾਵੈਂ।ਸੂਹੀ ਰਾਗ ਛੰਦ ਕੇ
ਮਾਂਹੀ। ਤੀਰਥ ਮਹਿਮਾ ਕੋ ਸ਼ੁਭ ਪ੍ਰਾਹੀਂ ॥ ੫੪ ॥ ਹਰਿਮੰਦਰ ਕੋ ਕਹੈਂ
ਮਹਾਤਮ। 'ਦਰਸ਼ਨ ਪਰਸਨ ਨਿਰਮਲ ਆਤਮ। ਅੰਮ੍ਰਿਤ ਸਰਿ ਜਿਨ
ਮੱਜਨ ਕੀਨਾ। ਕੋਟਿ ਜਨਮ ਕੇ ਅਘ ਕਰਿ ਛੀਨਾ' ॥ ੫੫ ॥ ਸ੍ਰੀ ਹਰਿ
ਮੰਦਰ ਬੰਦਨ ਕਰਿ ਕੈ। ਬੈਠਹਿਂ ਸਾਦਰ ਸ਼ਰਧਾ ਧਰਿ ਕੈ। ਸਤਿਗੁਰ
ਸਬਦ ਸ੍ਰਵਨ ਕੋ ਕਰੈਂ[8]। ਸਰਬ ਓਰਿ ਤੇ ਮਨ ਕੋ ਥਿਰੈਂ ॥ ੫੬ ॥ਅਥਵਾ

[1]ਲਙਾ ਦੇਣ। [2]ਦੂਜਾ ਦੇਣ (ਅ) ਦੌੜਕੇ। [3]ਅਣੂ (ਵਾਂਗੂ ਸੂਖਮ) ਬਣ ਜਾਂਦੇ ਹਨ ਦਿੱਸਦ (ਤਕ) ਨਹੀਂ। [4]ਤੇ ਸਮਝਾਕੇ (ਫੇਰ) ਦੇ ਦਿੱਤੀ। [5]ਬਾਂਦਰ, ਸ਼ਾਇਦ ਦੱਖਣੀ ਹਿੰਦ ਦੇ ਕੁਰੂਪ ਅਸਲੀ ਬਾਸ਼ਿੰਦਿਆਂ ਦੇ ਲੋਕਾਂ ਤੋਂ ਮੁਰਾਦ ਹੈ। [6]ਹੋਰ ਥਾਵੇਂ (ਰਹਿੰਦੇ ਹਨ)। [7]ਕਦੇ ਕਦੇ। [8]ਭਾਵ ਗੁਰਬਾਣੀ ਦਾ ਕੀਰਤਨ ਸੁਣਦੇ ਹਨ। *ਪਾਃ—ਸਭ ਕੋ। ਮੈਂ ਸਭ। †ਕੇਵਲ ਇਕ ਅੰਗ ਦ੍ਰਿਸ਼ਟਾਂਤ ਦਾ ਲੈਣਾ ਹੈ। ਕਵਿ ਜੀ ਉਥੋਂ ਦੇ ਹੀ ਦ੍ਰਿਸ਼ਟਾਂਤ ਵਰਤਦੇ ਹਨ ਜਿਸ ਸਾਹਿੱਤ ਦੇ ਕਿ ਪੰਡਿਤ ਹਨ। ‡ਪਾਃ—ਕਿਤ। ਕਿਰ। ਕ੍ਰਿਤਿ। §ਪਾਃ—ਆਦਿ।

ਕਰਹਿ ਸੁਨਾਵਨਿ ਕੋਈ। ਫਲ ਅਤੋਟ ਕੋ ਪਾਵੈ* ਸੋਈ। ਜੇ ਨਰ ਬਸਹਿਂ ਦੂਰਿ ਕਿਸ ਥਾਨੇ। ਆਵਹਿਂ ਦੀਪਮਾਲ ਹਿਤ ਠਾਨੇ ॥ ੫੭ ॥ ਬਹੁਰ ਮੇਖ ਕੀ ਜਬਿਸੰਕ੍ਰਾਂਤਿ[1]।ਤਬਿ ਇਤ ਆਇ ਸ਼ਨਾਨਹਿ ਗਾਤਿ।ਜਥਾ ਬਰਖ ਦਿਨ ਮੱਜਤਿ ਰਹੈਂ।ਦੁਇਨਿ ਪਰਬ ਫਲ ਤੈਸੋ ਲਹੈਂ ॥੫੯॥ 'ਦੋਨਹੁ ਪਰਬ ਬਿਖੈ ਇਸ ਥਾਨੋ।ਅਠਿਸਠਿ ਤੀਰਥ ਆਇ ਸ਼ਨਾਨੇ। ਕਲਿ ਕੇ ਨਰ ਕਲਮਲ ਸਮੁਦਾਇ।ਮਤਿ ਮਲੀਨਿ ਨਹਿਂ ਪੁੰਨ ਉਪਾਇ॥੫੯॥ਸੋ ਸਭਿ ਤੀਰਥ ਦੇਸ਼ ਮਝਾਰੇ।ਕਰਿ ਸ਼ਨਾਨ ਕੋ ਤਾਂਹਿ ਉਤਾਰੇ। ਤਿਨ ਪਾਪਨਿ ਕੇ ਭਾਰ ਦਬਾਇ। ਸਹਿ ਨਹਿ ਸਕਹਿਂ ਅਧਿਕ ਅਕੁਲਾਇ॥੬੦॥ਗੰਗਾ ਆਦਿਕ ਤੀਰਥਜੇਈ। ਅੰਮ੍ਰਿਤਸਰ ਮਹਿਂ ਆਵਹਿਂ ਤੇਈ। ਨਾਮੁ ਮਹਾਤਮ ਜਹਿਂ ਅਧਿਕਾਈ। ਕਰਿ ਸ਼ਨਾਨ ਤਜਿ ਅਘ ਅਮੁਦਾਈ ॥ ੬੧ ॥ ਦੀਪਮਾਲ ਬੈਸਾਖੀ ਦੋਇ। ਛਟੇ ਮਾਸ ਤੀਰਥ ਸਭਿਕੋਇ।ਰਹੈਂ ਸੁਧਾਸਰ ਮੈਂ ਤਬਿ ਆਇ।ਜੋ ਨਰ ਤਿਸ ਛਿਨ ਇਹਾਂ ਨਹਾਇ॥੬੨॥ ਸਭਿ ਤੀਰਥ ਕੋ ਮੱਜਨ ਹੋਇ।ਯਾਂ ਤੇ ਅਧਿਕ ਮਹਾਂਤਮ ਜੋਇ। ਕਰਹਿ ਸ਼ਨਾਨ ਸਕਲ ਫਲ ਪਾਵੈ। ਸੁਤ ਬਿਤ ਲਾਭ, ਕਲੂਖ ਨਸਾਵੈ†'॥੬੩॥ ਇੱਤਯਾਦਿਕ ਮਹਿਮਾ ਕਹਿ ਭਾਰੀ। ਹਰਿਮੰਦਰ ਕੇ ਬੈਠਿ ਮਝਾਰੀ। ਇਕ ਦਿਨ ਬੈਠੇ ਸਭਾ ਲਗਾਇ। ਕੇਤਿਕ ਸਿੱਖਯ ਰਹੇ ਗਰਬਾਇ॥੬੪॥—ਹਮਹੁ ਸੇਵ ਬਹੁ ਸਰ ਕੀ ਕੀਨਿ।ਨਿਸ ਦਿਨ ਬੀਤਤਿਕੋ ਨਹਿਂ ਚੀਨ—। ਤਿਨ ਕੇ ਮਨ ਕੀ ਸਤਿਗੁਰ ਜਾਨੀ। ਸ੍ਰੀ ਮੁਖ ਤੇ ਬ੍ਰਿਧ ਸੋਂ ਕਹਿ ਬਾਨੀ ॥੬੫॥ 'ਸ੍ਰੀ ਨਾਨਕ ਸਿਖ ਪਰਖੇ ਜਬੈ।ਕੋ ਸਾਬਤ ਸਿਖ ਨਿਬਹਜੋ ਤਬੈ?।ਸ੍ਰੀਅੰਗਦਕੋ ਗੁਰਤਾ ਦਈ।ਤਬ ਸਿੱਖੀ ਪਰਖਨ ਕਿਮਕਈ?॥੬੬॥ ਸੋ ਪ੍ਰਸੰਗ ਸਭਿ ਦੇਹੁ ਸੁਨਾਈ।ਤਵ ਸਮੇਤ ਜਿਮ ਸਿਖ ਸਮੁਦਾਈ[2]'। ਇਮਿ ਸੁਨਿਕੇ ਬਾਨੀ ਗੁਰ ਕੇਰੀ। ਭਾਈ ਬ੍ਰਿੱਧ ਕਹਜੋ ਤਿਸ ਬੇਰੀ ॥੬੭॥ 'ਤੁਮ ਅੰਤਰਜਾਮੀ ਸਭਿ ਜਾਨੋ। ਅਪਰ ਸੁਨਾਵਨ ਕੀ ਇਛ ਠਾਨੋ। ਆਸ਼ੈ ਜਾਨਿ ਆਪ ਕੋ ਕਹੌਂ[3]। ਸੁਨਹੁ ਸਕਲ ਮੈਂ ਜਿਸ ਬਿਧਿ ਲਹੌਂ'॥੬੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ੍ਰੀ ਅੰਮ੍ਰਿਤਸਰ ਮਹਾਤਮ' ਪ੍ਰਸੰਗ ਬਰਨਨੰ ਨਾਮ ਸਪਤ ਪੰਚਾਸਮੋ ਅੰਸੂ ॥੫੭॥

੫੭ [ਬ੍ਰਿੱਧ ਜੀ ਨੇ ਆਦਿ ਗੁਰੂ ਜੀ ਦੇ ਸਿੱਖ ਪਰਖਣ ਦਾ ਪ੍ਰਸੰਗ ਸੁਣਾਯਾ]।

ਦੋਹਰਾ॥[4] ਸ੍ਰੀ ਨਾਨਕ ਕੀ ਬਾਰਤਾ ਅਦਭੁਤ ਸੁਨੋ ਮਹਾਨ। ਪਰਖਨ ਕਰਿ

[1]ਵਿਸਾਖੀ। [2]ਭਾਵ ਸਾਰੇ ਸਿੱਖ (ਪਰਖੇ) ਸਨ। [3]ਆਪ ਦਾ (ਇਹ) ਆਸ਼ਾ ਸਮਝਕੇ ਮੈਂ ਕਹਿੰਦਾ ਹਾਂ। [4]ਬਾਬਾ ਬੁੱਢਾ ਜੀ ਪ੍ਰਸੰਗ ਸੁਣਾਉਂਦੇ ਹਨ।

*ਪਾਠ—ਪੈਹੈ। †ਪਾਠ—ਕਲੂਖ ਤਜਾਵੈ।

ਸਭਿ ਰੀਤਿ ਸੋਂ ਅੰਗਦਿ ਪਰਮ ਸੁਜਾਨ ॥ ੧ ॥ ਚੌਪਈ ॥ ਇਕ ਦਿਨ ਹਮ ਤੀਨਹੁ ਸੰਗ ਗਏ।ਨਦੀ ਪ੍ਰਵੇਸ਼ ਗੁਰੂ ਜੀ ਭਏ। ਇਕ ਸ੍ਰੀ ਅੰਗਦ ਦੁਤਿਯ ਭਗੀਰਥ।ਮੈਂ ਜੁਤਿ[1]ਸੇਵਤਿ ਭੇ ਗੁਰ ਤੀਰਥਿ[2]॥੨॥ਓਰਨਿ ਕੀ[3]ਬਰਖਾਤਬਿ ਭਈ।ਸੀਤਲਤਾ ਹਮ ਕੋ ਚਢਿ ਗਈ।ਤਬਿ ਦੋਨਹੁ[4]ਗ੍ਰਿਹਿ ਕੋ ਚਲਿ ਆਏ। ਸੀਤ ਬਿਦਾਰਨੋ ਅਗਨਿ ਤਪਾਏ॥੩॥ਸ਼੍ਰੀ ਅੰਗਦ ਕੋ ਮੁਰਛਾ ਭਈ। ਬੈਠਨੋ ਰਹਨ੍ਯੋ,ਨ ਤਨ ਸੁਧਿ ਲਈ।ਨਿਕਸੇ ਸ੍ਰੀ ਨਾਨਕ ਤਿਸ ਜਾਨਿ[5]। ਸਭਿ ਗਤਿ ਹੇਰਿ ਪ੍ਰਸੰਨ ਮਹਾਨ[6] ॥੪॥ਪੁਨ ਧਾਨਕ ਕੋ ਧਾਰਨੋ ਬੇਸ*। ਜਿਸ ਤੇ ਭਾਗੇ ਸਿੱਖਨ ਅਸ਼ੇਸ਼। ਜੀਰਨ ਵਸਤ੍ਰਨਿ ਵਾਨ ਪੁਰਾਨਾ। ਸਿਰ ਪਰ ਬਾਂਧਨੋ ਜਟਾ ਸਮਾਨਾ ॥੫॥ ਛੀਟ ਛਾਛ ਕੀ[7] ਤਨ ਛਿਟਕਾਈ। ਮਖਿਕਾ ਅਨਿਕ ਭ੍ਰਮਤਿ ਚਹੁੰਘਾਈ[8]। ਮੂੰਞ ਮੇਖਲਾ ਕਰਿ ਕਟ ਮੋਟੀ[9]।ਗਹੀ ਹਾਥ ਮਹਿ ਟੇਢੀ ਸੋਟੀ ॥੬॥ ਲੇ ਕਰਿ ਤੀਛਨ ਨਾਂਗਾ[10] ਛੁਰਾ। ਸਾਥ ਮੇਖਲਾ ਬਾਧਨ ਕਰਾ[11]। ਪਹਿਰੀ ਹਾਡਨਿ[12] ਮਾਲ ਬਿਸਾਲਾ। ਜਥਾ ਰੁੱਦ੍ਰ ਕੀ ਮੁੰਡਨਿ ਮਾਲਾ[13] ॥੭॥ ਕੂਕਰ ਸ਼ਰਮਾ[14] ਲੇਕਰਿ ਸਾਥ। ਸ਼ਿਵ[15] ਕੋ ਰੂਪ ਧਰਨੋ ਗੁਰ ਨਾਥ। ਹੇਰਿ ਹੇਰਿ ਸਗਰੇ ਨਰ ਡਰੇ।–ਕਨਾ ਇਹੁਕਿਯੋਂ?–ਸ਼ੰਕਉਰ ਧਰੇ॥੮॥ਸ਼੍ਰੀਅੰਗਦਿ ਬਿਨ ਸਭਿ ਭਰਮਾਏ। ਰਹੇ ਸਮੀਪ ਨ, ਦੂਰ ਪਲਾਏ। ਪੁਨਿ ਇਕ ਕੌਤਕ ਗੁਰੂ†ਦਿਖਾਯੋ।‘ਖਾਵੋ ਸ਼ਵ ਕੋ[16]’ਹੁਕਮ ਅਲਾਯੋ॥੯॥ਇਹੁਗਾਥਾਜਿਮਭਈ ਸੁਨਾਵੈਂ।ਅਚਰਜ ਕੌਤਕ ਕਰਨੋ ਬਤਾਵੈਂ। ਬਹੁ ਸਿੱਖਨ ਕੋ ਲੇ ਨਿਜ ਸਾਥਿ। ਨਦੀ ਕਿਨਾਰ‡ ਚਲੇ ਗੁਰਨਾਥ॥੧੦॥ਕੇਤਿਕ ਦੂਰ ਗਏ ਅਗਵਾਏ। ਪੈਸੇ ਭੂ ਪਰ ਪਰੇ ਦਿਖਾਏ। ਕਹਨੋ‘ਚਾਹੁ ਚਿਤ ਜਿਸ ਲੈ ਜਾਹੋ’। ਸੁਨਿ ਕੇਚਿਤ

---

[1]ਸਮੇਤ। [2]ਤੀਰਥ ਰੂਪ ਗੁਰੂ ਜੀ। [3]ਗੜਿਆਂ ਦੀ। [4]ਅਸੀਂ ਦੋਵੇਂ (ਮੈਂ ਤੇ ਭਗੀਰਥ)। [5](ਮੂਰਛਾ ਹੋਏ) ਜਾਣਕੇ। [6]ਬੜੇ ਪ੍ਰਸੰਨ ਹੋਏ। [7]ਲੱਸੀ ਦੀਆਂ ਛਿੱਟਾਂ। [8]ਮੱਖੀਆਂ ਭਿਣ ਭਣੌਂਦੀਆਂ ਚਾਰੋਂ ਪਾਸੀਂ। [9]ਮੁੰਞ ਦੀ ਮੋਟੀ ਤੜਾਗੀ ( ਕਮਰ ਕਸਾ ) ਲੱਕ ਨਾਲ ਬੰਨ੍ਹ ਕੇ। [10]ਤਿੱਖਾ ਤੇ ਨੰਗਾ। [11]ਕਮਰਕਸੇ ਨਾਲ (ਛੁਰਾ) ਬੱਧਾ। [12]ਹੱਡੀਆਂ ਦੀ। [13]ਜਿਵੇਂ ਸ਼ਿਵਜੀ ਦੀ ਸਿਰਾਂ ਦੀ ਮਾਲਾ ਹੁੰਦੀ ਹੈ। [14]ਕੁੱਤੇ ਕੁੱਤੀਆਂ। [15]ਭਿਆਨਕ। ਸ਼ਿਵ ਤ੍ਰੈਹਾਂ ਹਿੰਦੂ ਦੇਵਤਿਆਂ ਵਿਚੋਂ ਸੰਹਾਰ ਕਰਤਾ ਤੇ ਭਯਾਨਕ ਹੈ, ਇਸ ਵਾਸਤੇ ਸ਼ਿਵ ਤੋਂ ਮੁਰਾਦ ਭਯਾਨਕ ਦੀ ਬੀ ਲਈ ਦੀ ਹੈ। [16]ਮੁਰਦੇ ਨੂੰ।

*ਸ੍ਰੀ ਗੁਰੂ ਪਹਿਲੀ ਪਾਤਸ਼ਾਹੀ ਦਾ ਇਕ ਸ਼ਬਦ ਸਿਰੀ ਰਾਗ ਵਿਚ ਹੈ, ‘ਏਕੁ ਸੁਆਨੁ ਦੁਇ ਸੁਆਨੀ ਨਾਲਿ’ ਇਸ ਦਾ ਭਾਵ ਅੰਤ੍ਰੀਵ ਲੋਭ ਰੂਪੀ ਕੁੱਤਾ ਤੇ ਆਸਾ ਤ੍ਰਿਸ਼ਨਾਂ ਜਾਂ ਭੁੱਖ ਤ੍ਰਿਖਾ ਦੋ ਕੁੱਤੀਆਂ ਹਨ, ਇਸੇ ਸ਼ਬਦ ਦੇ ਬਾਹਰਲੇ ਭਾਵ ਤੋਂ ਇਸ ਸਾਖੀ ਦਾ ਭਾਵ ਲੈਂਦੇ ਜਾਪਦੇ ਹਨ।

†ਪਾ:–ਪ੍ਰਭੂ। ‡ਪਾ:–ਕਛਾਰ।

ਥਰ,ਗਹਿ ਕਰ ਮਾਹੋਂ[1]॥੧੧॥ ਭਾਰਿ ਉਠਾਯੋ ਜੇਤਿਕ ਜਾਇ। ਲੇ ਕਰਿ ਮੁਰੇ ਗ੍ਰਾਮ ਕੋ ਆਇ। ਪੁਨ ਆਗੇ ਕੁਛ ਗਮਨੇ ਜਬੈ। ਪਰੇ ਰਜਤਪਣ ਦੇਖਤਿ ਸਬੈ ॥੧੨॥ ਹੁਕਮ ਕਰਯੋ 'ਚਾਹੋ ਲੇ ਜਾਇ'। ਸੁਨਿ ਕਰਿ ਭਾਰ ਪ੍ਰਮਾਣ[2] ਉਠਾਇ।ਥਬ ਪ੍ਰੇਮੀ ਨੇ ਧਨ ਨਹਿ ਗਹ੍ਯੋ।ਪੁਨ ਆਗੈ ਸਤਿਗੁਰੁ ਮਗ ਲਹ੍ਯੋ ॥੧੩॥ਕਿਤਿਕ ਦੂਰਿ ਦੀਨਾਰ[3] ਪਰੀ ਹੈਂ। ਦੇਖਤਿ ਆਗ੍ਯਾ ਪ੍ਰਭੁ ਕਰੀ ਹੈ। 'ਲੇ ਜਾਵਹੁ ਅਭਿਲਾਖਹੁ ਜੇਹਿ।ਤਮਰੇ ਹਿਤ ਮੈਂ ਕੀਨਸ ਏਹਿ'॥੧੪॥ ਧਰਿ ਉਰ ਲੋਭ ਸੁ ਲਈ ਉਠਾਇ। ਲੇ ਗਮਨੇ ਗ੍ਰਿਹ ਕੋ ਸਮੁਦਾਇ। ਅਤਿ ਪ੍ਰੇਮੀ ਗੁਰ ਕੇ ਤਬਿ ਰਹੇ। ਇਕ ਮੈਂ,ਦੂਜੀ ਸਧਾਰਨ ਅਹੇ॥੧੫॥ਤ੍ਰਿਤੀ ਭਗੀਰਥ ਅਰੁ ਸ੍ਰੀ ਅੰਗਦ। ਚਲੇ ਸੰਗ ਤਜਿ ਕੈ ਸਭਿ ਸੰਪਦਿ। ਕਿਤਿਕ ਦੂਰਿ ਜਬਿ ਪਹੁੰਚੇ ਜਾਇ। ਭੂਤਲ ਇਕ ਸਮ ਰੁਚਿਰ[4] ਸੁਹਾਇ ॥ ੧੬ ॥ ਸੰਚੇ ਕਾਸ਼ਟ ਚਿਤਾ[5] ਕਰੀ ਹੈ।ਇਕ ਸ਼ਵ ਕੀ[6]ਤਹਿਦੇਹਿ ਪਰੀ ਹੈ। ਤਿਸ ਢਿਗ ਖਰੇ ਹੋਇ ਕਰਿ ਭਾਖੀ।'ਹਟੇ ਹੁਤੇ ਜੋ ਧਨ ਅਭਿਲਾਖੀ॥੧੭॥ ਅਤਿ ਪ੍ਰੇਮੀ ਤੁਮ ਮਮ ਸੰਗ ਆਏ। ਮਿਲਿ ਇਸ ਮੁਰਦੇ ਕੋ ਲਿਹੁ ਖਾਏ'। ਹਮ ਅਚਰਜ ਭੇ,-ਸ਼ਵ ਕਿਨ ਆਨਾ-।ਹਾਥ ਜੋਰਿ ਕਰਿ ਵਾਕ ਬਖਾਨ॥੧੮॥ 'ਨਰ ਮ੍ਰਿਤੁ ਕੋ ਨਰ ਖਾਇ ਨ ਕੋਈ।ਦਾਰੁਨ ਕ੍ਰਿਤੀ[7] ਤ੍ਰਾਸ ਪਿਖਿ ਹੋਈ'।ਇਤ ਉਤ ਟਰਿ ਕਰਿ ਲੇ ਤਰੁ ਓਟਾ[8]। ਭੇ ਹਮ ਠਾਂਢੇ ਸਭਿ ਕੋ ਹੋਟਾ[9]॥੧੯॥ਸ੍ਰੀਅੰਗਦਿ ਜੀ ਸੰਗ ਨ ਛੋਰਾ।ਕਹ੍ਯੋ[10]ਕਠੋਰ ਹੇਰਿ ਇਸ ਓਰਾ। 'ਕਯੋਂ ਤੂੰ ਖਰੋ ਸ਼ਿਤਾਬ ਪਲਾਵਹੁ। ਨਾਂਹਿ ਤ ਇਸ ਸ਼ਵ ਕੋ ਤਨਖਾਵਹੁ'॥੨੦॥ਮਾਨ ਬਾਕ ਜਬਿਬਸਤ੍ਰ ਉਘਾਰਾ। ਭਯੋ ਤਿਹਾਵਲ[11] ਸਕਲ ਨਿਹਾਰਾ। ਤਤਛਿਨ ਲੋਪ ਭਯੋ ਸਭਿ ਖੇਲਾ[12]। ਸ੍ਰੀ ਅੰਗਦ ਕੋ ਗਹਿ ਗਰ ਮੇਲਾ ॥ ੨੧ ॥ ਏਕ ਰੂਪ ਅਪਨੇ ਸੋਂ ਕਰਯੋ। ਗੁਰਤਾ ਭਾਵ ਤਿਨਹੁੰ ਮਹਿਂ ਧਰਯੋ। ਸਭਿ ਜਗ ਕੀ ਦੇ ਕਰਿ ਗੁਰਿਆਈ। ਤਿਨ ਮਹੁੰ ਅਪਨੀ ਜੋਤਿ ਮਿਲਾਈ॥੨੨॥ਅਪਰ ਰੀਤਿ ਸੋਂ ਬਹੁ ਪਤਿਆਏ। ਸੋ ਪ੍ਰਸੰਗ ਮੈਂ ਨਹੀਂ ਸੁਨਾਏ। ਗੁਰਤਾ ਗਾਦੀ ਦੇ ਸਮੁਝਾਯੋ। 'ਇਹਾਂ ਨ

[1]ਕਈਆਂ ਨੇ ( ਪੈਸੇ ) ਹੱਥ ਵਿਚ ਫੜਕੇ। [2]ਜਿੰਨਾਂ ਭਾਰ ਕੋਈ ਚੁੱਕ ਸਕਦਾ ਸੀ। ( ਅ ) ਭਾਰ=ਢਾਈ ਮਣ। [3]ਮੋਹਰਾਂ। [4]ਪ੍ਰਿਥਵੀ ਇਕ ਜਿਹੀ ਸੁੰਦਰ। [5]ਚਿਖਾ। [6]ਮੁਰਦੇ ਦੀ। [7]ਇਹ ਕਾਰ ਭਯਾਨਕ ਹੈ, ਦੇਖਕੇ ਹੀ ਡਰ ਲਗਦਾ ਹੈ। [8]ਟਲ ਕੇ ਬ੍ਰਿੱਛਾਂ ਦੀ ਓਟ ਲੇਕੇ। [9]( ਓਊਂ ) ਸਾਨੂੰ ਸਾਰਿਆਂ ਨੂੰ ਹੋੜਿਆ ( ਗੁਰੂ ਜੀ ਨੇ )। [10]( ਗੁਰੂ ਜੀ ਨੇ ) ਕਿਹਾ। [11]ਕੜਾਹ ਪ੍ਰਸ਼ਾਦ। [12]ਕੜਾਹ ਪ੍ਰਸ਼ਾਦ ਸਮੇਤ ਸਾਰਾ ਖੇਲ।

ਰਹਿਬੋ ਤੁਮਰੋ ਭਾਯੋ॥੨੩॥ਗ੍ਰਾਮ ਖਡੂਰ ਸਦਨ ਕਰਿ ਰਹੀਅਹਿ।ਜਹਿ ਜਹਿਂ ਅਪਨ ਸਬੰਧੀ ਲਹੀਅਹਿ। ਸਕਲ ਸਕੇਲਹੁ ਅਪਨੇ ਪਾਸ।ਬਿਰਹੁ ਤਹਾਂ ਲਿਹੁ ਆਨੰਦ ਰਾਸ'॥੨੪॥ਇਮ ਆਗ੍ਯਾ ਸੁਨਿ ਕਰਿ ਸਤਿਗੁਰ ਕੀ।ਚਹਤਿ ਨ ਬਿਛੁਰ੍ਯੋ ਪ੍ਰੀਤੀ ਉਰ ਕੀ। ਤਊ ਬਿਬਸ ਹੁਇ ਕਰਿ ਪਗ ਨਮੋ।ਬ੍ਰਿਹੁ ਤੇ ਬ੍ਯਾਕੁਲ ਬਹੁ ਤਿਹ ਸਮੋ॥੨੫॥[1]'ਮੋਹਿ ਸਿੰਘਾਸਨ ਸਦਨ ਭਿਰਾਈ। ਤਹਾਂ ਬਿਰਾਜਹੁ ਕਰਹੁ ਗੁਰਾਈ'। ਸੁਨਿ ਪ੍ਰਭੁ ਤੇ ਮਾਰਗ ਚਲਿ ਪਰੇ। ਭਗਤਿ ਭੰਡਾਰ ਭਾਉ ਉਰ ਧਰੇ॥੨੬॥ ਸੱਤ੍ਯਨਾਮ ਧਨ ਲੀਨਿ ਅਤੋਟ।ਖਰਚਹਿ ਵਧਹਿ ਤਰੇ ਗਨ ਕੋਟਿ। ਸਨੇ ਸਨੇ ਚਲਿ ਪਹੁੰਚੇ ਗ੍ਰਾਮ। ਮਾਤ ਭਿਰਾਈ ਕੇ ਜਹਿ ਧਾਮ॥੨੭॥ਹਿਤ ਕਰਿ ਮਿਲੀ ਭਾਉ ਕੋ ਧਾਰ। ਸਿੰਘਾਸਨ ਪਰ ਸੁਤ ਬੈਠਾਰਾ।ਸ੍ਰੀ ਨਾਨਕ ਸ੍ਰੀ ਅੰਗਦਿ ਮਾਂਹੀ।ਭੇਦ ਭਿਰਾਈ ਜਾਨ੍ਯੋ ਨਾਂਹੀ॥੨੮॥ ਖੀਵੀ ਅਪਨਿ ਸਨੁਖਾ ਹੋਈ।ਕਰੀ ਹਕਾਰਨਿ ਪਹੁੰਚੀ ਸੋਈ। ਪਤਿਕੀ ਸੇਵ ਕਰਨ ਮਹਿ ਲਾਗੀ। ਪਤਿਬ੍ਰਤ ਧਰਮ ਦ੍ਰਿੜ੍ਹਾ ਅਨੁਰਾਗੀ॥੨੯॥ ਖਾਨ ਪਾਨ ਪਹਿਰਨ ਸੁਧਿ ਸਾਰੀ। ਨਿਸਪ੍ਰੇਹੀ[2] ਪਤਿ ਕਰਤਿ ਸੰਭਾਰੀ। ਕਰ ਜੋਰਹਿ ਆਇਸੁ ਕੋ ਮਾਨਹਿ। ਅਧਿਕ ਪ੍ਰੀਤ ਤੇ ਸੇਵਾ ਠਾਨਹਿ ॥੩੦॥ ਨਿਤਿਪ੍ਰਤਿ ਚਹਤਿ ਅਸਨ[3] ਪਹੁੰਚਾਵਹਿ। ਆਇਸੁ ਪਾਇ ਦਰਸ ਕੋ ਆਵਹਿ। ਪਾਰ ਬ੍ਰਹਮ ਕਰਿ ਪਤਿ ਕੋ ਜਾਨੈ।ਮੂਰਤਿ ਧ੍ਯਾਨ ਰਿਦੈ ਸਦ ਠਾਨੈ॥੩੧॥ਬਿਛਰਨ ਸਮੇ ਭਨ੍ਯੋ ਸ੍ਰੀ ਨਾਨਕ। 'ਇਤ ਤੁਮ ਆਇ ਨ,ਜਾਹੁ ਅਚਾਨਕ[4]।ਬਸਹੁ ਖਡੂਰ ਤਹਾਂ ਹਮ ਆਵੈਂ।ਮਿਲਹਿ ਤੋਹਿ ਜਬਿ ਉਰ ਮਹਿਂ ਭਾਵੈਂ'॥੩੨॥ਕੇਤਿਕ ਦਿਵਸ ਬਿਤੀਤੇ ਜਬਹੂੰ। ਦੁਇ ਦਿਸ਼ ਚਿਤ ਅਕੁਲਾਨੇ ਤਬਹੂੰ। ਅਭਿ-ਲਾਖਤਿ ਭੇ ਮਿਲਨ ਜ਼ਰੂਰ।ਸ੍ਰੀ ਨਾਨਕ ਜੀ ਅਏ ਖਡੂਰ॥੩੩॥ਸ੍ਰੀ ਅੰਗਦ ਲਖਿ ਗੁਰ ਆਗਵਨੂ।ਗਵਨੇ ਲੇਨਿ ਅਗਾਰੀ ਭਵਨੂ। ਰਵਿ ਗੁਰ ਪਿਖਿ ਕਿਯ ਚਖ ਅਰਬਿੰਦ[5]। ਪਗ ਪੰਕਜ ਮਨ ਬਨ੍ਯੋ ਮਲਿੰਦ॥੩੪॥ਤਰਿਕੈਰੀ ਪ੍ਰਭੁ ਭਏ ਅਸੀਨ।ਵਹਰ ਗ੍ਰਾਮ ਤੇ ਥਲ ਸ਼ੁਭ ਚੀਨ।ਸੁਨਿ ਖੀਵੀ ਦਰਸ਼ਨਿ ਕੋ ਆਈ। ਸ੍ਰੀ ਗੁਰ ਦੇਖੇ ਗ੍ਰੀਵ ਨਿਵਾਈ॥੩੫॥ਕਹ੍ਯੋ ਗੁਰੂ 'ਪੁਰਖਾ ਤੂੰ ਧੰਨ।ਸਦਾ ਬਸੀ ਮੁਝ ਕਰ੍ਯੋ ਪ੍ਰਸੰਨ। ਤੁਮ ਸਮ ਜਗ ਮਹਿਂ ਅਪਰ ਨ ਕੋਈ। ਮੋ ਮਨ ਮੈਂ ਪ੍ਰਿਯ

[1]ਗੁਰੂ ਨਾਨਕ ਜੀ ਦੇ ਵਾਕ ਹਨ। [2]ਨਿਰਇੱਛਤ। [3]ਚਾਹਿਆ ਭੋਜਨ। [4](ਆਪਣੇ ਘਰ ਨੂੰ) ਅਚਾਨਕ ਚਲੇ ਜਾਓ (ਫੇਰ) ਇਧਰ ਨਾ ਆਉਣਾ। (ਅ) ਜਾਓ, ਇਧਰ ਅਚਾਨਕ (ਬਿਨ ਆਗਜ਼ਾ) ਨਹੀਂ ਆਉਣਾ। [5]ਭਾਵ, ਗੁਰੂ ਜੀ ਸੂਰਜ, (ਗੁਰੂ ਅੰਗਦ ਦੇਵ ਜੀ ਦੇ) ਨੈਣ ਕਮਲ ਤੇ ਮਨ ਭੌਰਾ ਚਰਨਾਂ ਕਮਲਾਂ ਦਾ।

ਔਰੁ ਨ ਹੋਈ'॥੩੬॥ ਸਰਬ ਪ੍ਰਕਾਰ ਧੀਰ ਕਹਿ ਦਯੋ। ਮਿਲਿ ਬੋਲਨਿ ਭਾ ਸੀਤਲ ਹਿਯੋ।ਅਤਿ ਅਨੰਦਕੋ ਪਾਇ ਰਹੇਹੈਂ।ਪਰਮ ਪ੍ਰੇਮ ਕੇਬਾਕ ਕਹੇਹੈਂ। ੩੭॥ਪੁਰਿ ਕਰਤਾਰ ਗੁਰੂ ਪੁਨ ਚਲੇ। ਸਨਮੁਖ ਸ੍ਰੀ ਅੰਗਦ ਜੀ ਖਲੇ। ਜੁਗ ਮੂਰਤਿ ਇਕ ਜੋਤਿ ਪ੍ਰਕਾਸ਼ੇ।ਹੋਤਿ ਅਨੰਦ ਬਿਲੰਦ ਹੁਲਾਸੇ॥੩੮॥ ਕਹਿ ਸ੍ਰੀ ਅੰਗਦਿ 'ਸੁਨੀਅਹਿ ਨਾਥ !। ਰਾਖਹੁ ਨਿਕਟ, ਚਲੌਂ ਮੈਂ ਸਾਥ। ਸਹਯੋ ਨ ਜਾਵੈ ਬ੍ਰਿਹਾ ਤੁਮਾਰੋ। ਦਰਸ਼ਨ ਪਰਸਤਿ ਰਹੌਂ ਸੁਖਾਰੋ'॥੩੯॥ ਕਹਯੋ ਗੁਰੂ 'ਤੁਮ ਮਮ ਮਨ ਮਾਂਹੀ।ਭੇਦ ਭਾਵ ਕੁਛ ਲਖੀਅਹਿ ਨਾਂਹੀ।ਗਮਨ ਕਰਤਾਰ ਪੁਰੇ ਮਮ ਜਾਨਿ। ਤੁਮ ਨਿਸ਼ਚਲਿ ਬੈਠਹੁ ਇਸ ਥਾਨ'॥੪੦॥ ਇਮ ਕਹਿ ਬਾਬਾ ਜੀ ਚਲਿ ਗਏ।ਸ਼੍ਰੀ ਅੰਗਦ ਤਹਿ ਬੈਠਤਿ ਭਏ। ਦ੍ਰਿੜ੍ਹ ਆਸਨ ਕਰਿ ਆਸਨ ਆਨਿ। ਬੀਤੇ ਕਿਤਿਕ ਦਯੋਸ ਤਿਸ ਥਾਨ॥੪੧॥ਮੁੰਦੇ ਬਿਲੋਚਨ ਸੁਧਿ ਨ ਸ਼ਰੀਰ। ਤ੍ਰਿਣ ਜਾਮੇਂ ਚਹੁੰਗਿਰਦੇ ਤੀਰ। ਕਿਤਿਕ ਅੰਗ ਛਾਦਨ ਹੁਇ ਗਏ।ਨਰ ਤਹਿਂ ਆਵਤਿ ਦੇਖਤਿ ਭਏ ॥ ੪੨ ॥-ਆਪੇ ਕਹਯੋ ਆਪ ਹੀ ਮਾਨੈ[1]। ਲੀਲਾ ਗੁਪਤਿ ਨ ਕੋਊ ਜਾਨੈ-।ਸ਼੍ਰੀ ਨਾਨਕ ਜੀ ਸਭਿ ਬਿਧਿ ਜਾਨੀ।-ਆਸਨ ਲਾਇ ਸਮਾਧੀ ਠਾਨੀ ॥੪੩॥ ਤਪ ਬਡ ਕੀਨ ਖੇਦ ਕੋ ਪਾਏ।-ਅੰਤਰਜਾਮੀ ਤਤਛਿਨ ਆਏ।ਪਕਰ ਜਗਾਯੋ[2], ਦਿਖਿ ਕਿਯਨਮੋ[3]। ਬਸਤ੍ਰ ਮੰਗਾਏ ਪ੍ਰਭੁ ਤਿਹੁ ਸਮੋ॥੪੪॥ਸਭਿ ਪੁਸ਼ਾਕ*ਸੁੰਦਰ ਪਹਿਰਾਈ। ਲੇ ਕਰਿ ਗਏ ਗ੍ਰਾਮ ਗੋਸਾਈਂ।ਜਹਿ ਤਪ ਸ੍ਰੀ ਅੰਗਦ ਜੀ ਕਰਯੋ। ਤਪਿਆਨਾ[4] ਤਹਿਂ ਨਾਮ ਸੁ ਧਰਯੋ॥੪੫॥ਕਹਯੋ ਬਾਕ 'ਤੁਮ ਕਯੋਂ ਤਪ ਧਾਰਾ?। ਬੈਠਨਿ ਸਹਜ ਸੁਭਾਵ ਉਚਾਰਾ।ਵਹਿਰ ਬੈਠਿ ਤੁਮ ਦਯੋਸ ਬਿਤਾਏ।ਦੇਖਿਦਸ਼ਾ ਹਮ ਆਨਿ ਜਗਾਏ ॥੪੬॥ਤੁਵ ਦੁਖ ਤੇ ਹਮ ਨੇ ਦੁਖ ਲਹਯੋ। ਏਕ ਭਯੋ ਕਛੁ ਭੇਦ ਨ ਰਹਯੋ। ਮੈਂ ਤੁਮਰੇ ਹਿਤ ਤਪਯੋ ਬਿਸਾਲਾ। ਨਿਜਾਨੰਦ ਮੈਂ ਰਹੋ ਸੁਖਾਲਾ ॥੪੭॥ ਮੈਂ ਅਪਨੋ ਬਡਿ ਦੀਨ ਸਿੰਘਾਸਨ।ਬੈਠਹੁ ਬਹੁ ਅਨੰਦ ਲੇ ਆਸਨ†। ਮਿਰਜਾਦਾ ਸੁ ਪੰਥ ਕੀ ਕਰੌਂ[5]। ਸਿੱਖੀ ਰੀਤਿ ਜਗਤ ਬਿਸਤਰੌ'

ਘਾਹ ਉੱਗਿਆ। [1]ਭਾਵ ਗੁਰ ਨਾਨਕ ਰੂਪ ਹੋਕੇ ਕਹਿੰਦੇ ਹਨ, ਗੁਰੂ ਅੰਗਦ ਰੂਪ ਹੋਕੇ ਮੰਨਦੇ ਹਨ। [2]ਜਗਾਯਾ (ਗੁਰੂ ਨਾਨਕ ਜੀ ਨੇ)। [3]ਨਮਸਕਾਰ ਕੀਤੀ (ਗੁਰੂ ਅੰਗਦ ਜੀ ਨੇ)। [4]ਤਪਿਆਣਾ ਸਾਹਿਬ। [5]ਸ੍ਰੇਸ਼ਟ ਮਾਰਗ (ਭਗਤੀ) (ਅ) ਗੁਰੂ ਨਾਨਕ ਪੰਥ ਦੀ ਯਥਾ:- ਨਾਨਕ ਨਿਰਮਲ 'ਪੰਥ' ਚਲਾਯਾ। (ਭਾ: ਗੁ: ਵਾਰ ੧ ਪੌੜੀ ੪੫)।

*ਪਾ:-ਪੋਸ਼ਿਸ਼। †ਪਾ:-ਸੁਖ ਰਾਸਨ।

॥੪੮॥ਸੁਨਿ ਕੈ ਹਾਥ ਜੋਰਿ ਕਹਿ ਸੋਇ।'ਇਹੁ ਸਭਿ ਕਾਰਜ ਤੁਮ ਤੇ ਹੋਇ। ਆਪਿ ਸਕਲ ਬਿਧਿ ਹੋ ਸਮਰੱਥ। ਚਹੋ ਸੁ ਕਰੋ ਤੁਮਾਰੇ ਹੱਥ'॥੪੯॥ਅੰਕ ਲਗਾਯੋ[1],ਭੁਏ ਪ੍ਰਸਿੰਨ।ਭੋ ਅੰਗਦ ਤੁਮ ਕੋ ਧੰਨੁ ਧੰਨੁ। ਤੁਮ ਮਹਿਂ ਹੁਇ ਹਮ ਕਾਰਜ ਕਰੈਂ। ਜਗ ਉਧਾਰ ਸਿੱਖੀ ਬਿਸਤਰੈਂ ॥ ੫੦ ॥ ਦੋਹਰਾ ॥ ਇਮ ਸ਼੍ਰੀ ਨਾਨਕ ਕੀ ਕਥਾ ਬ੍ਰਿਧ ਨੇ ਸਭਿਨਿ ਸੁਨਾਇ। ਸੰਸੇ ਕਰੇ ਨਿਵਿਰਤ ਉਰਿ, ਗੁਰ ਮਹਿਮਾ ਅਧਿਕਾਇ ॥੫੧॥ ਚੌਪਈ॥ਸੇਵ ਕਮਾਇ ਜਨਾਵਹਿ ਨਾਂਹੀ। ਕੁਛ ਹੰਕਾਰ ਨ ਧਰਿ ਉਰ ਮਾਂਹੀ। ਫਲ ਕੀ ਨਹੀਂ ਬਾਸ਼ਨਾ ਧਰੈ। ਤੌ ਗੁਰੂ ਆਗੈ ਲੇਖੇ ਪਰੈ॥੫੨॥ਨਾਂਹਿ ਤ ਸੇਵਾ ਕਰਨ ਮਝਾਰੀ। ਰਹੈ ਨੂਨਤਾ ਲਖੈ ਬਿਚਾਰੀ। ਗੁਰੂ ਗੋਰ ਮਹਿਂ ਮੁਰਦਾ ਹੋਇ[2]। ਪਾਵਹਿ ਭਲੇ ਪਰਮਪਦ ਸੋਇ ॥੫੩॥ਅੰਗ ਹਿਲਾਇ ਨ ਆਪਿ ਜਨਾਵੈ।ਗੁਰ ਭਾਣੈ ਮਹਿ ਨਿਤਿ ਹਰਖਾਵੈ। ਜੋ ਗੁਰ ਜ਼ਹਰ ਦੇਇ ਸਿਖ ਹੀ ਕੋ।ਪਾਨ ਕਰੈ[3]ਨਿਹਸੰਸੇ ਹੀ ਕੋ[4]॥੫੪॥ਮਨ ਜਾਨਹਿ–ਮਮ ਭਲਾ ਕਰੇਤੇ–। ਗੁਰੁ ਦਿਸ਼ ਦੋਸ਼ ਨਹੀਂ ਚਿਤਵੰਤੇ। ਸਿਰ ਧਰਿ ਤਲੀ ਗਲੀ ਗੁਰ ਬਰੈ[5]।ਮ੍ਰਿਤੁ ਸਮ ਰਹੈ ਤਰਕ ਨਹਿ ਕਰੈ* ॥੫੫॥ ਮਹਾਂ ਕਠਿਨ ਸਤਿਗੁਰ ਕੀ ਸੇਵਾ। ਜਿਨਹੁੰ ਕਰੀ ਸੋ ਜਾਨਹਿ ਭੇਵਾ। ਲਹੈ ਏਕਤਾ ਗੁਰ ਮਹਿ ਸੋਈ। ਆਵਨਿ ਜਾਨ ਨਹੀਂ ਪੁਨ ਹੋਈ॥ ੫੬ ॥ ਕੋਟਿ ਜਨਮ ਕੇ ਭ੍ਰਮਣੋ ਰਹਨੋ।ਦੁਲਭ ਦੇਹੁ ਕੋ ਫਲ ਜੁਤਿ ਲਹਨੋ।ਮਹਾਂ ਕਸ਼ਟ ਤੇ ਗੁਰੁ ਬਚਾਵੈ।ਨਹੀਂ ਅਪਰ ਤੇ ਅਸ ਫਲ ਪਾਵੈ ॥੫੭॥ ਬਡੇ ਭਾਗ ਤੇ ਲਹਿ ਗੁਰ ਸੇਵਾ।ਧੰਨ ਪੁਰਖ ਜੋ ਜਾਨੈ ਭੇਵਾ। ਪਰਮੇਸ਼ੁਰ ਜਬਿ ਹੋਇ ਪ੍ਰਸੰਨ।ਗੁਰੂ ਮਿਲਾਇ ਬਨਾਵਹਿ ਧੰਨੁ ॥ ੫੮ ॥ ਗੁਰ ਪ੍ਰਸੰਨ ਹੁਇ ਸੇਵ ਕਰੇਤੇ। ਪ੍ਰਭੂ ਮਿਲਾਇ ਕਰਹਿੰ ਭਗਵੰਤੇ[6]।ਇਸ ਬਿਧਿ ਸਿੱਖਨ ਬਿਖੈ ਪ੍ਰਸੰਗ।ਮਹਿਮਾ ਜਾਨ ਰਹੇ ਗੁਰੁ ਸੰਗ[7]॥੫੯॥ਆਪਾ ਨਹਿ ਜਨਾਇ ਗੁਰ ਆਗੇ। ਨਿਸ ਦਿਨ ਰਹੈਂ ਸੇਵ ਮਹਿ ਲਾਗੇ।ਇਮ ਸ਼੍ਰੀ ਅੰਮ੍ਰਿਤਸਰਿ ਕਰ ਪੂਰਨ।ਮਹਿਮਾ ਬਰਨੈਂ ਪਾਪਨ

---

[1]ਜੱਫੀ ਪਾਈ। [2]ਭਾਵ, ਹਉਮੈ ਤਿਆਗਕੇ ਗੁਰੂ ਆਗਿਆ ਵਿਚ ਵਰਤਣਾ। [3]ਪੀਵੇ। [4]ਹੋਕੇ (ਅ) ਦਿਲ ਤੋਂ। [5]ਵੜੇ। [6]ਭਾਗਾਂ ਵਾਲੇ। [7]ਇਸਤਰ੍ਹਾਂ (ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਭਾਈ ਬੁੱਢੇ ਦੇ ਕਥਨ ਕੀਤੇ) ਪ੍ਰਸੰਗ ਸਿੱਖਾਂ ਵਿਚ ਹੋਏ (ਜਿਨ੍ਹਾਂ ਤੋਂ ਗੁਰ ਸੇਵਾ ਦੀ) ਮਹਿਮਾ ਜਾਣਕੇ (ਅਭਿਮਾਨ ਵਿਚ ਜੋ ਆਏ ਸਨ) ਸੋ ਸੰਗ ਰਹੇ (ਭਾਵ ਸਨਮੁਖ ਰਹੇ)।

*ਪਾ:–ਨਾ ਤਰਕਨ ਕਰੇ।

ਚੂਰਨਿ*॥੬੦†॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦੁਤਿਯ ਰਾਸੇ 'ਸ੍ਰੀ ਗੁਰੁ ਨਾਨਕ ਪ੍ਰਸੰਗ, ਸ੍ਰੀ ਅੰਮ੍ਰਿਤਸਰ ਬਨਾਵਨਿ ਪੂਰਨ ਪ੍ਰਸੰਗ' ਬਰਨਨੰ ਨਾਮ ਕਵਿ ਸੰਤੋਖ ਸਿੰਘ ਬਿਰਚਤਾਯਾਂ ਭਾਖਾਯਾਂ ਨਾਮ ਸਪਤ ਪੰਚਾਸਮੋ ਅੰਸੂ ॥੫੭॥‡।

ਦੁਤੀਆ ਰਾਸ ਸਮਾਪਤੰ§ ॥

—o—

## ਦੂਜੀ ਰਾਸ ਸਮਾਪਤ ਹੋਈ।

---

*ਪਾ:–ਆਪਿ ਹਜੂਰਨ, ਆਪਨ ਚੂਰਨ।

†ਕਈ ਲਿਖਤੀ ਨੁਸਖਿਆਂ ਵਿਚ ਇਹ ਅੰਸੂ ੫੦ ਅੰਗ ਤੇ ਸਮਾਪਤਿ ਹੋਇਆ ਹੈ, ਕਿਸੇ ਕਿਸੇ ਵਿਚ ਅੰਕ ੬੦ ਤੇ ਮੁਕਾ ਹੈ ਤੇ ਰਾਸ ਦੂਸਰੀ ਪੂਰਨ ਹੋਈ ਹੈ, ਪਰੰਤੂ ਇਕ ਲਿਖਤੀ ਨੁਸਖੇ ਵਿਚ ਅੰਕ ੬੦ ਤੋਂ ਅਗੇ ਇਹ ਪਾਠ ਬੀ ਹੈ:–

ਪਠੈ ਸੁਨੈ ਸੋ ਪਰਮਗਤਿ ਪਾਵੈ। ਅੰਤੁ ਸਮੈਂ ਗੁਰ ਮਾਂਹਿ ਸਮਾਵੈ। ਰਾਸ ਦੁਸਰੀ ਭਈ ਸਮਾਪਤਿ। ਕਰਿ ਵਿਚਾਰ ਸਿਖ ਨਿਰਮਲੁ ਆਤਮੁ ॥ ੬੧ ॥ ਸ੍ਰੀ ਗੁਰ ਨਾਨਕ ਅੰਗਦੁ ਚੰਦੁ। ਅਮਰੁ ਦਾਸੁ ਰਾਮੁਦਾਸੁ ਮੁਕੰਦੁ। ਸ੍ਰੀ ਅਰਜਨ ਗੁਰ ਹਰਿ ਗੋਬਿੰਦ। ਸ੍ਰੀ ਹਰਿਰਾਇ ਹਰਿ ਕ੍ਰਿਸ਼ਨ ਬਿਲੰਦੁ ॥ ੬੨ ॥ ਤੇਗੁ ਬਹਾਦਰ ਸਭਿ ਜਗ ਮਾਲਕੁ। ਗੋਬਿੰਦ ਸਿੰਘੁ ਹਿੰਦੁ ਧ੍ਰਮ ਪਾਲਕੁ। ਦਸੋ ਗੁਰੂ ਪੂਰਨ ਅਵਤਾਰੁ। ਕਵਿ ਸੰਤੋਖ ਸਿੰਘ ਬੰਦਨੁ ਧਾਰੁ ॥੬੩॥

ਛਾਪੇ ਦੇ ਨੁਸਖੇ ਵਿਚ ਹੇਠ ਲਿਖੀਆਂ ਇਹ ਸਤਰਾਂ ਛਾਪੂ ਹਨ ਜੋ ਪ੍ਰਤੱਖ ਜਾਪਦਾ ਹੈ ਕਿ ਕਿਸੇ ਨੇ ਆਪ ਠੱਪ ਕੇ ਪਾਈਆਂ ਹਨ। ਇਕ ਲਿਖਤੀ ਨੁਸਖੇ ਵਿਚ ਅੰਸੂ ਮੁੱਕ ਕੇ ਮਗਰੋਂ ਹੋਰ ਸ਼ਾਹੀ ਤੇ ਹੋਰ ਦਸਖਤਾਂ ਵਿਚ ਏਹੀ ਸਤਰਾਂ ਹੈਨ ਜੋ ਅਸੀਂ ਅਗੇ ਦੇਂਦੇ ਹਾਂ, ਜੋ ਕਿ ਛਾਪੇ ਦੇ ਨੁਸਖੇ ਤੋਂ ਕਿਸੇ ਓਥੇ ਮਗਰੋਂ ਉਤਾਰੀਆਂ ਹੈਨ:–

ਦੋਹਰਾ ॥ ਮਹਿਮਾ ਸਤਿਗੁਰ ਧਾਮ ਕੀ ਬਰਨਨ ਕਹੀ ਸੁਨਾਇ। ਵਕਤੇ ਸ੍ਰੋਤੇ ਦੁਹਿਨ ਕੇ ਸਤਿਗੁਰ ਹੋਇਂ ਸਹਾਇ ॥੬੧॥ ਚੌਪਈ ॥ ਸਤਿਜੁਗ ਮੈਂ ਇੱਖ੍ਵਾਕ ਸਰ ਨਾਮ। ਤ੍ਰੇਤੇ ਮਹਿ ਸਰ ਸੁਧਾ ਬਖਾਨ। ਦ੍ਵਾਪਰ ਨਾਮ ਰਾਮਸਰ ਜੋਵਾ। ਕਲਜੁਗ ਮੈਂ ਅੰਮ੍ਰਿਤਸਰ ਹੋਵਾ॥੬੨॥ ਜੁਗਾ ਜੁਗੰਤਰ ਤੀਰਥ ਏਹੁ। ਜੋ ਪਰਸੈ ਸੋਈ ਫਲ ਲੇਹੁ। ਜੋ ਏਹੁ ਕਥਾ ਸੁਨੇ ਧਰਿ ਧ੍ਯਾਨ। ਤਿਸ ਨਰ ਕੀ ਹੋਵਹਿ ਕੱਲ੍ਯਾਨ ॥੬੩॥

ਸਭ ਤੋਂ ਪੁਰਾਤਣ ਕਲਮੀ ਨੁਸਖੇ ਵਿਚ (ਜੋ ੧੯੧੯ ਬਿ: ਦਾ ਹੈ) ਬੀ ਇਹ ਉਪਰਲੀਆਂ ਸਤਰਾਂ ਨਹੀਂ ਹਨ।

‡ਗਿਣਤੀ ਵਿਚ ਅੰਸੂ ਇਸ ਰਾਸ ਦੇ ਸਤਵੰਜਾ ਠੀਕ ਹਨ, ਪਰ ਛਾਪੇ ਤੇ ਕਈ ਲਿਖਤੀ ਨੁਸਖਿਆਂ ਵਿਚ ਅੰਕ ੫੮ ਲਿਖਾ ਹੈ ਜੋ ਵਿਚ ਕਿਤੇ ਨਾ ਕਿਤੇ ਉਕਾਈ ਹੋਈ ਹੈ, ਪਰੰਤੂ ਉਨ੍ਹਾਂ ਵਿਚ ਬੀ ਗਿਣਤੀ ਦੇ ਅੰਸੂ ਸਾਰੇ ੫੭ ਹੀ ਹਨ।

§ਕਿਤੇ ਕਿਤੇ ਪਾਠ ਹੈ–ਦੁਤੀਆ ਰਾਸ ਸੰਪੂਰਨੰ। ਛਾਪੇ ਵਿਚ ਹੈ–ਇਤਿ ਦੁਤੀਆ ਰਾਸਿ ਸਮਾਪਤੰ ਮਸਤੁ ਸ਼ੁਭ ਮਸਤੁ।

# ਰਾਸਿ ਤੀਸਰੀ ਚੱਲੀ

ੴ ਸਤਿਗੁਰਪ੍ਰਸਾਦਿ ॥ ਸ੍ਰੀ ਵਾਹਿਗੁਰੂ ਜੀ ਕੀ ਫਤੇ* ॥

## ਅਬ ਤ੍ਰਿਤਿਯ ਰਾਸਿ ਕਥਨੰ ॥

ਅੰਸੂ ੧ [ਮੰਗਲ। ਗੁਰੂ ਘਰ ਐਸ਼੍ਵਰਜ]।

## ੧. 'ਕਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

ਦੋਹਰਾ ॥ ਸਾਰਸੁਤੀ ਸਰਿਤਾ ਵਹੋ ਬਾਕ ਤਰੰਗ ਵਿਚਾਰ ॥
ਚਾਰੁ ਸੁ ਮਮ ਮਾਨਸ ਬਿਖੈ, ਜਾਨੌਂ ਸਾਰ ਅਸਾਰ ॥ ੧ ॥

[ਸਰਿਤਾ=ਨਦੀ। ਬਾਕ=ਵਾਕ੍ਯ, ਸੁਹਣੇ ਵਾਕ।
ਬਿਚਾਰ=ਵਿਚਾਰ, ਉੱਤਮ ਖਿਆਲ, ਭਾਵ ਹੈ ਕਿ ਸੁਹਣੇ ਵਾਕਾਂ ਵਿਚ ਉੱਚੇ ਖ੍ਯਾਲ ਹੋਣ। ਵਿਚਾਰ ਰਹਤ ਸੁਹਣੇ ਵਾਕਾਂ ਵਾਲੀ ਕਵਿਤਾ ਨਾ ਰਚਾਂ।
ਚਾਰੁ=ਸੁੰਦਰ। ਮਾਨਸ=ਮਾਨ ਸਰੋਵਰ।
ਸਾਰ ਅਸਾਰ=ਸੱਚ, ਨਾ ਸੱਚ। ਉਹ ਸਾਖੀਆਂ ਜੋ ਠੀਕ ਠੀਕ ਹਨ ਤੇ ਓਹ ਜੋ ਠੀਕ ਨਹੀਂ ਹਨ।
(ਅ) ਅਥਵਾ ਆਪਣੀ ਕਵਿਤਾ ਨੂੰ ਕਹਿੰਦੇ ਹਨ, ਸਾਰ ਕਵਿਤਾ ਤੇ ਅਸਾਰ ਕਵਿਤਾ ਦੀ ਪਰਖ ਕਰਕੇ ਰਚਨਾ ਰਚਾਂ।]

**ਅਰਥ**—(ਹੇ) ਸਰਸ੍ਵਤੀ ! ਤੂੰ ਨਦੀ (ਵਾਂਙੂ ਜ਼ੋਰਦਾਰ ਹੋਕੇ) ਵਗ ਪਉ (ਜਿਸ ਵਿਚ ਕਿ) ਵਾਕਾਂ ਦੇ ਤਰੰਗ ਉੱਠਣ (ਤੇ) ਵਿਚਾਰ (ਦੀਆਂ ਲਹਿਰਾਂ ਪੈਣ ਅਤੇ)

ਮੇਰੇ ਸੁਹਣੇ ਮਾਨਸਰੋਵਰ (ਵਰਗੇ ਮਨ) ਵਿੱਚ (ਆਕੇ ਪਉ ਤਾਂ ਜੋ ਮੈਂ ਆਪਣੀ ਰਚਨਾ ਲਿੱਖਣ ਵੇਲੇ) ਸੱਚੀ ਤੇ ਨਾ ਸੱਚੀ (ਗੱਲ) ਨੂੰ ਪਰਖ ਲਵਾਂ।

**ਭਾਵ**—ਸਰਸ੍ਵਤੀ ਦਾ ਖ੍ਯਾਲ ਹਿੰਦ ਵਿਚ ਸਰਸ੍ਵਤੀ ਨਦੀ ਤੋਂ ਚਲਿਆ ਹੈ, ਵਿਸਥਾਰ ਲਈ ਦੇਖੋ ਸ੍ਰੀ ਗੁ: ਨਾਨਕ ਪ੍ਰਕਾਸ਼ ਪੂਰਬਾਰਧ ਅਧ੍ਯਾਯ ੧ ਅੰਕ ੨। ਉਸੇ ਖਿਆਲ ਦੀ ਉਡਾਰੀ ਵਿਚ ਕਵਿ ਜੀ ਆਪਣੇ ਮਨ ਨੂੰ ਮਾਨ ਸਰੋਵਰ ਝੀਲ ਬਣਾਉਂਦੇ ਹਨ ਤੇ ਅਰਸ਼ੀ ਕਵਿਤਾ ਦੇ ਰੌ ਨੂੰ ਸਰਸ੍ਵਤੀ ਨਦੀ ਦਾ ਰੂਪਕ ਦੇਕੇ ਆਖਦੇ ਹਨ ਕਿ ਸੁਹਣੇ ਖਿਆਲਾਂ ਦੇ ਗੁਲਦਸਤੇ ਵਾਂਙੂ ਗੁੰਦੇ ਵਾਕਾਂ ਨਾਲ ਸਜੀ ਕਵਿਤਾ ਦੀਆਂ ਠਾਠਾਂ ਮਾਰਦੀਆਂ ਰੌ ਲੈਕੇ ਮੇਰੇ ਹਿਰਦੇ ਵਿਚ

*ਅਰਥਾਂ ਲਈ ਦੇਖੋ ਪਿਛੇ ਦੂਸਰੀ ਰਾਸਿ ਦਾ ਆਰੰਭ।

ਆ ਜੋ ਮੈਂ ਆਪਣੀ ਕਵਿਤਾ ਰਚਾਂ ਤੇ ਉਸ ਕਵਿਤਾ ਵਿਚ ਕਹੀ ਜਾਣ ਵਾਲੀ ਕਥਾ ਨਿਰਦੂਖਨ ਵਰਣਨ ਕਰਾਂ।

**ਹੋਰ ਅਰਥ**—ਦ੍ਰਿਸ਼ਟਾਂਤ ਦਾ ਇਕ ਅੰਗ ਲਈਦਾ ਹੈ, ਪਰ ਜੇ ਪੂਰਾ ਘਟਾਉਣ ਦਾ ਜਤਨ ਕਰੀਏ ਤਾਂ ਉੱਪਰਲੇ ਦ੍ਰਿਸ਼ਟਾਂਤ ਵਿਚ ਇਕ ਨਯੂਨਤਾ ਹੈ ਕਿ ਸਰਸ੍ਵਤੀ ਮਾਨ ਸਰੋਵਰ ਵਿਚ ਨਹੀਂ ਪੈਂਦੀ, ਇਸ ਲਈ ਐਉਂ ਭਾਵ ਲਈਏ ਕਿ ਨਦੀ ਥਲ ਪੁਰ ਚਲਦੀ ਹੈ, ਏਥੇ ਥਲ ਹੈ ਮਾਨਸ, ਮਾਨਸ ਦਾ ਇਕ ਅਰਥ ਹੈ 'ਮਨ ਸਮੇਤ ਅੰਤਹਕਰਣ ਸਾਰਾ'। ਸੋ ਮੇਰੇ ਅੰਤਹਕਰਣ ਰੂਪੀ ਭੂਮਿਕਾ ਉਤੇ ਹੇ ਸਰਸ੍ਵਤੀ ਤੂੰ ਆਕੇ ਵਿਚਰ। ਜਿਸ ਭੂਮਿ ਤੇ ਸੁੱਕ ਨਦੀ ਵਗੇ ਉਸ ਤੇ ਪਏ ਪੱਥਰ, ਘੋਂਗੇ, ਹੀਰੇ, ਲਾਲ ਸਭ ਦਿੱਸ ਪੈਂਦੇ ਹਨ, ਸੋ ਜਦ ਤੂੰ ਮੇਰੇ ਅੰਤਹਕਰਣ ਰੂਪੀ ਥਲ ਤੇ ਵਗੇਂਗੀ ਤਾਂ ਸਾਰ ਅਸਾਰ ਰੂਪੀ ਹੀਰੇ, ਪੱਥਰ ਮੈਨੂੰ ਦਿਸ ਪੈਣਗੇ। ਇਸ ਅਰਥ ਵੇਲੇ 'ਚਾਰੁ' ਦਾ ਅਰਥ ਕਰਾਂਗੇ ਵਿਚਰ, ਸਾਡੀ ਰਿਦੇ ਭੂਮੀ ਉਤੇ ਆਕੇ ਵਿਚਰ, ਟੁਰ। ਚਾਰ ਦਾ ਇਹ ਅਰਥ ਸੰਸਕ੍ਰਿਤ ਚਰ=ਚੱਲਣਾ ਧਾਤੂ ਤੋਂ ਲਈਦਾ ਹੈ।

## ੨. ਇਸ਼੍ਟ ਦੇਵ—ਅਕਾਲ ਪੁਰਖ—ਮੰਗਲ।

**ਸੈਯਾ॥ ਕਰਤਾ ਜਗ ਕੇਰ ਸੁਰਾਸਰ ਕੋ ਨਿਸ ਦ੍ਯੋਸ ਚਰਾਚਰ ਕੋ ਭਰਤਾ।**
**ਭਰਤਾ ਸਭਿ ਕੋ ਪਰਮੇਸ਼੍ਵਰ ਪੂਰਨ ਦਾਸ ਬਿਨੈ ਨਿਤ ਆਚਰਤਾ।**
**ਚਰਿਤਾ ਜਿਸਕੇ ਨ ਲਖੇ ਪਰ ਹੈਂ ਮੁਨਿ ਸ਼ੇਸ਼ ਗਿਰਾ ਕਹਿ ਅੱਛਰਤਾ।**
**ਛਰਤਾ ਮਤਿਕੋ ਲਖਿ ਚਾਤੁਰਤਾ ਤਜਿ,ਆਤੁਰਤਾ ਗਹਿ,ਸੰਕਰਤਾ॥੨॥**

ਕੇਰ=ਦਾ। ਸੁਰਾਸਰ=ਸੁਰ+ਅਸੁਰ=ਦੇਵਤੇ ਤੋਂ ਲੈ ਦੈਂਤ ਤੱਕ।
ਨਿਸਦ੍ਯੋਸ=ਰਾਤ ਤੇ ਦਿਨ। ਚਰਾਚਰ=ਚਰ+ਅਚਰ=ਜੋ ਚੱਲ ਸਕੇ ਤੇ ਜੋ ਨਾ ਚਲ ਸਕੇ। ਚੇਤਨ ਤੇ ਜੜ੍ਹ ਜੀਵ ਜੰਤੂ, ਪਸ਼ੂ ਪੰਖੀ, ਮਾਨੁੱਖ, ਬ੍ਰਿੱਛ ਬੂਟੇ ਖਾਣੀਆਂ ਆਦਿ।
ਭਰਤਾ=ਭਰਨੇ ਵਾਲਾ। ਪਾਲਨ ਵਾਲਾ [ਸੰਸ:, ਭਰ੍ਤ੍ਰਿ]।
ਭਰਤਾ=ਪਤੀ। ਸ੍ਵਾਮੀ [ਸੰਸ:, ਭਰ੍ਤਾ]। ਆਚਰਤਾ=ਆਚਰਣ ਵਾਲਾ ਜੋ ਮਰ੍ਯਾਦਾ ਮੂਜਬ ਬੰਨ੍ਹਿਆ ਹੋਵੇ। ਅਨੁਸਾਰੀ, ਅਨੁਕੂਲ [ਸੰਸ:, ਆਚਰਿਤ]। (ਅ) ਗ੍ਰਹਣ ਕਰਨ ਵਾਲਾ। (ੲ) ਸਫਲ ਕਰਨ ਵਾਲਾ।
ਚਰਿਤ=ਚਰਿੱਤ੍ਰ। ਨ ਲਖੇ ਪਰ ਹੈਂ=ਨਹੀਂ ਸਮਝੇ ਜਾ ਸਕਦੇ।
ਗਿਰਾ=ਸਰਸ੍ਵਤੀ। ਅੱਛਰਤਾ=ਨਾਸ਼ ਨ ਹੋਣ ਵਾਲਾ [ਸੰਸ:, ਅਕ੍ਸ਼ਰ]। (ਅ) ਅਛਰ, ਅ+ਛਲ=ਜੋ ਛਲਿਆ ਨਾ ਜਾਵੇ। (ੲ) ਅਕ੍ਸ਼ਯ=ਜੋ ਨਾਸ਼ ਨਾ ਹੋਵੇ।
ਛਰਤਾ ਮਤਿ ਕੋ=ਛਲਨ ਵਾਲਾ ਬੁੱਧੀ ਦਾ, ਮੁਰਾਦ ਹੈ ਜਿਸ ਦੇ ਮਿਲਿਆਂ ਬੁੱਧੀ ਨਾ ਰਹੇ। ਜਦ ਵਾਹਿਗੁਰੂ ਦਾ ਕਿਸੇ ਪ੍ਰਕਾਰ

ਝਲਕਾ ਪਵੇ ਤਾਂ ਪਹਿਲਾਂ 'ਮਨ ਤੇ ਬੁੱਧਿ' ਮਾਨੋ ਬਿਲਾ ਜਾਂਦੇ ਹਨ। ਇਸਤੋਂ ਮੁਰਾਦ ਵਾਹਿਗੁਰੂ ਦੇ ਅਤਿ ਸੁਹਣੇ ਤੇ ਮਨ ਬੁੱਧੀ ਤੋਂ ਪਰੇ ਹੋਣ ਦੀ ਹੈ। (ਅ) ਸਾਰੀਆਂ ਬੁੱਧੀਆਂ ਨੂੰ ਮਾਤ ਕਰ ਦੇਣ ਵਾਲਾ। (ੲ) ਨਿਯਮ ਤੋਂ ਬਾਹਰ, ਭਾਵ ਬੇਅੰਤ।

ਆਤੁਰਤਾ=ਨਿੰਮ੍ਰਤਾ, ਆਜਜ਼ੀ।

ਸੰਕਰਤਾ=ਸੰ+ਕਰਤਾ, ਕੱਲਯਾਨ ਕਰਨ ਵਾਲਾ [ਸੰ=ਭਲਯਾਈ, ਕੱਲਯਾਨ। ਕਰਤਾ=ਕਰਨ ਵਾਲਾ]।

ਅਰਥ—ਦੇਵਤੇ (ਤੋਂ ਲੈ) ਦੈਤਾਂ (ਤੱਕ) (ਸਾਰੇ) ਜਗਤ ਦਾ (ਜੋ) ਕਰਤਾਰ ਹੈ, (ਅਤੇ ਜੋ) ਦਿਨ ਰਾਤ ਜੜ੍ਹ ਚੇਤਨ ਨੂੰ ਪਾਲਣ ਵਾਲਾ ਹੈ, (ਫੇਰ ਜੋ) ਸਭ ਦਾ ਸ੍ਵਾਮੀ ਹੈ, (ਉਹ) ਪਰਮੇਸ਼ੁਰ (ਸਾਰੇ ਪਰੀ) ਪੂਰਨ ਹੈ, (ਇਤਨਾਂ ਬੜਾ ਹੋਕੇ ਉਹ ਫਿਰ) ਸਦਾ ਦਾਸਾਂ ਦੀਆਂ ਬੇਨਤੀਆਂ ਦੇ ਅਨੁਕੂਲ ਹੈ। (ਫਿਰ ਇਤਨਾਂ ਬੇਅੰਤ ਹੈ ਕਿ)ਜਿਸਦੇ ਚਰਿੱਤ੍ਰ ਸਮਝੇ ਨਹੀਂ ਜਾ ਸੱਕਦੇ, ਮੁਨੀ ਤੇ ਸ਼ੇਸ਼ ਤੇ ਸਰਸ੍ਵਤੀ (ਜਿਸ ਨੂੰ) ਨਾਸ਼ ਨਾ ਹੋਣ ਵਾਲਾ ਆਖਦੇ ਹਨ। (ਤਾਂਤੇ ਹੇ ਮਨ ਉਸਨੂੰ ਵਰਣਨ ਕਰਨ ਵਿੱਚ ਤੂੰ ਅਪਣੀ) ਚਤੁਰਾਈ ਛੱਡ, (ਉਸਨੂੰ ਪਰਮ) ਸੁੰਦਰ ਜਾਣਕੇ (ਜਾਂ ਮਨ ਬੁਧੀ ਤੋਂ ਪਰੇ ਜਾਣਕੇ) ਨਿੰਮ੍ਰਤਾ ਧਾਰਨ ਕਰ ਤਾਂ ਜੋ (ਉਹ) ਤੇਰਾ ਕੱਲਯਾਣ ਕਰਤਾ ਹੋਵੇ।

## ੩. ਇਸ਼੍ਟ ਗੁਰੂ—ਸ਼੍ਰੀ ਗੁਰੂ ਨਾਨਕ ਦੇਵ ਜੀ—ਮੰਗਲ।

ਕਬਿੱਤ ॥ ਮਿਟਿਕੈ ਬਿਕਾਰਨਿ ਤੇ ਸ਼ਰਨ ਪਰੀਜੈ ਨਿਤ,ਨਾਮ ਕੇ ਉਚਾਰਨ ਤੇ ਮੋਹ ਜਾਤਿ ਘਟਿ ਕੇ। ਘਟ ਕੈ ਮਝਾਰ ਧਯਾਨ ਧਾਰਨਿ ਤੇ,ਪਾਰ ਹੋਹਿ ਮਨ ਟਿਕ ਜਾਇ ਬਿਖ਼ਿਯਾਨ ਤੇ ਉਲਟਿ ਕੈ। ਲਟਕੈ ਨ ਸਿਰ ਤਰਵਾਯੋ ਹ੍ਵੈ ਗਰਭ ਬੀਚ,ਪਰਯੋ ਬਸਿ ਸਦਾ ਬਹੁਬੰਧਨਿ ਬਿਕਟ ਕੈ।ਕਟਿਕੈਸੁ ਦੇਹਿ ਮੋਖ,ਐਸੇ ਗੁਰੁ ਨਾਨਕ ਜੀ ਬੰਦ ਹੌਂ ਪਦਾਰਬਿੰਦ ਇੰਦ੍ਰਿਨਿ ਸਿਮਟਿਕੈ॥੩॥

ਮਿਟਿਕੈ=ਹਟਕੇ, ਬਚਕੇ, ਦੂਰ ਰਹਿਕੇ। (ਅ) ਮਿਟਿ=ਹਟਣਾ। ਕੈ=ਕਰ ਜਾਂਦੇ ਹਨ, ਭਾਵ, ਦੂਰ ਹੋ ਜਾਂਦੇ ਹਨ।

ਮੋਹ ਜਾਤਿ ਘਟਿਕੈ=ਮੋਹ ਜਾਂਦਾ ਹੈ ਘਟਿਕੇ। ਭਾਵ ਮੋਹ ਘਟ ਜਾਂਦਾ ਹੈ। (ਅ) ਘਟਿਕੈ=ਵਿਚੋਲਾ। ਤੁਕ ਦਾ ਅਰਥ ਬਣੇਗਾ=ਜਿਸ ਵਿਚੋਲੇ ਦਾ ਨਾਮ ਉਚਾਰਨ ਨਾਲ ਮੋਹ ਜਾਂਦਾ ਰਹਿੰਦਾ ਹੈ। ਸਤਿਗੁਰੂ ਜੀ ਨੂੰ ਮਿੱਤ੍ਰ ਵਿਚੋਲਾ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਲਿਖਿਆ ਹੈ। [ਸੰਸ:, ਘਟਕ=ਵਿਚੋਲਾ]। ਘਟ ਕੈ=ਹਿਰਦੇ ਦੇ, ਦਿਲ ਦੇ।

ਬਿਖ਼ਿਯਾਨ=ਵਿਸ਼ਿਆਂ ਦੇ।

ਇੰਦ੍ਰਿਨਿ ਸਿਮਟਿਕੈ=ਇੰਦ੍ਰੀਆਂ ਨੂੰ ਸਮੇਟ ਕੇ। ਪੈਰ ਜੋੜਕੇ ਖੜੇ ਹੋ, ਦੁਇ ਹੱਥ ਜੋੜ, ਨੈਣ ਮੂੰਦ, ਗੋਡੇ ਟੇਕ ਕੇ ਚਰਨਾਂ ਤੇ ਸਿਰ ਧਰ ਦੇਣਾ ਇੰਦ੍ਰੀ

[ ਸਮੇਟ ਕੇ ਮੱਥਾ ਟੇਕਣਾ ਹੈ, ਮੁਰਾਦ ਹੈ ਸ਼ਰਧਾ ਤੇ ਤੇ ਅਦਬ ਨਾਲ ਨਮਸਕਾਰ ਕਰਨੀ। ਜਿੰਨਾਂ ਵਧੀਕ ਅਦਬ ਅੰਦਰ ਹੁੰਦਾ ਹੈ ਉੱਨੇ ਵਧੀਕ ਇੰਦ੍ਰੇ ਅਚੰਚਲ ਹੁੰਦੇ ਹਨ। ]

ਅਰਥ—(ਜਿਸਦੀ) ਨਿਤ ਸ਼ਰਨ ਪਿਆਂ ਵਿਕਾਰ ਮਿਟ ਜਾਂਦੇ ਹਨ, (ਜਿਸਦਾ) ਨਾਮ ਉਚਾਰਨ ਨਾਲ ਮੋਹ ਦੂਰ ਹੋ ਜਾਂਦਾ ਹੈ; ਹਿਰਦੇ ਵਿੱਚ (ਜਿਸਦਾ) ਧਿਆਨ ਧਰਨ ਨਾਲ ਮਨ ਵਿਸ਼ਿਆਂ ਵਲੋਂ ਮੋੜਾ ਖਾਕੇ ਟਿਕ ਜਾਂਦਾ ਹੈ (ਤੇ ਭਵਸਾਗਰ ਤੋਂ) ਪਾਰ ਹੋ ਜਾਈਦਾ ਹੈ, (ਐਸਾ ਕਿ ਫੇਰ) ਪੁੱਠੇ ਸਿਰ ਹੋਕੇ ਗਰਭ ਵਿੱਚ ਲਟਕਣਾ ਨਹੀਂ ਪੈਂਦਾ, (ਗਲ ਕੀ ਜਿਨ੍ਹਾਂ ਜਿਨ੍ਹਾਂ) ਕਠਨ ਬੰਧਨਾਂ ਦੇ ਵੱਸ ਜੀਵ ਨਿੱਤ ਪਿਆ ਹੋਇਆ ਹੈ (ਉਨ੍ਹਾਂ ਸਾਰਿਆਂ ਨੂੰ) ਕੱਟ ਕੇ ਜੋ ਮੁਕਤੀ ਦੇਣ ਨੂੰ (ਸਮਰੱਥ) ਹਨ, ਐਸੇ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਉੱਤੇ ਬੜੇ ਅਦਬ ਨਾਲ ਮੈਂ ਨਮਸਕਾਰ ਕਰਦਾ ਹਾਂ।

## ੪. ਇਸ਼੍ਰ ਗੁਰੂ—ਸ਼੍ਰੀ ਗੁਰੂ ਅੰਗਦ ਦੇਵ ਜੀ—ਮੰਗਲ।

ਦੋਹਰਾ॥ ਕੰਦ ਅਨੰਦ ਬਿਲੰਦ ਕੇ ਸ਼੍ਰੀ ਗੁਰ ਅੰਗਦ ਚੰਦ।
ਚੰਦਨ ਸਮ ਦੁਖ ਘਾਮ ਕੋ ਬੰਦੌਂ ਬਿਘਨ ਨਿਕੰਦ॥੪॥

{ ਕੰਦ=ਮੂਲ, ਜੜ੍ਹ (ਅ) ਬੱਦਲ। (ੲ) ਆਮ ਤੌਰ ਤੇ 'ਫਲ' ਅਰਥ ਬੀ ਕਰ ਲੈਂਦੇ ਹਨ। ਨਿਕੰਦ=ਕੱਟ ਦੇਣ ਵਾਲੇ। }

ਅਰਥ—(ਮੈਂ) ਚੰਦ (ਸਮਾਨ ਮਿੱਠੇ ਪ੍ਰਕਾਸ਼ ਦੇ ਦਾਤਾ) ਸ਼੍ਰੀ ਗੁਰ ਅੰਗਦ ਦੇਵ ਜੀ ਨੂੰ ਨਮਸਕਾਰ ਕਰਦਾ ਹਾਂ ਜੋ ਦੁੱਖ ਰੂਪੀ ਤਪਸ਼ ਨੂ ਚੰਦਨ ਸਮਾਨ (ਸੀਤਲਤਾ ਦੇਣਹਾਰੇ ਹਨ), ਬੜੇ ਅਨੰਦ ਦੇ ਮੇਘ ਹਨ, (ਤੇ ਕਵੀਆਂ ਦੇ ਸਾਰੇ) ਬਿਘਨਾਂ ਨੂੰ ਕੱਟ ਦੇਣ ਵਾਲੇ ਹਨ।

## ੩. ਇਸ਼੍ਰ ਗੁਰੂ—ਸ਼੍ਰੀ ਗੁਰੂ ਅਮਰਦਾਸ ਜੀ—ਮੰਗਲ।

ਦੋਹਰਾ॥ ਮਾਰ ਹੰਕਾਰ ਜੁ ਡਸਤਿ ਨਿਤ ਤਾਂਹਿ ਸਹਾਇਕ ਮਾਰ।
ਮਾਰਸਿ ਚਹਿ, ਸ਼੍ਰੀ ਅਮਰ ਭਜਿ ਨਿਤ, ਜੋ ਬਿਨਾ ਸ਼ੁਮਾਰ॥੫॥

{ ਮਾਰ=ਸੱਪ [ਫਾ:, ਮਾਰ] ਮਾਰ=ਕਾਮ, ਕਾਮਨਾ, ਜਿਸ ਨਾਲ ਹੰਕਾਰ ਬਹੁਤ ਵਧਦਾ ਹੈ। [ਸੰ:, ਮਾਰ=ਕਾਮ] (ਅ) ਨਾਸ਼। ਸ਼ੁਮਾਰ=ਗਿਣਤੀ, ਲੇਖਾ। ਬਿਨਾ ਸ਼ੁਮਾਰ=ਅਲੇਖ, ਭਾਵ ਵਾਹਿਗੁਰ ਰੂਪ ਹਨ। (ਅ) ਬਿਨਾਂ+ਸੁ+ਮਾਰ=ਕਾਮਨਾਂ ਤੋਂ ਰਹਿਤ ਹਨ। }

ਅਰਥ—ਹੰਕਾਰ (ਰੂਪੀ) ਸੱਪ ਜੋ ਸਦਾ ਡੰਗਦਾ ਹੈ ਤੇ ਜਿਸਦਾ ਸਹਾਯਕ ਕਾਮ ਹੈ, ਜੇ ਤੂੰ (ਦੁਹਾਂ ਨੂੰ) ਮਾਰਨਾ ਚਾਹੁੰਦਾ ਹੈ ਤਾਂ ਸਦਾ ਸ਼੍ਰੀ (ਗੁਰੂ) ਅਮਰ ਦੇਵ ਜੀ

ਦਾ ਭਜਨ ਕਰ ਜੋ ਅਲੇਖ ਹਨ ।

**ਹੋਰ ਅਰਥ**—ਐਉਂ ਬੀ ਅਰਥ ਲਾਉਂਦੇ ਹਨ:-

ਹੰਕਾਰ (ਰੂਪੀ) ਸਰਪ ਜੋ ਨਿਤ ਡਸਦਾ ਹੈ (ਅਤੇ) ਉਸਦੇ ਸਹਾਯਕ (ਕ੍ਰੋਧ ਤ੍ਰਿਸ਼ਨਾ ਆਦਿ ਜੋ) ਨਾਸ਼ ਕਰਨੇ ਜੋਗ ਹਨ, ਜੇ ([illegible] ਨੂੰ) ਮਾਰਨਾ ਚਾਹੇਂ ਤਾਂ ਸ੍ਰੀ ਅਮਰ ਜੀ ਨੂੰ ਭਜ, ਜੋ ਨਿੱਤਜ ਤੇ ਬੇਅੰਤ ਹਨ ।

## ੬. ਇਸ਼੍ਟ ਗੁਰੂ—ਸ੍ਰੀ ਗੁਰੂ ਰਾਮ ਦਾਸ ਜੀ—ਮੰਗਲ।

ਦੋਹਰਾ ॥ ਰਾਮਦਾਸ ਸ੍ਰੀ ਸਤਿਗੁਰੂ ਰੂਪ ਏਕ ਸ੍ਰੀ ਰਾਮ।
ਰਾਮ ਭ੍ਰਾਤ ਹ੍ਵੈ ਰਿਪੁ ਹਤੇ ਨਮੋ ਚਰਨ ਅਭਿਰਾਮ ॥ ੬ ॥

ਰਾਮਦਾਸ=ਸ੍ਰੀ ਗੁਰੂ ਰਾਮਦਾਸ ਜੀ ਚੌਥੇ ਸਤਿਗੁਰੂ, ਪਦ ਦਾ ਅਰਥ ਹੈ:- ਅਕਾਲ ਪੁਰਖ ਜੀ ਦੇ ਭਗਤ ।
ਏਕ ਸ੍ਰੀ ਰਾਮ=ਓਹ ਸ੍ਰੀ ਰਾਮ ਜੀ ਜੋ ਕੇਵਲ ਇਕ (ਵਾਹਿਦ) ਹਨ । ਭਾਵ ਅਦ੍ਵੈਤੀ ਪ੍ਰਮਾਤਮਾ । ਅਕਾਲ ਪੁਰਖ । 'ਰੂਪ ਏਕ ਸ੍ਰੀ ਰਾਮ' ਵਿੱਚ ਉਹੋ ਮੁਰਾਦ ਹੈ ਜੋ ਇਸ ਵਾਕ ਵਿੱਚ ਹੈ:-'ਗੁਰ ਨਾਨਕ ਦੇਵ ਗੋਵਿੰਦ ਰੂਪ' ।
ਭ੍ਰਾਤ=ਸਹਾਈ । [ਸੰਸ:, ਭ੍ਰਾਤ੍ਰੀ=ਸਹਾਇਕ, ਭਿਰਾਉ । ਧਾਤੂ ਹੈ— ਭ੍ਰੀ=ਸਹਾਯਤਾ ਕਰਨਾ]।
ਰਾਮ ਭ੍ਰਾਤ=ਰਾਮ ਚੰਦ ਦੇ ਸਹਾਈ। (ਅ) ਬਲਰਾਮ ਦਾ ਭਿਰਾ ਸ੍ਰੀ ਕ੍ਰਿਸ਼ਨ ।

**ਅਰਥ**—ਸ੍ਰੀ ਸਤਿਗੁਰੂ ਰਾਮਦਾਸ ਜੀ ਦੇ ਸੁਹਣੇ ਚਰਨਾਂ ਤੇ (ਮੇਰੀ) ਨਮਸਕਾਰ ਹੋਵੇ ਜੋ (ਆਪ) ਅਕਾਲ ਪੁਰਖ ਦਾ ਰੂਪ ਹਨ,(ਜਿਨ੍ਹਾਂ ਨੇ ਅਕਾਲ ਪੁਰਖ ਰੂਪ ਵਿਚ) ਸ੍ਰੀ ਰਾਮਚੰਦ ਦੇ ਸਹਾਈ ਹੋਕੇ (ਸੰਤਾ ਦੇ) ਵੈਰੀਆਂ ਦਾ ਸੰਘਾਰ ਕੀਤਾ, (ਓਹ ਮੇਰੇ ਵਿਘਨਾਂ ਦਾ ਬੀ ਸੰਘਾਰ ਕਰਨ)।

ਭਾਵ—'ਰਾਮ ਭ੍ਰਾਤ' ਪਦ ਦੇ ਤ੍ਰੈ ਅਰਥ ਹੋਰ ਹੋ ਸੱਕਦੇ ਹਨ । ੧: ਸ੍ਰੀ ਰਾਮਚੰਦ੍ਰ ਜੀ ਦਾ ਭਿਰਾਉ ਜੋ ਲਛਮਣ ਸੀ, ਪਹਿਲੀ ਤੁਕ ਵਿੱਚ ਜੇ ਕਵਿ ਨੇ ਰਾਮ ਚੰਦ ਦਾ ਰੂਪ ਗੁਰੂ ਜੀ ਨੂੰ ਕਿਹਾ ਹੈ ਤਾਂ ਹੁਣ ਉਨ੍ਹਾਂ ਨੂੰ 'ਲਛਮਣ ਹੋਕੇ ਵੈਰੀ ਹਤੇ' ਕਹਿਣਾ ਨਜੂਨ ਉਪਮਾ ਦੇਣਾ ਹੈ, ਕਿਉਂਕਿ ਲਛਮਣ ਅਨੁਜ ਸੀ ਤੇ ਭਗਤ ਸੀ ਸ੍ਰੀ ਰਾਮ ਜੀ ਦਾ।

ਦੂਸਰਾ ਅਰਥ 'ਰਾਮ ਭ੍ਰਾਤ' ਦਾ ਹੋ ਸਕਦਾ ਹੈ 'ਪਰਸ਼ੁਰਾਮ ਦਾ ਭਰਾਤਾ' । ਪਰਸ਼ੁਰਾਮ ਨੇ ੨੧ ਵੇਰ ਛੱਤ੍ਰੀ ਕੁਲ ਦਾ ਘਾਤ ਕੀਤਾ ਹੈ, ਤੇ ਕਵਿ ਜੀ ਨੇ ਅਨੇਕਾਂ ਵਾਰ ਸ੍ਰੀ ਗੁਰੂ ਜੀ ਨੂੰ ਛੱਤ੍ਰੀ ਕੁਲ ਦਾ ਭੂਸ਼ਣ ਤੇ ਸਿਰਮੌਰ ਕਿਹਾ ਹੈ, ਸੋ ਇਹ ਉਪਮਾਂ ਬੀ ਦੂਸ਼ਤ ਹੋ ਜਾਏਗੀ ।

੩. ਜੇ 'ਰਾਮ ਭ੍ਰਾਤ' ਦਾ ਅਰਥ ਬਲਰਾਮ ਦਾ ਭਿਰਾਉ—'ਕ੍ਰਿਸ਼ਨ ਜੀ' ਲੀਤਾ ਜਾਵੇ ਤਾਂ ਉੱਪਰ ਜ਼ਿਕਰ ਤੇ ਉਪਮਾਂ ਸ੍ਰੀ ਰਾਮਚੰਦ੍ਰ ਦੀ ਸ਼ੁਰੂ ਕੀਤੀ ਗਈ ਹੈ, ਤੇ ਕਿਨਾਂ ਕੋਈ ਸਬੰਧ ਦੱਸੇ

ਦੇ ਕ੍ਰਿਸ਼ਨ ਜੀ ਵੱਲ ਜਾ ਪੈਣਾ ਅਸੰਗਤਿ ਹੈ। ਵੈਰੀਆਂ ਦਾ ਹਤ ਕਰਨ ਦਾ ਗੁਣ ਸ਼੍ਰੀ ਰਾਮ ਜੀ ਵਿੱਚ ਮੌਜੂਦ ਸੀ, ਇਸ ਲੋੜ ਵਾਸਤੇ ਬੀ ਸ਼੍ਰੀ ਕ੍ਰਿਸ਼ਨ ਤੇ ਜਾਣ ਦੀ ਲੋੜ ਨਹੀਂ ਸੀ।

ਜੋ ਰਾਮ ਨੇ ਕ੍ਰਿਸ਼ਨ ਹੋਕੇ ਵੈਰੀ ਹਤੇ ਤਾਂ ਬੀ ਉਪਮਾ ਵਧੀ ਨਹੀਂ ਰਾਮ ਹੋਕੇ ਬੀ ਵੈਰੀ ਮਾਰੇ ਸਨ, ਜੇ ਗੁਰੂ ਰਾਮਦਾਸ ਜੀ ਨੇ ਕ੍ਰਿਸ਼ਨ ਹੋਕੇ ਵੈਰੀ ਮਾਰੇ, ਤਾਂ ਬੀ ਉਪਮਾ ਨਾ ਢੁੱਕੀ ਕਿਉਂਕਿ ਗੁਰੂ ਰਾਮਦਾਸ ਜੀ ਨੇ ਸ਼੍ਰੀ ਸਾਹਿਬ ਨਹੀਂ ਫੜੀ, ਵੈਰੀ ਨਹੀਂ ਹਤੇ, ਇਹ ਉਪਮਾ ਸ਼੍ਰੀ ਗੁਰੂ ਹਰਿ ਗੋਬਿੰਦ ਜੀ ਪਰ ਢੁੱਕ ਸਕਦੀ ਸੀ।

## ੭. ਇਸ਼੍ਟ ਗੁਰੂ—ਸ਼੍ਰੀ ਗੁਰੂ ਅਰਜਨ ਦੇਵ ਜੀ—ਮੰਗਲ।

ਦੋਹਰਾ ॥ ਅਰਜਨ ਸਰ ਸੇ ਵਾਕ ਜਿਨ ਬਿਦਤ ਸੁਜਸ ਅਰਜੰਨ।
ਅਰਜ਼ਨਿ ਦਾਸਨਿ ਕੀ ਸੁਨਤਿ ਨਮੋ ਗੁਰੂ ਅਰਜੰਨ ॥੭॥

ਅਰਜਨ—ਪਾਂਡਵਾਂ ਵਿੱਚੋਂ ਤੀਸਰੇ ਦਾ ਨਾਮ।
ਅਰਜੰਨ—ਅਰਜੁਨ—ਉੱਜਲ (ਦੇਖੋ ਰਾਸ ੧ ਅੰਸੂ ੧ ਦਾ ਅੰਕ ੧੨)।
ਅਰਜ਼ਨਿ—ਅਰਜ਼ਨ—ਅਰਜ਼ੀਆਂ, ਬੇਨਤੀਆਂ (ਦੇਖੋਰਾਸ੧ ਅੰਸੂ ੧ ਅੰਕ੧੨)।
ਸੁਨਤਿ—ਸੁਣਦੇ ਹਨ, ਪ੍ਰਵਾਨ ਕਰਦੇ ਹਨ।
ਗੁਰੂਅਰਜੰਨ—ਸ਼੍ਰੀ ਗੁਰੂ ਅਰਜਨ ਦੇਵ ਜੀ (ਦੇਖੋਰਾਸ ੧ ਅੰਸੂ ੧ ਅੰਕ ੧੨)।

ਅਰਥ—ਜਿਨ੍ਹਾਂ ਦੇ ਵਾਕ ਅਰਜਨ ਦੇ ਤੀਰਾਂ ਵਰਗੇ (ਅਮੋਘ) ਹਨ, (ਅਤੇ ਜਿਨ੍ਹਾਂ ਦਾ) ਉੱਜਲ ਤੇ ਸ੍ਰੇਸ਼ਟ ਜਸ (ਸਾਰੇ ਸੰਸਾਰ ਵਿੱਚ) ਪ੍ਰਗਟ ਹੋ ਰਿਹਾ ਹੈ, ਜੋ ਦਾਸਾਂ ਦੀਆਂ ਬੇਨਤੀਆਂ ਨੂੰ ਸੁਣਦੇ ਹਨ (ਐਸੇ ਸ਼੍ਰੀ) ਗੁਰੂ ਅਰਜਨ ਦੇਵ ਜੀ ਨੂੰ ਮੇਰੀ ਨਮਸਕਾਰ ਹੋਵੇ।

ਭਾਵ—ਰਾਜ ਅਰਜਨ ਦੇ ਤੀਰ ਸਰੀਰਾਂ ਨੂੰ ਹਤਨ ਵਿਚ ਪ੍ਰਸਿੱਧ ਹਨ, ਪਰ ਸਤਿਗੁਰਾਂ ਦੇ ਵਾਕ ਅਮੋਘ ਤੀਰ ਉਸਤੋਂ ਸ੍ਰੇਸ਼ਟ ਹਨ ਜੋ ਵਿਕਾਰ ਬ੍ਰਿਤੀ ਨੂੰ ਮਾਰਦੇ ਪਰ ਉੱਚੇ ਜੀਵਨ ਦੇ ਦਾਤੇ ਹਨ।

## ੮. ਇਸ਼੍ਟ ਗੁਰੂ—ਸ਼੍ਰੀ ਗੁਰੂ ਹਰਿ ਗੋਬਿੰਦ ਜੀ—ਮੰਗਲ।

ਦੋਹਰਾ ॥ ਬਿੰਦੁ ਨੀਰ ਪਦ ਪਰਸ ਕੀ ਪ੍ਰਾਪਤਿ ਮੁਖ ਅਰਬਿੰਦ।
ਬਿੰਦਕ ਬਿਖੈ ਨਿਹਾਲ ਕਿਯ ਸ਼੍ਰੀ ਗੁਰ ਹਰਿਗੋਬਿੰਦ ॥੮॥

ਬਿੰਦੁ—ਬੂੰਦ, ਟੇਪਾ, [ਸੰਸ:, ਬਿੰਦੁ]। ਪਦ—ਪੈਰ।
ਪਰਸ—ਸਪਰਸ਼, ਛੂਹ। ਅਰਬਿੰਦ—ਕਮਲ। ਪਦ ਅਰਬਿੰਦ ਨੂੰ ਕੱਠਿਆਂ ਕਰਕੇ ਅਰਥ ਕਰਨਾ ਹੈ ਐਉਂ—ਪਦ ਅਰਬਿੰਦ ਕੀ ਪਰਸ ਬਿੰਦੁ ਨੀਰ—ਚਰਣਾਂ ਕਮਲਾਂ ਨੂੰ ਛੋਹੀ ਹੋਈ ਜਲ ਦੀ ਬੂੰਦ।
ਬਿੰਦਕ—ਥੋੜੇ ਵਿੱਚ। ਥੋੜੇ ਸਮੇਂ ਵਿੱਚ।

ਅਰਥ—ਸ਼੍ਰੀ ਗੁਰੂ ਹਰਿ ਗੋਬਿੰਦ ਜੀ ਦੇ ਚਰਣ ਕਮਲਾਂ ਨੂੰ ਛੋਹੀ ਹੋਈ ਜਲ ਦੀ

ਬੂੰਦ (ਜਿਨ੍ਹਾਂ ਦੇ) ਮੂੰਹ ਨੂੰ ਪ੍ਰਾਪਤਿ ਹੋਈ ਹੈ, ਓਹ ਪਲ ਵਿੱਚ ਨਿਹਾਲ ਹੋ ਗਏ ਹਨ, (ਕਿਵੇਂ ਉਹ ਦਾਤਾ ਜੀ ਉਸ ਨਾਲ ਦਾਸ ਨੂੰ ਬੀ ਨਿਹਾਲ ਕਰਨ)।

ਭਾਵ—ਚਰਣ ਸਪਰਸ਼ੀ ਜਲ ਬੂੰਦ ਦੀ ਮਹਿਮਾਂ ਕਥਨ ਕਰਨ ਵਿਚ ਆਪਣੀ ਯਾਚਨਾਂ ਸੂਚਤ ਕਰਾਉਣ ਦੀ ਧੁਨੀ ਹੈ ਇਸ ਵਾਕ ਵਿਚ।

## ੯. ਇਸ਼੍ਰ ਗੁਰੂ—ਸ਼੍ਰੀ ਗੁਰੂ ਹਰਿਰਾਇ ਜੀ—ਮੰਗਲ।

ਦੋਹਰਾ ॥ ਰਾਇ ਜਗਤ ਕੇ ਅਵਤਰੇ ਸੁਖ ਉਪਜੇ ਭਜਿ ਨਾਇ।
ਨਾਇ ਸੀਸ ਕਰਿ ਬੰਦਨਾ ਜੈ ਜੈ ਸ੍ਰੀ ਹਰਿਰਾਇ॥ ੯ ॥

ਰਾਇ ਜਗਤ ਕੇ—ਜਗਤ ਦੇ ਮਹਾਂਰਾਜਾ, ਸੁਆਮੀ, ਭਾਵ ਈਸ਼੍ਵਰ।
(ਅ) ਰਾਜਾ ਰੂਪ ਹੋਕੇ ਜੋ ਅਵਤਾਰੀ ਹੋਏ। ਇਸ਼ਾਰਾ ਹੈ ਸਤਿਗੁਰੂ ਜੀ ਦੇ ਰਾਜ ਦਾਨ ਕਰਨ ਦਾ ਫੂਲ ਕੇ ਆਦਿ ਰਜਾਸਤਾਂ ਦੇ।
ਨਾਇ=ਨਿਵਾਕੇ।

ਅਰਥ—(ਦੇਖੋ) ਜਗਤ ਦੇ ਸੁਆਮੀ (ਸੰਸਾਰ ਪਰ) ਅਵਤਾਰ ਧਾਰੀ ਹੋਏ ਹਨ (ਜਿਨ੍ਹਾਂ ਦੇ)ਨਾਮ ਦੇ ਭਜਨ ਕਰਨ ਨਾਲ ਸੁਖ ਉਪਜਦਾ ਹੈ, ਸੀਸ ਨਿਵਾਕੇ (ਉਨ੍ਹਾਂ ਨੂੰ) ਮੱਥਾ ਟੇਕਕੇ (ਮੈਂ ਕਹਿੰਦਾ ਹਾਂ) ਹੇ ਸ੍ਰੀ ਹਰਿਰਾਇ ਜੀ ਜੈ ਹੋ! ਜੈ ਹੋ!

ਭਾਵ—ਸ੍ਰੀ ਸਪਤਮ ਗੁਰੂ ਜੀ ਦੇ ਵਰਾਂ ਨਾਲ ਫੂਲਕੇ ਰਾਜੇ ਤੇ ਜਗੀਰਦਾਰੀਆਂ ਬਣੀਆਂ, ਇਸ ਸੰਬੰਧ ਵਿਚ ਉਨ੍ਹਾਂ ਨੂੰ 'ਜਗਤ ਦੇ ਰਾਜਾ' ਕਿਹਾ ਹੈ।

## ੧੦. ਇਸ਼੍ਰ ਗੁਰੂ—ਸ਼੍ਰੀ ਗੁਰੂ ਹਰਿ ਕ੍ਰਿਸ਼ਨ ਜੀ—ਮੰਗਲ।

ਦੋਹਰਾ ॥ ਕ੍ਰਿਸ਼ਨ ਰਿਦਾ ਉੱਜਲ ਕਰਹਿਂ ਪ੍ਰਥਮ ਰੂਪ ਸ੍ਰੀ ਬਿਸ਼ਨੁ।
ਬਿਸ ਨ ਰਹਤਿ ਬਿਸ਼ਿਯਾਨ ਕੀ ਸਿਮਰ ਗੁਰੂ ਹਰਿਕ੍ਰਿਸ਼ਨ ॥੧੦॥

ਕ੍ਰਿਸ਼ਨ=ਕਾਲਾ ਪ੍ਰਥਮ ਰੂਪ ਸ੍ਰੀ ਬਿਸ਼ਨੁ=ਉਹ ਸਰੂਪ ਜੋ ਸ੍ਰੀ ਵਿਸ਼ਨੂੰ ਜੀ ਤੋਂ ਬੀ ਮੁਹਰਲਾ ਹੈ, ਭਾਵ ਨਿਰੰਕਾਰ। ਵਾਹਿਗੁਰੂ ਜੀ।
(ਅ) ਜਿਸ ਤਰ੍ਹਾਂ ਵਿਸ਼ਨੂੰ ਦੇ ਪਹਿਲੇ ਰੂਪ (ਅਵਤਾਰ) ਭਾਵ ਸ੍ਰੀ ਕ੍ਰਿਸ਼ਨ ਜੀ।

ਅਰਥ—ਵਾਹਿਗੁਰੂ ਜੀ ਦੇ ਸਰੂਪ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਕਾਲੇ ਦਿਲਾਂ ਨੂੰ (ਆਪਣੇ ਧਯਾਨ ਨਾਲ) ਉੱਜਲ ਕਰ ਦਿੰਦੇ ਹਨ, (ਤੇ ਉਨ੍ਹਾਂ ਦੇ) ਸਿਮਰਣ ਨਾਲ ਵਿਸ਼ਿਆਂ ਦੀ ਵਿਸ ਦੂਰ ਹੋ ਜਾਂਦੀ ਹੈ।

ਭਾਵ—ਇਸ ਦੋਹੇ ਦਾ ਸਿੱਧਾ ਅਰਥ ਐਉਂ ਹੀ ਲੱਗਦਾ ਹੈ:—ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਵਾਹਿਗੁਰੂ ਦਾ ਰੂਪ ਹਨ, ਕਾਲੇ ਦਿਲਾਂ ਨੂੰ ਉੱਜਲ ਕਰਦੇ ਹਨ, ਉਨ੍ਹਾਂ ਦੇ ਯਾਦ ਕਰਨ ਨਾਲ ਵਿਸ਼ਿਆਂ ਦੀ ਜ਼ਹਿਰ ਦੂਰ ਹੁੰਦੀ ਹੈ। ਪ੍ਰੰਤੂ ਇੱਕ ਅਰਥ ਇਸ ਦੋਹੇ ਵਿਚ ਹੋਰ ਬੀ ਸਮਝਿਆ ਜਾਂਦਾ ਹੈ। ਪ੍ਰਥਮ ਰੂਪ ਸ੍ਰੀ ਬਿਸ਼ਨ ਤੋਂ ਮੁਰਾਦ ਸ੍ਰੀ ਕ੍ਰਿਸ਼ਨ ਜੀ ਦੀ ਬੀ ਹੈ ਜੋ ਬਿਸ਼ਨੂੰ ਦਾ ਰੂਪ

ਪਹਿਲੇ ਜੁਗਾਂ ਵਿਚ ਹੋ ਚੁਕੇ ਹਨ। ਓਹ ਆਪ ਰੰਗ ਦੇ ਕ੍ਰਿਸ਼ਨ ਸਨ ਪਰ ਧਿਆਨੀਆਂ ਦੇ ਦਿਲ ਉੱਜਲ ਕਰ ਦੇਂਦੇ ਸਨ ਇਹ ਕਟਾਛ ਇਸ ਵਿਚ ਹੈ। ਪ੍ਰੰਤੂ ਜੋ ਗੋਪੀਆਂ ਦਾ ਪ੍ਰਿਯਤਮ ਰੂਪ ਸ਼੍ਰਿੰਗਾਰ ਰਸੀ ਕਵੀ ਜਨਾਂ ਨੇ ਸ਼੍ਰੀ ਕ੍ਰਿਸ਼ਨ ਜੀ ਦਾ ਬੰਨ੍ਹਿਆ ਹੈ, ਉਸਦੇ ਕੌਤਕਾਂ ਵਿੱਚ ਉਨ੍ਹਾਂ ਨੇ ਗੋਪੀਆਂ ਦੇ ਸ਼੍ਰਿੰਗਾਰ ਰਸੀ ਰਤੀ ਭਾਵ ਵਰਣਨ ਕੀਤੇ ਹਨ, ਇਨ੍ਹਾਂ ਸ਼੍ਰਿੰਗਾਰ ਰਸੀ ਕਵਜੋਕਤੀਆਂ ਉੱਤੇ ਸੁਫੇਤ ਸੁੱਟਕੇ ਕਵਿ ਜੀ ਦੱਸਦੇ ਹਨ, ਕਿ ਸ਼੍ਰੀ ਹਰਿ ਕ੍ਰਿਸ਼ਨ ਜੀ ਦੇ ਸਿਮਰਨ ਕਰਨ ਨਾਲ ਇਹ ਵਾਧਾ ਹੈ ਕਿ ਵਿਸ਼ੇ ਵਾਸ਼ਨਾ ਮੂਲੋਂ ਦੂਰ ਹੋ ਜਾਂਦੀ ਹੈ। ਇਹ ਗੁਰੂ ਜੀ ਦੀ ਵਿਸ਼ੇਸ਼ਤਾ ਦਿਖਾ ਰਹੇ ਹਨ।

## ੧੧. ਇਸ਼੍ਰ ਗੁਰੂ—ਸ਼੍ਰੀ ਗੁਰੂ ਤੇਗ ਬਹਾਦਰ ਜੀ—ਮੰਗਲ।

ਦੋਹਰਾ ॥ ਤੇਗ ਬਹਾਦਰ ਸਤਿਗੁਰੂ ਦੇ ਸ਼ੱਤ੍ਰਨਿ ਉਦਬੇਗ।
ਬੇਗ ਧਾਰਿ ਰੱਛਹਿ ਜਨਨ ਗਿਰਾ ਦੁਸ਼ਟੋਂ ਪਰ ਤੇਗ ॥ ੧੧ ॥

{ ਉਦਬੇਗ=ਕਾਹਲੀ, ਸ਼ੋਕ, ਭੈ, ਅਚਰਜ, ਘਬਰਾਹਟ, ਘਬਰਾਹਟ ਭਰਿਆ ਦੁੱਖ ਯਾ ਅਚਰਜ। ਵਿਛੋੜੇ ਦਾ ਅਚਰਜ। [ਸਿਸਃ,ਉਦ੍ਵੇਗ]। }

**ਅਰਥ**—ਸਤਿਗੁਰੂ ਤੇਗ ਬਹਾਦਰ ਜੀ ਵੈਰੀਆਂ ਨੂੰ ਘਬਰਾਹਟ ਭਰੇ ਅਚਰਜ ਵਿਚ ਪਾਉਣ ਵਾਲੇ ਹਨ (ਤੇ ਅਪਣੇ) ਦਾਸਾਂ ਦੀ ਰੱਛਿਆ ਬੜੀ ਕਾਹਲੀ ਨਾਲ ਕਰਨ ਵਾਲੇ ਹਨ, (ਅਤੇ ਉਨ੍ਹਾਂ ਦੀ) ਬਾਣੀ ਦੁਸ਼ਟਾਂ ਉਤੇ ਤਲਵਾਰ ਦਾ ਕੰਮ ਕਰਨ ਵਾਲੀ ਹੈ,(ਆਪ ਮੇਰੀ ਬੀ ਰੱਛਿਆ ਕਰਨ)।

ਭਾਵ—ਉੱਦ੍ਵੇਗ ਵਿੱਚ ਕਵਿ ਜੀ ਦਾ ਇਸ਼ਾਰਾ ਉਸ ਘਬਰਾਹਟ ਵਾਲੀ ਹੈਰਾਨੀ ਵੱਲ ਹੈ ਜੋ ਵੈਰੀਆਂ ਨੂੰ ਗੁਰੂ ਜੀ ਦਾ ਸੀਸ ਲੈਕੇ ਹੋਇਆ ਕਿ ਉਨ੍ਹਾਂ ਦੇ ਠੀਕਰ ਫੋੜਨ ਵੇਲੇ ਭੁਚਾਲ ਆਇਆ, ਅੰਧੇਰੀ ਚੱਲੀ, ਤੇ ਹੋਰ ਐਸੇ ਕੁਦਰਤੀ ਸ਼ੋਕ ਦੇ ਨਿਸ਼ਾਨੇ ਹੋਏ, ਜਿਸਨੇ ਵੈਰੀਆਂ ਨੂੰ ਹੈਰਾਨੀ ਤੇ ਘਬਰਾ ਵਿਚ ਪਾ ਦਿੱਤਾ ਕਿ ਅਸੀਂ ਕੀਹ ਕਰ ਬੈਠੇ ਹਾਂ। ਗੁਰੂ ਜੀ ਨੇ ਸੀਸ ਦੀਨਾਂ ਦੀ ਰੱਛਿਆ ਵਾਸਤੇ ਦਿੱਤਾ ਸੀ, ਇਸ ਕਰਕੇ ਕਹਿੰਦੇ ਹਨ ਕਿ ਦਾਸਾਂ ਦੀ ਰੱਛਿਆ ਕਰਦੇ ਹਨ। ਬੇਗਧਾਰ ਇਸ ਕਰਕੇ—ਕਿ ਆਪ ਵੇਗੀ ਨਾਲ ਆਨੰਦ ਪੁਰੋਂ ਟੁਰਕੇ ਆਪਣੇ ਪ੍ਰੇਮੀਆਂ ਨੂੰ ਮਿਲੇ ਸਨ ਪਿਛੋਂ ਸਰਕਾਰੀ ਸਿਪਾਹੀਆਂ ਦੇ ਆਪ ਹਵਾਲੇ ਹੋਏ ਸਨ। ਬਾਣੀ ਉਨ੍ਹਾਂ ਦੀ ਤਲਵਾਰ ਦਾ ਕੰਮ ਕਰ ਗਈ—ਉਸ ਬਾਤ ਵੱਲ ਇਸ਼ਾਰਾ ਹੈ ਜੋ ਉਨ੍ਹਾਂ ਨੇ ਔਰੰਗਜ਼ੇਬ ਨੂੰ ਕਿਹਾ ਸੀ ਕਿ 'ਪ੍ਰਜਾ ਦੇ ਧਰਮ ਵਿੱਚ ਦਖਲ ਦਿਤਿਆਂ ਤੇ ਸਿੱਧਾਂ ਫਕੀਰਾਂ ਨੂੰ ਸਤਾਇਆਂ ਆਪਣੇ ਰਾਜ ਦਾ ਅੰਤ ਸਮਝੋ'। ਧੁਨੀ ਵਿੱਚ ਕਵੀ ਜੀ ਆਪਣੀ ਰੱਛਿਆ ਦੀ ਯਾਚਨਾ ਕਰ ਰਹੇ ਹਨ।

## ੧੨. ਇਸ਼੍ਰ ਗੁਰੂ—ਸ਼੍ਰੀ ਗੁਰੂ ਗੋਬਿੰਦ ਸਿੰਘ ਜੀ—ਮੰਗਲ।

ਦੋਹਰਾ ॥ ਸਿੰਘ ਮ੍ਰਿਗਨ ਰਿਪੁ ਬ੍ਰਿੰਦ ਕੋ ਮਹਾਂ ਬਲੀ ਨਰ ਸਿੰਘ।
ਸਿੰਘ ਪੰਥ ਕੋ ਮੂਲ ਦ੍ਰਿੜ ਭਜਿ ਸ਼੍ਰੀ ਗੋਬਿੰਦ ਸਿੰਘ ॥੧੨॥

ਸਿੰਘ=ਸ਼ੇਰ [ਸੰਸ:, ਸਿੰਹ]।
ਨਰ ਸਿੰਘ=ਮਹਾਂਨ ਉੱਚਤਾਈ ਯਾ ਬਲ ਵਾਲਾ ਪੁਰਖ, ਚੋਟੀ ਦਾ ਬਲਵਾਨ [ਸੰਸ:, ਨਰਸਿੰਹ=੧. ਵਿਸ਼ਨੂੰ ਦਾ ਚੌਥਾ ਅਵਤਾਰ ੨. ਸਰਦਾਰ ੩. ਮਹਾਂਨ ਉੱਚਾ ਯਾ ਮਹਾਂਨ ਬਲੀ।]
ਮਹਾਂਬਲੀ ਨਰ ਸਿੰਘ=ਜੋ ਨਰਾਂ ਵਿਚ ਸ਼ੇਰ ਰੂਪ ਹਨ, ਉਨ੍ਹਾਂ ਤੋਂ ਬੀ ਮਹਾਂ ਬਲੀ ਹਨ। (ਅ) ਨਰ ਸਿੰਘ ਅਵਤਾਰ ਵਾਂਙੂ ਬਲੀ ਹਨ।

**ਅਰਥ**—ਮ੍ਰਿਗ (ਰੂਪ) ਸਾਰੇ ਵੈਰੀਆਂ ਨੂੰ (ਦਮਨ ਕਰਨ ਲਈ) ਸ਼ੇਰ (ਰੂਪ) ਹਨ, ਮਹਾਂ ਬਲੀਆਂ ਵਿਚ ਚੋਟੀ ਦੇ ਬਲਵਾਨ ਹਨ, ਖਾਲਿਸਾ ਪੰਥ ਦੇ ਦ੍ਰਿੜ੍ਹ ਮੁੱਢ ਹਨ (ਐਸੇ) ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿਮਰਨ ਕਰ।

## ੧੩ ਸਮਸਤ ਗੁਰ ਮੰਗਲ।

ਦੋਹਰਾ॥ ਰਚੋਂ ਰਾਸਿ ਅਬਿ ਤੀਸਰੀ ਸਤਿਗੁਰ ਸੁਜਸ ਬਿਸਾਲ।
ਨਮਸਕਾਰ ਕਰਿ ਸਭਿਨਿ ਕੋ ਬਿਘਨ ਬ੍ਰਿੰਦ ਕੋ ਟਾਲਿ॥੧੩॥

**ਅਰਥ**—ਸਤਿਗੁਰ ਦੇ ਮਹਾਂਨ ਜਸ (ਨਾਲ ਭਰੀ ਹੋਈ) ਹੁਣ ਮੈਂ ਤੀਸਰੀ ਰਾਸਿ ਰਚਨ ਲੱਗਾ ਹਾਂ ਤੇ ਸਾਰੇ (ਸਤਿਗੁਰਾਂ) ਨੂੰ ਨਮਸਕਾਰ ਕਰਦਾ ਹਾਂ ਜੋ ਮੇਰੇ ਸਾਰੇ (ਹੋਣ ਵਾਲੇ) ਵਿਘਨਾਂ ਨੂੰ ਟਾਲ ਦੇਣ।

[ਮੰਗਲ ਸਮਾਪਤ। ਗੁਰਾਂ ਦੀ ਕਥਾ ਦਾ ਆਰੰਭ]

ਸੁਨਤਿ ਸਿੰਘ ਗੁਰੁ ਕਥਾ ਕੋ ਪ੍ਰੇਮ ਸਾਥ ਪੁਲਕਾਤਿ। ਪੀਵਤਿ ਅੰਮ੍ਰਿਤ ਤ੍ਰਿਪਤਿ ਨਹਿ ਰੁਚਿ ਚੌਗੁਨ ਉਪਜਾਤਿ॥੧੪॥ਚੌਪਈ॥ ਭਾਈ ਰਾਮਕੁਇਰ ਮੁਖ ਚੰਦ।ਨਿਕਸਤਿ ਤਿਸ ਤੇ ਸੁਧਾ ਮਨਿੰਦ।ਜਿਸ ਮਹਿਂ ਸਦ ਗੁਨ ਕੋ ਸਮੁਦਾਇ।ਧਰਿ ਹਿਰਦੇ ਜਮ ਭੇਟ ਨ ਪਾਇ॥੧੫॥ਕਹਤਿ ਸੁਨਤਿ ਜਿਸ ਅਨਿਕ ਮਹਾਤਮ। ਕਜਾ ਤਿਨ ਮਹਿਮਾ ਧਰੈਂ ਜੁ ਆਤਮ*। ਉਪਜਹਿ ਦਿਨਪ੍ਰਤਿ ਚਾਉ ਘਨੇਰਾ। ਇਕ ਮਨ ਹੋਇ ਸੁਨਹਿਂ ਕਰਿ ਘੇਰਾ†॥੧੬॥ਰਾਮਕੁਇਰ ਗਿਰਵਰ ਕੇ ਸਮਸਰ। ਕਥਾ ਜੁ ਉਪਜੀ ਸਲਿਤਾ ਸੁਖ ਕਰਿ। ਗੁਰ ਜਸੁ ਉਜਲ[1] ਜਲ ਭਰਪੂਰਾ।ਪ੍ਰੇਮ ਪ੍ਰਵਾਹ ਬਿਮਲ ਵਹੁ ਰੂਰਾ॥੧੭॥ਭ੍ਰਮ ਬੇਮੁਖਤਾ ਦ੍ਵੈ ਦਿਢ ਕੂਲਾ[2]। ਜਿਨ ਪਰ ਅਵਗੁਨ ਤਰੁ ਗਨ ਫੂਲਾ। ਪਠਨਿ ਸੁਨਨਿ ਬਲ‡ ਬੇਗ[3] ਬਿਸਾਲਾ।ਜਰ ਸਮੇਤ ਭਗਨਤਿ[4] ਤਤਕਾਲਾ॥੧੮॥ ਸਦ ਗੁਨ

---

[1]ਉੱਜਲ। [2]ਪੱਕੇ ਕਿਨਾਰੇ। [3]ਪ੍ਰਵਾਹ। [4]ਜੜ੍ਹਾਂ ਸਮੇਤ ਤੋੜੀ ਜਾਂਦਾ ਹੈ।

*ਪਾ:—ਕਜਾ ਤਿਨ ਮਹਿਮ ਧਜਾਹਿਂ ਜੁ ਆਤਮ। ਘਾਤਨ ਪਾਪਨ ਧਰੈਂ ਜੁ ਆਤਮ।

†ਪਾ:—ਨੇਰਾ। ‡ਪਾ:—ਬਰ।

ਕਮਲ ਬ੍ਰਿੰਦ ਬਿਕਸਾਵਤਿ। ਮਨ ਸੰਤਨ ਕੇ ਮਧੁਪਨਿ ਭਾਵਤਿ[1]। ਸਿੰਘ ਸਕਲ ਜਲਜੰਤੁ ਅਨੰਦਤਿ।ਕਰਤਿ ਕੇਲ ਗੁਰ ਰਹਤਿ ਅਨਿੰਦਤਿ[2]॥੧੯॥ ਦਸ ਗੁਰ ਦਸਹੁੰ ਘਾਟ ਜਿਸ ਕੇਰੇ।ਦੁਖੀ ਤ੍ਰਿਖਾਤੁਰ ਜਨ ਹੁਇ ਨੇਰੇ। ਗੁਰ ਜਸ ਜਲ ਤੇ ਸਭਿ ਸੁਖ ਪਾਵਹਿਂ।ਵਿਘਨ ਤ੍ਰਿਖਾ ਤੁਰਤ ਬਿਨਸਾਵਹਿਂ[3]॥ ੨੦॥ਅੰਤਕ ਘਾਮ ਪੀਰ ਨਹਿ ਦੇਈ[4]।ਨਿਤਪ੍ਰਤਿ ਨਿਕਟ ਹੋਇ ਜੋ ਸੋਈ। ਰਾਮਕੁਇਰ ਪਰਬੀਨ ਜੁ ਮਾਲੀ।ਕੀਰਤਿ ਗੁਰਨਿ ਸਕੇਲਿ ਬਿਸਾਲੀ॥੨੧॥ ਰੀਬ ਬਨਾਵਨਿ ਬਾਗ ਲਗਾਯਹੁ। ਤਰੁਵਰੁ ਜੇਤਿਕ ਧਨਾਇ ਸੁਹਾਯਹੁ। ਛੰਦ ਅਨੇਕ ਪ੍ਰਕਾਰਨ ਸ਼ਾਖਾ[5]।ਤੁਕ ਬਹੁ ਪੱਤ੍ਰ ਸਘਨ ਸ਼ੁਭ ਭਾਖਾ[6]॥੨੨॥ ਗੁਨ ਗਨ ਤਿਨ ਮਹਿ ਸੁਮਨਸ ਫੂਲੇ।ਅਰਥ ਸੁਫਲ ਜੁਤਿ,ਭਾਖਨ ਝੂਲੇ। ਸ਼ਾਂਤਿ ਰਸਾਦਿਕ ਰਸ[7] ਜਿਨ ਮਾਂਹੀ।ਕਸ਼ਟ ਘਾਮ ਹਤਿ ਛਾਯਾ ਤਾਂਹੀ॥੨੩॥ ਪ੍ਰੇਮ ਬਾਰਿ ਤੇ ਸਿੰਚਨ ਕਰਿਤਾ। ਢਿਗ ਨਹਿਂ ਹੋਹਿ ਮੋਹ ਪਸ਼ੁ ਹਰਤਾ[8]। ਆਸ ਉਪਬਨ ਮਹਿਂ ਜੋਨਰ ਬਾਸੇ।ਮੋਖ ਸੁਗੰਧਿ ਸਦਾ ਤਿਨ ਪਾਸੇ॥੨੪॥ਦੋਹਰਾ ॥ ਸਭਿ ਸ਼੍ਰੋਤਾ ਬਚ ਕਹਤਿ ਭੇ ਹਾਥ ਜੋਰਿ ਹੁਇ ਦੀਨ। 'ਹਰਿ ਗੋਬਿੰਦ ਕੇ ਜਨਮ ਕੀ ਕਹਹੁ ਕਥਾ ਪਰਬੀਨ' ॥ ੨੫ ॥ ਸੁਨਿ ਕੈ ਸਾਹਿਬ ਰਾਮਕੌਰ* ਕਹਤਿ ਭਏ ਸੁਖਦਾਇ:-।ਆਦਿ ਅੰਤ ਸਭਿ ਕਹਤਿਹੌਂ ਸੁਨਹੁੰ ਕਥਾ ਮਨ ਲਾਇ ॥੨੬॥ਜਹਿਂ ਕਹਿਂ ਗੁਰ ਸਿੱਖੀ ਹੁਤੀ ਬਿਦਤਜੋ ਏਵ ਪ੍ਰਸੰਗ। ਸਰਬ ਜਗਤ ਮਹਿਂ ਜਸੁ ਮਹਾਂ ਕਰਹਿਸੁ ਉੱਜਲ ਰੰਗ॥੨੭॥ਕਬਿੱਤ॥ਸੁਨੇ ਦੇਸ਼ ਦੇਸ਼ ਹੂੰ ਤੇ ਆਏ ਹੈਂ ਅਸ਼ੇਸ਼ ਸਿਖ ਭੇਟਨਿ ਬਿਸ਼ੇਸ਼ ਕੋ ਚਢਾਵੈਂ ਪਗ ਸੀਸ ਧਰਿ। ਗਾਦੀ ਪੈ ਬਿਰਾਜੈਂ ਗੁਰੂ ਅਰਜਨ ਬੈਠੇ ਬੀਚ, ਕਰਾਮਾਤ ਪੂਰਨ ਸੁ ਜੋਤਿ ਜਗਦੀਸ਼ ਧਰਿ।ਬਾਂਛਤਿ ਕੋ ਦੇਤਿ ਹੈਂ ਅਨੰਦ ਹੂੰ ਕੋ ਹੇਤ ਹੈ,ਦੁਖਨਿ ਹਰਿ ਲੇਤਿ ਹੈਂ ਸੁ ਦਾਸਨਿ ਅਸੀਸ ਧਰਿ। ਕੇਊ ਰਹੈਂ ਪਾਸ ਹਰੈਂ ਜਮਹੂੰ ਕੇ ਤ੍ਰਾਸ

---

[1]ਸੰਤਾਂ ਰੂਪੀ ਭੌਰਿਆਂ ਦੇ ਮਨ ਨੂੰ ਚੰਗੀ ਲਗਦੇ ਹਨ (ਸਦਗੁਣ)। [2]ਨਾ ਨਿੰਦਣੇ ਜੋਗ ਗੁਰੂ ਜੀ ਦੀ (ਕਥਾ ਰੂਪੀ ਨਦੀ ਵਿਚ) ਕੇਲ ਕਰਦੇ ਰਹਿੰਦੇ ਹਨ। (ਅ) ਸਿੰਘ ਸਾਰੇ ਅਨੰਦ ਭਰੇ ਜਲਜੰਤੂ (ਸਮਾਨ) ਗੁਰੂ ਜੀ ਦੀ ਅਨਿੰਦ ਰਹਿਣੀ ਦੀ (ਕਥਾ ਸੁਣਨ ਵਿਚ) ਕੇਲ ਕਰਦੇ ਹਨ। [3]ਵਿਘਨਾਂ ਦੀ ਤ੍ਰੇਹ ਛੇਤੀ ਨਾਸ਼ ਕਰਦੇ ਹਨ। [4](ਗੁਰ ਜਸ ਰੂਪੀ ਜਲ ਵਿਚ ਗਿਆਂ) ਘਾਮ ਰੂਪੀ ਧੁੱਪ ਪੀੜ ਨਹੀਂ ਦੇਂਦੀ। [5]ਟਹਿਣੀਆਂ। [6]ਸ਼ੁਭ ਭਾਖਾ (ਬੋਲੀ) ਦੀਆਂ ਤੁਕਾਂ ਸੰਘਣੇ ਪੱਤ੍ਰ ਹਨ। (ਅ) ਭਾਖ=ਕਹੇ ਹਨ। [7]ਸ਼ਾਂਤੀ ਆਦਿਕ ਰਸ। [8]ਮੋਹ ਰੂਪੀ ਹਰਜਾਰ ਪਸ਼ੂ ਨੇੜੇ ਨਹੀਂ ਹੁੰਦਾ। (ਅ) (ਖੇਤੀ ਨੂੰ) ਨਾਸ਼ ਕਰਨ ਵਾਲਾ ਮੋਹ ਰੂਪੀ ਪਸ਼ੂ। *ਪਾ:-ਕਉਰ, ਕੁਇਰ।

ਬਹੁ ਧਾਰੈਂ ਗੁਨ ਰਾਸ ਕੋ, ਨਿਵਾਰੈਂ ਮੋਹ ਰੀਸ[1] ਧਰਿ॥੨੮॥ ਸੰਗਤਿ ਪਿਤਾ ਨੈ ਦੀਨਿ,ਥੋਰੀ ਕਛੁਆਵੈ ਤਹਾਂ,ਪ੍ਰਿਥੀਏ ਸੁ ਮਹਾਂਦੇਵ ਹੇਤ ਗੁਜਰਾਨਕੋ[2]। ਕਰਾਮਾਤ ਸਾਹਿਬ ਸੁ ਏਕ ਗੁਰੂ ਅਰਜਨ ਤਾਂ ਸੋ ਦ੍ਵੈਸ਼ ਠਾਨੈਂ,ਨਹਿ ਸਾਕ-ਹੀ ਪਛਾਨਕੈ[3]। ਦਰਬ ਉਦਾਰ ਆਵੈ ਚਲਯੋ ਦਿਸ਼ ਚਾਰ ਹੂੰ ਤੇ ਅਨਿਕ ਪਦਾਰਥ ਅਨੂਠੇ ਗਤਿ ਦਾਨ ਕੇ। ਜਰੀ ਹੂ ਨ ਜਾਇ, ਜਰ ਜਾਇ[4] ਦੂਖ ਪਾਇ ਕਰਿ–ਹੁਤੇ ਲਘੁ ਭ੍ਰਾਤ ਭਯੋਐਸ੍ਰਰਜ ਮਹਾਂਨ ਕੇ–॥੨੯॥ਕੇਊ ਦਿਨ ਬੀਤ ਗਏ ਗਾਦੀ ਗੁਰਤਾ ਕੀ ਲੀਏ ਮੇਲਾ ਤਬਿ ਆਯੋ ਮਹਾਂ,ਮੇਖ ਸੰਕ੍ਰਾਂਤ ਕੋ[5]।ਮਿਲੀ ਦੂਰਿ ਦੂਰਿ ਹੂੰਤੇ ਸੰਗਤਿ ਹਜ਼ੂਰ ਗਨ ਪੂਰਨ ਪਦਾਰਥ ਦਰਬ ਭੂਰ ਭਾਂਤਿ ਕੋ।ਬੈਠੇ ਗੁਰੂ ਅਰਜਨ ਹੇਰਿ ਕਰੈਂ ਅਰਜ਼ਨਿ[6] ਸਖਾ ਅਰਜਨ[7] ਕੇ ਸਰੂਪ ਸੁਖਦਾਤ ਕੋ।ਭੇਟ ਧਰੈਂ ਆਇ ਆਇ ਜਾਚੈਂ ਚਿਤ ਚਾਇ ਚਾਇ ਪਾਇ ਪਾਇ ਬਰ ਕੋ ਹਰਖ ਭਰਿ ਜਾਤਿ[8] ਕੋ ॥੩੦॥ ਆਯੋ ਸਿਖ ਏਕ ਬਰ ਜੇਵਰ ਕੋ ਲਯਾਇ ਧਰਯੋ, ਤੇਵਰ[9]ਮਨੋਹਰ ਚਢਾਯੋ ਹਾਥ ਬੰਦ ਕੋ।ਬਿਨਤੀ ਸੁਨਾਈ 'ਦੇਹੁ ਮੰਦਰ ਪੁਚਾਈ ਏਹੁ, ਭਾਵਨਾ ਪੁਰੇਹੁ[10] ਮੇਰੀ, ਦਾਨੀ ਹੋ ਅਨੰਦ ਕੇ'।ਕਹਯੋ ਮਾਨਿ, ਦਾਸ ਕੋ ਪਠਾਯੋ ਸੁ ਅਵਾਸ ਕੋ,ਬਿਲੋਕਯੋ ਛਬਿ ਰਾਸ ਕੋ ਜੁ ਮੋਲ ਧਨ ਬ੍ਰਿੰਦ ਕੋ। ਗੰਗਾ ਹਰਖਾਈ, ਅੰਗ ਪਹਿਰੇ ਸੁਹਾਈ ਬਹੁ ਗੁਰਤਾ ਬਡਾਈ ਜਾਨ ਕੇਤਹਿ ਬਿਲੰਦ ਕੋ॥੩੧॥ਸ੍ਵੈਯਾ॥ਸੰਗਤਿ ਬ੍ਰਿੰਦ ਬਿਦਾ ਕਰਿ ਦੀਨਿ ਦੀਏ ਸਿਰੁਪਾਉ ਜਥੋਚਿਤ ਜਾਨੇ। ਕੇਤਿਕ ਪੈ ਬਹੁ ਕੀਨਿ ਖੁਸ਼ੀ ਧਨ ਪੂਤਨ ਕੇ ਜੁ ਮਨੋਰਥ ਠਾਨੇ।'ਸ੍ਰੀ ਗੁਰ ਅੰਤ ਸਹਾਇਕ ਹੋਵਹੁ' ਕੇਤਿਕ ਨੈ ਇਹਭਾਂਤਿ ਬਖਾਨੇ। ਕੇਤਿਕ ਕੋ ਸਤਿਨਾਮ ਲਗਾਯਹੁ, ਕੇਤਿਕ ਗਯਾਨ ਤੇ ਕੀਨਿ ਮਹਾਂਨੇ ॥੩੨॥ ਭਾਂਤਿ ਅਨੇਕਨ ਕੇਰ ਮਨੋਰਥ ਸਿੱਖਨ ਕੇ ਸਭਿ ਪੂਰਨ ਕੀਨੇ। ਜਾਤਿ ਭਏ ਨਿਜ ਧਾਮਨ ਕੋ,ਅਭਿਰਾਮ ਕਹੈਂ ਜਸ ਕੋ[11]ਰਸਭੀਨੇ। 'ਸੁੰਦਰ ਰੂਪ ਸੁਸ਼ੀਲ ਮਹਾਂ ਬਰ ਦੇਤਿ ਉਦਾਰ,

---

[1]ਰੀਸ ਬਰੀਸੀ। [2]ਸੰਗਤ (ਸਾਰੀ ਤਾਂ) ਪਿਤਾ (ਗੁਰੂ ਰਾਮਦਾਸ ਜੀ) ਨੇ (ਗੁਰੂ ਅਰਜਨ ਜੀ) ਨੂੰ ਦਿੱਤੀ ਸੀ, ਥੋੜੀ ਕੁਛ (ਸੰਗਤ) ਓਥੇ (ਪ੍ਰਿਥੀਏ ਮਹਾਂਦੇਵ ਕੋਲ)ਬੀ ਆਉਂਦੀ ਸੀ (ਪਰ ਉਨ੍ਹਾਂ ਤੋਂ ਮਸਾਂ) ਪ੍ਰਿਥੀਏ ਮਹਾਂਦੇਵ ਨੂੰ ਗੁਜ਼ਾਰੇ ਵਾਸਤੇ (ਭੇਟਾ ਪ੍ਰਾਪਤ ਹੁੰਦੀ ਸੀ)। [3]ਪਛਾਣ ਨਹੀਂ ਸਕਦੇ (ਅ) ਸਾਕ ਪਛਾਣਦੇ ਹਨ, (ਗੁਰੂ) ਨਹੀਂ (ਪਛਾਣਦੇ)। [4]ਸੜ ਜਾਂਦੇ ਹਨ। [5]ਵੈਸਾਖੀ ਦਾ। [6]ਬੇਨਤੀਆਂ। [7]ਕ੍ਰਿਸ਼ਨ। [8]ਜਾਂਦੇ ਹਨ। [9]ਤ੍ਰੈ ਜ਼ਨਾਨੇ ਕੱਪੜੇ। [10]ਪੂਰੀ ਕਰੋ। [11]ਸੁੰਦਰ ਜੱਸ ਕਹਿ ਰਹੇ ਹਨ।

ਸਮਾਨ ਨ ਚੀਨੇ। ਸ੍ਰੀ ਗੁਰ ਨੰਦ[1] ਬਿਲੰਦ ਗੁਨੇ ਕਰਿ, ਰੂਪ ਮੁਕੰਦ ਅਭੈ ਬਰਚੀਨੇ'॥੨੩॥ਫੇਰ ਗਏ ਗੁਰ ਮੰਦਰ ਕੌ[2] ਪਿਖਿ ਰੀਗ ਉਠੀਉਰਮੇਂ ਹਰਖਾਈ।ਤੇਵਰ ਜ਼ੇਵਰ ਕੀ ਸਭਿ ਬਾਤਿ ਸੁ ਪ੍ਰਛਤਿ ਭੀ'ਕਿਤ ਭੇਟਨੁ ਆਈ? ਕੀਨਿ ਅਜਾਇਬ ਮੋਲ ਮਹਾਂਨ ਕੋ ਦੇਸ਼ ਕਿਸੂ ਮਹਿ ਭਾ ਅਧਿਕਾਈ। ਰਾਵਰ ਕੇ ਚਰਨਾਂਬੁਜ ਕੌ ਅਰਪਨੈ ਕਰਿ ਭਾਵਨੀ ਸੋਂ ਛਬਿ ਪਾਈ'॥੨੪॥

ਕਬਿੱਤ॥ਭਨੈਂ ਨਿਜ ਭਾਰਜਾ ਸੈਂ'ਆਰਜਾ[3]! ਸ੍ਰਵਨ ਕਰਿ,ਬਡੇ ਗੁਰੂ ਨਾਨਕ ਪ੍ਰਤਾਪ ਸਭਿ ਦੇਸ਼ ਕਰਿ। ਕਲੀ ਕਾਲ ਭਾਰੀ ਜਾਨਿ ਸਿੱਖੀ ਬਿਸਤਾਰੀ ਆਨਿ, ਬਿਸ਼ੈ ਬਿਸ ਤਾਰੀ[4], ਸਤਿਨਾਮ ਦੇ ਵਿਸ਼ੇਸ਼ੁ ਕਰਿ। ਆਵੈਂ ਦੂਰਿ ਦੂਰਿ ਤੇ ਉਪਾਇਨ ਕੋ ਭੂਰ ਲਜਾਇ ਪੂਰਨ ਮਨੋਰਥ ਹਦੂਰ ਮੈਂ ਅਸ਼ੇਸ਼ ਕਰਿ। ਤਿਨਹੂੰ ਕੇ ਨਾਮ ਕਰਿ ਆਨੈ ਨਿਜ ਧਾਮ ਹੂੰ ਤੇ, ਚੀਰ ਅਭਿਰਾਮ, ਧਨ ਮੁਕਤਾਦਿ ਬੇਸ[5] ਕਰਿ' ॥ ੨੫ ॥ ਮਹਿਮਾ ਉਤੰਗ ਗੁਰੂ ਨਾਨਕ ਕੀ ਸੁਨੀ ਰੀਗ,ਮਹਾਂ ਪ੍ਰੇਮ ਸੰਗ ਨਮੋ ਕੀਨਿ ਹਾਥ ਬੰਦ ਕੇ।ਐਸੇ ਰਾਮਦਾਸਪੁਰਿ ਬਾਸ ਕੈ ਬਿਤਾਇ ਸਮੇਂ,ਦਾਸ ਮਿਲਿ ਆਸ ਧਰਿ ਪਾਸ ਹ੍ਵੈ ਮੁਕੰਦ ਕੋਜ਼ਰੀਦਾਰ ਅੰਬਰ ਪਟੰਬਰ[6] ਸੁਹਾਇ ਬਡੋ ਕਬਿ ਕਬਿ ਪਹਿਰੇ ਸਮੇਤ ਹ੍ਵੈ ਅਨੰਦ ਕੇ। ਨਾਤੁਰ ਸੁਧਾਰਿ ਧਰੈਂ ਦਾਸੀ ਜੋ ਸੰਭਾਰਿ ਕਰੈਂ, ਬਚਨ ਉਚਰੈਂ 'ਬਨਰੇ ਲਾਗੇ ਧਨ ਬ੍ਰਿੰਦ ਕੇ' ॥ ੨੬ ॥ ਗ੍ਰੀਖਮ ਬਿਤਾਈ ਰੁਤਿ ਬਰਖਾ ਕੀ ਆਈ ਪੁਨਿ ਘਟਾ ਘੁਮਡਾਈ ਜਲ ਜਲਧਰ ਛੋਰਿਤੇ। ਝਰੀ ਮਿਟਿ ਗਈ ਜਬਿ ਦਾਸੀ ਸੁਧਿ ਲਈ ਤਬਿ, ਸਭਿ ਪਸ਼ਮੰਬਰ[7] ਪਟੰਬਰ[6] ਲੇ ਭੋਰ ਤੇ। ਆਤਪ ਲਗੈਬੇ ਹੇਤ[8] ਪਾਏ ਸੋ ਨਿਕੇਤ ਪਰ[9], ਬੈਠੀ ਹ੍ਵੈ ਸੁਚੇਤ ਕਹੇ ਰਾਖੀ ਚਹੂੰ ਓਰ ਤੇ। ਬੀਥਕਾ ਮੈਂ ਜਾਤਿ ਲੋਕ ਸੁੰਦਰ ਬਿਲੋਕਿ ਕਟਿ ਸਗਰੇ ਸਰਾਹੈਂ[10] 'ਸਿਖ ਲਜਾਯੋ ਸੁਖ ਲੋਰ ਤੇ[11]' ॥੨੭॥ ਪ੍ਰਿਥੀਏ ਕੀ ਦਾਸੀ ਦੇਖਿ ਈਰਖਾ ਵਿਸ਼ੇਸ਼ ਕਰਿ, ਗਈ ਤਿਸ ਭਾਰਜਾ[12] ਕੇ ਪਾਸਿ ਹ੍ਵੈ ਸਨਾਇ ਦੀਨ।'ਤੁਮਰੀ ਦਿਰਾਨੀ ਕੇ ਲੁਭਾਨੀ ਸ਼ੁਭ ਚੀਰਹੇਰਿ[13] ਆਏ ਕਿਸੀ ਦੇਸ਼ ਤੇ ਬਿਸ਼ੇਸ਼ ਧਨੁ ਲਾਇ ਕੀਨ। ਆਗੇ ਨ ਬਿਲੋਕੇ ਅਸ, ਸੁਨੇ ਹੂੰ ਨ ਕਾਨ ਕਰਿ, ਕਿਸੀ

[1]ਸ੍ਰੀ ਗੁਰੂ ਰਾਮਦਾਸ ਜੀ ਦੇ ਸਪੁੱਤ੍ਰ। [2]ਗੁਰੂ ਜੀ ਮਹਿਲਾਂ ਨੂੰ ਗਏ। [3]ਹੇ ਸ੍ਰੇਸ਼ਟ ਇਸਤ੍ਰੀ। [4]ਵਿਸ਼ਿਆਂ ਤੋਂ ਸੰਸਾਰ ਤਾਰਿਆ (ਅ) ਵਿਸ਼ਿਆਂ ਦੀ ਵਿਹੁ ਨਾਸ਼ ਕੀਤੀ। [5]ਵਧੀਆ। [6]ਪੱਟ ਦੇ ਬਸਤਰ। [7]ਪਸ਼ਮੀਨੇਂ ਦੇ ਬਸਤਰ। [8]ਧੁੱਪ ਲਗੌਣ ਵਾਸਤੇ। [9]ਕੋਠੇ ਉਤੇ। [10]ਸਲਾਹੁੰਦੇ ਹਨ। [11]ਲੋਭ ਕੇ (ਅ) ਸੁਖ ਦੀ ਲੋੜ ਵਾਸਤੇ। [12]ਭਾਵ ਪ੍ਰਿਥੀਏ ਦੀ ਇਸਤ੍ਰੀ ਪਾਸ। [13]ਲੁਭਾਇ ਗਈ ਮੈਂ ਸੁਹਣੇ ਬਸਤਰ ਦੇਖਕੇ।

ਪਾਤਿਸ਼ਾਹ ਢਿਗ ਹੋਹਿ ਕਿਧੌ ਨਾਂਹਿ ਚੀਨ[1]। ਊਪਰਿ ਪਰੇ ਹੈਂ, ਮਹਾਂ ਦਮਕ ਭਰੇ ਹੈਂ, ਚਾਰੁ ਕੈਸੇ ਕਿਸੂ ਕਰੇ ਹੈਂ[2], ਧਰੇ ਹੈਂ ਭਾਵ ਬੀਨ ਬੀਨ[3] ॥ ੩੮ ॥ ਸੁਨਿ ਕੈ ਸ਼ਰੀਕਨਿ ਲਗੀ ਹੈ ਮਨ ਨੀਕ ਨ, ਅਰੂਢੀ ਨਿਜ ਮੰਦਰ ਪੈ ਸੁੰਦਰ ਨਿਹਾਰਿਓ। ਸੂਰਜ ਕੀ ਜੋਤਿ ਸੰਗ ਏਕ ਰੰਗ ਹੋਇ ਰਹ੍ਯੋ, ਜਰੀ ਅੰਗ ਅੰਗ ਮੈਂ, ਨ ਜਰੀ ਜਾਇ ਜਾਰਿਓ[4]। ਝਲਮਲ ਝਲਕਤਿ ਆਗ ਸਮ ਲਾਗ੍ਯੋ ਨੈਨ, ਬੈਨ ਹੂ ਨ ਬੋਲ ਸਕੈ ਮਾਨੋ ਉਰ ਫਾਰਿਓ[5]। ਹੋਈ ਬਿਸੰਭਾਰ[6] ਲੀਨ ਦਾਸੀ ਨੇ ਉਤਾਰਿ ਤਬਿ, ਧਾਰਤਿ ਉਦਾਸੀ, ਮਨ ਮਾਨੋ ਕਿਤ ਹਾਰਿਓ ॥੩੯॥ ਬੈਠੀ ਸਾਰੇ ਦਿਨ, ਉਦਬਿਗਨ[7] ਭਈ ਹੈ ਮਨ, ਰੈਨ ਪਰੀ ਜਾਨਿ ਕੈ ਪ੍ਰਿਥੀਆ ਧਾਮ ਆਇਓ। ਹੇਰਿ ਬਾਲ ਹਾਲ ਕੌ[8] ਬੁਲਾਇ ਕੈ ਬਿਹਾਲ ਕੋ ਕਹ੍ਯੋ ਹੈ[6] 'ਕਿਸ ਖ੍ਯਾਲ ਤੇ ਬਿਸਾਦ[9] ਬਡੋ ਪਾਇਓ? ਕੌਨ ਕਾਜ ਭੌਨ ਕੋ ਬਿਗਰ ਗਯੋ? ਮੌਨ ਕਰੀ, ਕੈਧੌਂ ਕਿਹ ਸੰਗ ਲਰੀ, ਕੈ ਕਛੂ ਗਵਾਇਓ? ਦੀਜੈ ਸੋ ਬਤਾਇ ਸਭਿ ਚਿੰਤ ਕੋ ਬਿਤਾਇ ਅਬਿ, ਕੈਸੇ ਪਛੁਤਾਇ ਮੁਰਝਾਇ? ਸਮਝਾਇਓ' ॥੪੦॥ ਸੁਨਿਕੈ ਸਨੇਹ ਸਾਨੀ ਬਾਨੀ ਨਿਜ ਕੰਤ ਹੂੰ ਕੀ ਕਰਮੋ ਕਹਤਿ ਭਈ ਰਿਸ ਧਾਰਿ ਅਤੀਆ[6] 'ਹਮਰੇ ਸ਼ਰੀਕ ਹੂੰਕੇ ਨੀਕੀ ਨੀਕੀ ਭੇਟ ਆਵੈਂ, ਚੀਜ ਤਾਕੀ ਤੀ ਕੇ[10] ਹੇਰਿ ਹੋਈ ਬਿਸਮਤੀਆ[11]। ਝਲਾਝਲ ਝਲਕਤਿ ਡੀਠ ਨ ਠਹਿਰ ਸਕੈ, ਧੂਨੀ ਜਥੋਂ ਧੁਖਤਿ ਮਮ ਸੁਲਗਤਿ ਛਤੀਆ[12]। ਹੋਇ ਹੈ ਬਡਾਈ ਨਿਤ, ਹਮਰੀ ਘਟਾਈ, ਬਾਤ ਸਾਕਨ ਮੈਂ ਬਿਥਰੈ ਜਗੱਤ ਜਿਤ ਕਿਤੀਆ[13] ॥੪੧॥ ਕਰਤੇ ਪਿਤਾ ਕੀ ਸੇਵ ਪਾਵਤੇ ਸੁਪਦ ਏਵ, ਗੁਰਤਾ ਕੋ ਲੇਵ ਗੁਰੁਦੇਵ ਜਗ ਹੋਵਤੇ। ਛੂਛੇ ਰਹੇ ਜੇਠੇ ਤੁਮ, ਪੈਠੇ[14] ਘਰ ਬੈਠੇ ਰਹੋ, ਲੇ ਗਯੋ ਅਨੁਜ, ਸੋਈ ਕਾਟੈਂ ਜੋਈ ਬੋਵਤੇ[15]। ਅਨਗਿਨ ਧਨੁ ਆਵੈ, ਜਨ ਗਨ ਮਨ ਭਾਵੈ, ਮੋਦ ਮੈਂ ਸਮਾਵੈ, ਹਮ ਦੀਨ ਹੋਇ ਰੋਵਤੇ। ਭਈ ਬਿਪਰੀਤਿ ਮਹਾਂ, ਜਰੀ ਹੂੰ ਨ ਜਾਇ ਚੀਤਿ, ਤੁਮਰੀ ਅਨੀਤ ਹੇਰਿ ਸੁਖ ਮੈਂ ਨ ਸੋਵਤੇ' ॥ ੪੨ ॥ ਭਾਰਜਾ ਬਿਲੋਕਿ ਕੈ, ਸ ਸ਼ੋਕ

---

[1]ਕਿਸੇ ਪਾਤਸ਼ਾਹ ਕੋਲ ਵੀ ਹੋਣ ਕਿ ਨਾ ਹੋਣ ਇਹ ਜਾਣ ਲੈ। [2]ਬਣਾਏ ਹਨ। [3]ਕਾਰੀਗਰੀ ਦੇ ਭਾਵ ਚੁਣ ਚੁਣਕੇ। [4]ਸਹਾਰੀ ਨਾ ਗਈ, ਸਾੜ ਦਿੱਤਾ। [5]ਹਿਰਦਾ ਫਟ ਗਿਆ। [6]ਬਿਨਾਂ ਸੰਭਾਲ ਦੇ, ਬੇਹੋਸ਼। [7]ਵ੍ਯਾਕੁਲ [ਸੰਸ:, ਉਦ੍ਵਿਗ੍ਨ]। [8]ਇਸਤ੍ਰੀ ਦੇ ਹਾਲ ਨੂੰ। [9]ਦੁਖ [ਸੰਸ:, ਵਿਸ਼ਾਦ]। [10]ਇਸਤ੍ਰੀ ਦੇ। [11]ਅਸਚਰਜ। [12]ਸੜਦੀ ਹੈ ਛਾਤੀ। [13]ਜਿੱਥੇ ਕਿੱਥੇ। [14]ਪ੍ਰਵੇਸ਼ ਕਰਕੇ। [15]ਬੀਜਦੇ।

ਬੀਚ ਓਕ ਕੇ, ਸੁ ਕਰਨ ਪ੍ਰਸੰਨ ਤਿਸ ਬਾਕ ਕੋ ਬਖਾਨਿਓ। 'ਚਿੰਤਾ ਚਿਤ ਚੂਰ ਕਰਿ, ਦੂਖ ਕੋ ਬਿਦਾਰ ਦੂਰ, ਜਾਨੀਏ ਨ ਕੂਰ ਲੇਹੁ ਸਾਚਿ ਮਨਿ ਮਾਨਿਓ। ਜੀਵਤਿ ਹੈਂ ਜਾਵਤਿ ਸੋ ਪਾਵਤਿ ਉਪਾਇਨ ਕੋ ਸੰਮਤ ਕਿਤਿਕ ਹੋਇ ਅਰਜਨ ਹਾਨਿਓ[1]। ਜਨਮੈ ਨ ਸੁਤ, ਮ੍ਰਿਤੁ ਪਾਛੇ ਹਮੈ ਹੋਇ ਹਿਤ[2], ਪਾਵੈਂ ਗੁਰਿਆਈਕੋ ਜੋਪਦਵੀ ਮਹਾਨਿਓ॥੪੩॥ਨੰਦਕੇ ਅਨੰਦਬਿਨ[3]ਵਸਤੂ ਬਿਲੰਦ ਗਨ ਭਰਯੋ ਜੋ ਸਦਨ ਸਭਿ ਆਪਨੋ ਹੀ ਜਾਨੀਅਹਿ।ਮਾਲਕ ਨ ਔਰ ਬੈਠਿ ਠੌਰ ਜੋ ਸੰਭਾਰੈਂ ਸੌਊ, ਯਾਂਤੇ ਹਮ ਲੇਹਿਂ ਗੇ,ਨ ਦੇਹਿਂ ਆਨ ਮਾਨੀਅਹਿ। ਸਗਰੇ ਪਦਾਰਥ ਅਕਾਰਥ ਸਪੂਤ ਬਿਨ, ਹਮ ਕੋ ਸਕਾਰਥ ਬਨਹਿਂ*,ਪਹਿਚਾਨੀਅਹਿ।ਕੋ ਦਿਨ ਬਡਾਈ ਜਰੋ,ਹੇਰਿ ਕੈ ਨ ਜਰੋ ਤਿਹ, ਜਰ ਹੀਨ[4]ਜਰ ਕਿਸ ਕਾਜ ਕੀ?ਬਿਗਾਨੀਅਹਿ[5]॥੪੪॥ਸੈਯਾ॥ਯੌਂ ਪ੍ਰਿਥੀਏ ਕਹਿ ਧੀਰਜ ਦੀਨਸਿ 'ਹੋਹੁ ਸੁਚੇਤ ਨ ਚਿੰਤ ਧਰੀਜੈ। ਬੀਤ ਗਈ ਅਬਿ ਹਾਥ ਨ ਆਵਤਿ, ਪਾਛਲ ਬਾਤ ਨ ਯਾਦ ਕਰੀਜੈ। ਅਪਨੀ ਸੰਗਤਿ ਤੇ ਬਿਤ ਆਵਤਿ ਲੇ ਖਰਚੋ ਪਟ ਚਾਰੁ ਬਨੀਜੈ। ਜੋਰ ਜਵਾਹਰਿ ਜ਼ੇਵਰ ਕੋ ਕਰਿ ਤੇਵਰ ਜ਼ੇਵਰ ਕੋ ਪਹਿਰੀਜੈ'॥੪੫॥ਦੋਹਰਾ॥ ਇੱਤ੍ਯਾਦਿਕ ਕਹਿ ਤੀਯ ਕੋ ਕਰਿ ਪ੍ਰਸੰਨ ਤਿਹ ਜੀਯ। ਰਲਿ ਕੀਨਸਿ ਕੂਰੀ ਰਲੀ[6], ਹੁਇ ਨਿਸ਼ਚੈ ਲਖਿ ਲੀਯ॥੪੬॥ਬੁਰਾ ਚਿਤਵਿ ਕਰਿ ਅਪਰ ਕੋ ਆਪਨ ਆਨੰਦ ਠਾਨਿ। ਪ੍ਰਭੁ ਬਿਪਰਜੈ ਕਰਤਿ[7] ਤਿਸ ਇਹ ਤੋ ਬਿਦਤਿ ਜਹਾਨ॥੪੭॥ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪ੍ਰਿਥੀਏ ਕੋ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥੧॥

੨ [ਮਾਤਾ ਜੀ ਦੀ ਸੁਪੁੱਤ੍ਰ ਹਿਤ ਯਾਚਨਾ ਤੇ ਗੁਰੂ ਜੀ ਦੀ ਆਗਜ਼ਾ]।

ਦੋਹਰਾ ॥ ਦਾਸੀ ਪ੍ਰਿਥੀਏ ਕੀ ਸੁਨਤਿ ਦੰਪਤਿ ਕੇ ਸਭਿ ਬੈਨ। ਮਨ ਪ੍ਰਸੰਨ ਅਤਿ ਹੀ ਭਈ ਕਰਿ ਬਿਚਾਰ ਦਿਨ ਰੈਨ॥੧॥ਸ਼੍ਰੀ ਗੁਰ ਅਰਜਨ ਕੀ ਹੁਤੀ ਇਕ ਦਾਸੀ ਬੁਧਿਵਾਨ।ਤਿਹ ਸੋਂ ਕਹਯੋ ਪ੍ਰਸੰਗ ਸਭਿ ਜਿਤਨੋ ਕੀਨ ਬਖਾਨ ॥ ੨॥ 'ਪ੍ਰਿਥੀਏ ਨਿਜ ਤ੍ਰਿਯ ਨਿਕਟ ਹੁਇ ਗੁਰ ਅਰਜਨ ਪਰ ਕੋਪ।ਦਿਯੋ ਸ੍ਰਾਪ-ਸੁਤ ਹੋਹਿ ਨਹਿਂ-ਇਹ ਰਾਖਹੁ ਉਰ ਗੋਪ॥੩॥ਸਕਲ ਪਦਾਰਥ ਹਮ ਲਹੈਂ ਜਬਿ ਗੁਰ ਮ੍ਰਿਤੁ ਕੋ ਪਾਇਂ।ਗੁਰਿਆਈ ਕੋ ਲੇਹਿਂ ਤਬਿ ਚਿੰਤਾ ਕਰਹੁ

---

[1]ਬਰਸ ਕਿੰਨਿਆਂ ਤਕ (ਸ਼੍ਰੀ) ਅਰਜਨ ਜੀ ਦਾ ਅੰਤ ਹੋ ਜਾਏਗਾ। [2]ਸਾਡਾ ਭਲਾ। [3]ਪੁਤ੍ਰ ਦੀ ਖ਼ੁਸ਼ੀ ਬਿਨਾਂ। [4]ਜੜ੍ਹ ਤੋਂ ਬਿਨਾਂ ਭਾਵ ਉਹ ਪੁੱਤ੍ਰ ਤੋਂ ਬਿਨਾਂ ਹੈ (ਵੰਸ ਵਧਣ ਦਾ ਮੂਲ ਪੁਤ੍ਰ ਹੈ)। [5](ਪੁੱਤ੍ਰ ਹੋਣ ਦਾ ਜ਼ਰ=) ਧਨ ਕਿਸ ਕੰਮ, (ਉਹ ਤਾਂ) ਬਿਗਾਨਾ ਹੈ। [6]ਝੂਠੀ ਖ਼ੁਸ਼ੀ ਕੀਤੀ। [7]ਉਲਟੀ ਕਰਦਾ ਹੈ। *ਪਾ:-ਬਨ ਜਿ। ਬਨੇ ਹੈ।

ਨ ਕਾਇ—॥੪॥ਹੋਨਹਾਰ ਨਿਸ਼ਚੈ ਇਹੀ ਜਾਨੀ ਜਾਤਿ ਸੁ ਬਾਤ।ਬੀਤੇ ਸੰਮਤ ਬਹੁਤ ਹੀ ਨਹਿ ਜਨਮ੍ਯੋ ਗ੍ਰਿਹ ਤਾਤ॥੫॥ਯਾਂਤੇ ਮਾਲਕ ਇਹੀ ਹੈਂ ਗੁਰਤਾ ਜੁਤ ਘਰ ਬਾਰ।ਨਹਿ ਅਪਰਨ ਕੋ ਪ੍ਰਾਪਤੀ,ਦੇਖਹੁ ਰਿਦੈ ਬਿਚਾਰ'॥੬॥ ਸੋਰਠਾ ॥ਗੁਰ ਦਾਸੀ ਸੁਨਿ ਬੈਨ ਨੈਨ ਭਰੇ ਜਲ ਕਹਤਿ ਇਮ।'ਦੇ ਪ੍ਰਭੁ ਸੁਤ ਗੁਰ ਐਨ ਗੁਰਤਾ ਇਨ ਕੇ ਹੋਹਿ ਕਿਮ॥੭॥ਅਜਹੁ ਨ ਜਰਾ ਅਰੂਢ[1] ਦੰਪਤਿ ਕੀ ਬਯ ਹੈ ਤਰੁਨ। ਮਤਸਰ ਅਗਨੀ ਗੂਢ ਜਰਤਿ ਮਰਤਿ ਕਹਿ ਦੁਰਬਚਨ॥੮॥ ਬਸਹਿ ਗੁਰੂ ਕੋ ਧਾਮ ਇਹ ਉਜਰੇ ਜਗ ਫਿਰਹਿ ਗੇ।ਸੁਤ ਜਨਮਹਿ ਅਭਿ-ਰਾਮ ਜਿਸੁ ਹੇਰਤਿ ਰਿਪੁ ਡਰਹਿਂ ਗੇ'॥੯॥ਮਿਲਿ ਦਾਸੀ ਇਮ*ਦੋਇ ਨਿਜ ਨਿਜ ਪਖ ਕੀ ਬਾਤ ਕਰਿ†। ਅਪਨੇ ਮੰਦਰਿ ਸੋਇ ਗਮਨੀ ਚਿੰਤਾ ਰਿਦੈ ਧਰਿ‡ ॥੧੦॥ ਗੁਰ ਅਰਜਨ ਕੇ ਧਾਮ ਆਨਿ ਸੁਨਾਈ ਤਰਕ ਜੁਤ।'ਇਮ ਪ੍ਰਿਥੀਏ ਕੀ ਬਾਮ[2] ਬੁਰਾ ਚਿਤਹਿ—ਕਿਮ ਹ੍ਵੈ ਨ ਸੁਤ—॥੧੧॥ ਸਗਰੋ ਸੁਨ੍ਯੋ ਪ੍ਰਸੰਗ ਤਿਨ ਕੀ ਦਾਸੀ ਨੇ ਭਨ੍ਯੋ[3]। ਭਰੀ ਹਰਖ ਕੇ ਸੰਗ[4], ਮੈਂ ਦੁਖ ਪਾਵਤਿ ਸਿਰ ਧੁਨ੍ਯੋ'॥੧੨॥ਕਬਿੱਤ॥ਸੁਨ੍ਯੋ ਸ਼੍ਰੋਨ ਗੰਗ ਤਾਤਕਾਲ ਚਿਤ ਭਈ ਭੰਗ, ਲੇਤਿ ਸ੍ਵਾਸ ਦੁਖ ਸੰਗ ਸੋਚਨ ਕੇ ਸੋਚਤੀ। 'ਨੰਦ ਤੇ ਬਿਲੰਦ ਹੀ ਅਨੰਦ ਹੋਤਿ ਬ੍ਰਿੰਦ ਬੀਚ ਨੰਦਹੀਨ ਮੈਹੌਂ'ਕਹਿ ਆਸੂਨ ਕੇ ਮੋਚਤੀ[5]।— ਹਮਰੇ ਸ਼ਤ੍ਰਾਕ ਨਿਤ ਮ੍ਰਿਤੁ ਕੀ ਉਡੀਕ ਕਰੈਂ ਤਾਂ ਕੀਤੀਯ ਸਗਰੇ ਪਦਾਰਥ ਕੋ ਲੋਚਤੀ—। ਐਸੇ ਮਨ ਗਿਨਤੀ ਗਿਨਤਿ ਬੀਤੇ ਨਿਸ ਦਿਨ, ਨੀਕੋ ਖਾਨ ਪਾਨ ਚੀਰ ਭੁਖਨ ਨ ਰੋਚਤੀ[6] ॥੧੩॥ ਸਮੈ ਪਾਇ ਸਤਿਗੁਰੂ ਆਏ ਨਿਜ ਮੰਦਰ ਮੈਂ ਸੁੰਦਰ ਪ੍ਰਯੰਕ ਪੈ ਬਿਰਾਜੇ ਮਨ ਸ਼ਾਂਤਿ ਹੈ।ਗੰਗਾ ਉਠੀ ਹੇਰਿ ਕਰਿ ਹਾਥ ਜੋਰਿ ਨੇਰ ਕਰਿ,ਖਰੀ ਹੋਇ ਬਿਨਤੀ ਸੁਨਾਈ ਹਿਤ ਤਾਤ ਹੈ। 'ਕਰਥੋ ਗ੍ਰਿਹਸਤ ਸੁਠ§ ਸਦਨ ਸਮਾਨ ਜਾਨੋ,ਉਪਜੈ ਸਪੂਤ ਇਹ ਦੀਪਕ ਕੀ ਭਾਂਤਿ ਹੈ। ਨਾਂਹਿ ਤ ਅੰਧੇਰ ਹੋਤਿ, ਦੁਖ ਕੋ ਉਦੋਤ ਨਿਤ,ਲੋਕ ਪਰ-ਲੋਕ ਮੈਂ ਨ ਸ਼ੋਭਾ ਉਪਜਾਤਿ ਹੈ॥੧੪॥ਆਪ ਸਰਬੱਗ੍ਯ,ਕਹਾ ਮੈਂ ਕਹੌਂ ਅਲ-

---

[1]ਬੁਢੇਪਾ ਨਹੀਂ ਆਇਆ। [2]ਇਸਤ੍ਰੀ। [3]ਪ੍ਰਿਥੀਏ ਦੀ ਦਾਸੀ ਨੇ ਜੋ ਕਿਹਾ ਸੀ। [4](ਪ੍ਰਿਥੀਏ ਦੀ ਦਾਸੀ) ਖੁਸ਼ੀ ਨਾਲ ਭਰੀ ਹੋਈ ਸੀ। (ਅ) ਪੰਜਾਬੀ ਵਿਚ ਹਰਖ ਤੇ ਹਿਰਖ, ਰੰਜ ਨੂੰ ਬੀ ਕਹਿੰਦੇ ਹਨ, ਤਦ ਗੁਰ ਦਾਸੀ ਵਲ ਇਸ ਦਾ ਅਰਥ ਲਗੇਗਾ। [5]ਹੰਝੂ ਕੇਰਦੀ। [6]ਰੁਚਦੇ ਨਹੀਂ।

*ਪਾ:—ਇਹ।　†ਪਾ:—ਕਹਿ।　‡ਪਾ:—ਗਹਿ।　§ਪਾ:—ਸੁਨ—ਏਕ।

ਪੱਗਜ ਮਨ,ਤਊ ਨਿਜ ਦੁਖ ਕੋ ਸੁਨਾਵੈਂ ਮਹਾਂਦੀਨ ਹੋਇ।ਰਾਵਰੇ ਸਹੋਦਰ[1] ਨੇ ਆਪਨੀ ਤ੍ਰਿਯੋਦਰੀ ਸੋਂ[2] ਭਨਯੋ ਜਿਮਿ, ਸੁਨਯੋ ਤਿਮ, ਦਾਸੀ ਸੁਨਿ ਆਈ ਸੋਇ।–ਪੁੱਤ੍ਰ ਹ੍ਵੈ ਨ ਤਿਨ ਘਰ ਪੀਛੇ ਹਮ ਬਨੈਂ ਗੁਰ ਸਗਰੇ ਪਦਾ-ਰਥ ਕੋ ਲੇਹਿ ਰਮਣੀਕ ਜੋਇ–।ਸ਼ੋਕ ਮੁਝ ਹੋਤਿ ਹੈ ਤਨੁਜ ਨ ਉਦੋਤ ਹੈ[3] ਸਭਿਨਿ ਸਿਰ ਮੌਤ ਹੈ ਸਥਿਰ ਜਗੁ ਨਾਂਹੀ ਕੋਇ॥੧੫॥ਸਿੱਖਨ ਹਜ਼ਾਰਨ ਕੀ ਕਾਮਨਾ ਕੋ* ਕਰਹੁ ਪੂਰ, ਵਿੱਤ ਸੁਤ ਆਦਿਕ ਸਕਲ ਸੁਖਦਾਯ ਕੋ। ਆਪਨੇ ਸਦਨ ਮੈਂ ਸੁਨੰਦ ਦੇਹੁ ਗੁਰੁ ਤੁਮ,ਬੀਸ ਕੋ ਬਿਭੂਖਨ ਅਨੇਕ ਰਿਪੁ ਘਾਯਕੋ।ਹਾਸੀ ਨ ਸ਼ਰੀਕ ਕਰੈਂ ਹੇਰਿ ਨਅਨੰਦ ਧਰੈਂ[5] ਤੈਸੇ ਬਿਧਿ ਕਰੋ ਅਬਿ ਤੁਮ ਸਭਿ ਲਾਯਕੋ'। ਐਸੇ ਕਹਿ ਬੈਨ, ਕਰੇ ਨੀਚੇ ਜੁਗ ਨੈਨ, ਭਈ ਲਾਜ ਹੂੰ ਕੋ ਐਨ,ਤੇ ਸੰਕੋਚੀ ਨਿਜ ਕਾਯ ਕੋ[4]॥੧੬॥'ਹਮਰੇ ਨ ਭ੍ਰਾਤ ਭਯੋ ਐਸੀ ਤੋ ਕਹਤਿ ਬਾਤ, ਮੋ ਕੋ ਬਿਨ ਭਾਗ ਜਾਨਿ ਮਾਨਤਿ ਅਨੰਦ ਕੋ[5]। ਆਪ ਸਮਰੱਥ ਨਾਥ,ਸਭੈ ਬਿਧਿ ਹਾਥ ਬਿਖੈ,ਕ੍ਰਿਪਾਸਾਥ ਕਹੌ ਬਾਕ,ਸੁੰਦਰ ਸੁ ਨੰਦ[6] ਕੋ। ਕੀਜੈ ਮੋ ਕ੍ਰਿਤਾਰਥ ਸਕਾਰਥੋ ਸਦਨ ਹੋਇ ਦਾਸੀ ਜਾਨ ਮੇਟੀਅਹਿ ਸੰਕਟ ਬਿਲੰਦ ਕੋ'। ਧਾਰੀ ਪੁਨਿ ਮੌਨ, ਨਹੀਂ ਬੋਲਯੋ ਜਾਇ ਬੈਨ ਕੌਨ[7],ਨੈਨਨ ਮੈਂ ਨੀਰ ਐਨਿ ਡਾਰੈ ਬ੍ਰਿੰਦ ਬੂੰਦ ਕੋ[8]॥੧੭॥ ਸਤਿਗੁਰ ਹੇਰੀ ਕ੍ਰਿਪਾ ਠਾਨਿ ਕੈ ਘਨੇਰੀ ਤਬਿ, 'ਲਾਲਸ ਬਡੇਰੀ ਜੋ ਪੈ ਕੀਨੀ ਸੁਤ ਲੇਨਿ ਕੀ।ਰਾਖ੍ਯਾ ਰਹਿ ਘਾਸ ਕੋ ਨ ਗਮਨੈ ਅਵਾਸੁ ਕੋ,ਦਰਸੁ ਕਰਿ ਤਾਸ ਕੋ ਸ਼ਕਤਿ ਬਰ ਦੇਨਿ ਕੀ।ਸਾਹਿਬੁ ਸੁ ਬੁੱਢਾ ਨਾਮ,ਮਹਾਂਗੁਨ ਬ੍ਰਿੰਦ ਧਾਮ,ਗ੍ਯਾਨ ਅਭਿਰਾਮ ਸ਼ੇਰ ਮੋਹ ਸਮ ਏਨ ਕੀ[9]। ਕੀਜੀਏ ਪ੍ਰਸੰਨ ਬਰ ਲੀਜੀਏ ਸੁ ਧੰਨਿ ਬਨਿ,ਬਿਨਤੀ ਭਨੀਜੀਏ ਬਡਾਈ ਤਜਿ ਬੈਨ[10]† ਕੀ॥੧੮॥ਸਭਿ

---

[1]ਵੱਡੇ ਭਾਈ ਜੀ। [2]ਇਸਤ੍ਰੀ ਨੂੰ। [3]ਪੁੱਤ੍ਰ ਉਪਜਦਾ ਨਹੀਂ। [4]ਆਪਣੇ ਸਰੀਰ ਨੂੰ ਸੰਕੋਚਿਆ। [5]ਸ਼ਰੀਕ ਅਨੰਦ ਮਨਾਉਂਦੇ ਹਨ। [6]ਸਪੁੱਤ੍ਰ ਦਾ ਸੁਹਣਾ ਵਾਕ ਕਰੋ। [7]ਕੋਈ ਬਚਨ। [8]ਪ੍ਰਿਥਵੀ ਪਰ ਸਮੂਹ ਬੂੰਦਾਂ ਨੂੰ। [9]ਜਿਸ ਦੇ ਸੁੰਦਰ ਗਿਆਨ ਰੂਪੀ ਸ਼ੇਰ ਅੱਗੇ ਮੋਹ ਆਦਿ ਹਰਨ ਵਤ ਹਨ। [10]ਬਚਨਾਂ ਦੀ ਵਡਾਈ ਤਜਕੇ ਭਾਵ ਨਿੰਮ੍ਰਤਾ ਵਾਲੇ ਲਫਜ਼ਾਂ ਵਿਚ ਬੇਨਤੀ ਕਰੋ।

*ਪਾਠ–ਕੋ–ਕਿਤੇ ਕਿਤੇ ਨਹੀਂ ਹੈ। †ਕਿਸੇ ਨੁਸਖੇ ਵਿਚ ਏਥੇ ਪਾਠ ਬੈਨ (=ਵੈਸ) ਵੇਖਣ ਵਿਚ ਆਇਆ ਹੈ। ਪਰ ਭਾਈ ਸੰਤੋਖ ਸਿੰਘ ਜੀ ਦੇ ਚਲਾਣੇ ਤੋਂ ੧੯ ਬਰਸ ਦੇ ਅੰਦਰ ਜੋ ਨੁਸਖਾ ਲਿਖਿਆ ਗਿਆ ਹੈ ਉਸ ਵਿਚ ਪਾਠ 'ਬੈਨ' ਹੀ ਅਸਾਂ ਵੇਖਿਆ ਹੈ।

ਹੀ ਗੁਰੂਕੇ[1] ਪਾਇ ਸੇਵਤਿ ਬਿਤਾਇ ਬੈਸ,ਗ੍ਰਾਮ ਗੁਰੁ ਧਾਮ ਕੋਸੰਭਾਰੈ ਕਾਰ ਤਿਨ ਕੀ। ਮਹਾਂ ਸਮਰੱਥ ਹੈ, ਜਿ ਹਾਥ ਧਰੇ ਮੱਥ ਹੈਂ[2], ਸਕਲ ਦੁਖ ਲੱਥ ਹੈ, ਬਿਹਾਇ ਚਿੰਤ ਮਨ ਕੀ। ਪਰਵੈ ਮਨੋਰਥ ਪ੍ਰਸੰਨ ਹੋਹਿ ਜਾਹੀ ਪਰ, ਬਾਂਛਤਿ ਕੋ ਦੇਹਿ,ਲਾਜ ਰਾਖ ਹੈ ਸ਼ਰੰਨਕੀ।ਚਿਤਮੇਅਚਲਹੈ,ਬਿਸਾਲ ਧੀ[3] ਪ੍ਰਬਲ ਹੈ,ਟਹਿਲ ਤਾ ਸਫਲ ਹੈ ਅਟੱਲਤਾ ਬਚਨ ਕੀ' ॥੧੯॥ ਕਬਿੱਤ ॥ ਐਸੇ ਨਿਜ ਦਾਸ ਕੀ ਪ੍ਰਸੰਸਾ ਕੋ ਪ੍ਰਕਾਸ਼ ਕੀਨਿ ਗੰਗਾ ਸੁਨਿ ਲੀਨਿ ਆਸਾ ਧਾਰੀ ਉਰ ਨੰਦ ਕੀ। ਬਾਕ ਪੈ ਬਿਸਾਸ ਕਰਿ ਰਾਤਿ ਕੋ ਨਿਵਾਸ ਕਰਿ ਉਦਯੋ ਸਪਤਾਸੁ[4] ਤਯਾਰੀ ਕਰੀ ਜਾਨ ਬ੍ਰਿੰਦ ਕੀ[5]। ਸ੍ਯੰਦਨ ਤੁਰੰਗ ਜੋਰਿ[6] ਸੁੰਦਰ ਸਜਾਇ ਰੰਗ, ਕਲਸ ਉਤੰਗ ਚਾਮੀਕਰ ਦੁਤਿ ਦੁੰਦ[7] ਕੀ। ਗਾਜੇ ਮੰਦ ਨੀਰਧਰ[8] ਸ਼ਬਦ ਗੰਭੀਰ ਭਯੋ ਬਾਰਤਾ ਸਕਲ ਕਰੈਂ ਆਨੰਦ ਬਿਲੰਦ ਕਾ॥੨੦॥ਦਾਸੀਬ੍ਰਿੰਦ ਸਿੱਖਨੀ ਬਹਿਲ ਪੈ ਅਰੂਢ ਚਲੀ ਮਾਨਵਕੀ ਭੀਰ ਸੰਗ ਗਮਨੇ ਸੁ ਰਾਹ ਕੋ। ਮਧੁਰ ਸਨਿਗਧ,ਬਿਸਦ ਹੈ ਬਰਨ ਜਿਸ ਲੀਨੋ ਪਕਵਾਨ[9]ਹੇਤ ਖਾਨ ਚਿਤ ਚਾਹ ਕੋ।ਜੋਰ ਭਰੇ ਵਾਹਨ ਖੁਲੇ ਹੈ ਬਹੁ ਦਿਨ ਖਰੇ, ਚੰਚਲ ਚਲਾਕੀ ਕਰੈਂ ਦੇਤਿ ਉਤਸਾਹ ਕੋ। ਬ੍ਰਿਧ ਕੋ ਸਥਾਨ ਨੇਰੇ ਰਹਯੋ ਤਬਿ ਪ੍ਰੇਰੇ ਪੰਥ, ਭਾਜੇ ਘੰਟ ਬਾਜੇ[10]ਛਬਿ ਛਾਜੇ ਸ਼ੁਭ* ਬਾਹ ਕੋ॥੨੧॥ਪੀਛੇ ਤੇ ਬਹਿਲ ਬ੍ਰਿੰਦ ਬਲ ਕੋ ਬਿਲੰਦ ਕਰੈਂ ਸਗਰੀ ਧਵਾਈ[11] ਧੂਰ ਚਢੀ ਅਸਮਾਨ ਮੈਂ।ਘੁੰਗਰੂ ਘਮੰਕੇ[12], ਘੋਰੇ ਪੈਰ ਕੋ ਬਜੰਤੇ, ਨੇਮੀ[13] ਸ਼ਬਦ ਉਠੰਤੇ,ਜਾਨ[14]†ਦੌਰਤਿ ਪਧਾਨਮੈਂ।ਸ਼ੋਰਉਠੇ ਜੋਰ, ਖੱਗਉਡੇ ਚਹੁੰ ਓਰ ਧਾਏ ਬਨ ਤੇ ਪਲਾਏ ਮ੍ਰਿਗਤ੍ਰਾਸਿ ਤਿਸ ਥਾਨ ਮੈਂ।ਕੋਊ ਬ੍ਰਿਧ ਪਾਸਿ[15] ਤਾਂਸੋ ਪੂਛਯੋ 'ਇਹੁ ਕੌਨ ਆਵੈ ? ਜੀਵ ਭਏ ਬਯਾਕੁਲ ਬਿਸਾਲ ਹੀ ਭਯਾਨ[16]ਮੈਂ'॥੨੨॥ਤਾਂ ਨੇ ਪਹਿਚਾਨ ਕਰਿ,ਬੁੱਢੇ ਸੋਂ ਬਖਾਨ ਕਰਿ,'ਗੁਰੂ ਕੇ ਪਧਾਨ ਕਰਿ ਆਵੈਂ ਇਤ ਓਰ ਕੋ। ਨਰਾਂਨ ਕੀ ਭੀਰ ਸੰਗ, ਸ੍ਯੰਦਨ

[1]ਭਾਵ ਪੰਜਾਂ ਹੀ ਗੁਰਾਂ ਦੇ। [2]ਮੱਥੇ ਹੱਥ ਧਰਨਾ, ਇਕ ਤਰੀਕਾ ਹੈ ਰੂਹਾਨੀ ਮਿਹਰ ਦਾ; ਭਾਵ ਹੈ— ਕਿਰਪਾ ਕਰਨਾ। [3]ਬੁੱਧੀ। [4]ਸੂਰਜ। [5]ਸਮੂਹ ਅਸਵਾਰੀਆਂ ਦੀ। [6]ਰਥ ਨੂੰ ਘੋੜੇ ਜੋੜ ਕੇ। [7]ਦੋਹਾਂ (ਰਥ ਤੇ ਕਲਸ) ਦੀ ਸ਼ੋਭਾ। (ਅ) ਦੁਤ ਉਂਦ—ਬੜੀ ਸ਼ੋਭਾ। [8]ਬੱਦਲ ਵਾਂਙੂ। [9]ਤਲੇ ਹੋਏ ਭੋਜਨ ਜੈਸੇ ਪੂਰੀ ਕਚੌਰੀ [ਸੰਸ:, ਪਕ੍ਵਾਨ੍ਨ]। [10]ਬ੍ਰਿਧ ਦਾ ਧਾਮ ਨੇੜੇ ਰਿਹਾ ਤਾਂ (ਉਸ) ਰਸਤੇ ਘੋੜੇ ਚਲਾਏ, ਭੱਜ ਰਹੇ ਘੋੜਿਆਂ ਦੇ ਘੰਟੇ ਵੱਜੇ। [11]ਦੁੜਾਈਆਂ (ਦਹਿਲਾਂ)। [12]ਵਜਦੇ ਹਨ। [13]ਪਹੀਏ। [14]ਵਾਹਨ। [15]ਬੁੱਢਾ ਜੀ ਦੇ ਪਾਸ ਸੀ ਕੋਈ [16]ਡਰ ਵਿਚ।

*ਪਾ:-ਸ਼ੁਰ। †ਪਾ:-ਜੋਰ।

ਤੁਰੰਗ ਲਗੇ, ਭਾਜੇ ਤੇ ਸ਼ਬਦ ਹੋਤਿ, ਸਕਟ[1] ਸੁ ਜੋਰ ਕੋ।ਬੈਨ ਸ੍ਰੌਨ ਧਾਰੇ ਤੇ ਉਚਾਰੇ ਬ੍ਰਿਧ ਤਾਂਸੋਂ ਫੇਰ 'ਰਾਮਦਾਸ ਪੁਰੇ ਕਿਨ ਕੀਨੋ ਅਸ ਸ਼ੋਰ ਕੋ। ਭਾਜਰ[2] ਕੋ ਪਾਇ ਸਮੁਦਾਇ ਨਰ ਲਜਾਇ ਸਾਥ ਚਲੇ ਕਿਸ ਥਾਨ ਕੋ ਉਠਾਇ ਧੁਨਿ ਘੋਰ ਕੋ?'॥੨੩॥ਐਸੇ ਕਹਿ ਦੇਖਨ ਲਗੇ ਹੈਂ ਪੁਨ ਤਾਂਹੀ ਓਰ ਇਤਨੇ ਮੈਂ ਨੇਰੇ ਆਇ ਤਜਾਗ ਸਭਿ ਯਾਨ[3] ਕੋ। ਗੰਗਾ ਸੰਗ ਦਾਸੀ ਲੀਨਿ ਦਾਸਨ ਕੋ ਆਗੇ ਕੀਨਿ ਨਮੋ ਪਾਇ ਠਾਨਿ[4], ਆਗੇ ਧਰ੍ਯੋ ਪਕਵਾਨ ਕੋ। ਸਹਿਜ ਸੁਭਾਇ ਬ੍ਰਿਧ ਬਾਕ ਕੋ ਸੁਨਾਇ ਕਹ੍ਯੋ 'ਕੈਸੇ ਆਈ ਮਾਤ ਕਰਿ ਭਾਜਰ ਮਹਾਨ ਕੋ?'।ਸੁਨੇ ਕੰਪਮਾਨ ਭਈ ਪੌਨ ਲਗੇ ਕੇਲਾ ਜਿਮ ਸੂਕ੍ਯੋ ਮੁਖ, ਬੋਲੀ ਨਹੀਂ, ਮਹਾਂ ਤ੍ਰਾਸ ਮਾਨ ਕੋ*॥੨੪॥ਦਾਸੀ ਬੋਲੀ ਹਾਥ ਜੋਰਿ, 'ਸਤਿਗੁਰੂ ਇਤ ਓਰ, ਆਗ੍ਯਾ ਦੈ ਕੈ ਪਠੀ, ਸੁਤ ਲੋਰੈ ਤੁਮ ਬੈਨ ਤੇ। ਸਿੱਖਨ ਮੈਂ ਮੁੱਖਿ, ਗੁਰੂ ਨਾਨਕ ਕੋ ਦੇਖ੍ਯੋ ਆਪ,ਗੁਨ ਮੈਂ ਮਹਾਨ ਹੋ,ਸਮਾਨ ਆਨ ਹੈ ਨ ਤੇ। ਘਾਲੀ ਬਡੀ ਘਾਲ ਭਏ ਬੈਸ ਮੈਂ ਬਿਸਾਲ ਅਬਿ ਸੰਕਟ ਕਰਾਲ ਕੇ ਕਟੈਯਾ ਦੇਖਿ ਨੈਨ ਤੇ[5]। ਹੁਜੀਏ ਕ੍ਰਿਪਾਲ ਬਰ ਦੀਜੀਏ ਨਿਹਾਲ ਕਰਿ, ਜਾਚੈ ਮਾਤ ਬੈਠੀ ਪਦ ਬੰਦੈ ਮਨ ਦੈਨ ਤੇ[6]॥੨੫॥ ਬੁੱਢੇ ਸ਼੍ਰੋਨ ਸੁਨਿ ਕੈ ਜਬਾਬ ਦੀਨ ਭਨਿ ਕੈ 'ਤਨੁਜ[7] ਕਹਾਂ ਮੋਹਿ ਢਿਗ, ਘਾਹੀ[8] ਗੁਰ ਧਾਮ ਕੋ।ਰਾਖਾ ਰਹੌਂ ਬੀੜ ਕੋ,ਸ਼ਕਤਿ ਮੋ ਮੈਂ ਕਹਾਂ ਅਸ†,ਸੇਵਕ ਸਦਾ ਕੇ ਕਰੈ ਕਾਮ ਅਭਿਰਾਮ ਕੋ।ਆਪ ਗੁਰੂ ਪੂਰਨ ਹੈਂ ਪੂਰਤਿ ਮਨੋਰਥਨਿ,ਜਾਚਤਿ ਹਜ਼ਾਰੋਂ ਦਾਸ ਲੇਹਿ ਤਿਨ ਨਾਮ ਕੋ। ਕੋਸ ਹੋਹਿ ਸੈਂਕਰੇ ਅਰਾਧੇ ਜਨ ਭੈ ਧਰੇ, ਸਹਾਇ ਜਾਇ ਕੈ ਕਰੈਂ[9], ਬਿਦਾਰੈਂ ਰਿਪੁ ਬਾਮ ਕੋ[10]'॥੨੬॥ ਮੌਨ ਪੁਨ ਧਾਰੀ ਸੁਨਿ ਗੰਗਾ ਯੌਂ ਨਿਰਾਸ ਭਈ,ਮਨ ਮੈਂ ਉਦਾਸ ਬਹੁ ਸੰਕਟ ਕੋ ਪਾਇ ਕੈ। ਦਾਸੀ ਦਾਸ ਬ੍ਰਿੰਦ ਜਾਨ ਸਗਰੇ ਬਿਮਨ[11] ਭਏ,ਬੋਲਤਿ ਨ ਬੈਨ ਦੀਨੋ ਹਰਖ ਮਿਟਾਇ ਕੈ।ਨਮੋ ਠਾਨਿ ਠਾਨਿ ਕੈ ਉਠੇ ਹੈਂ ਚਢਿ ਜਾਨ ਪੈ ਸੁ ਪੰਥ ਪ੍ਰਸਥਾਨ ਕੋ[12] ਬਿਸਾਲ ਚਿਤ ਪਾਇ ਕੈ‡।—ਪ੍ਰਿਥੀਏ ਕੋ ਬਾਕ ਹੋ ਇਸਾਰੋ ਸਭਿ—ਜਾਨ੍ਯੋ

---

[1] ਕਾਹਲਾਂ ਆਦਿ। [2] ਗਾਜਰ। [3] ਵਾਹਣ ਰਥ ਆਦਿ ਛੱਡਕੇ। [4] ਚਰਨਾਂ ਤੇ ਮੱਥਾ ਟੇਕਕੇ। [5] ਕ੍ਰਿਪਾ ਦ੍ਰਿਸ਼ਟੀ ਨਾਲ। [6] ਮਨ ਦੀ ਦੀਨਤਾ ਨਾਲ। [7] ਪੁੱਤ੍ਰ। [8] ਮੈਂ ਹਾਂ ਘਾਹੀ। [9] ਸੈਂਕੜੇ ਕੋਹਾਂ ਤੋਂ ਦਾਸ ਭੈ ਭੀਤ ਹੋਕੇ ਅਰਾਧਨਾ ਕਰਦੇ ਹਨ ਤਾਂ ਗੁਰੂ ਜੀ ਜਾਕੇ ਸਹਾਇਤਾ ਕਰਦੇ ਹਨ। [10] ਟੇਢੇ ਵੈਰੀ ਨੂੰ। [11] ਉਦਾਸ। [12] ਵਾਹਣਾ ਪਰ ਚੜ੍ਹ ਰਸਤੇ ਤੇ ਚਲਣਾ ਕੀਤਾ। *ਪਾ:—ਮਾਤ ਤ੍ਰਾਸਰ ਮਹਾਨ ਕੋ। †ਪਾ:—ਏਤੀ ਕਹਾਂ। ‡ਸ੍ਰਾਪ ਵਾਲਾ ਪ੍ਰਸੰਗ ਮਹਿਮਾ ਪ੍ਰਕਾਸ਼ ਵਿਚ ਹੈ ਨਹੀਂ।

ਮਨ,-ਉਪਜੈ ਨ ਨੰਦ-, ਚਲੇ ਜਾਤਿ ਮੁਰਝਾਇ ਕੈ ॥੨੭॥ ਆਇ ਗਏ ਰਾਮਦਾਸ ਪੁਰਿ ਮੈਂ, ਉਤਰ ਬਰੇ ਸਦਨ, ਗੁਰੂ ਜੀ ਦੇਖੇ[1], ਬੰਦਨਾ ਕੋ ਧਾਰਿ ਕਰਿ। ਕੋਮਲ ਕਮਲ ਕੁਮਲਾਯੋ ਸੋ ਬਦਨ ਹੇਰਿ, ਪੂਛੀ 'ਸੁਤ ਕਾਮਨਾ ਕੋ ਪਾਈ ਚਿੰਤ ਟਾਰ ਕਰਿ? ਕੈਸੇ ਤੂ ਬਿਮਨ? ਨਹੀਂ ਆਨੰਦ ਸਮੇਤ ਮਨ, ਬਾਰਤਾ ਕੋ ਭਨਿ, ਜਿਮ ਆਈ ਤਹਾਂ ਗਾਰ ਕਰਿ'। ਲੋਚਨ ਮੈਂ ਬਾਰਿ ਭਰਿ, ਊਚੇ ਬਡ ਸ੍ਵਾਸ ਭਰਿ, ਬਾਰਤਾ ਬਤਾਈ ਮੁਖ ਬਾਕ ਕੋ ਉਚਾਰਿ ਕਰਿ ॥੨੮॥ 'ਸੁਨੋ ਪ੍ਰਭੂ! ਰਾਵਰ ਕੇ ਪ੍ਰੇਰੇ ਹਮ ਗਏ ਤਹਾਂ ਬੰਦਨ ਕੌ ਠਾਨਿ ਕੀਨ ਆਗੇ ਅਰਦਾਸ ਕੋ। ਆਤਮਜ ਰਹਯੋ ਕਿਤੌਂ[2], ਦੀਨਸਿ ਅਹਿਤ[3]* ਮਹਾਂ,-ਭ੍ਰਾਜਰ ਪਰੈਗੀ ਪੁਰਿ ਸੰਕਟ ਪ੍ਰਕਾਸ਼-ਕੋ। ਐਸੀ ਬਿੱਪ-ਰੀਤ ਭਈ ਚਿੰਤਾ ਬਡ ਚੀਤ ਭਈ, ਆਈ ਭੈਯਭੀਤ ਭਈ ਆਪਨੇ ਅਵਾਸ ਕੋ। ਕਲਪ ਤਰੂ ਪੈ ਜਿਮ ਜਾਇ ਕੈ ਜਤਨ ਕਰਿ, ਪਾਇ ਨ ਪਦਾ-ਰਥ ਗਵਾਇ ਬਿਤ ਪਾਸ ਕੋ[4]" ॥੨੯॥ ਬੂਝੀ ਗੁਰ ਗਵਨੀ 'ਤੈਂ ਕੌਨ ਸੇ ਸਮਾਜ ਸੰਗ, ਕੈਸੇ ਭਾਉ ਕੀਨ, ਭੇਟ ਦੀਨ ਕੌਨ ਜਾਇ ਕਰਿ?'। ਗੰਗਾ ਨੇ ਉਚਾਰੀ 'ਚਢਿਰਥ ਅਸਵਾਰੀ ਗਈ, ਗਾਡੀ ਬਹੁ ਸੰਗ ਲੈਕੇ, ਜਨ ਸਮੁਦਾਇ ਕਰਿ। ਮਧੁਰ, ਸਨਿਗਧ ਪ੍ਰਸਾਦਿ ਕੋ ਅਗਾਰੀ ਧਰਯੋ, ਭਨਯੋ ਹੈ ਮਨੋਰਥ ਸੁ ਦਾਸੀ ਨੇ ਸੁਨਾਇ ਕਰਿ। ਤਿਨੋਂ ਨੇ ਟਲਾਇ ਕਰਿ, ਸ੍ਰਾਪ ਕੋ ਅਲਾਇ ਕਰਿ ਸਭੈ ਬਿਸਮਾਇ ਕਰਿ, ਤ੍ਰਾਸ ਉਪਜਾਇ ਕਰਿ' ॥ ੩੦ ॥ ਸੈਯਾ ਛੰਦ॥ ਸ੍ਰੀ ਗੁਰੁ ਅਰਜਨ ਸੁਨਿ ਕਰਿ ਪੁਨ ਕਹਿ, ਸਿੱਛਾ ਦਈ ਸੁਮਤ ਬਿਸਤਾਰਿ। 'ਪੂਰਨ ਪੁਰਖਨ ਕੇ ਢਿਗ ਜਾਨੋ ਡਿੰਭ[5] ਨ ਕੀਜੈ ਕਛੂ ਬਿਚਾਰ। ਹੋਇ ਦੀਨ ਹੰਕਾਰ ਨਿਵਾਰਹੁ, ਬਿਨਤੀ ਕੀਜਹਿ ਆਪ ਉਚਾਰ। ਨਹੀਂ ਜਨਾਵਨ ਆਪਾ ਕਰੀ-ਅਹਿ, ਬਚਨ ਧੂਰਿ ਕੇ ਬਨ ਅਨੁਹਾਰ[6]' ॥੩੧॥ ਦੋਹਰਾ॥ ਇੱਤਯਾਦਿਕ ਸ਼ੁਭ ਮਤਿ ਕਹੀ ਸੁਨਿ ਗੰਗਾ ਪਛੁਤਾਇ। -ਬਿਨਾ ਬਿਚਾਰੇ ਮੈਂ ਕਰਯੋ ਤਿਸ ਕੋ ਫਲ ਦੁਖ ਪਾਇ- ॥ ੩੨ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਬੁੱਢੇ ਨਿਕਟ ਗਮਨ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥ ੨ ॥

੩. [ਮਾਤਾ ਗੰਗਾ ਜੀ ਨੂੰ ਬਾਬਾ ਬੁੱਢਾ ਜੀ ਨੇ ਵਰ ਦਿੱਤਾ]।

ਦੋਹਰਾ ॥ ਨੀਰ ਬਿਲੋਚਨ ਕਰਿ ਰਹੀ ਸੋਚਤਿ ਸੋਚ ਬਿਸਾਲ। ਕਿਤਿਕ ਦੇਰ

[1](ਮਾਤਾ ਜੀ ਨੇ) ਦੇਖੇ। [2]ਪੁੱਤ੍ਰ ਦਾ (ਵਰ) ਤਾਂ ਕਿਤੇ ਰਿਹਾ। [3]ਭਾਵ ਸਰਾਪ। [4]ਕੋਲ ਦਾ ਧਨ ਭੀ ਗੁਆ ਆਏ। [5]ਬਨਾਵਟ। [6]ਵਾਂਙੂ। *ਪਾ:-ਸ੍ਰਾਪ।

ਮਹਿ ਧੀਰ ਧਰਿ ਬੋਲੀ ਨੰਮ੍ਰਤ ਨਾਲ ॥੧॥ਸੈਯਾਛੰਦ ॥ 'ਸ੍ਰੀ ਜਗ ਗੁਰ ਸਰ-
ਬੱਗਯ ਸਦਾ ਉਰ ਸਕਲ ਸ਼ਕਤਿ ਮਹਿ ਪੂਰਨ ਭੂਰ। ਚਹਹੁ ਕਰਹੁ ਨਹਿ
ਬਿਲਮ ਲਗਹਿ ਪ੍ਰਭੁ! ਸਭਿ ਦੇਸ਼ਨ ਮਹਿ ਸਭਿਨਿ ਹਦੂਰ। ਕਰਹਿਂ ਅਰਾ-
ਧਨ ਪਹੁੰਚਹੁ ਤਤਛਿਨ, ਸ਼ਰਧਾਲੂ ਕੀ ਇੱਛਾ ਪੂਰਿ। ਲਾਖਹੁੰ ਕੇ ਕਾਜਨ
ਕਹੁ ਕਰਿਤਾ, ਬਹੁ ਇਮ ਕਹਹਿਂ, ਨ ਹੌਂ ਕਹਿ ਕੂਰ ॥੨॥ ਬ੍ਰਿਧ ਨੇ ਸੁਜਸ
ਆਪ ਕੋ ਉਚਰਯੋ–ਜਗੁ ਜਾਚਕ ਸੋ ਦੇਵਨ ਹਾਰ–। ਜੱਦਯਪਿ ਸਮਰਥ
ਸਭਿ ਬਿਧਿ ਇਮ ਹੋ ਤੱਦਪਿ ਆਗਯਾ ਕੀਨਿ ਉਚਾਰਿ।–ਤਿਨ ਤੇ ਬਰ ਲਿਹੁ
ਪੁੱਤ੍ਰ ਚਹਤਿ ਜੋ–ਸੋ ਮੁਝ ਤੇ ਹੁਇ ਸਕੀ ਨ ਕਾਰ।ਬਿਗਰਯੋ ਆਪ ਸੁਧਾਰਨ
ਕਰੀਅਹਿ ਸ਼ੁਭ ਸੀਛਾ ਦਿਹੁ, ਮੈਂ ਅਨੁਸਾਰਿ ॥੩॥ ਬਡ ਪੁਰਸ਼ਨ ਕੀ ਸੇਵਾ
ਕਰਨੀ ਇਸ ਮਹਿ ਚਹੀਐ ਬੁਧਿ ਅਧਿਕਾਇ।ਬੰਸੁ ਬਿਭੂਖਨ,ਪੂਖਨ ਸਮ-
ਸਰ[1] ਸੁਤਿ ਹੁਇ,ਅਸ ਮਤਿ ਦਿਹੁ ਸਿਖਰਾਇ। ਤਿਮ ਅਬਿ ਕੀਜਹਿ,ਹੇਰ
ਪ੍ਰਸੀਜਹਿ, ਸ਼ੁਭ ਬੰਰ ਲੀਜਹਿ ਚਿੰਤ ਬਿਲਾਇ। ਬਖਸ਼ਹੁ ਭੂਲ ਲਖਹੁ
ਅਨਕੂਲੀ,ਲਹੌਂ ਮੂਲ ਸੁਖਧੂਲੀਪਾਇ[2]"॥੪॥ਇਮਹੁਇ ਦੀਨ ਗੁਰੂਜਬਬੂਝੇ
ਸ਼ੁਭ ਮਤਿ ਦੇਤਿ ਭਏ ਤਤਕਾਲ। 'ਜਾਟ ਸਿੱਖ[3]ਪੁਨ ਇੰਦ੍ਰੀ ਜਿਤ ਹੈ, ਤਿਹ
ਸੇਵਹੁ ਅਪਨੇ ਕਰ ਨਾਲਿ। ਧਰਹੁ ਪ੍ਰੇਮ ਆਪਾ ਨ ਜਨਾਵਹੁ, ਕਰਹੁ ਕਾਰ
ਉਠਿ ਭੋਰ ਬਿਸਾਲ। ਪ੍ਰਥਮ ਸ਼ਨਾਨਹੁ,ਪੁਨ ਕ੍ਰਿਤ ਠਾਨਹੁ,ਅੰਨ ਸੁਧਾਰਹੁ
ਸ਼ੁਭ ਤਿਸਕਾਲ॥੫॥ਅਰਧ ਚਣਕ ਗੋਧੂਮ[4] ਮਿਲਾਵਹੁ, ਪੀਸਹੁ ਆਪੇ ਲੇਹੁ
ਪਕਾਇ।ਮੋਟ ਰੋਟਕਾ ਲਵਣ ਅਮੇਜ਼ੀ[5], ਤਿਹ ਊਪਰ ਬਹੁ ਘ੍ਰਿਤ ਕੋ ਪਾਇ।
ਦਧਿ ਮਥੀਅਹਿ[6] ਥੋਰਾ ਜਲ ਪਾਵਹੁ, ਸੰਧਨੀ ਛਾਛ, ਤਨਕ ਤੁਰਸ਼ਾਇ[7]।
ਧੂਪਦੇਹੁ ਲਿਹੁਬਾਸਨ ਪਾਈ,ਦੁਇ ਤ੍ਰੈ ਗਠੇ ਸਥੂਲ[8]ਮੰਗਾਇ॥੬॥ਪਾਇਨਿ
ਨਗਨ ਉਪਾਇਨ ਅਸ ਲਿਹੁ, ਨਿਜ ਸਿਰ ਧਰਿ ਗਮਨਹੁ ਤਿਸ ਪਾਸ।
ਤਜਿ ਗਿਨਤੀ ਬਿਨਤੀ ਕੋ ਭਨੀਅਹਿ ਹੁਇੰ ਕ੍ਰਿਪਾਲ ਤਬਿ ਸਭਿ ਗੁਨ
ਰਾਸਿ।ਦੇਹਿ ਸੁ ਬਰ ਕੋ ਇੱਛਾ ਪੂਰਹਿਂ, ਲਖਹੁ ਨਿਸੰਸੈ ਲਿਹੁ ਸੁਤ ਆਸਿ[9]।

---

[1]ਸੂਰਜ ਸਦਰਸ਼। [2]ਚਰਨਾਂ ਦੀ ਧੂੜੀ ਜੋ ਸੁਖਾਂ ਦਾ ਮੂਲ ਹੈ। [3]ਬਾਬਾ ਜੀ ਜ਼ਿਮੀਦਾਰ ਸਨ ਮੁਤਾਬਕ ਜ਼ਿਮੀਂਦਾਰ ਲੋਕ ਮਿੱਸੀਆਂ ਰੋਟੀਆਂ, ਗੰਢਿਆਂ, ਲੱਸੀ, ਮੱਖਣ, ਘਿਉ ਨਾਲ ਖੁਸ਼ ਹੁੰਦੇ ਹਨ। [4]ਅੱਧੇ ਛੋਲੇ ਅੱਧੀ ਕਣਕ। [5]ਲੂਣ ਮਿਲਿਆ ਹੋਯਾ। [6]ਰਿੜਕੇ। [7]ਸੰਘਣੀ ਲੱਸੀ ਥੋੜ੍ਹੀ ਖੱਟੀ। [8]ਮੋਟੇ ਗੰਢੇ। [9]ਅਸ਼ੀਰਬਾਦ [ਸੰਸ:, ਆਸ਼ਿਖ]। (ਅ) ਛੇਤੀ [ਸੰਸ:, ਆਸ਼ੁ]।

ਅਤਿਉੱਤਮ ਹੁਇ ਬਲੀ ਬਿਲੰਦਹਿ ਸੇਵਹਿਂ ਜਿਤਿਕ ਬਨਹਿ ਸਮ੍ਰਦਾਸ[੧] ॥੭॥ਸੁਨਿ ਅਨੰਦ ਕਿਯ,ਮਨਹੁ ਨੰਦ ਭਾ ਨੀਠ ਨੀਠ ਨਿਸ ਕੀਨਿ ਬਿਤੀਤ। ਜਾਗ੍ਰਤ ਰਹੀ ਚੌਂਪ ਅਤਿ ਉਪਜੀ ਅੰਮ੍ਰਿਤ ਵੇਲਾ ਮੱਜਨ ਕੀਤਿ। ਸੁੰਦਰ ਅੰਨ ਸੁਧਾਰਯੋ ਰੁਚਿ ਕਰਿ,ਪੀਸਨ ਲਗੀ ਆਪ ਉਠਿ ਪ੍ਰੀਤਿ।ਦਾਸੀ ਜਾਚਿ ਰਹੀ ਬਹੁਤੇਰੀ,ਤਰਜ ਤਰਜ ਬਰਜੀ ਦ੍ਰਿਢਚੀਤ॥੮॥ ਆਪਹਿ ਕਰੀ ਪਕਾਵਨ ਘ੍ਰਿਤ ਜਤ, ਪੰਚਨ ਕੋ ਪ੍ਰਸ਼ਾਦਿ ਕਰਿ ਤਯਾਰ। ਛਾਛ ਧੂਪ ਦੇ ਸੰਘਨੀ ਸ੍ਵਾਦਲ, ਗਠੈ ਸਹਤ ਨਿਜ ਸਿਰ ਪਰ ਧਾਰਿ। ਚਰਨ ਨਗਨ ਗਮਨੀ ਤਬਿ ਮਾਰਗ,ਦਾਸੀ ਦੋਇਕ ਚਲੀ ਪਿਛਾਰਿ।ਅਪਰ ਬਰਜ ਕਰਿ ਸਰਬ ਹਟਾਏ, ਤਊ ਦੂਰਿ ਹੁਇ ਗਮਨੇ ਲਾਰ[੨]॥੯॥ਭਯੋ ਸ਼੍ਰਮ[੩] ਗਮਨੀ ਜਬਿ ਮਾਰਗ,ਤਊ ਨ ਲਯਾਵਤਿ ਭੀ ਮਨ ਮਾਂਹਿ। ਸੀਸ ਉਠਾਯੋ ਦੁਖਤਿ ਭਯੋ ਬਹੁ ਗਿਨਹਿ ਨਹੀਂ ਚਿਤ ਚੌਂਪ ਸੁ ਤਾਂਹਿ*। ਮਹਿਮਾ ਸਿੱਖਨ ਕੀ ਬਡ ਪਰਖਤਿ ਧਰਹਿ ਭਾਵ ਗੁਰ ਸੇਵਕ ਮਾਂਹਿ। ਕੌਨ ਵਸਤੁ ਹੈ ਦੁਲਭ ਤਿਨਹੁ ਕਹੁ ਧੰਨ ਪੁਰਖੁ ਸਭਿ ਬਿਖੈ ਕਹਾਹਿ॥੧੦॥ਪਹੁੰਚੀ ਜਾਇ ਸੁ ਬੀਰ ਬੀੜ ਕੇ ਆਗੇ ਬ੍ਰਿਧ ਸੈ ਛੁਧਤਿ ਬਿਸਾਲ[੪]। ਤਿਸੁ ਨਿਸੁ ਨਹਿਂ ਭੋਜਨ ਕੋ ਕੀਨਸਿ ਅਧਿਕ ਤ੍ਰਿਖਤ ਬੈਠਯੋ ਤਿਸ ਕਾਲ।ਜਬਹਿ ਰੀਗ ਕੋ ਆਵਤਿ।ਦੇਖਯੋ ਤਤਛਿਨ ਉਠਯੋ।ਪ੍ਰੀਤਿ ਕੇ ਨਾਲ। 'ਧੰਨ ਮਾਤ ਹੇ ! ਉਚਿਤ ਸਦਨ ਗੁਰ,ਮਮ ਕਾਰਨ ਆਈ ਪਗ ਨਾਲਿ ॥ ੧੧ ॥ ਡੋਰੇ ਸਯੰਦਨ ਜੋਗ ਗਮਨ ਹਿਤ ਪੁਨ ਲਯਾਈ ਸਿਰਿ ਭਾਰ ਉਠਾਇ। ਕਯੋਂ ਨ ਆਸ ਪੂਰਨ ਹੁਇ ਤੇਰੀ, ਸਭਿ ਤੇ ਬਡੀ, ਬਹੁਰ ਇਮੁ ਆਇ। ਕਿਸੂ ਪ੍ਰਕਾਰ ਹੰਕਾਰ ਨ ਕੀਨਸਿ, ਮਨ ਨੀਵੇ ਬਨਿ, ਪ੍ਰੇਮ ਬਢਾਇ'।ਇਮ ਕਹਿ ਮਿਲਯੋ, ਉਤਾਰਯੋ ਸਿਰ ਤੇ, ਮਾਤ ਜੋਰਿ ਕਰ ਨਮੋ ਕਰਾਇ[੫] ॥੧੨॥ ਮੋਟਿ ਰੋਟਿਕਾ ਗੱਠੇ ਸੰਗ ਕਰਿ ਬ੍ਰਿਧ ਤਬਿ ਸ੍ਵਾਦਲ ਕਰਿ ਕਰਿ ਖਾਇ। ਪਾਨਿ ਛਾਛ[੬] ਕਰਿ ਕਵਰ[੭] ਪਾਇ ਮੁਖ, ਰੁਚਿ ਕਰਿ ਭੋਜਨ ਰਹਯੋ ਅਘਾਇ।'ਸੁਤ ਕੋ ਛੁਧਤਿ ਜਨਨਿ ਜਬਿ ਜਾਨਤਿ ਸਭਿ ਤਜਿ ਕਰਿ ਤਿਸ ਕੋ ਤ੍ਰਿਪਤਾਇ। ਤਿਮਿ ਹੇ ਮਾਤਾ!ਮੁਹਿ ਤ੍ਰਿਪਤਾਇਸ ਛੁਧਤਿ ਤ੍ਰਿਖਤਿ

[੧]ਜਿਤਨੇ ਅਤਿ ਉੱਤਮ ਤੇ ਮਹਾਂਬਲੀ (ਲੋਕ) ਹੋਣਗੇ, ( ਉਸ ਸਪੁੱਤ੍ਰ ) ਦੀ ਸੇਵਾ ਕਰਨਗੇ ਦਾਸਾਂ ਸਮਾਨ ਹੋਕੇ। [੨]ਕਤਾਰ ਵਿੱਚ (ਅ) ਨਾਲ। [੩]ਥਕਾਨ। [੪]ਬਾਬਾ ਬੁੱਢਾ ਬੜਾ ਭੁੱਖਾ ਸੀ। [੫]ਮਾਤਾ ਜੀ ਨੂੰ ਹੱਥ ਜੋੜਕੇ ਨਮਸਕਾਰ ਕੀਤੀ। [੬]ਲੱਸੀ। [੭]ਬੁਰਕੀ, ਗ੍ਰਾਹੀ।

*ਪਾ:-ਚੌਂਪ ਜੁ ਸੁਤ ਚਾਹਿ।

ਲਖਿ ਕੈ ਸਹਿਸਾਇ' ॥ ੧੩॥ ਰੀਗਾ ਸੁਨਿ ਕਰਿ ਬਿਨੈ ਬਿਖਾਨੀ ਸੁਕਚਤਿ ਦੀਨਮਨਾ ਕਰ ਜੋਰਿ। 'ਗਾਦੀ ਕੋ ਮਾਲਿਕ ਸ਼ੁਭ ਬਖਸ਼ਹੁ ਸ਼ਰਨਿ ਪਰੀ ਦਾਸੀ ਮੈਂ ਤੋਰ। ਸ੍ਰੀ ਨਾਨਕ ਕੇ ਦਰਸ਼ਨ ਕਰਤਾ ਸੇਵਤਿ ਭੇ ਗੁਰ ਚਰਨ ਨਿਹੋਰਿ[1]।ਤੁਮਰੇ ਸਮਸਰ ਅਪਰ ਨ ਲਖੀਅਤਿ ਸੰਕਟ ਅੰਧਕਾਰ ਕੇ ਭੋਰ[2]। ॥ ੧੪ ॥ ਭਈ ਅਵੱਗਯਾ ਛਿਮਹੁ ਗੁਰੂ ਸਿਖ,ਸੇਵ ਕਰਨ ਤੇ ਮੈਂ ਅਨਜਾਨ। ਕੇਵਲ ਬਡੋ ਪ੍ਰੇਮ ਕੋ ਹੇਰਹਿਂ ਨਹਿ ਕਛੁ ਭੁਖੇ ਖਾਨ ਰੁ ਪਾਨ'। ਕਹਤਿ ਸੁਨਤਿ ਇਮ ਤ੍ਰਿਪਤਯੋ ਬ੍ਰਿਧ ਤਬਿ ਕਰਿ ਕੈ ਚੁਰੀ ਪਖਾਰੇ ਪਾਨ। ਤਿਸ ਛਿਨ ਬਹਯੋ ਬਾਯੁ ਬਹੁ ਬਲ ਸੌਂ ਜਲਧਰ ਗਰਜਯੋ ਗਗਨ ਮਹਾਨ ॥੧੫॥ ਤੜਿਤਾ[3] ਲਸ਼ਕਤਿ ਤੇਜ ਅਧਿਕ ਧਰਿ ਦਸਹੁਂ ਦਿਸ਼ਨਿ ਮਹਿ ਕੀਨ ਪ੍ਰਕਾਸ਼। ਮਨਹੁਂ ਮੇਘ ਹੈ ਸੁਭਟ ਮਹਾਂਬਲਿ,ਛਟਾ ਖੜਗ ਥਰਕਾਵਤਿ[4]ਪਾਸ। ਜਨੁ ਹੇਰਤਿ ਬ੍ਰਿਧਕੋ ਤਬਿ ਪ੍ਰੇਰਤਿ-ਬਰਕੋ ਦੇਹੁ ਪੂਰੀਅਹਿਆਸ[5]-। ਪਿਖਿ ਲੱਛਨ ਬਿਸਮਤ ਹੁਇ ਹਰਖਯੋ 'ਹੁਇ ਹੈ ਨੰਦਨ ਬਲ ਕੀ ਰਾਸਿ' ॥੧੬॥ ਬੋਲਯੋ ਬਡ ਉਤਸਾਹ ਬਢਾਵਤਿ 'ਧੰਨ ਮਾਤ ! ਆਵਨ ਭਾ ਤੋਹਿ। ਬਲੀ ਬਿਸਾਲ ਖੜਗ ਖਰ* ਕਰ ਧਰਿ[6] ਮੁਗ਼ਲਨ ਮਾਰ ਗੁਰੂ ਬਡ ਹੋਹਿ।ਗਾਦੀ ਤਜਹਿ ਤਖਤ ਪਰ ਬੈਠਹਿ ਅਸ ਲੱਛਨ ਦੀਖਤਿਹੈਂ ਮੋਹਿ।ਰਣ ਪ੍ਰਿਯ, ਰਣ ਘਮਸਾਨ ਮਚਾਵਹਿ, ਦੁਸ਼ਟ ਖਪਾਵਹਿ ਕਰਿ ਕੈ ਕ੍ਰੋਹਿ[7]' ॥ ੧੭ ॥ ਜਥਾ ਸੁ ਕੰਦਕ[8] ਮੈਂ ਅਬਿ ਫੋਰੇ ਤਿਮ ਮੁਗ਼ਲਨਕੇ ਫੋਰਹਿ ਸੀਸ।ਜਿਮ ਖੁਧਯਾਰਥੁ[9] ਮੁਝਿ ਤ੍ਰਿਪਤਾਇਸ ਤਿਮਤੂੰ ਤ੍ਰਿਪਤਹਿ ਆਸ ਜੁ ਬੀਸ[10]।ਪੀਰੀ ਅਰੁ ਮੀਰੀ ਜੁਗ ਧਾਰਹਿ ਨਾਮ ਸੁ ਹਰਿ ਗੋਵਿੰਦ ਜਗਦੀਸ਼। ਜੋਧਾ ਪ੍ਰਗਟਹਿ ਸਦਨ ਤੁਮਾਰੇ ਜੀਤਹਿ ਅਨਗਨ ਸ਼ੱਤ੍ਰ ਮਹੀਸ਼ ॥ ੧੮ ॥ ਸੁਨਹੁ ਮਾਤ ਤੈਂ ਸੁਜਸੁ ਲਿਯੋ ਬਹੁ ਜਨਮਯੋ†ਰਾਮ ਕੌਸ਼ੱਲਯਾ ਜੈਸ। ਸ੍ਰੀ ਘਨਸ਼੍ਯਾਮ ਦੇਵਕੀ ਜਾਏ ਤੇਰੇ ਭਾਗ ਭਏ ਅਬਿ ਤੈਸ।ਅਤਿਸ਼ੈ ਪੁੰਨਨਿ ਕੋ ਫਲ ਪ੍ਰਗਟਹਿ ਸੁੰਦਰਰੂਪ ਸਰਬ ਹੀ ਬੈਸ। ਅੰਗ ਬਿਲੰਦ ਸਭਿਨਿ ਤੇ ਹੋਵਹਿਂ,ਬਲ ਕੀ ਸਮਤਾ ਹੋਇ

---

[1]ਬੇਨਤੀ ਕਰਕੇ। [2]ਸੰਕਟ ਰੂਪੀ ਅੰਧਕਾਰ ਦੀ ਸਵੇਰ (ਹੋ ਆਪ)। [3]ਬਿਜਲੀ। [4]ਬਿਜਲੀ ਰੂਪ ਤਲਵਾਰ ਲਿਸ਼ਕਾ ਰਿਹਾ ਹੈ। [5]ਮਾਨੋਂ (ਬਦਲ) ਵੇਖ ਰਿਹਾ ਹੈ ਤੇ ਬ੍ਰਿਧ ਨੂੰ ਪ੍ਰੇਰ ਰਿਹਾ ਹੈ ਕਿ (ਮਾਤਾ ਜੀ ਨੂੰ) ਵਰ ਦੇਕੇ ਆਸਾ ਪੂਰਨ ਕਰੋ। [6]ਤਲਵਾਰ ਤਿੱਖੀ ਹੱਥ ਵਿਚ ਧਾਰਨ ਕਰਨ ਵਾਲਾ। [7]ਕ੍ਰੋਧ। [8]ਗੰਢੇ। [9]ਭੁਖੇ। [10]ਤੂੰ ਤ੍ਰਿਪਤੇਂਗੀ, ਆਸਾ ਜੁ (ਧਾਰੀ ਹੋਈ ਹੈ ਪੂਰੀ) ਹੋਵੇਗੀ।

*ਪਾ:-ਖਗ-ਖੰਡਾ। †ਪਾ:-ਜਨਯੋ।

ਨ ਹੈਸੁ' ॥ ੧੯ ॥ ਸੋਲਹਿ ਸੈ ਇਕਵੰਜਾ ਸੰਮਤ ਮਾਸ ਅਸੌਜ ਇਕੀਸਵ[1]
ਜਾਨਿ।ਬੁੱਢੇ ਬਾਕ ਬਖਾਨ੍ਯੋ ਤਿਸ ਦਿਨ ਸੁਨਤਿ ਸ੍ਰੌਨ ਭਾ ਅਨਦ ਮਹਾਨ।
'ਧੰਨੁ ਧੰਨੁ ਸਤਿਗੁਰ ਕੇ ਸਿਖ ਤੁਮ ਸੇਵਤਿ ਬਾਂਛਤਿ ਦੇਵਤਿ ਦਾਨ' ।ਕਰਿ
ਬੰਦਨ ਪੁਨਿ ਪੁਨਿ ਕਰ ਬੰਦਤਿ ਹਰਖਤਿ ਉਰ ਘਰ ਕੀਨਿ ਪਯਾਨ॥੨੦॥
ਤਤਛਿਨ ਮਿਲੇ ਦਾਸ ਗਨ ਦਾਸੀ ਬਿਗਸਤਿ ਬਦਨ ਦੇਖਿ ਸੁਖ ਮਾਨਿ ।
"[2]ਕਹਹੁ ਮਾਤ ਬਾਂਛਤਿ ਅਬਿ ਪਾਯਹੁ ਸੇਵੇ ਭਲੀਭਾਂਤਿ ਹਿਤਠਾਨ?"।ਸਭਿ
ਕੋ ਧੀਰਜ ਦੇ ਕਹਿ ਮ੍ਰਿਦੁ ਬਚ, ਆਈ ਰਾਮਦਾਸਪੁਰਿ ਥਾਨ । ਸਭਿਨਿ
ਗੁਰੂ ਕਹੁ ਧ੍ਯਾਨਧਾਰਿ ਕਰਿਨਮਹਿਚਰਨ ਕਰਿ ਬਿਨੈ ਬਖਾਨਿ॥੨੧॥ਜਿਸ
ਦਿਨ ਮਾਤ ਗੰਗ ਬਰ ਲੀਨਸਿ ਤਿਸ ਦਿਨ ਸੁਤ ਚਾਹਤਿ ਸੋ[3] ਜਾਇ।ਤਸ
ਪ੍ਰਸ਼ਾਦਿ ਕਰ ਤਿਹ ਥਲ ਪਹੁੰਚਹਿ ਉਰ ਮੈਂ* ਬ੍ਰਿਧ ਕੋ ਧ੍ਯਾਨ ਧਰਾਇ ।
ਕਰਿ'ਅਰਦਾਸਿ ਅਹਾਰ ਸੁ ਬੈਟਹਿ, ਨਿਜ ਕਰ ਤੇ ਸਭਿ ਸੇਵ ਕਰਾਇ ।
ਨੰਦਨ ਬਾਂਛਤਿ ਨੰਦਨ ਪਾਵਹਿ, ਅਬਲੌ† ਫਲ ਦਾਇਕ ਵਹਿ ਥਾਇ[4] ॥
੨੨ ॥ ਗ੍ਰਿਹ ਲਗ ਆਵਤਿ ਗੰਗਾ ਪਗ ਸੋਂ ਥਕਤਿ ਭਈ ਬਹੁ ਮ੍ਰਿਦੁਲ
ਸਰੀਰ ।ਅਸਨ ਖਾਨ ਪੁਨਿ ਕੀਨਸਿਕਛੁ ਨਹਿੰ,ਸੂਕੇ ਅਧਰਨ ਪੀਨੋ ਨੀਰ।
ਚਰਨ ਅਰੁਨ ਅਤਿ ਰੁਧਿਰ ਚੁਵਤਿ ਜਨੁ ਲਪਟੀ ਧੂਰ ਅੰਗੁ ਅਰੁ ਚੀਰ।
ਛੁਧਤਿ ਤ੍ਰਿਖਤਿ ਪੁਨਿ ਸ੍ਰਮ ਬਹੁ ਹੋਵਾ ਤਊ ਪ੍ਰੇਮ ਤੇ ਤਜੀ ਨ ਧੀਰ ॥੨੩॥
ਸਰਬ ਆਰਬਲ ਸੁਖ ਸੋਂ ਬੀਤੀ ਨਹੀਂ ਬਿਸਾਦਿ ਭਯੋ ਕਬਿ ਕੋਇ।ਗਮਨ
ਪੰਥ ਕੋ ਕਨੋਂ ਕਬਿ ਕੀਨਸਿ, ਯਾਂਤੇ ਅਧਿਕ ਥਕਤਿ ਭਈ ਸੋਇ । ਨੀਠ
ਨੀਠ ਘਰ ਆਨਿ ਪਹੂੰਚੀ ਪਾਇ ਸੁ ਬਾਂਛਤਿ ਹਰਖਤਿ ਹੋਇ।ਕਛੁ ਖੇਦ ਕੋ
ਗਿਨਤਿ ਨਹੀਂ ਮਨ ਚਿਰੇਕਾਲ ਕੀ ਚਿੰਤਾ ਖੋਇ ॥੨੪॥ ਉਸ਼ਨ ਉਦਕ[5]
ਕਰ ਚਰਨ ਪਖਾਰੇ ਦਾਸੀ ਬ੍ਰਿੰਦ ਕਰਹਿੰ ਸਭਿ ਸੇਵ। ਤਬਿਲੌ ਸੰਧ੍ਯਾ ਭੀ
'ਰਵਿ ਅਸਤ੍ਯੋ'ਕਹਤਿ ਭਈ'ਭੋਜਨ ਲਿਹੁ ਜੇਵ[6]'।'[7]ਪਤਿ ਦਰਸ਼ਨ ਕਰਿ
ਅਸਨ ਅਚੌਂਗੀ ਕਰਤਿ ਉਡੀਕਨ ਬੈਠੀ ਏਵ'। ਸੁਨਿ ਸੁਨਿ ਸਦਨ
ਅਨੰਦ ਮਨ ਠਾਨਹਿ ਇਤਨੇ ਮਹਿੰ ਆਏ ਗੁਰਦੇਵ॥੨੫॥ਥਿਤ ਪ੍ਰਯੰਕਪਰ
ਸਤਿਗੁਰ ਹੋਏ ਪੁਨ ਪ੍ਰਸੰਗ ਪੂਛਨੋ 'ਕਿਮ ਕੀਨ?' । ਭਨੀ ਬਾਰਤਾ ਸਰਬ

[1]੧੬੫੧ ਸੰਮਤ ਅੱਸੂ ਦੀ ੨੧। [2]ਦਾਸ ਪੁੱਛਦੇ ਹਨ। [3]ਜਿਸ ਕਿਸੇ ਨੂੰ ਪੁੱਤ੍ਰ ਦੀ ਕਾਮਨਾ ਹੋਵੇ ਉਹ (ਐਉਂ ਕਰੇ)। [4]ਪੁਤ੍ਰ ਦੀ ਇੱਛਾ ਹੋਵੇ ਤਦ ਪੁਤ੍ਰ ਮਿਲੇ ਹੁਣ ਤਕ ਫਲ ਨੂੰ ਦੇਣ ਵਾਲਾ ਥਾਇ ਹੈ। [5]ਤੱਤਾ ਪਾਣੀ। [6]ਦਾਸੀਆਂ ਨੇ ਕਿਹਾ ਭੋਜਨ ਛਕ ਲਓ। [7]ਮਾਤਾ ਜੀ ਨੇ ਕਿਹਾ

*ਪਾ:-ਜਾਚਹਿ। †ਪਾ:-ਅਬਲੀ।

ਛੋਰ ਤੇ 'ਪੁੱਤ੍ਰ ਖੜਗ ਧਾਰੀ ਬਰ ਦੀਨਿ। ਸੇਵ ਬਿਲੋਕਿ ਪ੍ਰਸੰਨ ਭਏ ਅਤਿ ਅਧਿਕ ਅਧਿਕ ਕਹਿ ਬਾਕ ਪ੍ਰਬੀਨ[1]। ਪੀਰੀ ਮੀਰੀ ਬਰਤਹਿ ਦੋਨਹੁੰ ਡੀਲ ਬਿਲੰਦ, ਸਬਲ ਹੁਇ ਪੀਨ[2]॥੨੬॥ ਕ੍ਰਿਪਾ ਆਪ ਕੀ ਤੇਬਰ ਪਾਇਸ, ਔਰਕ ਭਏ ਸ਼ਗੁਨ ਸ਼ੁਭ ਆਇ। ਗਰਜਨੋ ਘਨ ਅਰੁ ਚਮਕੀ ਤੜਿਤਾ ਤਿਨ ਕੋ ਦੇਖਿ ਬ੍ਰਿੱਧ ਹਰਾਖਾਇ।—ਬੈਠਹਿ ਤਖਤ, ਮਹਦ ਹੁਇ ਜੋਧਾ ਰਣ ਪ੍ਰਿਯ, ਹਨਹਿੰ ਰਿਪੁਨਿ ਸਮੁਦਾਇ। ਗੁਣ ਬਿਸ਼ਾਲ, ਨਿਜ ਬੰਸ ਬ੍ਰਿਧਾਵਹਿ, ਗੁਰ ਘਰ ਮਹਿ ਅਸ ਸੁਤ ਉਪਜਾਇ—'॥੨੭॥ ਸੁਨਤਿ ਪ੍ਰਸੰਨ ਭਏ ਗੁਰ ਅਰਜਨ ਮਹਿਮਾ ਸੰਤਨਿ ਕਰਹਿ ਉਚਾਰ। 'ਸ਼ੁਸ਼ਕ ਸਬਲ ਜਲ[3] ਪਲ ਮਹਿ ਪੂਰੈਂ, ਪੂਰਨ ਸ਼ੁਸ਼ਕ ਕਰਹਿੰ ਇਕ ਬਾਰ। ਰੰਕ ਰਾਵ ਤੇ, ਰਾਵ ਰੰਕ ਤੇ, ਮ੍ਰਿਤੁ ਜੀਵਾਇ ਜਿਵਤਿ ਦੇਂ ਮਾਰਿ। ਅਚਲ ਚਲਾਵਹਿ, ਚਲਤਿ ਥਿਰਾਵਹਿੰ, ਬਾਕ ਅਮਿਟ ਹੈਂ, ਪ੍ਰਗਟ ਸੰਸਾਰ॥੨੮॥ ਅੰਤ ਸੰਤ* ਕੋ ਕੋਇ ਨ ਪਾਵਹਿ, ਸੁਰ ਨਰ ਅਸੁਰ ਜਾਤਿ ਸਭਿ ਹਾਰਿ। ਸੰਤ ਹੁਕਮ ਕੋ ਫੇਰ ਨ ਸਾਕਹਿ, ਸਗਰੇ ਸਾਦਰ ਲੇਂ ਸਿਰ ਧਾਰ। ਬੁੱਢਾ ਸਾਹਿਬ ਤਪ ਕੀ ਮੂਰਤਿ, ਆਤਮ ਗਯਾਨੀ ਗੁਨ ਗਨ ਸਾਰ[4]। ਜਿਹ ਸੇਵੇ ਬਾਂਛਤਿ ਹੁਇ ਪ੍ਰਾਪਤਿ, ਦੂਖ ਦਾਰਿਦ ਕੇ ਵ੍ਰਿੰਦ ਬਿਦਾਰ'॥੨੯॥ ਦੋਹਰਾ॥ ਇੱਤ੍ਯਾਦਿਕ ਗੁਨ ਬ੍ਰਿੱਧ ਕੇ ਬਰਨੇ ਸ੍ਰੀ ਮੁਖ ਆਪ।

---

[1]ਵਡੇ, ਭਾਵ ਬਾਬਾ ਬੁੱਢਾ ਜੀ ਨੇ ਬਚਨ ਕਹੇ। [2]ਤਕੜੇ। [3]ਸੁੱਕੇ ਹੋਏ ਥਾਂ ਜਲ ਨਾਲ। [4]ਸਮੂਹ ਸ੍ਰੇਸ਼ਟ ਗੁਣਾਂ ਵਾਲੇ। *ਸੰਤ ਨੂੰ ਨਿਤ ਅਵਤਾਰ ਕਿਹਾ ਜਾਂਦਾ ਹੈ, ਕਿਉਂਕਿ ਸਦਾ ਜਗਤ ਵਿਚ ਰਹਿੰਦਾ ਹੈ, ਸੰਤ ਉਹ ਹੈ ਜਿਸ ਵਿਚ ਵਾਹਿਗੁਰੂ ਦੀ ਕਲਾ ਵਰਤੇ। ਨਿਰੇ ਅਭਿਆਸੀ ਯਾ ਤਪਸ੍ਵੀ ਨੂੰ ਸੰਤ ਨਹੀਂ ਕਹੀਦਾ ਤੇ ਨਾ ਹੀ ਨਿਰੇ ਚੇਲੇ ਇਕੱਤ੍ਰ ਕਰਨ ਵਾਲੇ ਨੂੰ ਕਹੀਦਾ ਹੈ। ਭਾਈ ਬੁੱਢਾ ਜੀ ਪੂਰਨ ਸੰਤ ਪੂਰਨ ਗੁਰਮੁਖ ਸੇ। ਓਹ ਗੁਰੂ ਘਰ ਦੇ ਦਾਸ ਤੇ ਭਗਤ ਸੇ, ਪਰ ਮਹਾਂ ਕਲਾਵਾਨ ਤੇ ਸਤਿਗੁਰਾਂ ਦੇ ਪ੍ਰੀਤਮ ਸੇ। ਉਨ੍ਹਾਂ ਦੀ ਮਹਿਮਾ ਸੰਗਤਾਂ ਵਿਚ ਦੱਸਣ ਨਮਿੱਤ ਗੁਰੂ ਜੀ ਨੇ ਆਪਣੀ ਭਾਰਜਾ ਨੂੰ ਬੀ ਸੰਤ ਸੇਵਾ ਤੇ ਸੇਵਾ ਤੋਂ ਅਸੀਸ ਲੈਣ ਦੀ ਜਾਚ ਸਿਖਾਈ। ਸਤਿਗੁਰ ਜੀ ਆਪਣੀ ਆਤਮ ਸੱਤਯਾ ਪਰਉਪਕਾਰ ਪਰ ਤਾਂ ਖਰਚ ਕਰਦੇ ਸੇ, ਪਰ ਆਪਣੇ ਕਿਸੇ ਮਨੋਰਥ ਸਿੱਧੀ ਲਈ ਰੂਹਾਨੀ ਤਾਕਤ ਨਹੀਂ ਸੇ ਵਰਤਦੇ। ਇਸੇ ਲਈ ਆਪਣੇ ਗ੍ਰਿਹ ਪੁੱਤ੍ਰ ਲਈ ਆਪ ਰੂਹਾਨੀ ਤਾਕਤ ਵਰਤਕੇ ਵਰ ਦਾਨ ਨਹੀਂ ਦਿੱਤਾ ਤੇ ਆਪਣੀ ਪਿਆਰੀ ਤੇ ਸਭ ਤਰ੍ਹਾਂ ਲਾਇਕ ਪਤਿਬ੍ਰਤਾ ਦੇਵੀ ਇਸਤ੍ਰੀ ਨੂੰ ਸਿੱਖੀ ਭਾਵਨਾ ਵਿਚ ਜੱਗਯਾਸੂ ਬਣਕੇ ਗੁਰ ਨਾਨਕ ਦੇ ਪਰਮ ਪ੍ਰੇਮੀ ਸਿੱਖੀ ਦੇ ਨਮੂਨਾ ਭਾਈ ਬ੍ਰਿੱਧ ਜੀ ਤੋਂ ਵਰ ਯਾਚਨ ਲਈ ਕਿਹਾ ਸੀ। ਬ੍ਰਿੱਧ ਜੀ ਮਾਤਾ ਜੀ ਨੂੰ ਮਾਤਾ ਕਹਿਕੇ ਪੂਰਾ ਅਦਬ ਕਰਦੇ ਹਨ, ਪਰ ਫੇਰ ਸਾਹਿਬਾਂ ਦਾ ਇਸ਼ਾਰਾ ਲਖਕੇ ਅਸ਼ੀਰਵਾਦ ਦੇਂਦੇ ਹਨ।

ਸੁਨਿ ਗੰਗਾ ਬੰਦਨ ਕਰੀ'ਧੰਨ ਸਿੱਖ ਨਿਸ਼ਪਾਪ'॥ ੩੦ ॥ ਜਨਮ ਦਾਰਿਦੀ ਘਰ ਬਿਖੈ ਕਲਪ ਤਰੂ ਜਿਮ ਪਾਇ। ਤਿਮ ਪ੍ਰਸੰਨ ਗੰਗਾ ਭਈ ਚਿੰਤਾ ਸਕਲ ਮਿਟਾਇ॥੩੧॥ ਸੋਰਠਾ ॥ਪਤਿ ਕੋ ਅਸਨ ਅਚਾਇ ਪਰਮ ਪ੍ਰੇਮ ਬੈਠੀ ਨਿਕਟਿ। ਪੁਨ ਆਪਨਿ ਮੁਖਿ ਪਾਇ ਚਿਤ ਚਿੰਤਾ ਕਾਟੀ ਬਿਕਟ[1] ॥੩੨॥ ਨਿਸ ਮਹਿ ਆਨੰਦ ਮਾਨਿ, ਸੁਪਤਿ ਜਥਾ ਸੁਖ ਹ੍ਵੈ ਰਹੇ। ਤਿਨ ਪਦ ਬੰਦਨ ਠਾਨਿ, ਕਵਿ ਸੰਤੋਖ ਸਿੰਘ ਗੁਨ ਕਹੇ ॥ ੩੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਭਾਈ ਬੁੱਢੇ ਤੇ ਬਰ ਲੇਨ' ਪ੍ਰਸੰਗ ਬਰਨਨੰ ਨਾਮ ਤ੍ਰਿਤਿਯੋ ਅੰਸੂ ॥ ੩ ॥

## ੪. [ਸ੍ਰੀ ਹਰਿ ਗੋਵਿੰਦ ਜੀ ਅਵਤਾਰ ਧਾਰਿਆ]।

ਦੋਹਰਾ ॥ ਸ੍ਰੀ ਅਰਜਨ ਉਰ ਰੰਗ ਜੁਤ ਪਰਮ ਪ੍ਰਸੰਨ ਸੁ ਹੋਇ। ਚਹਤਿ ਪੁੱਤ੍ਰ ਬਡ ਤੇਜ ਮਧ ਜਿਹ ਸਮ ਦੂਤੀ ਨ ਕੋਇ ॥ ੧ ॥ ਕਬਿੱਤ ॥ ਬ੍ਰਿੱਧ ਬਰ ਪਾਇ ਗੰਗ ਗਰਭ ਧਰਯੋ ਹੈ ਤਬਿ ਦੰਪਤਿ ਅਨੰਦ ਭਏ, ਦਾਸੀ ਅਰ ਦਾਸ ਗਨ। ਔਰ ਹਿਤਕਾਰੀ ਸੁ ਪ੍ਰਸੰਨ ਭਏ ਭਾਰੀ ਸੁਨਿ-ਗੁਰੁ ਅਵਤਾਰੀ ਪ੍ਰਗਟੈ ਗੋ ਜਿਸ ਜਾਸ ਗਨ[2]। ਹੋਇਗੀ ਬਧਾਈ, ਹਮ ਬਾਂਛਤਿ ਕੋ ਪਾਈ, ਤਬਿ ਲਹੈਂ ਗੇ ਦਰਸੁ ਕਰੈਂ ਪੂਰਨ ਕੀ ਆਸ ਗਨ[3]। ਬਧੈਂ ਗੇ ਬਿਲਾਸੁ ਗਨ ਹੋਏਂਗੇ ਪ੍ਰਕਾਸ਼ ਗਨ, ਸ਼ੱਤ੍ਰ ਹ੍ਵੈਂ ਉਦਾਸ ਗਨ, ਲਹੈਂਗੇ ਬਿਨਾਸ਼ ਗਨ-॥ ੨ ॥ ਸੰਤਨ ਕੀ ਮਹਿਮਾ ਅਨੰਤ ਹੀ ਬਿਚਾਰੈਂ ਚਿਤ, ਸਮ ਭਗਵੰਤ ਕੇ, ਮਿਲੈਂਗੇ ਅੰਤ ਤਾਂਹਿ ਸੋਂ[4] । ਗੁਰੂ ਅਰਜਨ ਉਰ ਧਾਰਯੋ -ਜੋ ਉਚਾਰਯੋ ਸ੍ਰਾਪ ਤਾਂਕੋ ਸੱਤ ਹਨਿ ਬਨੈ,ਹੀਨ ਫਲ ਨਾਂਹਿ ਸੋ। ਪੁੱਤ੍ਰ ਤੇ ਪ੍ਰਥਮ ਭਨਯੋ,ਪ੍ਰਥਮ ਹੀ ਭੋਗਯੋ ਜਾਇ,ਜੋਗਤਾ ਇਹੀ ਹੈ: ਦੁਖ ਸੁਖ ਸੇਵੈਂ[5] ਚਾਹਿ ਸੋ। ਬਚਨ ਅਮਿੱਟ ਹੈ, ਉਪਾਇ ਤੇ ਨ ਹੱਟ ਹੈ, ਅਨੇਕ ਹੀ ਪਲੱਟਿ ਹੈ, ਨ ਮਿਟੈ ਲਟਕਾਹਿ ਸੋਂ[6]-॥ ੩ ॥ ਇਤਨੇ ਮੈਂ ਸੁਧਿ ਸੁਨਿ ਸੁਲਹੀ ਕੋ ਆਗਮਨ,ਬਾਹਨੀ ਸਹੰਸ੍ਰ ਪੰਚ ਸੰਗ ਭਟ ਭੀਰ ਕੀ[7]।ਪ੍ਰਿਥੀਆ ਕੋ ਮੀਤ,ਤਾਂ ਪੈ ਪੱਤ੍ਰਿਕਾ ਪਠਾਇ ਨੀਤਿ,'ਹਮਕੋ ਅਨੀਤ ਭਈ,ਰੀਤਿ ਨ ਗਹੀਰ ਕੀ[8]। ਜੇਠੋ ਮੈਂ ਸੁ ਬੈਠੋ ਰਹਯੋ, ਲਘੁ ਨੇ ਇਕੈਠੋ ਧਨ ਲੀਨਿ ਗੁਰਿਆਈ ਨ ਸਹਾਇ ਤੋਹਿ ਬੀਰ ਕੀ[9]'।ਐਸੇ ਸੁਨਿ ਆਯੋ ਸੰਗ ਅਧਿਕ ਸਮਾਜ ਲਯਾਯੋ,

[1]ਕਠਨ। [2]ਜਿਸ ਦਾ ਬਹੁਤ ਜਸ ਹੋਵੇਗਾ। [3]ਸਭ ਦੀ। [4]ਤਿਸ ਪ੍ਰਭੂ ਨਾਲ। [5]ਭੋਗੀਏ। [6]ਅਨੇਕ ਹੀ (ਤਰ੍ਹਾਂ) ਬਦਲੀਏ ਤੇ ਲਟਕਾਈਏ(ਭਾਵ ਦੇਰੀ ਪਾਈਏ) ਉਹ ਮਿਟ ਨਹੀਂ ਸੱਕਦੇ। [7]ਸੈਨਾ ਪੰਜ ਹਜ਼ਾਰ ਨਾਲ ਸੂਰਮਿਆਂ ਦੀ ਭੀੜ ਹੈ। [8](ਜੋ) ਵਡਿਆਂ ਆਦਮੀਆਂ ਦੀ ਰੀਤੀ ਨਹੀਂ ਉਹ ਅਨੀਤੀ ਹੋਈ ਹੈ। [9]ਤੈਂ ਸੂਰਮੇਂ ਦੀ।

ਜੌਨ ਕੌਨ ਰੀਤਿ[੧] ਲੀਨਿ ਆਗਜ਼ਾ ਜਹਾਂਗੀਰ ਕੀ ॥੪॥ ਕੀਨਸਿ ਖੁਟਾਈ
–ਗੁਰੂ ਅਰਜਨ ਬਾਂਧਿ ਲੇਊਂ,ਰਾਮਦਾਸ ਪੁਰਾ ਲੂਟਿ, ਦੇਊ ਮੈਂ ਸਜਾਇ ਕੋ।
ਮੀਤ ਪਰ ਕਰੌਂ ਉਪਕਾਰ ਕੋ ਸਿਧਾਰਿ ਕਰਿ–ਆਯੋ ਰਿਸ ਧਾਰਿ ਕੈ ਲੈ
ਅਨੀ ਸਮੁਦਾਇ ਕੋ।ਸਾਰੋ ਭੇਵ ਸੁਨਯੋ ਗੁਰਦੇਵ ਸਮੇ ਜਾਨਿ ਲੇਵ[੨]–ਆਇ,
ਅਹੰਮੇਵ ਜੁਤ ਜਮਨ ਕੁਦਾਇ ਸੌਂ[੩,੪]।ਹੋਇ ਵਲ ਸ੍ਵਾਪਕੋ ਅਵਾਸਤ ਜੈਂ ਆਪ[੫]
ਕੋ ਸਮੇਤ ਹ੍ਵੈ ਸੰਤਾਪ, ਪਰੈ ਭਾਜਰ ਸਥਾਇ ਸੋਂ[੬]–॥ ੫ ॥ ਘਰ ਕੇ ਸਮਾਜ
ਲਾਦਿ, ਨਰਨਿ ਬਿਸਾਦ ਭਯੋ, ਚਲੇ ਗੁਰੂ ਅਰਜਨ,ਤ੍ਰਾਸ ਧਰਿ ਸੈਨ ਕੌ[੭]।
ਨਗਰ ਕੇ ਸੰਗ ਨਰ ਚਲੇ ਹੈਂ ਦੁਖਤਿ ਉਟ, ਪ੍ਰਿਥੀਏ ਕੋ ਗਾਰਿ ਦੇਤਿ,
ਸੂਨੇ ਕਰਿ ਐਨ ਕੋ। ਗ੍ਰਾਮ ਹੈ ਵਡਾਲੀ ਤਹਾਂ ਜਾਇ ਕੈ ਪ੍ਰਵੇਸ਼ ਭਏ,ਬਸੇ
ਹੈਂ ਅਸ਼ੇਸ਼, ਕੀਨ ਸੈਨ ਜਾਇ ਰੈਨ ਕੋ*।ਗੁਰੂ ਗੁਨ ਗਾਵੈਂ,ਸਤਿਨਾਮ ਸਭਿ
ਧਯਾਵੈਂ, ਸਿਖ ਸੰਗ ਸੁਖ ਪਾਵੈਂ,ਯੌਂ ਅਲਾਵੈਂ'ਹਮੈ ਭੈ ਨ ਕੋ' ॥੬॥ 'ਸੁਲਹੀ
ਜਮਨ[੩] ਆਯੋ' ਪ੍ਰਿਥੀਏ ਨੇ ਸੁਨਿ ਪਾਯੋ, 'ਸੰਗ ਚਮੂ ਲਯਾਯੋ, ਭਯੋ ਹੇਤ
ਮੇਰੇ ਆਵਨੋ'। ਸ਼ੱਤ੍ਰੂ ਹੈ ਸਹੋਦਰ[੮] ਸੁ ਤਯਾਗ ਗਯੋ ਘਰ ਅਬਿ, ਜਾਇ ਮਿਲੌਂ

[੧]ਜਿਸ ਕਿਸ ਤਰ੍ਹਾਂ। [੨]ਜਾਣ ਲਿਆ। [੩]ਜਮਨ=ਯਵਨ (ਆਯੋਨੀਆਂ=ਯੂਨਾਨ ਦਾ ਵਾਸੀ=) ਵਿਦੇਸ਼ੀ, ਮੁਸਲਮਾਨ। [੪]ਕੁ+ਦਾਇ+ਸੌਂ=ਖੋਟੀ ਤਰ੍ਹਾਂ ਨਾਲ। [੫]ਆਪਣਾਂ। [੬]ਦੁਖ ਸਮੇਤ ਹੋਕੇ ਭਾਜੜ ਪਏਗੀ ਇਸ ਥਾਂ ਤੋਂ। [੭]ਘਰ ਦਾ ਸਮਾਨ ਲੱਦਕੇ ਗੁਰੂ ਅਰਜਨ ਜੀ ਤੁਰ ਪਏ, ਲੋਕਾਂ ਨੂੰ ਫੌਜਾਂ ਦਾ ਡਰ ਕਰਕੇ ਵਿਖਾਦ (=ਦੁਖ) ਹੋਇਆ (ਅ) 'ਤ੍ਰਾਸ ਧਰ ਸੈਨਕੋ' ਅੱਗੇ ਜਾਇਗਾ। ਕਿ ਸੈਨਾਂ ਦਾ ਡਰ ਕਰਕੇ ਨਗਰ ਦੇ ਲੋਕੀਂ ਬੀ ਨਾਲ ਟੁਰ ਪਏ। [੮]ਭਿਰਾ।

*ਆਪਣੀ ਰੱਖਿਆ ਲਈ ਆਤਮ ਬਲ ਨਹੀਂ ਵਰਤਣਾ ਇਹ ਅਸੂਲ ਸਤਿਗੁਰਾਂ ਏਥੇ ਬੀ ਵਰਤਿਆ। ਸਾਧਾਰਨ ਇਨਸਾਨੀ ਮੁਸ਼ਕਲ ਨੂੰ ਇਨਸਾਨੀ ਢੰਗ ਨਾਲ ਹੱਲ ਕਰਨੇ ਲਈ ਆਪ ਉਠਕੇ ਚਲੇ ਗਏ। ਦੂਸਰਾ ਵਿਚ ਭੇਤ ਇਹ ਬੀ ਸੀ ਕਿ ਆਪ ਮਹਾਂ ਤਯਾਗੀ ਸੇ। ਪ੍ਰਿਥੀਏ ਦਾ ਖਿਆਲ ਸੀ ਕਿ ਜ਼ੋਰ ਜ਼ੁਲਮ ਨਾਲ ਰਾਮਦਾਸ ਪੁਰੇ ਤੋਂ ਆਪ ਨੂੰ ਕੱਢਕੇ ਮੈਂ ਫੇਰ ਕਾਮਯਾਬ ਹੋ ਸਕਾਂਗਾ। ਪਰ ਸਤਿਗੁਰਾਂ ਨੇ ਉਹ ਘੜੀ ਆਉਣ ਤੋਂ ਪਹਿਲਾਂ ਹੀ ਕਿ ਜਿਸ ਵਿਚ ਨਗਰ ਦਾ ਘਰ ਬਾਰ ਲੁਟੀਵੇ ਤੇ ਇਸਤ੍ਰੀਆਂ ਆਦਿ ਦੀ ਇਜ਼ਤ ਖਤਰੇ ਵਿਚ ਪਵੇ, ਕਿਨਾਰਾ ਕੀਤਾ ਤੇ ਪ੍ਰਿਥੀਏ ਨੂੰ ਖੁਲ੍ਹਾ ਮੈਦਾਨ ਦੇ ਦਿੱਤਾ ਤੇ ਆਪਣੇ ਬੀਤਰਾਗ ਹੋਣ ਦਾ ਨਕਸ਼ਾ ਖੁੱਲ੍ਹ ਵਿਖਾਯਾ। ਵਡਾਲੀ ਅੰਮ੍ਰਿਤਸਰੋਂ ਪੱਛੋਂਕੂ ਦੇ ਰੁਖ ਨੂੰ ਚਾਰ ਕੁ ਮੀਲ ਤੇ ਹੈ, ਪੁਰਾਣੀ ਹਵੇਲੀ ਤੇ ਅੰਦਰ ਗੁੰਬਦ ਹੇਠ ਥੜਾ ਅਥਵਾ ਅਸਥਾਨ ਹੁਣ ਤੱਕ ਹੈ। ਪਿੰਡੋਂ ਬਾਹਰ ਇਕ ਗੁਰਦਵਾਰਾ ਛੇਵੇਂ ਗੁਰਾਂ ਦਾ ਦਮਦਮਾ ਹੈ, ਤੇ ਮੀਲ ਕੁ ਪਰੇ ਛਿਹਰਟੇ ਦਾ ਖੂਹ ਤੇ ਮੰਦਿਰ ਹੈ ਜਿੱਥੇ ਬਸੰਤ ਦਾ ਮੇਲਾ ਹਰ ਸਾਲ ਲੱਗਦਾ ਹੈ। ਇਥੇ ਬਹੁਤ ਸਾਰੀ ਜ਼ਿਮੀਂ ਸਤਿਗੁਰਾਂ ਦੇ ਵੇਲੇ ਦੀ ਸੀ, ਜਿਸ ਪਰ ਹੁਣ ਜ਼ਿਮੀਂਦਾਰ ਕਾਬਜ਼ ਸੁਣੀਂਦੇ ਹਨ।

ਆਗੋ ਕਰੌਂ ਤਿਸੈ ਹਰਖਾਵਨੋ। ਆਵੈ ਰਾਮਦਾਸਪੁਰਿ ਖੇਚਲ ਕਰੈਗੋ ਬਹੁ, ਧਾਂਪੇ ਰੋਕੋਂ ਜਾਇ,ਭਯੋ ਕਾਜ ਮਨ ਭਾਵਨੋ।–ਕਰਜੋਤਬਿ ਜਾਵਨੋਪਦਾਰਥ ਸੁਹਾਵਨੋ ਲੈ, ਹੋਇ ਗਰਬਾਵਨੋ[1]ਬਿਸਾਲ ਚਿਤਚਾਵਨੋ[2]॥੭॥ਮਿਲਜੋ ਜਾਇ ਆਗੇ,ਦੇਖਿ ਦੋਊ ਅਨੁਰਾਗੇ ਮਨ[3],ਗਰੇ ਸੰਗ ਲਾਗੇ,ਪੁਨ ਬੈਠੇ ਮੁਸਕਾਇ ਕਰਿ। ਜ਼ਾਵਤ[4] ਕੇ ਹੇਤ ਧਨ ਦੀਨੋ ਹਿਤ ਕੀਨੋ ਬਹੁ 'ਆਏ ਹੋ ਕਰਮ[5] ਧਰਿ ਮੀਤਸੁਖਦਾਇਕਰਿ[6]'।ਸੁਲਹੀਭਨਤਿ'ਮੈਂ ਨ ਲੇਵੋਂ ਧਨ, ਅਨਬਨ[7] ਦੇਨੋ ਬਨੈ ਗੁਰੂ ਤੁਮ ਮਾਨੈ ਜਗ ਭਾਇ ਕਰਿ।ਬਾਂਛਤਿ ਕੋ ਪਾਇਕਰਿ,ਸੀਸ ਕੋ ਨਿਵਾਇ ਕਰਿ ਭੇਟਨਿ ਚਢਾਇ ਕਰਿ, ਬਨੈਂ ਸਿਖ ਆਇ ਕਰਿ'॥੮॥ ਸੈਯਾ ॥ ਪ੍ਰਿਥੀਆ ਸੁਲਹੀ ਸੋਂ ਭਨੈ 'ਸੁਨਿ ਮੀਤ ਗੁਰੂ ਘਰਕੋ ਇਹ ਜਾਨਿ ਪ੍ਰਸਾਦੂ।ਧਨ ਦੇਗ਼ ਕੇ ਹੇਤ ਦਯੋ[8] ਤੁਮ ਕੋ, ਲਿਹੁ ਆਪ,ਕਰੋ ਹਮਰੋ ਅਹਿ-ਲਾਦੂ।ਬਿਸਵਾਸ ਬਿਸਾਲ ਅਹੈ ਤੁਮਰੇ ਪਰ,ਦੇਖ ਸਕੋ ਨਹਿਂ ਮੋਰ ਬਿਸਾਦੂ[9]। ਬਲ ਸੰਗ ਸਹਾਇਕ ਹੋ ਰਿਪੁ ਘਾਇਕ[10] ਕੋ ਨ ਸਕੈ ਕਰਿ ਮੋ ਸੋਂ ਬਿਬਾਦੂ[11]' ॥ ੯ ॥ ਕਬਿੱਤ ॥ ਸੁਲਹੀ ਸਲਾਹੈ 'ਤੁਮ ਸਖਾ ਹੋ ਬਿਸਾਲ ਮੇਰੇ ਤੇਰੀ ਸੁਧਿ ਸੁਨਿ ਕੈ ਚਢਾਈ ਕਰਿ* ਆਇਊ। ਬੰਧੋਂ ਗੁਰੂ ਅਰਜਨ, ਲੇਹੁ ਮੈਂ ਪਕਰਿ ਕਰਿ, ਰਾਮਦਾਸ ਨਗਰੀ ਕੋ ਸਗਰੀ ਲੁਟਾਇਊਂ। ਤੋਹਿ ਸੋਂ ਮਿਲਾਪ ਕਰਿ, ਅਧਿਕ ਪ੍ਰਤਾਪ ਕਰਿ, ਰਿਪੁਨਿ ਸੰਤਾਪ ਕਰਿ, ਸ਼ਾਹੁ ਪਾਸ ਜਾਇਊਂ। ਸਭਿਕੋ ਸੁਨਾਇਊਂ, ਗੁਰੂ ਤੁਮਹਿਂ ਬਨਾਇਊਂ,ਸਖਾ ਕੋ ਸੁਖਦਾਇਊ ਬਿਸਾਲ ਜਸ ਪਾਇਊ' ॥੧੦॥ ਪ੍ਰਿਥੀਏ ਬਖਾਨੀ 'ਸਾਧ ਸਾਧ[12] ਪ੍ਰੀਤਿ ਠਾਨੀ,ਸ਼ੁਭ ਕੀਰਤਿ ਮਹਾਨੀ ਜਗ ਭਈ ਸਖਾ ਦੋਇਕੀ[13]। ਆਗਮਨ ਤੇਰੋ ਸੁਨਿ ਗਯੋ ਹੈ ਪਲਾਇ ਰਿਪੁ ਪੁਰੀ ਕੋ ਉਜਾਰੁ ਕਿਯੋ, ਵਸਤੁ ਨ ਕੋਇਕੀ[14]। ਮਹਾਂ ਸਮਰੱਥ ਤੁਮ ਨਾਮ ਲੀਏ ਕਾਮ ਹੋਹਿ, ਆਪ ਚਲਿਆਏ ਪੁਨਿਚਿੰਤਾ ਕਿਸ ਲੋਇ[15]ਕੀ।ਕ੍ਰਿਤ ਕ੍ਰਿਤ ਕੀਨਿ[16] ਸਭਿ ਕਾਜ ਕੋ ਸੁਧਾਰ ਦੀਨਿ,ਮੋ ਪੈ ਉਪਕਾਰਕੀਨਿ,ਰੀਤਿ ਤਰੁਤੋਇਕੀ[17]'॥੧੧॥ਸੈਯਾ॥

---

[1]ਹੰਕਾਰੀ ਹੋ ਕਰਕੇ। [2]ਚਿਤ ਵਿਚ ਚਾ ਕਰਕੇ। [3]ਪ੍ਰੇਮੀ ਹੋਏ ਮਨ ਕਰਕੇ। [4]ਰੋਟੀ ਦੇਣੀ [ਅ:, ਜ਼ਿਆਫ਼ਤ]। [5]ਕ੍ਰਿਪਾ। [6]ਸੁਖਦਾਈ ਕਰਨ ਲਈ। [7]ਇਹ ਅਣਬਣ ਦੀ ਗਲ ਹੈ। [8]ਲੰਗਰ ਵਾਸਤੇ। [9]ਮੇਰਾ ਦੁਖ। [10]ਵੈਰੀ ਦੇ ਨਾਸ਼ ਕਰਤਾ। [11]ਮੇਰੇ ਨਾਲ ਝਗੜਾ। [12]ਸ਼ਾਬਾਸ਼ ਸ਼ਾਬਾਸ਼। [13]ਦੋਹਾਂ ਮਿੱਤ੍ਰਾਂ ਦੀ। [14]ਕੋਈ (ਕਿਸੇ)ਦੀ ਵਸਤੂ ਨਹੀਂ (ਇਥੇ ਰਹੀ)। [15]ਪੁਰਸ਼। [16]ਨਿਹਾਲ ਕੀਤਾ ਹੈ। [17]ਬ੍ਰਿਛ ਤੇ ਜਲ ਦੀ ਰੀਤੀ, ਦੋਇ ਮਿਲ ਇੱਕ ਰੂਪ ਹੁੰਦੇ ਹਨ।

*ਪਾ:–ਚਢਾਇ ਨਰ।

ਮੈਂ ਅਬਿ ਲੋਕ ਬੁਲਾਇ ਮਿਲਾਇਕੈ ਫੇਰ ਪੁਰੀ ਕੋ ਬਨਾਇ ਬਸਾਊਂ। ਜੋ ਉਜਰੇ ਉਜਰੇ ਸੋ ਰਹੋ,ਪੁਨਿ ਆਇਬਸੈਂ ਤਬਿ ਮੈਂ ਨ ਹਟਾਊਂ।ਆਪਪਧਾਨ ਕਰੋ ਘਰਕੋ ਸੁਖ ਹੋਹਿ ਤੁਮੈਂਇਮੁ ਨੀਤ ਮਨਾਊਂ"।ਸ਼ਾਹੁਸੋਂ ਮੇਲਰਹੋ ਨਿਤ ਬਾਢਤਿ ਚੌਗਨ[੧]ਕਾਮ ਅਸੀਸਮੈਂ ਗਾਊਂ"॥੧੨॥ਕਬਿੱਤ॥ਸੁਲਹੀ ਸੁਲਹੀਸੁਧਿ[੨] ਮਹਾਂ ਦੁਰਬੁੱਧੀ ਕੂਰ ਆਨੰਦ ਬਿਲੰਦ ਤੇ ਬਦਨ ਮੁਸਕਾਇ ਕਰਿ[੩]। 'ਗਯੋ ਭਾਜ ਜਾਨਿ ਦੇਹੁ, ਕਾਹੇ ਤਿਸ ਨਾਮ ਲੇਹੁ,ਰਾਖੋ ਨਿਜ ਗੇਹ ਸਭਿ ਨਗਰੀ ਬਸਾਇ ਕਰਿ।ਫੇਰ ਬਸੈ ਆਇ ਕਰਿ ਬੈਰ ਕੋ ਲਗਾਇ ਕਰਿ, ਆਪ ਪੁਜ-ਵਾਇ ਕਰਿ ਧਨ ਸਮੁਦਾਇ ਕਰਿ[੪]। ਦੀਜੈ ਮੋ ਸੁਨਾਇ ਕਰਿ, ਆਵੌਂ ਪੰਥ ਧਾਇ ਕਰਿ,ਤਬਿਹੀ ਗਹਾਇ ਕਰਿ ਦੇਵੌਂ ਮਰਵਾਇ ਕਰਿ'॥੧੩॥ਐਸੇ ਕਹਿ ਧੀਰ ਦੀਨ ਮਿਲੇ ਦੋਊ ਬੀਰ ਸਮ[੫] ਪ੍ਰਿਥੀਆ ਪ੍ਰਸੰਨ ਭਯੋ ਨਿਜ ਧਾਮ ਆਇਊ।ਸੁਲਹੀ ਬਿਤਾਇ ਨਿਸਿ ਔਰ ਕਾਮ ਹੇਤ ਗਯੋ,ਹੁਤੋ ਪਾਤਿਸ਼ਾਹਿ[੬] ਕੋ ਸੁ ਨੀਕੋ ਸੁਧਰਾਇਊਂ[੭]। ਫੇਰ ਦਿੱਲੀ ਪੁਰਿ ਕੋ ਪਯਾਨੋ ਕੀਨ ਮੰਦ ਮਤਿ ਬਾਹਨੀ ਸਮੀਪ ਤੇ ਅਧਿਕ ਗਰਬਾਇਊ।–ਚਾਹੌਂ ਚਿਤ ਕਰੌਂ ਸੋਇ,ਆਗੇ ਨਾਂਹੀ ਅਰੈ ਕੋਇ,ਮਾਨੋ ਤੁਰਕੇਸ਼ੁ[੮]ਬੈਨ,ਮੈਂ ਜਥਾ ਅਲਾਇਊਂ–॥੧੪॥ਰਾਮ-ਦਾਸ ਪੁਰੀ ਮੈਂ ਪ੍ਰਿਥੀਆ ਰਹਨੋ ਧਾਮਕਰਿ ਥੋਰੀਕੁਛ ਭੇਟਆਵੈ ਤਪਤੋ ਰਹੈ ਰਾਤ ਦਿਨ। ਲਾਲਸਾ ਦਰਬ ਕੀ–ਸਰਬ ਮੋਹਿ ਪੂਜੈਂ ਆਇ ਬਾਢੈ ਬਡਿ-ਆਈ–ਪਿਤ ਸਮਤਾ ਕੋ ਚਾਹੈ ਮਨ[੯]। ਸੰਗਤਾਂ ਅਨੁਜ ਪਾਸ ਜਾਤਿਕੋ[੧੦] ਬਿਲੋਕੈ ਸੁਨੈ,ਤਨੌਂ ਭਨੌਂ ਬਢੈ ਕ੍ਰੋਧ ਧੁਤ ਈਰਖਾਕੌ ਬੋਧਬਿਨ[੧੧]।ਜੈਸੇ ਪਟ-ਬੀਜਨੋ ਚਹਤਿ ਰਵਿ ਬੀਜਨੋ ਨ ਜਾਨੈ ਤੇਜਛੋਜਨੋ[੧੨]ਬਿਸਾਲਤਾ ਜਨਾਇ

[੧]ਨਿਤ ਵਧਦਾ ਰਹੇ (ਤੇਰਾ) ਕੰਮ ਚੌਗੁਣਾ ਹੋਵੇ (ਇਹ)। [੨]ਸੁਲਹੀ ਨੇ ਸੁਧ ਲੈਕੇ ਭਾਵ ਪ੍ਰਿਥੀਏ ਦੀਆਂ ਗਲਾਂ ਸੁਣਕੇ। [੩]ਹਸਕੇ (ਕਹਿਆ)। [੪]ਭਾਵ ਇਕੱਠਾ ਕਰੇ। [੫]ਭਰਾਵਾਂ ਵਾਂਙੂ। [੬](ਜੋ) ਪਾਤਸ਼ਾਹ ਦਾ ਸੀ। [੭]ਸੁਧਾਰਨ ਲਈ। [੮]ਭਾਵ ਜਹਾਂਗੀਰ। [੯]ਪਿਤਾ ਜੀ ਦੀ ਬਰਾਬਰੀ ਨੂੰ ਮਨ ਵਿਖੇ ਚਾਹੁੰਦਾ ਹੈ। [੧੦]ਛੋਟੇ ਭਿਰਾ ਪਾਸ ਜਾਂਦੀਆਂ ਨੂੰ। [੧੧]ਵਿਚਾਰ ਤੋਂ ਬਿਨਾ। [੧੨]ਜਿਵੇਂ ਟਿਟਾਣਾ(ਮਾਨੋ ਆਪਣੀ ਵਡਿਆਈ ਜਣਾ ਕੇ ਚਾਹਵੇ)'ਰਵਿ+ਬੀ+ਜਨੌਂ=' ਕਿ ਮੈਂ ਬੀ ਸੂਰਜ ਜਾਣਿਆ ਜਾਵਾਂ (ਪਰ ਉਹ ਆਪਣੇ) ਚਾਨਣੇ ਦੇ ਛੋਟਾਪਨ ਨੂੰ ਨਹੀਂ ਜਾਣਦਾ। (ਅ) (ਰਵਿ+ਬੀ+ਜਨੋ=ਕਿ) ਸੂਰਜ (ਮੈਂ ਆਪਣਾ ਆਪ) ਜਣਾਵਾਂ, ਪਰ ਨਹੀਂ ਸਮਝਦਾ (ਕਿ ਜਦੋਂ ਆਪ ਜਣਾਉਣ ਲਈ ਮੈਂ ਸੂਰਜ ਸਾਹਮਣੇ ਆਯਾ ਤਾਂ ਮੇਰਾ) ਤੇਜ ਛਿੱਜ ਜਾਵੇਗਾ। (ਦਿਨ ਵੇਲੇ ਟਿਟੈਣੇ ਦੀ ਚਮਕ ਨਹੀਂ ਰਹਿੰਦੀ।)

[ਬਾਕੀ ਪ੍ਰਕਾਸ਼ ੬੪ ਅਗਲੇ ਪੰਨੇ ਦੇ ਹੇਠ]

ਜਨੁ ॥੧੫॥ ਪਤਿਸ਼ਾਹ ਪੰਚਮ ਪ੍ਰਪੰਚ ਕੋ ਨ ਰੰਚ ਜਾਨੈਂ[1] ਸੂਧੇ ਈ ਸੁਭਾਵ ਰਹੇ ਗ੍ਰਾਮ ਤਿਸ ਜਾਇ ਕਰਿ। ਪਰਉਪਕਾਰ ਹੇਤ ਧਾਰਨ ਸਰੀਰ ਕਰੜੇ ਜਹਾਂ ਰਹੈਂ ਤਹਾਂ ਚਹੈਂ ਹਿਤ ਸਮਦਾਇ ਨਰ। ਪੂਰਬ ਕਰਾਏ[2] ਧਾਮ ਬਾਸਿਬੇ ਕੋ ਅਭਿਰਾਮ, ਜੇਤੇ ਮੈਂ ਸੁਖੇਨ ਬਸੈਂ ਤੇਤੋ ਕੀਨਿ ਥਾਇ ਬਰ। ਗਏ ਸੰਗ ਲੋਕ ਜੇਈ ਬਸੈਂ ਕਰਿ ਓਕ[3] ਤੇਈ, ਗੁਰੂ ਕੀ ਸ਼ਰਨ ਮੈਂ ਅਸ਼ੋਕ ਸੁਖ ਪਾਇ ਉਰ॥੧੬॥ ਪੁਨ ਲਗਵਾਯੋ ਕੂਪ ਮਹਿਮਾ ਅਨੂਪ ਭਨੀ, ਨਾਮ ਹੈ ਛਿਹਰਟਾ ਅਜੋ ਸੁ ਲਗ ਜਾਨੀਯਹਿ ॥ ਮੱਜਨ ਜੋ ਕਰੈਂ ਨਰ, ਪਾਪਨ ਸੋ ਪਰਹਰਿ[4] ਜੋਗ ਹ੍ਵੈ ਸੁਰਗ[5] ਕੇ ਸਗਲ ਸੁਖਦਾਨੀਅਹਿ। ਮਾਸ ਮਾਸ ਪ੍ਰਤਿ ਇਸ਼ਨਾਨੈ ਇਸ ਥਾਨ ਆਨਿ* ਨੰਦਨ[6] ਅਨੰਦ ਲਹਿ ਨਾਰੀ ਦੁਖਹਾਨੀਅਹਿ। ਬਾਂਛਤਿ ਅਪਰ ਲਹੈ[7], ਦੋਸ਼ਨੁ ਕੋ ਦਹੈ ਨਰ, ਸਤਿਗੁਰੂ ਸ਼ਰਧਾ ਬਿਲੰਦ ਹੋਇ ਮਾਨੀਅਹਿ ॥੧੭॥ ਕਬਿੱਤ॥ ਆਏ ਦੇਸ਼ ਦੇਸ਼ ਤੇ ਬਿਸੇਸ਼† ਲੇ ਉਪਾਇਨ ਕੋ ਬੂਝਿ ਬੂਝਿ ਜਾਤਿ ਹੈਂ ਵਡਾਲੀ ਗੁਰ ਪਾਸ ਕੋ। ਅਨਿਕ ਪਦਾਰਥ ਸਕਾਰਥੇ ਕਰਤਿ ਨਰ ਅਰਪੈਂ ਚਰਨ ਤੀਰ, ਬੋਲੈਂ ਅਰਦਾਸ ਕੋ। ਭੀਰ ਭਈ ਰਹੈ ਇਕ ਆਵਤਿ ਹੈ ਜਾਤਿ ਕੇਈ, ਸੇਵਾ ਕੋ ਕਮਾਵੈਂ ਕੇਈ ਹੇਰਿ ਸੁਖਰਾਸ ਕੋ[8]। ਕਰਤੇ ਕਰਾਹੁ ਬਹੁ ਬਰਤੇ ਉਮਾਹ ਹੋਤਿ ਹਰਤੇ[9] ਉਪਾਧਿ ਗਨ, ਧਰਤੇ ਪ੍ਰਕਾਸ਼[10] ਕੋ॥੧੮। ਖੁਰਾਸਾਨ, ਕਾਬਲ, ਪਿਸ਼ੌਰ, ਕਸ਼ਮੀਰ ਪੁਰਿ‡, ਧੰਨੀ, ਘੇਪ, ਲੰਮੇ ਦੇਸ਼ ਆਵੈਂ ਦਰਸਾਨਿ ਹਿਤ[11]। ਬਲਖ ਬੁਖਾਰਾ, ਮੁਲਤਾਨ ਤੇ ਮਹਾਂਨ ਨਰ ਸੰਗਤਿ ਪਹੂਚੈ ਆਇ ਭੇਟ ਅਰਪਾਨਿ[12] ਹਿਤ। ਔਰ ਦੂਰਿ ਦੂਰਿ ਤੇ ਹਦੂਰ[13]

---

[1]ਭਾਵ ਗੁਰੂ ਅਰਜਨ ਸਾਹਿਬ ਜੀ ਹੰਚਕ ਭਰਬੀ ਛਲ ਨਹੀਂ ਜਾਣਦੇ। [2]ਬਣਵਾਏ। [3]ਘਰ। [4]ਦੂਰ ਕਰਕੇ। [5]ਸੁਰਗ ਦੇ ਲਾਇਕ। [6]ਪੁੱਤ੍ਰ ਦਾ। [7]ਹੋਰ ਵਾਂਛਤ (ਵਰ) ਲਏਗਾ। [8]ਦੇਖਦੇ ਹਨ ਸੁਖਾਂ ਦੀ ਖਾਣ, ਭਾਵ (ਸ੍ਰੀ ਗੁਰੂ ਅਰਜਨ ਦੇਵ ਜੀ) ਨੂੰ। [9]ਨਾਸ਼ ਕਰਦੇ। [10]ਗਜਾਨ। [11]ਦਰਸ਼ਨ ਕਰਨ ਵਾਸਤੇ। [12]ਅਰਪਣ। [13]ਹਜ਼ੂਰੀ ਵਿਚੋਂ।

*ਪਾ: -ਜੋਈ। †ਪਾ:-ਬਿਸਾਲ। ‡ਪਾ:-ਪੁਨ।

[ਪਿਛਲੇ ਪੰਨੇ ਦੇ ਪਰਨਾਣ ਦੀ ਬਾਕੀ]

(ੲ) ਬੀਜਨੋ=ਪੱਖਾ। ਟਟੇਣਾ ਚਾਹੁੰਦਾ ਹੈ ਕਿ ਸੂਰਜ (ਮੈਨੂੰ) ਪੱਖਾ ਕਰੇ। (ਪਰ ਨਹੀਂ ਜਾਣਦਾ ਕਿ ਸੂਰਜ ਚੜ੍ਹਦੇ ਸਾਰ ਹੀ ਉਸਦਾ) ਤੇਜ ਛਿੱਜ ਜਾਏਗਾ। (ਸ) ਸੰਭਾਵਨਾ ਇਹ ਬੀ ਹੈ ਕਿ ਏਥੇ ਪਾਠ ਸੀ 'ਰਵਿ ਬੀਜਨੋ'=ਟਟੇਣਾ ਚਾਹੁੰਦਾ ਹੈ ਕਿ ਮੈਂ ਸੂਰਜ ਹੋ ਜਾਵਾਂ। ਪਰੰਤੂ ਜਿਤਨੇ ਨੁਸਖੇ ਲਿਖਤੀ ਅਰ ਛਾਪੇ ਦੇ ਅਸਾਂ ਵੇਖੇ ਹਨ ਸਭਨਾਂ ਵਿਚ ਪਾਠ ਬੀਜਨੋ ਹੈ, ਬੀਜਨੋ ਨਹੀਂ। (ਹ) ਚਹਤਿ+ਰਵਿ+ਬੀ+ਜਨੌਂ=ਮਾਨੌਂ ਚਾਹੁੰਦਾ ਹੈ (ਬੀਆ=) ਦੂਸਰਾ ਸੂਰਜ (ਬਣਨਾ)।

ਪੂਰ ਕਾਮਨਾ ਕੋ ਰੂਰ ਮੁਖ ਦੇਖਤੇ ਜ਼ਰੂਰ ਹਰਖਾਨ ਹਿਤ।ਸਦਾ ਸੁਖ ਮਾਨਿ ਚਿਤ ਕੋਊ ਰਹੈਂ ਪਾਸ ਨਿਤ, ਸੇਵਤਿ ਸੁਜਾਨ ਬਿਤ ਲੇਨਿ ਰਿਦੈ ਗਯਾਨ ਹਿਤ॥੧੯॥ਦੁਸ਼ਮਨ ਦੇਖਿ ਦੇਖਿ ਦਾਹ ਹੋਤਿ ਦਖੀ ਬਹੁ,ਜਰੀ ਹੂੰ ਨ ਜਾਇ ਖੁਨਸਾਇੰ ਨਿੰਦ੍ਰ ਭਾਖਤੇ। ਬਕ ਕੋ[1] ਕਰਮ ਕਰੈਂ, ਹੰਸਨਿ ਕੀ ਰੀਸਿ ਧਰੈਂ ਉਘਰੈ ਕਪਟ ਜਾਨੈਂ ਧਨ ਅਭਿਲਾਖ ਤੇ[2]।ਬਸ ਨ ਬਸਾਇ[3]ਠਾਨੇ ਅਨਿਕ ਉਪਾਇ ਮੂਢ,ਝੂਠੇ ਹ੍ਵੈ ਬਿਬਾਦ ਤੇ ਮਹਾਂਨ ਮਨ ਮਾਖਤੇ[4]।ਰਿਦੈ ਗੋਪ ਰਾਖਤੇ ਬਿਲੰਦ ਬਿਸ਼ੈ ਕਾਂਖਤੇ ਬਡਨੈਂ ਕੀ ਸੀਮ ਨਾਖਤੇ[5] ਨਾ ਸੇਵਾ ਬਿਖੈ ਗਾਖਤੇ[6] ॥ ੨੦ ॥ ਸ੍ਵੈਯਾ॥ ਗ੍ਰਾਮ ਵਡਾਲੀ ਬਸੇ ਸੁਖ ਸੋਂ ਨਵ ਮਾਸ ਤਹਾਂ ਇਸ ਭਾਂਤਿ ਬਿਤਾਏ।ਸਿੱਖ ਸਮੂਹ ਕੀ ਸ਼ੁਧ ਕਰੈਂ ਸਤਿਨਾਮ ਰਰੈਂ ਲਿਵ ਦੋਤਿ ਲਗਾਏ। ਮੇਲਿ ਰਹੇ ਬਹੁ ਸੰਗਤ ਕੋ, ਧਨਿ ਬ੍ਰਿੰਦ ਪਦਾਰਥ ਭੇਟ ਚੜ੍ਹਾਏ। ਸੋ ਉਪਕਾਰ ਕੇ ਕਾਰਨ ਸ੍ਰੀ ਗੁਰ ਕੂਪ* ਤੇ ਆਦਿਕ ਦੇਂ ਬਨਵਾਏ ॥ ੨੧ ॥ ਦੇਗ ਚਲੈ ਦਿਨ ਰੈਨਿ ਨਿਰੰਤਰ, ਬ੍ਰਿੰਦ ਮਸੰਦ ਹੀ ਕਾਰ ਗੁਜ਼ਾਰੈਂ । ਆਪ ਗੁਰੂ ਧਨ ਕੋ ਨ ਛੁਵੈਂ ਕਰ ਸੇਵਕ ਆਨਿ ਧਰੈਂ ਜੁ ਅਗਾਰੈਂ। ਲੇਹਿੰ ਸੰਭਾਰ ਪਦਾਰਥ ਜੋ ਸਭਿ ਪੈ ਖਰਚੈਂ ਜਿਮ ਆਪ ਉਚਾਰੈਂ।ਕੇਵਲ ਹੇਤ ਸਭੈ ਉਪਕਾਰ ਕੇ, ਹੇਰਿ ਤ੍ਰਿਲੋਕ† ਪ੍ਰਸੰਸ ਪਸਾਰੈਂ ॥੨੨॥ ਮਾਸ ਚਵਨੋ ਦਸਮੋ ਗ੍ਰਭ ਕੋ ਜਬਿ ਹੋਤਿ ਭਯੋ ਸੁ ਪ੍ਰਸੂਤ ਸਮੋ।ਧਾਇ[7] ਜਿ ਸਯਾਨੀ ਬੁਲਾਇ ਲਈ ਤਬਿ, ਆਨਿ ਅਸੀਸ ਦੀ ਨੰਦ ਜਮੋ[8]। ਕੋਸ਼ਠ ਅੰਤਰਿ ਦੀਪਕ ਆਠ ਦਿਪਾਇ ਧਰੇ ਕਰਿ ਦੂਰਿ ਤਮੋ[9]।ਸੌਨ[10] ਸਭੈ ਸੁਭ,ਵਾਰ ਨਿਛੱਤ੍ਰਨਿ ਨੌਗ੍ਰਿਹ ਆਨਿਕੈ ਕੀਨਿ ਨਮੋ[11]॥੨੩॥ਸੰਮਤ ਸੋਲਹਿ ਸੈ ਅਰੁ ਬਾਵਨ ਹਾੜ ਇਕੀਸਵੀ ਕੋ[12] ਦਿਨ ਸੋਊ।ਜਾਮਨੀ ਆਧਿ ਬਿਤੀਤਿ ਭਈ ਜਬਿ,ਪੁੱਖਯ ਨਿਛੱਤ ਸਮੋ ਤਬਿ ਹੋਊ। ਔਰ ਭਲੇ ਗ੍ਰਿਹ ਰਾਜ ਕੇ ਜੋਗ[13] ਭਾ ਰੂਪ ਮਨੋਗ ਸੁ ਬਾਲਕ ਜੋਊ। ਧਾਇਨਿ ਸੇਵਤਿ ਤੇ ਜਨਮਯੋ ਸੁਨੁ[14] ਦੇਖਿ ਅਨੰਦ ਕਰੈ ਸਭਿ ਕੋਊ॥੨੪॥

[1]ਬਗਲੇ ਦੇ। [2]ਧਨ ਦੀ ਇੱਛਾ ਵਾਲੇ ਹਨ। [3]ਵਸ ਨਹੀਂ ਚਲਦਾ। [4]ਝਗੜਾ ਕਰ ਝੂਠੇ ਹੁੰਦੇ ਹਨ ਤੇ ਬੜਾ ਮਨ ਵਿੱਚ ਗੁੱਸਾ ਕਰਦੇ ਹਨ। [5]ਹੱਦ ਲੰਘ ਜਾਂਦੇ ਹਨ। [6]ਗਾਢ ਸੇਵਾ ਵਿਚ ਨਹੀਂ ਲਗਦੇ। [7]ਦਾਈ। [8]ਪੁਤ੍ਰ ਜੰਮਣ ਦੀ। [9]ਅੰਧੇਰਾ ਦੂਰ ਕਰਨ ਲਈ। [10]ਸ਼ਗਨ। [11]ਨਵਾਂ ਗ੍ਰੇਹਾਂ ਨੇ ਆਕੇ ਨਮਸਕਾਰ ਕੀਤੀ (ਗੁਰੂ ਜੀ ਨੂੰ)। [12]੧੬੫੨ ਹਾੜ ਦੀ ੨੧ਵੀਂ ਦਾ। [13]ਰਾਜ ਗ੍ਰੇਹਾਂ ਦਾ ਮੇਲ। [14]ਪੁੱਤ੍ਰ [ਸੰਸ:, ਸੂਨੁ]।

*ਇਹ ਪੁਰਾਤਨ ਖੂਹ ਵਡਾਲੀ ਸਾਹਿਬ ਵਿਖੇ ਸ੍ਰੀ ਜਨਮ ਸਥਾਨ ਗੁਰਦਵਾਰੇ ਦੇ ਦਰਵਜੇ ਦੇ ਸਾਹਮਣੇ ਕੋਲ ਵਾਰ ਹੀ ਹੁਣ ਤਕ ਵਿਦਮਾਨ ਹੈ। †ਪਾ:-ਹੇਰਤਿ ਲੋਕ।

ਦੋਹਰਾ॥ ਆਦਿਤਵਾਰ[1] ਸੁ ਦਿਨ ਮਹਾਂ ਥਿਤਿ ਇਕਾਦਸ਼ੀ ਜਾਨਿ । ਸੁਕਲ ਪੱਖਜ ਆਖਾੜ ਕੌ[2]ਪ੍ਰਗਟੇ ਗੁਰੂ ਮਹਾਂਨ॥੨੫॥ਸੈਯਾ॥ ਚਾਰੂ ਪ੍ਰਕਾਸ਼ ਅਵਾਸ[3] ਭਯੋ ਪਿਖਿ ਧਾਇਨ ਬੇ ਬਸਿ ਹ੍ਵੈਬਲਿਹਾਰੂ[4]।ਹਾਰੂ ਉਦਯੋ ਮਨ ਕੋ ਜਨੁ ਚੰਦ ਬਿਲੰਦ ਸਰੂਪ ਸੁਭੈ ਸਮ ਮਾਰੂ[5]।ਮਾਰੂ ਰਿਪੂਨ ਕੌ[6],ਸੇਵਕ ਤਾਰਕ,ਮੋਹਨੀ ਮੂਰਤਿ ਬੁੱਧਿਉਦਾਰੂ[7]।ਦਾਰੂ ਸੁਦੋਸ਼ ਹੁਤਾਸਨ ਭਾ[8]ਬਲ ਪ੍ਰਾਕ੍ਰਮ ਜਾ ਬਿਥਰੈ ਦਿਸ ਚਾਰੂ[9]॥੨੬॥ਦੀਪਕ ਮੰਦ ਬਿਲੰਦ ਪ੍ਰਕਾਸ਼ ਤੈ[10],ਧਾਇ ਭਈ ਬਿਸਮੈ ਹਰਖਾਵਤਿ।-ਬਾਲ ਅਨੇਕ ਭਏ ਮਮ ਹਾਥ,ਨਹੀਂ ਇਸ ਕੇ ਸਮ ਕੋ ਦੁਤਿ ਪਾਵਤਿ। ਸੁੰਦਰ ਸੂਰਤਿ ਸ਼ੋਭ ਤੇ ਪੂਰਤਿ ਸ਼੍ਰੀਮੁਖ ਮੰਦ ਮਨੋ ਮੁਸਕਾਵਤਿ[11] । ਆਪ ਕੋ ਪੀਰ ਨ ਮਾਤ ਕੋ ਪੀਰ, ਸਧੀਰ ਪ੍ਰਸੰਨਤਾ ਭੂਰ ਉਪਾਵਤਿ-॥੨੭॥ਕਬਿੱਤ॥ਬੀਜਰੀ[12]ਪ੍ਰਕਾਸ਼ੈ ਜਿਮ,ਤੇਜਕੋ ਉਜਾਸੈ ਤਿਮ,ਲੋਚਨਕੋ ਭਾਸੈ ਤਬਿ ਗੰਗ ਕੋ ਸੁਨਾਯੋ ਹੈ। 'ਜਨਮਯੋ ਸਪੂਤ' ਸੁਨਿ ਧਾਇਨ ਤੇ ਪੂਤ ਮਨਾ ਕਲਮਖਧੂਤ[13]*ਕੇ ਰਿਦਾ ਸੁ ਹਰਿਖਾਯੋ ਹੈ[14]। ਬ੍ਰਿੰਦ ਤਾਪ ਤਾਪਤੇ ਸੁ ਪ੍ਰੇਮ ਕੇ ਪ੍ਰਤਾਪ ਤੇ ਸਦੀਵ ਨਾਮ ਜਾਪਤੇ ਮਨੋਂ ਸੁ ਪ੍ਰਭੁ ਪਾਯੋ ਹੈ।ਰੰਕ ਨਿਤ ਐਨ ਤੇ ਕਲਪਤਰੁ ਲੈਨਿ ਤੇ ਜਸੈਂ,ਕੌਨ ਭਨੈ ਬੈਨਤੇ ਜਿਤਿਕ ਮੋਦ ਛਾਯੋ ਹੈ[15]॥੨੮॥ਚਾਹੇ ਚਿਰਕਾਲਕੀ ਜੁ ਕਾਮਨਾ ਬਿਸਾਲ ਕੀ ਸ਼ਰੀਕਨਿਕੇ ਸਾਲ[16]ਕੀ ਬਿਨਾਸੀ ਚਿੰਤ ਮਨ ਕੀ।ਕਮਲ ਸਮਾਨ ਭੀਪ੍ਰਫੁੱਲਿਤਿ ਮਹਾਨਤਬਿ ਬਾਨੀ ਸੁਖਦਾਨੀ ਸੁਨਿ[17]ਜੈਸੇ ਮੋਰ ਘਨ ਕੀ[18]।ਜਵਰ ਜਰਾਵ ਭੀਨ[19] ਧਾਇ ਕੈ

---

[1]ਐਤਵਾਰ। [2]ਚਾਨਣਾ ਪੱਖ ਹਾੜ ਨੂੰ। [3]ਘਰ ਵਿਚ। [4]ਦਾਈ ਆਪੇ ਤੋਂ ਬਾਹਰ ਹੋਕੇ ਬਲਿਹਾਰ ਹੁੰਦੀ ਹੈ। [5]ਮਨ ਨੂੰ ਹਰਨ ਵਾਲਾ ਮਾਨੋਂ ਚੰਦ੍ਰਮਾ ਉਦੇ ਹੋਯਾ, ਕਾਮ ਵਾਂਙ (ਜੋ) ਸ੍ਰੇਸ਼ਟ ਸਰੂਪ ਸ਼ੋਭਦਾ ਹੈ। (ਅ) ਹਾਰੂ=ਕਵੀਆਂ। (ਜਨਾਂ ਦੇ ਮਨ ਰੂਪੀ) ਕਵੀਆਂ (ਦੇ ਖਿੜਾਵਨ ਨੂੰ) ਉਚੇ ਚੰਦ੍ਰਮਾਂ ਵਤ ਉਦੇ ਹੋਏ (ਜਿਨ੍ਹਾਂ ਦਾ) ਕਾਮ ਵਰਗਾ (ਸੁੰਦਰ) ਸਰੂਪ ਸ਼ੋਭਦਾ ਹੈ। [6]ਵੈਰੀਆਂ ਦੇ ਮਾਰਨਹਾਰ ਦਾ। [7]ਮੋਹ ਲੈਣ ਵਾਲੀ ਸੂਰਤ ਤੇ ਸ੍ਰੇਸ਼ਟ ਬੁੱਧੀ ਵਾਲਾ। [8]ਦੋਸ਼ਾਂ ਰੂਪ ਲਕੜਾਂ (ਨੂੰ) ਅੱਗ ਰੂਪ ਹੋਏ। [9]ਜਿਨ੍ਹਾਂ ਦਾ ਬਲ ਤੇ ਪ੍ਰਾਕ੍ਰਮ ਚਾਰ ਦਿਸ਼ਾ ਵਿਚ ਪਸਰੇਗਾ। [10](ਗੁਰੂ ਜੀ ਦੇ) ਬੜੇ ਪ੍ਰਕਾਸ਼ ਕਰ ਦੀਵੇ ਮੰਦ ਪੈ ਗਏ। [11]ਥੋੜਾ ਥੋੜਾ ਮਾਨੋ ਹਸਦੇ ਹਨ। [12]ਬਿਜਲੀ। [13]ਪਾਵਨ [ਸੰਸ: ਕਲਮਖਧੂਤ=ਪਾਪ ਜਿਸਦੇ ਨੇੜੇ ਨਾ ਢੁੱਕ ਸਕਣ]। [14]ਪਵਿੱਤ੍ਰ ਮਨ ਵਾਲੀ ਤੇ ਪਾਵਨ (ਮਾਤਾ ਜੀ) ਦਾ ਦਿਲ ਦਾਈਆਂ ਤੋਂ ਸੁਣਕੇ 'ਸਪੁਤ੍ਰ ਜਨਮਿਆ ਹੈ' ਖਿੜ ਗਿਆ। [15]ਜਿਤਨਾ ਅਨੰਦ ਹੋਇਆ ਹੈ ਕੌਨ ਬਚਨਾਂ ਨਾਲ ਕਹੇ। [16]ਦੁਖ। [17](ਦਾਈ ਦੀ) ਬਾਣੀ ਸੁਣਕੇ। [18]ਬਦਲ ਦੀ (ਬਾਣੀ)ਸੁਣਕੇ ਜਿਵੇਂ ਮੋਰ। [19]ਗਹਿਣੇ ਜੜਾਊਆਂ ਨਾਲ ਖਚਤ।

*ਪਾ:-ਕਲਖ ਮਧਤ।

ਸੁ ਹਾਥ ਦੀਨਿ, ਆਨੰਦ ਉਦਧਿ ਮੀਨ ਰੀਤਿ ਸਖੀ ਜਨ ਕੀ[1]। ਚੀਰਨ ਕੋ ਦੇਤਿ ਹੈ ਦਰਬ ਕੋਈ ਲੇਤਿ ਹੈ, ਸੁ ਦਾਸੀ ਦੌਰ ਦੌਰ ਕਰੈਂ, ਕਹੈਂ ਜਨੌਂ ਬਚਨ ਕੀ[2]॥੨੯॥ਦੋਹਰਾ॥ਅਧਿਕ ਮਹਿਦ ਉਤਸਾਹ ਕੋ ਰੀਗਾ[3] ਕੀਨ ਅਨੰਦ। ਘਰ ਅੰਤਰਿ ਸਭਿ ਇਸੀ ਬਿਧਿ ਬਖ਼ਸ਼ੀ ਬਖ਼ਸ਼ ਬਿਲੰਦ॥੩੦॥ਸਦਨ ਬਿਖੈ ਮੇਵਨੋ ਨਹੀਂ ਪੂਰਨ ਹ੍ਵੈ ਤਤਕਾਲ।ਨਿਕਸਨੋ ਬਾਹਰ ਉਛਰ ਕਰਿ[3]ਉਤਸਵ ਸੁਖਦ ਬਿਸਾਲ॥ ੩੧ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ਼੍ਰੀ ਹਰਿ ਗੋਬਿੰਦ ਜਨਮ' ਪ੍ਰਸੰਗ ਬਰਨਨੰਨ ਨਾਮ ਚਤੁਰਥੋ ਅੰਸੂ ॥੪॥

੫. [ਬਾਬਾ ਬੁੱਢਾ ਜੀ ਸਾਹਿਬਜ਼ਾਦੇ ਜੀ ਦੇ ਦਰਸ਼ਨ ਕਰਨ ਆਏ]।

ਦੋਹਰਾ ॥ ਇਕ ਦਾਸੀ ਦੌਰਤਿ ਗਈ ਗੁਰ ਅਰਜਨ ਜਿਸੁ ਥਾਨ। ਕਰਤਿ ਉਡੀਕਨਿ ਸੁਤ ਜਨਮ ਜਾਗਤਿ ਕ੍ਰਿਪਾ ਨਿਧਾਨ ॥ ੧ ॥ ਸੈਯਾਛੰਦ ॥ ਸਿਮ ਰਹਿਂ ਅਬਿਨਾਸ਼ੀ ਪੁਰਸ਼ੋਤਮ[1]'ਸੱਤਨ ਨਾਮ'ਸ਼੍ਰੀ ਬਦਨ ਉਚਾਰ। ਸੁਠ ਪ੍ਰਯੰਕ ਪਰ ਪ੍ਰਭੁ ਬਿਰਾਜਹਿਂ ਬੈਠੇ ਏਕਲ ਬੁੱਧਿ ਉਦਾਰ। ਸੁਧਿ ਦੀਨਸਿ ਦਾਸੀ ਕਹਿ ਬਾਨੀ 'ਸ਼੍ਰੀ ਗੁਰ ਜਨਮਨੌਂ ਪੁੱਤ੍ਰ ਤੁਮਾਰ। ਅਤਿ ਅਨੰਦ ਹੁਇ ਸਦਨ ਅੰਦਰੇ ਉਤਸਵ ਕਰਤਿ ਸਰਬ ਹੀ ਨਾਰਿ'॥੨॥ਸੁਤਜਨਮਨਿਕੋ ਬੈਨ ਸ੍ਰੌਨਿ ਸੁਨਿ ਸ਼੍ਰੀ ਅਰਜਨ ਮਨ ਅਨੰਦ ਉਦਾਰ।ਹਾਥ ਬੰਦ ਕਰਿ ਬੰਦਨ ਕੀਨਸਿ ਸ਼੍ਰੀ ਪਰਮੇਸ਼ੁਰ ਧਜਾਨ ਸੁ ਧਾਰਿ। ਉਮਗਨੋ ਪ੍ਰੇਮ ਛੇਮ ਕੇ ਕਰਤਾ ਨਿਸ ਦਿਨ ਬਸੈ ਜੁ ਰਿਦੈ ਅਗਾਰ[2]। ਜਾਮ ਜਾਮਨੀ ਤੇ ਕਿਯ ਮੱਜਨ ਬਹੁਰ ਬਿਰਾਜੇ ਆਸਨ ਡਾਰਿ॥੩॥ਸੁਤ ਪਰਥਾਇ ਸਬਦ ਸ਼ੁਭ ਕੀਨਹੁ,–ਮਹਾਂ ਪੁਰਖ ਅਵ-ਤਾਰ ਸੁਜਾਨ। ਅਨਿਕ ਨਰਨ ਪਰ ਪਰਉਪਕਾਰੀ ਦੇਗੋ ਦੁਸ਼ਟਨ ਦੰਡ ਮਹਾਨ।ਪੀਰੀ ਅਰੁ ਮੀਰੀ ਕਹੁ ਬਰਤਹਿ ਨਈ ਰੀਤਿ ਬਿਦਤਾਇ ਜਹਾਨ। ਪਹਿਰਹਿ ਸ਼ਸਤ੍ਰ ਤਖਤ ਪਰ ਬੈਠਹਿ ਬੰਸ ਬਧਾਇ ਜੁਗਨਿ ਲਗਿ ਮਾਨ[3]॥੪॥ਦੋਹਰਾ॥ਕੁਲ ਭੁਖਨ ਦੂਖਨਿ ਰਿਪੁਨਿ[4]ਪੂਖਨ ਤੇਜ ਪ੍ਰਚੰਡ[5]।ਤਮ ਦੁਸ਼ਟਨ[6]ਖੈ ਕਰਨਿ ਕੌ ਦੇ ਸੰਘਰ[7]ਮਹਿਂ ਡੰਡ ॥੫॥ ਸੋਰਠਾ ॥ ਰਿਦੈ ਅਨੰਦ ਬਿਲੰਦ ਪ੍ਰਭੁ ਮੁਕੰਦ ਕੋ ਪ੍ਰੇਮ ਉਰ। ਸ਼ਬਦ ਬਦਤਿ ਸੁਖਕੰਦ ਆਸਾ ਰਾਗ ਸੁ ਗਾਇ ਗੁਰ ॥੬॥ ਸ਼੍ਰੀ ਮੁਖਵਾਕ ਆਸਾ ਮਹਲਾ ੫ ॥

ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁ ਜੀਵਨੁ ਉਪਜਿਆ ਸੰਜੋਗਿ ॥

---

[1]ਸਮੁੰਦ੍ਰ ਵਿਚ ਮੱਛੀ ਵਾਕੂ ਦਾਸ। ਦਾਸੋ ਦੀ ਰੀਤ ਹੈ। ਭਾਵ, ਦਾਸ ਦਾਸੀਆਂ ਬੜੇ ਅਨੰਦ ਹਨ। [2]ਜਿਵੇਂ ਬਚਨ(ਮਾਤਾ ਜੀ) ਕਹਿਦੇ ਹਨ। [3]ਉੱਛਲਕੇ [4]ਰਿਦੇ ਰੂਪੀ ਘਰ ਵਿਚ। [5]ਜੁੱਗਾਂ ਤੀਕਜਾਣੋ। [6]ਸ਼ਤ੍ਰੂਆਂ ਨੂੰ ਦੁਖ ਦੇਣ ਵਾਲੇ। [7]ਤਿਖੇ ਤੇਜ ਵਾਲੇ ਸੂਰਜ (ਰੂਪ)। [8]ਦੁਸ਼ਟਾਂ ਰੂਪੀ ਅੰਨ੍ਹੇਰੇਨੂੰ। [9]ਜੰਗੀ

ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥ ੧ ॥
ਜੰਮਿਆ ਪੂਤੁ ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ
ਕਾ॥ ਰਹਾਉ॥ ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ
ਸੋਗੁ ਮਹਾ ਅਨੰਦੁ ਥੀਆ ॥ ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ
ਸਾਹਿਬ ਕੈ ਮਨਿ ਭਾਵੈ ॥ ੨ ॥ ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ
ਕਲਾ ਹਰਿ ਬੰਧਿ ਬਹਾਲੀ॥ ਮਨ ਚਿੰਦਿਆ ਸਤਿਗੁਰੂ* ਦਿਵਾਇਆ ॥
ਭਏ ਅਚਿੰਤ ਏਕ ਲਿਵ ਲਾਇਆ ॥ ੩ ॥ ਜਿਉ ਬਾਲਕੁ ਪਿਤਾ ਊਪਰਿ
ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ। ਗੁਝੀ ਛੰਨੀ ਨਾਹੀ
ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ* ॥੪॥੭॥੧੦੧॥
ਬਿਲਾਵਲੁ ਮਹਲਾ ੫॥ ਸਗਲ ਅਨੰਦੁ ਕੀਆ ਪਰਮੇਸਰਿ ਅਪਣਾ ਬਿਰਦੁ
ਸਮ੍ਹਾਰਿਆ ॥ ਸਾਧ ਜਨਾ ਹੋਏ ਕਿਰਪਾਲਾ ਬਿਗਸੇ ਸਭਿ ਪਰਵਾਰਿਆ ॥
੧ ॥ ਕਾਰਜੁ ਸਤਿਗੁਰਿ ਆਪਿ ਸਵਾਰਿਆ ॥ ਵਡੀ ਆਰਜਾ ਹਰਿ ਗੋਬਿੰਦ
ਕੀ ਸੂਖ ਮੰਗਲ ਕਲਿਆਣ ਬੀਚਾਰਿਆ ॥੧॥ ਰਹਾਉ॥ ਵਣ ਤ੍ਰਿਣ
ਤ੍ਰਿਭਵਣ ਹਰਿਆ ਹੋਏ ਸਗਲੇ ਜੀਅ ਸਾਧਾਰਿਆ॥ ਮਨ ਇਛੇ ਨਾਨਕ ਫਲ
ਪਾਏ ਪੂਰਨ ਇਛ ਪੁਜਾਰਿਆ॥ ੨॥ ੫ ॥ ੨੩ ॥

ਦੋਹਰਾ॥ 'ਸਤਿਗੁਰ ਨਾਨਕ ਦੀਨ ਸੁਤ ਚਿਰਜੀਵੀ ਜਗ ਮਾਂਹਿ। ਚਿਤ ਅਪੁੱਤ੍ਰ ਕੋ ਸ਼ੋਕ ਹਰਿ[1] ਮੰਗਲ ਅਨੰਦ ਉਛਾਹਿ॥੭॥ਧਰਮ ਕਲਾ[2] ਤੇ ਕੁਲ ਚਲੀ ਮਨ ਚਿੰਦਤਾ ਫਲ ਪਾਇ।ਹੁਇ ਪ੍ਰਸੰਨ ਨਾਨਕ ਗੁਰੂ,ਦਾਤ ਨ ਛਪੈ ਛਪਾਇ॥੮॥ਬੁੱਢਾ ਸਾਹਿਬ ਸਾਧ ਜਨ ਕ੍ਰਿਪਾ ਕਰੀ ਦਿਯ ਨੰਦ। ਬਡੀ ਬੈਸ ਕਲਜਾਣ ਜੁਤਿ ਹੁਇ ਹੈ ਹਰਿ ਗੋਬਿੰਦ'॥੯॥ਸੈਯਾਛੰਦ॥ ਆਸਾ ਰਾਗ ਸਮੈਂ ਕੋ ਲਖਿ ਕਰਿ ਗਾਯਹੁ ਸ਼ਬਦ ਪ੍ਰੇਮ ਪ੍ਰਭੁ ਨਾਲ। ਦੂਤੀ ਬਿਲਾਵਲ ਮੰਗਲ ਸੂਚਕ[3] ਸਬਦ ਬਨਾਯੋ ਅਨੰਦ ਬਿਸਾਲ।ਉਤਸਵ ਇਮ ਹੋਵਤਿ ਸ਼ੁਭ ਹਰਖਤਿ ਭਈ ਪ੍ਰਭਾਤਿ ਉਦਯੋ ਅੰਸੁਮਾਲ[4]।ਗ੍ਰਾਮ ਸਮਸਤ ਬਿਖੈ ਸੁਧਿ ਸੁਖਦਾ ਭਨਹਿ ਸੁਨਹਿੰ ਆਵਹਿੰ ਤਤਕਾਲ॥੧੦॥ਬੰਦਨਵਾਰ[5] ਹਰਿਤ ਦਲ ਫੂਲਨ ਅਨਿਕ ਬਰਨ ਕੀ ਰਚਿ ਕਰਿ ਸੋਇ। ਸ੍ਰੀ ਗੁਰ ਘਰ ਦਰ ਪਰ ਬਹੁ ਬੰਧੀ ਲਘੁ ਦੁੰਦਭਿ ਮਧੁਰੀ ਧੁਨਿ ਹੋਇ।ਅਬਲਾ ਲਲਿਤ ਕਲਿਤ ਬਰ ਬਸਤ੍ਰਨਿ[6] ਜ਼ੇਵਰ ਜ਼ੇਬ[7] ਅਜਾਇਬ ਜੋਇ। ਦੇਤਿ ਬਧਾਈ ਆਪਸ ਮਹਿਂ ਮਿਲਿ, ਬੋਲਹਿਂ

[1]ਪੁੱਤ੍ਰ ਨਾ ਹੋਣ ਦੇ ਸ਼ੋਕ ਨੂੰ ਦੂਰ ਕਰਕੇ। [2]ਧਰਮ ਦਾ ਗੁਣ। (ਅ) ਮ੍ਰਿਜਾਦਾ। [3]ਜਣਾਇਕ। [4]ਸੂਰਜ [ ਸੰਸ:, ਅੰਸ਼ੁਮਾਲਿਨ੍ ]। [5]ਮਕਾਨਾਂ ਦੇ ਅੱਗੇ ਜੋ ਪੱਤ੍ਰਾਂ ਦੀ ਤੋਰਣ ਬਣਾਕੇ ਬੰਨ੍ਹਦੇ ਹਨ ਖੁਸ਼ੀ ਦੇ ਸਮੇਂ। [6]ਇਸਤ੍ਰੀਆਂ ਸੁਹਣੇ ਤੇ ਸ੍ਰੇਸ਼ਟ ਬਸਤ੍ਰਾਂ ਸਮੇਤ। [7]ਸ਼ੋਭਾ।

*ਗੁਰੂ ਜੀ ਨਿਜ ਬਾਣੀ ਵਿਚ ਗੁਰ ਨਾਨਕ ਦੀ ਮੇਹਰ ਨਾਲ ਪੁਤ੍ਰ ਹੋਇਆ ਦੱਸ ਰਹੇ ਹਨ।

ਹਰਖ ਭਰੀ ਸਭਿ ਕੋਇ॥੧੧॥ਮ੍ਰਿਗ ਦ੍ਰਿਗ[1] ਸ੍ਰਿਗ ਗ੍ਰੀਵਾ ਬਰ ਧਾਰੀ[2]ਬਿਧੁ ਬਦਨੀ[3] ਕਰਿ ਕਰਿ ਸ਼ਿੰਗਾਰ। ਕੋਕਿਲ ਕੰਠੀ[4] ਗਾਵਹਿਂ ਗੀਤਨਿ, ਦੇਤਿ ਪਰਸਪਰ ਹਸਿਹਸਿ ਗਾਰ[5]। ਦੇਵ ਬਧੂਟੀ[6] ਕਪਟ ਬੇਸ ਧਰਿ ਮਧੁਰ ਮਧੁਰ ਸੁਰ ਮੰਗਲ ਚਾਰ।ਭਈ ਭੀਰ ਕੋ ਸਕਿਯ ਪਛਾਨ ਨ ਸੁੰਦਰ ਮੰਦਿਰ ਜੁਤਿ ਬਿਸਤਾਰ ॥੧੨॥ ਗਗਨ ਗੋਪ ਹੁਇ ਸੁਰ ਬਰ ਆਏ[7]ਗੁਰ ਮੰਦਰ ਕੋ ਚਰ-ਚਹਿਂ ਚਾਰੁ। ਮੰਜੁਲ[8]ਫੂਲਨਿ, ਅੰਜੁਲ[9] ਭਰਿ ਭਰਿ, ਚੰਦਨ ਕੇਸਰਿ ਘਸਿ ਘਸਿ ਡਾਰਿ। ਅਨਿਕ ਸੁਗੰਧਿਨਿ ਸੀਂਚਹਿ ਰੁਚਿ ਕਰਿ,ਰਚਿ ਰਚਿ ਰੁਚਿਰ ਕੁਸਮ ਬਿਸਤਾਰ[10]। ਧੂਪ ਧੁਖਾਵਤਿ, ਬੰਦਨ ਧਾਰਤਿ, ਕਰਤਿ ਸਤੁਤਿ ਕੋ ਬਚਨ ਉਚਾਰਿ॥੧੩॥'ਭਾਨੁ ਗਜਾਨਕੇ[11]ਸ਼ਾਂਤ ਰੂਪ ਬਰ,ਸਤਿ ਸੰਤੋਖਛਿਮਾ ਗੁਨ ਬ੍ਰਿੰਦ। ਸ਼੍ਰੀ ਅਰਜਨ ਸਿਰਜਨਿ[12]ਸੁਖ ਦਾਸਨਿ ਮਹਿਮਾ ਮਹਾਂ ਚਰਨ ਅਰਬਿੰਦ। ਕੇਵਲ*ਨਰਨ ਕਲਜਾਨ ਕਾਰਨੇ ਕਾਂਯਾਂ ਧਰੀ ਸੁਛੰਦ ਮੁਕੰਦ। ਜਨਮਜੋ ਪੁੱਤ੍ਰ ਆਪਕੇ ਜੋਧਾ ਰਣਪ੍ਰਿਯ ਨਾਮ ਸੁ ਹਰਿ ਗੋਵਿੰਦ॥੧੪॥ਦਾਹਕ ਦੁਸ਼ਟਨਿ, ਗ੍ਰਾਹਕ ਗੁਨਕੋ, ਚਾਹਕ ਧਰਮ,ਸੁ ਬਾਹੁ ਜਵਾਨ[13]†। ਸ਼ਸਤ੍ਰ ਧਰਹਿਂ ਸੰਗ੍ਰਾਮ ਕਰਹਿਂ ਬਡ,ਹਨਹਿਂ ਤੁਰਕ ਕੌ ਦਲ ਬਲਵਾਨ। ਦੀਨਨਿ ਦਾਸਨਿ ਸਹਤ ਉਪਾਸਨਿ ਤਿਨਕੋ[14]ਰੱਛਕ ਹੋਇਂ ਮਹਾਂਨ। ਨਹੀਂ ਅਰਿਨਿ ਕੋ ਅਰਨਿ ਦੇਹਿੰਗੇ[15],ਅਰੁਨ ਕਰਹਿਂ ਰਨ ਅਰਨਸਮਾਨ[16]॥੧੫॥ਨਮਸ-ਕਾਰ ਕਰਿ ਸੁਰਗ ਸਿਧਾਰੇ, ਗੁਰ ਕੇ ਚਰਿਤ ਉਚਾਰਤਿ ਜਾਤਿ।'ਕਲਜੁਗ ਬਿਖੈ ਪ੍ਰਕਾਸ਼ ਪੰਥ ਕੋ, ਸੱਤਿਨਾਮ ਸਿਮਰਨਿ ਅਵਦਾਤਿ। ਬਡੇ ਭਾਗ ਨਰ ਅੰਗੀਕਾਰਹਿਂ ਪਾਵਹਿਂ ਮੁਕਤਿ ਰਿਦੈ ਕਰਿ ਸ਼ਾਂਤਿ। ਜੋਗ ਭੋਗ ਮਹਿਂ ਹਰਖ ਸੋਗ ਮਹਿਂ ਸਿਮਰਹਿਂ ਸਦਾ ਹੁਕਮ ਪ੍ਰਭੁ ਦਾਤਿ' ॥੧੬॥ ਜਾਚਿਕ ਜਾਚਤਿ

[1]ਮ੍ਰਿਗ ਵਤ ਨੇਤ੍ਰਾਂ ਵਾਲੀਆਂ। [2]ਮਾਲਾ ਗਲੇ ਪਾਈਆਂ ਹਨ [ਸੰਸ, ਸ੍ਰਿਕ=ਰਤਨਾਂ ਦੀ ਮਾਲਾ]। (ਅ) ਸੰਖ ਵਰਗੀ ਗਰਦਨ ਵਾਲੀਆਂ [ਸੰਸਃ, ਸ੍ਰਿਂਗ=ਸਿੰਗੀ, ਜਿਸ ਨੂੰ ਮੂੰਹ ਨਾਲ ਲਾਕੇ ਫੂਕ ਨਾਲ ਵਜਾਉਂਦੇ ਹਨ, ਉਸ ਤੋਂ ਲੱਛਣਾਂ ਦੁਆਰਾ—ਸੰਖ]। [3]ਚੰਦ੍ਰਮਾਂ ਵਤ ਮੁਖ ਵਾਲੀਆਂ। [4]ਕੋਇਲ ਦੇ ਗਲੇ ਵਾਲੀਆਂ। [5]ਸਿੱਠਣੀਆਂ। [6]ਦੇਵਤਿਆਂ ਦੀਆਂ ਨਾਰੀਂ, ਅਪੱਸਰਾਂ। [7]ਅਕਾਸ਼ ਤੋਂ ਗੁਪਤ ਹੋਕੇ ਸ੍ਰੇਸ਼ਟ ਦੇਵਤੇ ਆਏ। [8]ਉੱਜਲ। [9]ਬੁੱਕ। [10]ਖਿੰਡਾਂਵਦੇ ਹਨ। [11]ਗਜਾਨ ਦੇ ਸੂਰਜ। [12]ਰਚਨ ਹਾਰ। [13]ਬਾਹਾਂ ਵਾਲਾ ਜੁਆਨ, ਭਾਵ ਆਪ ਸੂਰਮਾ ਤੇ ਸੂਰਮੇ ਨਾਲ ਰਖਣ ਵਾਲਾ। (ਅ) ਬੜਾ ਜੁਆਨ। [14]ਭਗਤੀ ਕਰਨ ਵਾਲੇ ਦੀਨ ਦਾਸ (ਜੋ ਹਨ) ਉਨ੍ਹਾਂ ਦੇ। [15]ਵੈਰੀਆਂ ਨੂੰ ਅੜਨ ਨਹੀਂ ਦੇਣਗੇ। [16]ਸੂਰਜ ਵਰਗੀ ਲਾਲ ਕਰਨਗੇ ਰਣ(ਭੂਮੀ)।

*ਪਾ:—ਕੇਸਵ। †ਪਾ:—ਬਾਹਜ ਵਾਨ।

ਜੋ ਚਿਤ ਬਾਂਛਤਿ ਗੁਰ ਅਰਜਨ ਮਨ ਮਹਦ ਉਦਾਰ। ਢਾਢੀ,ਡੋਮ,ਭਾਟ[1] ਬਹੁ ਆਏ ਗਾਇੰ ਕਲਾਵਤ[2] ਮੰਗਲਚਾਰ। ਦਰਬ ਦੀਨਿ ਲੇ ਆਸ਼ਿਖ ਉਚਰਤਿ'ਜੀਵਹੁ ਜੁਗ ਜੁਗ ਪੁੱਤ੍ਰ ਤੁਮਾਰ'।ਬਸਤ੍ਰ ਅੰਨ ਭੂਖਨ ਤੇ ਆਦਿਕ ਬਖਸ਼ਹਿੰ ਗੁਰੂ ਨ ਲਾਵੈਂ ਬਾਰ॥੧੭॥ਤੁਰਹੀ[3]ਢੋਲ ਨਗਾਰੇ ਬਾਜਹਿਂ,ਮ੍ਰਿਦੁਲ ਮ੍ਰਿਦੰਗ[4] ਰਬਾਬ ਸਤਾਰ। ਗਾਵਹਿਂ ਸ਼ਬਦ ਰਬਾਬੀ ਰਾਗਨਿ ਸੱਤਿਨਾਮ ਕੋ ਜਸ ਵਿਸਤਾਰਿ। ਭਯੋ ਕੁਲਾਹਲ ਕੌਤਕ ਦੇਖਹਿਂ ਪਾਵਹਿਂ ਨਟ ਬਾਜ਼ੀ ਹਿਤ ਧਾਰਿ। ਅਪਰ ਸਿੱਖ ਸੇਵਕ ਦੇ ਧਨ ਕੋ ਲੈਂ ਮੰਗਤ ਜੈਕਾਰ ਉਚਾਰਿ॥ ੧੮॥ਕਹਿ ਲਗ ਕਹੌਂ ਮਹਿਦ ਉਤਸਾਹੁ ਸਭਿਹਿਨਿ ਰਿਦੇ ਅਨੰਦ ਬਿਲੰਦ। 'ਚਿਰਜੀਵੇ' ਆਸ਼ਿਖ ਮੁਖ ਭਾਖਤਿ 'ਚਿਰੰਕਾਲ ਕੇ ਚਾਹਤਿ ਨੰਦ। ਪੂਰਨ ਆਸ ਕੀਨਿ ਗੁਰੁ ਨਾਨਕ ਪਿਖਹੁ ਦ੍ਰਿਗਨਿ ਤੇ ਨਿਤ ਸੁਖਕੰਦ[5]"। ਇਮ ਕਹਿ ਕਹਿ ਜਾਚਕ ਘਰ ਗਮਨੇ ਸ੍ਰੀ ਅਰਜਨ ਕੇ ਸੁਜਸ ਭਨੰਦ॥੧੯॥ਗ੍ਰਾਮ ਵਡਾਲੀ ਘਰ ਘਰ ਮੰਗਲ ਕਰਤਿ ਹਰਖ ਭਰਿ ਗਨ ਨਰ ਨਾਰਿ। ਜਾਮ ਦਿਵਸ ਜਬਿ ਚਢ੍ਯੋ ਅਨੰਦਤਿ ਬੁੱਢਾ ਸਾਹਿਬ ਸੰਤ ਉਦਾਰ। ਲੇ ਗੁਰਦਾਸ ਸੰਗ ਤਬਿ ਆਯਹੁ ਦਰਸ਼ਨ ਕਾਰਨ ਗੁਰ ਦਰਬਾਰ। ਉਤਸਵ ਅਧਿਕ ਕੁਲਾਹਲ[6]ਹੋਵਤਿ ਲਘੁ ਦੁੰਦਭਿ[7]ਕੀ ਧੁਨਿ ਸੁਨਿ ਚਾਰੁ ॥੨੦॥ ਪੁੱਤ੍ਰ ਜਨਮ ਗੁਰ ਘਰ ਮਹਿਂ ਹੋਯਹੁ ਸੁਨਤਿ ਅਨੰਦਤਿ ਦਰਸ਼ਨ ਕੀਨਿ।ਹਾਥਬੰਦ ਪਦ ਬੰਦਨ ਕਰਿ ਕੈ ਬਹੁਰ ਵਧਾਈ ਦਈ ਪ੍ਰਬੀਨ। 'ਚਿਰੰਜੀਵ ਥੀਵਹੁ ਕੁਲ ਭੂਖਨ, ਸੁਜਸ ਅਦੂਖਨ, ਬਲ ਮਹਿਂ ਪੀਨ। ਰਾਜ ਸਾਜ ਐਸ਼੍ਵਰਜ ਸਮਾਜੁ[8] ਜੋਗ ਭੋਗ ਦੋਇਨ ਸੁਖ ਲੀਨਿ'॥੨੧॥ ਸ੍ਰੀ ਅਰਜਨ ਬ੍ਰਿਧ ਕੇ ਬਡ ਆਦਰ ਮ੍ਰਿਦੁਲ ਬਾਕ ਕਹਿ ਕੀਨਿ ਮਹਾਂਨ।'ਸ੍ਰੀ ਨਾਨਕ ਕੇ ਸੇਵਕ ਤੁਮ ਹੋ, ਹਰਖ ਸ਼ੋਕ ਮਹਿਂ ਬ੍ਰਿਤੀ ਸਮਾਨ। ਭਸਮ ਬਿਖੈ ਪਾਵਕ ਜਿਮ[9] ਛਪ ਰਹਿ, ਸਕਲ ਕਲਾ ਜੁਤਿ ਪੂਰਨ ਗਯਾਨ। ਬਚਨ ਅਮਿਟ,ਦੁਖ ਕਟਹਿ ਬਿਕਟ ਜੋ ਧੰਨ ਧੰਨ ਤੁਮ ਬਡੇ ਸੁਜਾਨ॥੨੨॥ ਰਾਵਰਿ ਬਰ ਪ੍ਰਤਾਪ ਇਹ ਹੋਵਾ, ਦੀਨਸਿ ਦਾਸੀ ਕੋ ਸੁਖਦਾਨ।ਜਿਸ ਪਰ ਕ੍ਰਿਪਾ ਕਰਹੁ ਹਿਤ ਠਾਨਹੁ, ਤਿਸ ਕੇ ਚਾਰ ਪਦਾਰਥ ਪਾਨ।ਤਪ ਮਹਿਂ ਪ੍ਰੀਤਿ ਤਪਹੁ ਤਪ ਦੀਰਘ, ਗੁਰ ਸਿਖਨ ਮਹਿਂ ਮੁੱਖਿ ਮਹਾਨ। ਤੁਮਰੀ ਮਹਿਮਾ ਕੌਨ ਸਕਹਿ ਕਹਿ ਸੰਤ ਰੂਪ ਪਰਮੇਸੁਰ

[1]ਜੱਸ ਦੇ ਗਵੱਯੇ, ਮਿਰਾਸੀ ਤੇ ਭੱਟ। [2]ਕਲੌਂਤ। [3]ਤੂਤੀਆਂ। [4]ਢੋਲ। [5]ਸੁਖਾਂ ਦੇ ਮੇਘ ਜੀ ਨੂੰ। [6]ਮੰਗਲ ਚਾਰ। [7]ਛੋਟੇ ਧੌਂਸੇ। [8]ਵਿਭੂਤੀ ਦੀ ਸਮੱਗ੍ਰੀ। [9]ਜਿਵੇਂ ਸੁਆਹ ਵਿੱਚ ਅਗਨੀ।

ਮਾਨ'॥੨੩॥ਸੁਨਿ ਗੁਰਦਾਸ ਗੁਰੂ ਕੇ ਬਾਕਨਿ ਸਨਮਾਨਤਿ ਬੋਲ੍ਯੋ ਕਰਬੰਦ। 'ਸਤਗ ਕਹਤਿ ਸਰਬੱਗਜ[1]' ਪ੍ਰਭੁ ਤੁਮ ਪੂਰਨ ਸਭਿ ਗੁਨ ਗ੍ਯਾਨ ਬਿਲੰਦ। ।ਪੰਚ ਗੁਰਨਿ ਕੇ ਦਰਸ਼ਨ ਪਰਸੇ ਸੇਵਾ ਕੀਨਸਿ ਲੀਨਿ ਅਨੰਦ। ਸਰਬ ਪ੍ਰਸੰਨ ਭਏਹੈਂ ਇਨ ਪਰ ਅਪਰ ਨ ਜਨੀ ਅਤਿ ਇਨਹੁ ਮਨਿੰਦ'॥੨੪॥ਇਮ ਬ੍ਰਿਧ ਕੇ ਗੁਨ ਬ੍ਰਿੱਧ ਭਨੇ ਤਬਿ ਰਹਤਿ ਭਏ ਸ੍ਰੀ ਸਤਿਗੁਰ ਪਾਸ।ਰਾਮਦਾਸ ਪੁਰਿ ਮਹਿਂ ਸੁਧਿ ਪਹੁੰਚੀ'ਗੁਰ ਅਰਜਨ ਕੇ ਪੁੱਤ੍ਰ ਪ੍ਰਕਾਸ਼'। ਸੁੰਦਰ ਬਸਤ੍ਰ ਬਿਭੂਖਨ ਪਹਿਰੇ ਨਰ ਨਾਰਿਨਿ ਤਜਿ ਅਪਨ ਅਵਾਸ। ਭੇਟ ਜਥੋਚਿਤ[2] ਲੇ ਸਭਿ ਗਮਨੇ ਚਿਤ ਸਚੌਂਪ ਉਰ ਧਰੇ ਹੁਲਾਸ ॥੨੫॥ ਗ੍ਰਾਮ ਵਡਾਲੀ ਧਾਮ ਗੁਰੂ ਕੇ ਆਨਿ ਪ੍ਰਵੇਸ਼ੇ ਉਤਸਵ ਹੋਤਿ।ਭਨਤਿ ਬਧਾਈ, ਅਰਪ ਉਪਾਇਨ, ਪਾਇਨ ਪਰਹਿਂ ਅਨੰਦ ਉਦੋਤਿ। 'ਅਧਿਕ ਜਤਨ ਤੇ ਨੰਦਨ[3] ਉਪਜ੍ਯੋ, ਚਿਰ ਜੀਵੀ ਹੁਇ ਸ੍ਰੀ ਗੁਰ ਜੋਤਿ।ਚਾਹਤਿ ਸੁਤ ਚਿਤ ਚਿੰਤ ਉਦਧਿ ਵਤ[4] ਅਸ ਗੰਗਾ ਤਿਸ ਕੋ ਇਹ ਪੋਤ[5]'॥੨੬॥ਰਾਮਦਾਸ ਪੁਰਿ ਕੀ ਸਭਿ ਨਾਰੀ ਮਿਲਿ ਬਾਲਕ ਅਵਲੋਕਨਿ ਚਾਹਿ। ਤਿਸ ਘਰ ਕੇ ਦਰ ਪਰ ਹੁਇ ਠਾਂਢੀ ਨਮੋ ਕੀਨਿ ਉਰ ਬਹੁ ਉਤਸਾਹਿ।'ਸਾਹਿਬਜ਼ਾਦੇ ਕੋ ਸ਼ੁਭ ਦਰਸ਼ਨ ਦਿਖਰਾਵਹੁ' ਕਹਿ ਪ੍ਰੇਮ ਉਮਾਹਿ। ਧਾਇ ਲਯੋ ਸਿਸ ਦੋਨਹੁ ਕਰ ਪਰ ਦੇਖਿ ਦੇਖਿ ਕਰਿ ਬਲਿ ਬਲਿ ਜਾਹਿਂ॥੨੭॥ ਸਭਿ ਨਾਰਿਨਿ ਸੋਂ ਗੰਗ ਉਚਾਰਤਿ 'ਹੇ ਪ੍ਰਿਯ ਸਖੀ ਸੁਨਹੁ ਮਨ ਲਾਇ।ਬੁੱਢੇ ਸਾਹਿਬ ਦੇ ਹਮ ਕੋ ਬਰ ਕਰਨੇ ਨਿਹਾਲ ਭਯੋ ਸੁਖ-ਦਾਇ।ਕੁਲ ਭੂਖਨ ਸਭਿ ਘਰ ਕੋ ਦੀਪਕ ਸੁੰਦਰ ਸੁਤ ਐਸੋ ਅਬਿ ਪਾਇ। ਹੇ ਸਜਨੀ! ਇਸ ਰਜਨੀ ਊਪਰ ਉਮਗ ਉਮਗ[6] ਮਨ ਬਲਿ ਬਲਿ ਜਾਇ' ॥੨੯॥ਕਰਿ ਦਰਸ਼ਨ ਸੁੰਦਰ ਸਿਸ ਕੇਰਾ ਅਧਿਕ ਸਰਾਹਤਿ ਰੂਪ ਬਿਸਾਲ। 'ਬ੍ਰਿਧ ਕੇ ਬਰ ਤੇ ਬ੍ਰਿੱਧ ਹੋਇ ਬਧ' ਆਸ਼ਿਖ ਦੇਤਿ ਪ੍ਰੇਮ ਕੇ ਨਾਲ। ਗੁਰੂ ਦੇਗ ਕੋ ਭੋਜਨ ਅਚਿ ਸਭਿ ਰਾਮਦਾਸ ਪੁਰਿ ਕੇ ਮਗ ਚਾਲਿ। ਸੁਜਸ ਪਰਸਪਰ ਉਚਰਤਿ ਹਿਤ ਧਰਿ ਪਹੁੰਚੇ ਸਦਨ ਨਾਰਿ ਨਰ ਜਾਲ॥੨੯॥ ਪੁਨ ਸ੍ਰੀ ਗੁਰ ਸੰਗ ਬੁੱਢਾ ਬੋਲ੍ਯੋ 'ਬਾਲਕ ਦਰਸ਼ਨ ਦਿਹੁ ਦਿਖਰਾਇ। ਮਹਿਦ ਲਾਲਸਾ ਮਨ ਮਹਿਂ ਮੇਰੇ, ਮਾਤ ਗਰਭ ਤੇ ਭਾ ਚਿਤ ਚਾਇ'। ਜਿਨ ਕੇ ਕਾਰਨ ਭਏ

[1]ਸਰਬ ਪ੍ਰਕਾਰ ਦੀ ਜਾਣਨੇ ਵਾਲੇ। [2]ਯਥਾ ਯੋਗ। [3]ਸਪੁੱਤ੍ਰ। [4]ਚਿੱਤ ਵਿਚ ਪੁੱਤ੍ਰ ਦੀ ਚਾਹਨਾਂ ਦੀ ਜੋ ਚਿੰਤਾ ਸੀ ਸਮੁੰਦਰ ਵਤ ਸੀ। [5]ਇਹ (ਪੁੱਤ੍ਰ) ਜਹਾਜ਼ ਸਮਾਨ ਉਸ (ਮਾਤਾ) ਗੰਗਾ ਨੂੰ ਮਿਲਿਆ, ਭਾਵ ਚਿੰਤਾ ਦੂਰ ਹੋਈ। [6]ਉੱਛਲ ਉੱਛਲਕੇ। [7]ਦਰਸ਼ਨ ਦੀ ਚਾਉ ਭਰੀ ਲਾਲਸਾ। ਸ੍ਰੀ ਮਾਤਾ ਜੀ ਦੇ ਗਰਭ ਧਾਰਨ ਤੋਂ ਹੀ ਲੱਗ ਰਹੀ ਸੀ।

ਸ਼ਗੁਨ ਸੁਭ ਪ੍ਰਿਖੇ ਅਚਾਨਕ ਮੈਂ ਬਿਸਮਾਇ। ਜਿਸ ਹਿਤ ਜਨਨੀ ਭਈ ਨੀਂਮ੍ਰਿਤਾ ਅਨਿਕ ਜਤਨਤੇ ਅਬਿ ਸੁਤ ਪਾਇ'॥੩੦॥ ਸ਼੍ਰੀ ਅਰਜਨ ਕਹਿ ਦਾਇ ਹਕਾਰੀ 'ਲੇਹੁ ਬ੍ਰਿੱਧ ਕੋ ਸੰਗ ਸਿਧਾਰ। ਅੰਤਰ ਸਦਨ ਦਿਖਾਵਹੁ ਬਾਰਿਕ ਗੁਰ ਨਾਨਕ ਕੋ ਨਾਮ ਉਚਾਰਿ। ਅਪਰ ਨ ਭਰ ਕਰੀਅਹਿ, ਹਰਖਾਵਹੁ ਰੱਛਕ ਜਿਸ ਕੋ ਸ਼੍ਰੀ ਕਰਤਾਰ। ਜਿਮ ਉਰ ਕਾਂਖਹਿਂ, ਮੁਖ ਤੇ ਭਾਖਹਿਂ ਰਹੁ ਇਸ ਆਗਯਾ ਕੇ ਅਨੁਸਾਰਿ' ॥ ੩੧ ॥ ਸੁਨਿ ਬ੍ਰਿਧ ਕੋ ਲੇ ਸੰਗ ਸਿਧਾਰੀ, ਅਜਰ ਬਿਠਾਯਹੁ ਆਸਨ ਡਾਰਿ। ਗੰਗਾ ਕੋ ਗੁਰ ਹੁਕਮ ਸੁਨਾਯਹੁ ਹਰਖਿਤ ਹੁਇ ਕਰਿ ਲਿਹੁ ਕਰ ਧਾਰਿ[1]। 'ਬਾਲਕ ਤਿਨ ਕੋ ਮੈਂ ਨਿਤ ਦਾਸੀ ਕਹੈਂ ਸੁ ਕਰਹੁ ਬਿਹੀਨ ਬਿਚਾਰ। ਬੁੱਢੇ ਸਾਹਿਬ ਕੋ ਹਮ ਤੇ ਪ੍ਰਿਯ[2] ਦਰਸਹਿਂ ਨਿਜ ਕਰੁਨਾ ਫਲ ਚਾਰੁ[3]' ॥੩੨॥ ਹਾਥਨ ਪਰ ਥਿਤਿ ਕਰਿ ਸੁੰਦਰ ਸਿਸ ਘਰ ਕੇ ਦਰ ਲੈ ਲਯਾਈ ਧਾਇ। ਦੇਖਤਿ ਉਠਯੋ ਤਯਾਗ ਬ੍ਰਿਧ ਆਸਨ ਦੀਰਘ ਦਰਸ਼ਨ[4] ਦਿਖਿ ਹਰਖਾਇ। ਲਾਲ ਮ੍ਰਿਦੁਲ ਪਦ ਮਨਹੁ ਕੋਕਨਦ[5] ਉਰਧ ਉਠਾਵਤਿ ਜਨੁ ਦਿਖਰਾਇ। ਅੰਗ ਬਿਲੰਦ ਸਕਲ ਸੁਭ ਲੱਛਨ ਮੱਛ ਅਕਾਰ ਰੇਖ ਕਰ ਪਾਇ[6]॥੩੩॥ ਰੇਖ ਛਤ੍ਰ ਕੀ ਦਾਹਨ ਕਰ ਮਹਿਂ ਚਮਰੁ ਰੇਖ ਸ਼ੋਭਤਿ ਹੈ ਬਾਮ[7]। ਨਖ ਗਨ ਰਕਤ[8] ਸੁਮਿਲਿ ਸਭਿ ਅੰਗੁਰੀ, ਬ੍ਰਿਤਲਾਕਾਰ[9] ਬਦਨ ਹੈ ਬਾਮ[10]। ਰੁਚਿਰ ਚਿਕਰ ਮੇਚਕ ਲਘੁ ਚਿਕ੍ਰਨ[11], ਬਡੇ ਬਿਲੋਚਨ, ਬਰਨੀ ਬਾਮ[12]। ਬਾਲਕ ਬਪੁ ਬਿਰਾਜਤਿ ਸ਼੍ਰੀ ਪ੍ਰਭੁ ਬਰਨਤਿ ਬਾਨੀ, ਬ੍ਰਹਮਾ, ਬਾਮ[13] ॥੩੪॥ ਦੋਹਰਾ ॥ ਬੰਦਨ ਕਰਿ ਦਰਸੇ ਗੁਰੂ, ਬ੍ਰਿਧ ਕੋ ਬਧਯੋ ਅਨੰਦ। ਸਭਿਨਿ ਸੁਨਾਵਤਿ ਨਾਮ ਕਹਿ ਸ਼ੁਭ ਸ਼੍ਰੀ ਹਰਿਗੋਬਿੰਦ'॥੩੫॥ ਗੁਰ ਅਰਜਨ ਢਿਗ ਆਇਕੈ ਆਇਸੁ ਲੇ ਹਰਖਾਇ। ਨਿਜ ਥਲ ਗਮਨਯੋ ਬੀੜ ਕੋ ਸੱਤਨਾਮ ਲਿਵਲਾਇ ॥੩੬॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ਼੍ਰੀ ਹਰਿ ਗੋਬਿੰਦ ਜਨਮ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥ ੫ ॥

[1]ਹਥੀਂ ਚੁੱਕ ਲਿਆ। [2]ਸਾਡੇ ਨਾਲੋਂ ਪਿਆਰਾ ਹੈ। [3]ਆਪਣੀ ਕ੍ਰਿਪਾ ਦਾ ਸ੍ਰੇਸ਼ਟ ਫਲ। [4]ਸ੍ਰੇਸ਼ਟ ਭਾਵ ਲੰਬੀ ਡੀਲ। [5]ਕਵਲ। [6]ਹੱਥ ਤੇ ਪੈਰ ਵਿੱਚ। [7]ਖੱਬੇ (ਹੱਥ ਵਿਚ) ਚੌਰ ਰੇਖਾ ਸੋਂਹਦੀ ਹੈ। [8]ਸਾਰੇ ਨਹੁੰ ਲਾਲ। [9]ਗੋਲਾਕਾਰ। [10]ਸੁੰਦਰ। [11]ਸੁਹਣੇ, ਕਾਲੇ, ਛੋਟੇ, ਚਿਕਣੇ ਤੇ ਘੁੰਘਰਾਂ ਵਾਲੇ ਕੇਸ। [12]ਵਡੇ ਨੇਤ੍ਰ ਝਿੰਮਣੀਆਂ ਟੇਢੀਆਂ [ਸਿਸ:, ਵਰਣ=ਪਰਦਾ] (ਅ) (ਜਿਨ੍ਹਾਂ ਨੇਤ੍ਰਾਂ ਦੀ ਚਿਤਵਨ) ਬਾਂਕੀ ਵਰਣਨ ਹੋਈ ਹੈ। [13]ਸਰਸ੍ਵਤੀ, ਬ੍ਰਹਮਾ ਤੇ ਸ਼ਿਵ [ਸਿਸ: ਵਾਮ=ਸ਼ਿਵ]।

੬. [ਕਰਮੋ ਤੇ ਪ੍ਰਿਥੀਏ ਦੀ ਸਲਾਹ। ਦਾਈ ਲੱਭਣੀ]।

ਦੋਹਰਾ॥ਨਿਕਟ ਨਿਕਟ ਜੇ ਗ੍ਰਾਮ ਹੈਂ ਸਭਿਨਿ ਸੁਨੀ ਸੁਧਿ ਕਾਨ।ਮੰਗਤ ਗਨ ਸੰਗਤ[1]ਤਬਹਿ ਦੇਤਿਬਧਾਈ ਆਨਿ ॥੧॥ ਸੈਯਾਛੰਦ ॥ ਨਾਚਹਿ ਹੀਜ[2] ਗਾਇ ਸੁਖ ਰਾਚਹਿ,ਜਾਚਹਿ ਧਨ,ਮਾਚਹਿ ਨਿਜ ਖੇਲ[3]। ਢੋਲਕ,ਟਲਕਾ[4]ਘੁੰਘਰੂ, ਤਾਲੀ ਤਾਲ[5] ਮਿਲਾਇ,ਭਵਾਲੀ ਮੇਲਿ[6]।ਹਾਥਨਿ ਭਾਵਉ ਸਾਰਤਿ ਸ਼ਾਰਤਿ[7] ਵਾਰਤਿ ਵਥੂ, ਡਾਰਤਿ ਬਹੁ ਬੇਲ[8]। ਬੈਠਤਿ ਕਬਹੁੰ ਅਮੇਠਤਿ ਅੰਗਨ[9], ਭੌਹ ਅਮੇਠਤਿ[10],ਪੈਠਤਿਪੇਲ[11]॥੨॥ਹੋਤਿ ਪ੍ਰਸੰਨ ਹੇਰਿ ਗੁਰ ਅਰਜਨ ਮਨ-ਬਾਂਛਤਿ ਧਨ ਪਾਇ ਸੁ ਜਾਇਂ। ਇੱਤਾਦਿਕ ਉਤਸਵ ਅਤਿ ਬਰਧਤਿ ਸੇਵਕ ਸਿੱਖ ਰਹੇ ਹਰਖਾਇ। ਜਿਤਿ ਕਿਤਿ ਪੂਰਨ ਮੋਦ ਮਹਾਂ ਚਿਤ ਗਾਇ ਸ਼ਬਦ ਪਦ ਗੁਰੂ ਮਨਾਇ। ਬਹ ਨਰ ਨਾਰਿ ਸ਼ਿੰਗਾਰ ਧਾਰਿ ਕਰਿ ਮਿਲੇ ਵਡਾਲੀ ਮਹਿ ਸਮੁਦਾਇ ॥੩॥ ਗ੍ਰਾਮ ਅਲਪ ਉਤਸਵ ਅਤਿ ਬਰਧ੍ਯੋ ਚਹੂੰ ਕੋਦ ਬਹੁ ਮੋਦ ਬਿਥਾਰ।ਗ੍ਰਾਮ ਨਗਰ ਮਹਿਂ ਸੁਨਿ ਸਿਖ ਸੇਵਕ ਮਿਲਿ ਮਿਲਿ ਕਰਹਿਂ ਮੰਗਲਾ ਚਾਰ। ਪ੍ਰਿਥੀਏ ਕੀ ਦਾਸੀ ਸੁਨਿ ਧਾਈ[12] ਕੀਨਸਿ ਕਰਮੋ ਨਿਕਟ ਉਚਾਰ। 'ਗੁਰ ਅਰਜਨ ਕੇ ਜਨਮ੍ਯੋ ਨੰਦਨ ਜਹਿਂ ਕਹਿਂ ਹੋਇ ਰਹ੍ਯੋ ਜੈਕਾਰ॥੪॥ ਗੁਰ ਕੇ ਓਕ ਬਿਹੀਨ ਰੋਕ ਜੋ ਕੀਨ ਬਿਲੋਕਨਿ ਸੋ ਕਹਿਂ ਬੈਨ[13]।-ਮੰਦਰ ਕੇ ਅੰਦਰ ਸਿਸ ਸੁੰਦਰ ਦੇਖਤਿ ਰਹੀ ਨ ਤ੍ਰਿਪਤੇ ਨੈਨ-। ਅਧਿਕ ਸਰਾਹਤਿ ਰਿਦਾ ਉਮਾਹਤਿ ਚਾਹਤਿ ਚਿਤ ਹਿਤ ਤੇ ਥਿਰੈਂ ਨ। ਹੋਤਿ ਅਨੰਦ ਬਿਲੰਦ ਵਡਾਲੀ ਦੇਨਿ ਲੇਨਿ ਬਹੁ ਹੈ ਤਿਨ ਐਨ॥੫॥ ਬਹੁ ਸੰਗਤਿ ਉਤਸਾਹਤਿ ਗਮਨਤਿ ਸਦਨ ਗੁਰੂ ਅਰਜਨ ਕੇ ਜਾਇ। ਦਿਨ ਪ੍ਰਤਿ ਅਧਿਕ ਪ੍ਰਤਾਪ ਵਧਤਿ ਤਿਨ ਅਨ ਗਨ ਧਨ ਜਸ ਕੋ ਉਪਜਾਇ। ਨਿਕਸੇ ਰਾਮਦਾਸ ਪੁਰਿ ਜਬਿ ਤੇ ਭਏ ਨ ਘਟ,ਐਸ੍ਵਰਜ ਬਧਾਇ[14]।ਤੁਮਰੇ ਨਰ ਕੁਛ ਥੋਰੇ ਆਵਹਿਂ ਤਹਾਂ ਉਪਾਇਨ ਬਹੁਤੀ ਆਇ' ॥੬॥ ਦਲਕਨੋ[15]

[1]ਮੰਗਤੇ ਸਾਰੇ (ਤੇ) ਸੰਗਤ। [2]ਖੁਸਰੇ। [3]ਮਚੌਂਦੇ ਹਨ ਅਪਣੇ ਖੇਲ। [4]ਟੱਲੀਆਂ। [5]ਹੱਥਾਂ ਦੀ ਤਾਲੀ। [6]ਭੁਵਾਣੜੀ ਲੈਕੇ। [7]ਉੱਚੇ ਕਰਕੇ ਇਸ਼ਾਰੇ ਕਰਦੇ ਹਨ [ਫਾ:, ਇਸ਼ਾਰਤ]। [8]ਵੇਲਾਂ ਪਾਉਂਦੇ ਹਨ। [9]ਅਕੜਾਉਂਦੇ ਹਨ ਅੰਗ। [10]ਭਰਵੱਟੇ ਚਾੜ੍ਹਦੇ ਹਨ। [11]ਧੱਕਾ ਮਾਰਕੇ (ਉਸਨੂੰ ਪਰੇ ਕਰ ਉਸਦੀ ਥਾਂ ਆਪ) ਮੱਲ ਲੈਂਦੇ ਹਨ। (ਅ) (ਇਕਨਾਂ ਨੂੰ) ਹਟਾ ਕੇ ਪ੍ਰਵੇਸ਼ ਕਰਦੇ ਹਨ (ਬਹੁਤਿਆਂ ਵਿੱਚ)। [12]ਦੌੜੀ। [13]ਗੁਰੂ ਦੇ ਘਰ (ਜਿਨ੍ਹਾਂ) ਬਿਨਾਂ ਰੋਕ ਦੇ ਦੇਖਿਆ ਹੈ ਸੋ ਬਚਨ ਕਹਿੰਦੇ ਹਨ। [14]ਵਧਿ ਗਿਆ ਹੈ। [15]ਫਟ ਗਿਆ।

ਰਿਦ ਦਾਸੀ ਤੇ ਸੁਨਿ ਕਰਿ ਮਨਹੁਂ ਸਰਪ ਨੇ ਡਸੀ ਦੁਖੰਤਿ । ਪੀਰੀ ਪਰੀ[1] ਧੀਰ ਉਹ ਹਰਿਕਰਿ ਹੁਇਭੈ ਭੀਤ—ਸ਼ਰੀਕ ਬਧੰਤਿ[2]—। ਬਹਨੋ ਜਾਤਿਚਿਤ ਚਿੰਤਾ ਸਲਿਤਾ ਖਾਨ ਪਾਨ ਕੁਛ ਤਨਕ ਕਰੰਤਿ । ਦੁਰਬਲਤਾ ਅੰਗਨਿ ਭਈ ਸਗਰੇ ਉਸ਼ਨ ਸਾਸ ਬਹੁ ਬਾਰ ਭਰੰਤਿ[3]॥੭॥ਭਈ ਰਾਤਿ ਪਤਿ ਆਇ ਸਮੀਪੀ, ਮਨ ਸੰਕਟ ਕੋ ਭਨਤਿ ਕਰਾਲ । 'ਹੇ ਗੁਰ ਸੁਤ ! ਤੁਮ ਬਾਕ ਬਖਾਨਯੋ—ਸ਼੍ਰੀ ਅਰਜਨ ਕੇ ਹੋਇ ਨ ਬਾਲ । ਅਬਿ ਜਨਮਯੋ ਸੁੰਦਰ ਸਮ ਚੰਦਹਿ ਸਗਰੀ ਕਰਹਿਂ ਸਰਾਹਨਿ ਬਾਲ । ਅਧਿਕ ਉਪਾਇਨ ਚਢਹਿ ਦਰਬ ਬਹੁ ਤਿਨ ਦੇ ਮੰਗਤਿ ਕਏ ਨਿਹਾਲ ॥੮॥ ਅਨਿਕ ਰੀਤਿ ਕੇ ਉਤਸਵ ਹੋਵਤਿ ਬਜਹਿ ਬਧਾਈ ਅਨੰਦ ਬਿਸਾਲ । ਜਹਿਂ ਕਹਿਂ ਸੁਜਸ ਬਿਥਾਰਯੋ ਅਪਨੋ ਜਨਮ ਲਾਭ ਲੀਨਸਿ ਇਸ ਕਾਲ[4] । ਬਸਯੋ ਗ੍ਰਾਮ ਸੋਂ[5], ਤੁਮ ਪਿਤ ਕੇ ਪੁਰਿ ਤਊ ਨ ਸਮਤਾ ਭੀ ਤਿਸ ਨਾਲ । ਬਚਨ ਕੂਰ ਪੁਨ ਭਏ ਤੁਮਾਰੇ ਮੈਂ ਝੁਰਤਿ ਹੋਰਤਿ ਅਸ ਹਾਲ' ॥੯॥ ਪ੍ਰਿਥੀਏ ਭਨਯੋ 'ਜਥਾ ਸੁਤ ਲੀਨਸਿ ਗਈ ਬ੍ਰਿੱਧ ਢਿਗ ਨਗਨ ਸੁ ਪਾਇ । ਦੇਖਿ ਸੇਵ ਤਿਸਨੇ ਬਰ ਦੀਨਸਿ ਯਾਂਤੇ ਪੁੱਤ੍ਰ ਲੀਯੋ ਹਰਖਾਇ । ਮੋਹਿ ਬਾਕ ਨਹਿਂ ਝੂਠ ਬਿਚਾਰਹੁ ਅਪਰ ਜਤਨ ਤੇ ਕਯੋਹੁਂ ਨ ਪਾਇ[6] । ਸ਼੍ਰੀਨਾਨਕ ਸੇਵਕ ਨੇ ਦੀਨਹੁਂ ਜਿਸ ਕੋ ਕੌਇ ਨ ਸਕਹਿ ਮਿਟਾਇ ॥੧੦॥ ਬਡੇ ਪੁਰਖ ਨਿਜ ਸੇਵਾ ਹੇਰਹਿਂ ਵਸਤੁ ਅਦੇਯ ਜੁ ਦੇਤਿ ਕ੍ਰਿਪਾਲ । ਜਗ ਗੁਰ ਨੁਖਾ ਪਗਨਿ ਤੇ ਗਮਨੀ ਬਿਨ ਪਨਹੀ[7], ਸਿਰ ਭਾਰ ਉਠਾਲਿ । ਸਕਲ ਟਹਿਲ ਅਪਨੇ ਕਰ ਕੀਨਸਿ ਸ਼੍ਰਮਤਿ ਭਈ ਹੁਇ ਖੇਦ ਬਿਸਾਲ । ਇਸ ਉਪਾਇ ਤੇ ਨੰਦਨ ਪ੍ਰਾਪਤਿ ਨਾਂਹਿ ਤ ਮਮ ਬਚ ਸਹੈ ਕਰਾਲ[8]॥੧੧॥ ਭਯੋ ਪੁੱਤ੍ਰ ਤੋ ਕਹਾ ਅਬਿ ਹੋਯਹੁ ਰਿਦੇ ਹਮਾਰੇ ਸੱਲਯ[9] ਸਮਾਨ।ਨਹੀਂ ਉਖਾਰਹਿਂ ਜਾਵਤ ਇਸਕੋ ਤਾਵਤ ਉਪਜਤਿ ਕਰਕ[10] ਮਹਾਨ । ਨੀਂਦ ਨਿਸਾ ਨਹਿ ਭੋਜਨ ਦਿਨ ਮਹਿਂ ਚਿੰਤਾ ਬਧਹਿ ਨਈ ਨਿਤ ਆਨਿ।ਜਤਨ ਬਨਹਿ ਜਿਮ, ਚਿਤਵਤਿ ਰਹੁ ਤਿਮ ਕਿਤਿਕ ਦਿਵਸ ਮਹਿਂ ਕਰਹਿਂ ਸੁ ਹਾਨ[11] ॥੧੨॥ਜਯੋਂ ਕਯੋਂ ਗੁਰਤਾ ਨਿਜ ਘਰ ਰਾਖਹਿ ਇਸ ਹਿਤ ਠਾਨਹਿਂ ਅਨਿਕ

---

[1]ਪੀਲੀ ਪੈ ਗਈ ਹੈ। [2]ਡਰ ਕਰ ਦੁਖੀ ਹੋਈ ਸ਼ਰੀਕ ਨੂੰ ਵਧਦੇ (ਦੇਖਕੇ)। [3]ਤੱਤੇ ਸਾਹ ਬਹੁਤ ਵੇਰੀ ਭਰਦੀ ਹੈ। [4]ਇਸ ਸਮੇਂ ਵਿੱਚ। [5]ਭਾਵ ਗੁਰੂ ਅਰਜਨ ਜੀ। [6]ਹੋਰ ਜਤਨ ਤੇ ਕਿਵੇਂ ਨਹੀਂ ਪਾ ਸੱਕਦੀ। [7]ਜਗਤ ਗੁਰੂ (ਰਾਮ ਦਾਸ) ਜੀ ਦੀ ਨੂੰਹ ਨੰਗੀ ਪੈਰੀਂ ਬਿਨਾ ਜੁੱਤੀ ਦੇ ਗਈ। [8]ਮੇਰੇ ਭਯਾਨਕ ਬਚਨ ਨੂੰ ਸਹਿੰਦੀ। [9]ਸਾਡੇ ਰਿਦੇ ਵਿੱਚ (ਇਹ ਪੁਤ੍ਰ) ਸੱਲ ਵਾਙੂ ਹੈ। [10]ਰੜਕ। [11]ਨਾਸ਼।

ਉਪਾਇ।ਜਬਿਲੋਂ ਮਾਤ ਗੋਦ ਮਹਿ ਬਾਲਕ ਤਬਿਲੌ ਤ੍ਰਿਯਾ ਜਾਇ ਕੋ ਘਾਇ।
ਕੁਛ ਚਤੁਰਾਈ ਸੋ ਕਰਿ ਪਹੁੰਚਹਿ ਕਰਹਿ ਸੁ ਘਾਤੁ ਘਾਤ ਕੋ ਪਾਇ[1]।
ਅਸ ਇਸਤ੍ਰੀ ਖੋਜਤਿ ਨਿਤ ਰਹੀਅਹਿ, ਦੇਹੁ ਦਰਬ ਤਿਸ ਲੇਹੁ ਲੁਭਾਇ
॥੧੩॥ ਨਿਜ ਪੁਰਿ ਮਹਿ ਹੁਇ ਸੋ ਤਹਿ ਪਹੁੰਚਹਿ ਮਿਸਿ ਕੁਛੁ ਕਰਹਿ ਰਹਹਿ
ਤਿਨਿ ਧਾਮ। ਕੈ ਤਿਸਿ ਗ੍ਰਾਮ ਹੋਹਿ ਬੁਲਵਾਵਹੁ ਕਰਹੁ ਲੁਭਾਵਨਿ ਦੈ
ਕਰਿ ਦਾਮ[2]। ਕੈ ਦਾਸੀ ਤਿਸਿ ਰਹੇ ਸਮੀਪੀ ਸੋ ਸੁਖੇਨ ਹੀ ਕਰਿ ਹੈ ਕਾਮ।
ਖੋਜਤਿ ਰਹਹੁ ਆਜ ਤੇ ਤੈਸੀ ਬਾਲਕ ਹਨਹਿ ਮਿਲਹਿ ਅਸ ਬਾਮ[3]'॥
੧੪॥ਇਮ ਮਸਲਤ ਕਰਿ ਹਰਖੀ ਕਰਮੋ ਕਰਮ ਕ੍ਰੂਰ ਮਹਿ ਦੁਰਮਤਿ ਧਾਰਿ।
ਅਚਨੋ ਅਸਨ,ਬਿਸਰਾਮੇ ਨਿਸ ਮਹਿ ਚਿਤ ਮਹਿਂ ਚਿਤਵਤਿ ਅਨਿਕ
ਪ੍ਰਕਾਰ। ਜਹਿਂ ਕਹਿਂ ਬੁੱਧਿ ਕੀਨ ਬਿਸਤਾਰਨਿ[4], ਖੋਜਤਿ ਮਨ ਕਰਿ
ਤੈਸੀ ਨਾਰਿ। ਭਈ ਪ੍ਰਭਾਤ ਚਿੰਤ ਗ਼ਾਲਤਾਨੀ ਪ੍ਰਿਯ ਦਾਸੀ ਕੋ ਨਿਕਟਿ
ਹਕਾਰ॥੧੫॥ਮਨ ਕੀ ਬ੍ਰਿਥਾ ਉਚਾਰਨਿ ਕੀਨਸਿ'ਪੁਰਿ ਮਹਿਂ ਤੇ ਤ੍ਰਿਯ ਐਸੀ
ਆਨਿ। ਲੇ ਕਰਿ ਦਰਬ ਕਾਮੁ ਇਮ ਠਾਨਹਿਂ ਸ੍ਰੀ ਅਰਜਨ ਕੇ ਨੰਦਨ
ਹਾਨਿ। ਤਿਸ ਕੀ ਨਿਤ ਗੁਜ਼ਰਾਨ ਕਰਾਵਹਿ ਅਸਨ ਬਸਨ ਦੇ ਸਭਿ ਸੁਖ-
ਦਾਨ। ਹਿਤ ਕਰਿ ਨਿਤ ਖੋਜਤਿ ਰਹੁ ਚਿਤ ਕਰਿ ਇਹ ਮੇਰੋ ਲਖਿ ਕਾਜ
ਮਹਾਨ'॥੧੬॥ਇਮ ਦਾਸੀ ਕਰਿ ਗੋਪ ਬਾਤ ਕੋ ਸਨੈਸਨੈ ਬੂਝਤਿ ਬਹੁਨਾਰਿ।
ਇਤਿ ਸ੍ਰੀ ਅਰਜਨ ਅਤਿ ਉਤਸਾਹਤਿ ਸੰਗਤਿ ਕੋ ਦੇਂ ਦਰਬ ਅਪਾਰ।
ਸੁਨਿ ਸੁਨਿ ਦੂਰਿ ਦੂਰਿ ਤੇ ਆਵਹਿ ਲੇ ਕਰਿ ਗਮਨਹਿਂ ਸੁਜਸ ਉਚਾਰ।
ਬਡੇ ਭਾਗ ਜੁਤ ਸੁਤ ਸੁਭ ਜਨਮਯੋ ਜਹਿਂ ਕਹਿਂ ਜਿਸਤੇ ਹੁਇ ਜੈਕਾਰ॥
੧੭॥ਅਧਿਕ ਪ੍ਰਸੰਨ ਹੋਤਿ ਸੁਤ ਹੇਰਤਿ ਬਲਿਹਾਰੀ ਹੁਇ ਕਰਤਿ ਦੁਲਾਰ।
ਸੂੰਘਤਿ ਮਸਤਕ ਪਰਮ ਪ੍ਰੇਮ ਤੇ ਬ੍ਰਿਧ ਕੋ ਲਖਹਿਂ ਮਹਾਂ ਉਪਕਾਰ। ਕੀਨਿ
ਛਠੀ ਕੋ ਉਤਸਵ ਭਾਰੀ ਸਭਿ ਕੋ ਦੀਨਿ ਕਰਾਹ ਅਹਾਰ[5]। ਬਾਜੇ ਦਰ
ਪਰ ਬਾਜਤਿ ਹੈਂ ਬਹੁ ਸਿਖ ਸੰਗਤਿ ਸੁਖ ਕਰਹਿਂ ਉਦਾਰ॥੧੮॥ਦਸ ਦਿਨ
ਬੀਤੇ ਪੁਨ ਉਤਸਵ ਭਾ ਮੰਗਲ ਕਰਹਿਂ ਅਨੇਕ ਪ੍ਰਕਾਰ। ਕੁਲ ਕੀ ਸਗਲ
ਰੀਤਿ ਸੁਭ ਕੀਨਸਿ ਜਥਾ ਬ੍ਰਿਧਨ ਕੇ ਅੰਗੀਕਾਰ[6]।ਲਘੁ ਦੁੰਦਭਿ ਕੀ ਹੋਤਿ
ਮਧੁਰ ਧੁਨਿ ਸੁਨਿ ਸ੍ਰੋਨਨਿ ਤੇ ਅਨੰਦ ਉਦਾਰ। ਬਜਹਿਂ ਨਫੀਰਨਿ, ਗਾਇੰ

[1]ਦਾਉ ਪਾਕੇ ਮਾਰ ਦੇਵੇ। [2]ਦਮੜੇ, ਰਪੱਯੇ। [3]ਇਸਤ੍ਰੀ। [4]ਬੁੱਧੀ ਖਿੰਡਾਵਣੀ ਕੀਤੀ ਭਾਵ ਸੋਚ ਦੁੜਾਈ। [5]ਕੜਾਹ ਦਾ ਭੋਜਨ। [6]ਭਾਵ, ਜਿਵੇਂ ਵਡਿਆਂ ਦੀ ਮ੍ਰਿਯਾਦਾ ਸੀ।

ਸਬਦ ਬਿਚ, ਖਰੇ ਲੋਕ ਉਚਰੈਂ ਜੈਕਾਰ ॥੧੯॥ ਆਦਿ ਬਿਲਾਵਲ ਸੁੰਦਰ ਰਾਗਨਿ ਗਾਇੰ ਰਬਾਬੀ ਪ੍ਰੇਮ ਲਗਾਇ।ਸੁਨਿ ਸੁਨਿ ਸਿਖ ਸੇਵਕ ਕੇ ਹਿਰਦੇ ਦ੍ਰਵਹਿ ਰੀਝ ਹੀਂ[1] ਮੋਦ ਬਧਾਇ। ਬਖ਼ਸ਼ਹਿ ਬਸਤ੍ਰ ਬਿਭੂਖਨ ਬਹੁ ਬਿਧਿ ਬਿਰਮਤ[2] ਬੈਠਹਿ ਉਠਿ ਨ ਸਕਾਇ। ਧੰਨ ਧੰਨ ਗੁਰੁ ਧੰਨ ਜਨਮ ਸਿਸ ਜਿਸ ਤੇ ਦਸ ਦਿਸ਼ ਜਸ ਪਸਰਾਇ॥੨੦॥ਬਧਤਿ ਸਰੀਰ ਦੂਜ ਤੇ ਜਸ ਸਸਿ[3] ਤਿਮ ਤਿਮ ਸੁੰਦਰਤਾ ਅਧਿਕਾਇ। ਏਕ ਮਾਸ ਬੀਤਯੋ ਜਬਿ ਐਸੇ ਕਰਤਿ ਦੁਲਾਰ ਮਾਤ ਬਲ ਜਾਇ। ਰਾਤ੍ਰ ਦਿਵਸ ਸੁਤ ਕੋ ਮੁਖ ਦੇਖਹਿ ਨਹਿ ਲੋਚਨ ਕਯੋਂਹੂ ਤ੍ਰਿਪਤਾਇ। ਬਰਬਸ[4] ਨਿੰਦ੍ਰਾ ਅਧਿਕ ਸਧਹਿ ਜਬਿ ਸੁਪ-ਤਹਿ,ਛਿੱਪ੍ਰ ਜਾਗ ਕੈ ਪਾਇ॥੨੧॥ਜਨੁ ਪੰਨਗ ਮਨ ਮਨਿ ਸੋਂ ਲਾਗਯੋ[5] ਅਹਿ-ਨਿਸ ਰਾਖਨ ਮਹਿੰ ਹਿਤਕਾਰ। ਨਿੰਦ੍ਰਾ ਤੇ ਜਬਿ ਉਘਰਹਿੰ ਲੋਚਨ ਤਨੁਜ ਬਦਨ ਪਰ ਦ੍ਰਿਸ਼ਟਿ ਪਸਾਰ। ਪਾਲਤਿ,ਲਾਲਤਿ,ਘਾਲਤਿ ਘਾਲੇ, ਡਾਲਤਿ ਨਯਨ ਸ਼ਯਾਮਤਾ ਚਾਰੁ[6]। ਝਗਲੀ ਝੀਨ[7] ਮਹੀਨ ਸੂਤ ਕੀ ਬਰਨ ਬਰਨ ਕੀ ਪਾਇ ਸੁਧਾਰਿ ॥੨੨॥ ਕੰਚਨ ਕੇ ਕੰਕਨ ਕਰਵਾਇਸ ਜੁਗ ਜੁਗ ਹੀਰੇ ਜਰੇ ਜਰਾਇ[8]। ਛੁੱਦ੍ਰਘੰਟਕਾ ਬਾਜਨਵਾਰੀ[9] ਕਾਰੀਗਰ ਨੇ ਘਰੀ ਸੁਹਾਇ। ਪਾਵਨ ਪਦਪੰਕਜ ਮਹਿੰ ਨੂਪਰ ਰੁਨਕਤਿ ਰੁਚਿਰ[10] ਜਿ ਊਰਧ ਉਚਾਇ[11] ਛਾਪ ਛਲਾਇਨਿ ਗਰ ਕੇ ਭੂਖਨ ਸ਼ੋਭਤਿ ਸਭਿ ਹੀ ਸ਼ੁਭ ਪਹਿਰਾਇ॥੨੩॥ ਸ਼ਯਾਮ ਬਿੰਦੁ[12] ਸੁੰਦਰ ਬਿਚ ਭੌਹਨ ਸ਼ਯਾਮ ਕੇਸ ਐਸੇ ਛਬਿ ਪਾਇ।ਅਲ ਕੋ ਬਾਲਕ ਅਲ ਗਨ ਤਜਿ ਕਰਿ ਧਸਯੋ ਪੰਕ ਅੰਮ੍ਰਿਤ ਕੇ ਆਇ[13]।ਡੀਠ ਨ

[1]ਪ੍ਰੇਮ ਵਿਚ ਗਦਗਦ ਹੁੰਦੇ ਹਨ। [2]ਪਰਚੇ ਹੋਏ। [3]ਜਿਵੇਂ ਚੰਦ੍ਰਮਾਂ। [4]ਜ਼ੋਰੋ ਜ਼ੋਰੀ। [5]ਮਾਨੋ ਸਰਪ ਦਾ ਮਨ ਮਣੀ ਨਾਲ ਲਗਾ ਹੈ। [6]ਪਾਲਦੀ ਹੈ, ਲਡਿਆਉਂਦੀ ਹੈ, ਸੇਵਾ ਕਰਦੀ ਹੈ, ਨੇਤ੍ਰਾਂ ਵਿਖੇ ਸੁਹਣਾਂ ਸੁਰਮਾ ਪਾਉਂਦੀ ਹੈ। [7]ਬਰੀਕ ਝਗਲੀ। [8]ਦੋ ਦੋ ਹੀਰੇ ਜੜਾਊ ਜੜੇ। [9]ਤੜਾਗੀ ਵੱਜਣ ਵਾਲੀ। [10]ਪਵਿੱਤ੍ਰ ਚਰਨ ਕਵਲਾਂ ਵਿਚ ਸੁਹਣੇ ਪਾਉਂਟੇ (ਝਾਂਜਰਾਂ) ਛਣਕਦੇ ਹਨ। [11]ਜਦੋਂ ਉਹ ਉਠਾਂਦੇ ਹਨ। [12]ਕਾਲੀ ਬਿੰਦੀ ਭਾਵ ਤਿਲ। [13]ਭੋਹਾਂ ਦੇ ਸ਼ਯਾਮ ਕੇਸ ਦੇ ਵਿਚਕਾਰਲੇ ਥਾਂ ਬਿੰਦੀ ਐਉਂ ਸ਼ੋਭਦੀ ਹੈ ਜਿਵੇਂ ਭੌਰਿਆਂ ਦਾ ਬਚਾ ਭੌਰਿਆਂ ਦੀ ਡਾਰ ਛਡਕੇ ਅੰਮ੍ਰਿਤ ਦੇ ਪੰਕ ਵਿਚ ਆ ਧਸਿਆ ਹੈ। ਭਰਵੱਟੇ ਭੌਰਿਆਂ ਦੀਆਂ ਡਾਰਾਂ ਹਨ, ਬਿੰਦੀ ਭੌਰਿਆਂ ਦਾ ਨਿਆਣਾ ਹੈ, ਭਰਵਟਿਆਂ ਦੇ ਵਿਚਕਾਰਲਾ ਥਾਂ ਤ੍ਰਿਕੁਟੀ ਦਾ ਟਿਕਾਣਾ ਹੋਣ ਕਰਕੇ ਅੰਮ੍ਰਿਤ ਦਾ ਪੰਕ ਹੈ। ਪੰਕ ਨਾਮ ਚਿੱਕੜ ਦਾ ਹੈ ਤੇ ਪੰਕ ਨਾਮ 'ਅਤਰ ਫਿਤਨੇ' ਵ ਰਗੀਆਂ ਚਿਕਨਾਈਆਂ ਦਾ ਬੀ ਹੈ। ਪੰਕ ਤੋਂ ਮੁਰਾਦ ਕਮਲ ਦੀ ਬੀ ਲਈ ਜਾ ਸਕਦੀ ਹੈ, ਜਿਵੇਂ ਸੰਸਕ੍ਰਿਤ ਵਿਚ ਪੰਕਾਵਲੀ ਨਾਮ ਕਮਲਾਂ ਦੀ ਪੰਕਤੀ ਦਾ ਹੈ, ਚਿੱਕੜ ਦੀ ਪੰਕਤੀ ਇਸ

[ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠ]☞

ਲਗਹਿ ਛਰਤਿ ਓਰ ਜਨਨੀ ਵਾਰਤਿ ਰਾਈ ਲੌਨ ਮੰਗਾਇ। ਤਿਨਕਾ ਤੋਰਿ ਤੋਰਿ ਕਰਿ ਗੇਰਤਿ ਰੱਛਕ ਸ੍ਰੀ ਨਾਨਕ ਲੇ ਨਾਇ॥੨੪॥ ਜੇਵਰ ਜਰੇ ਜਵਾਹਰ ਜ਼ਾਹਰ ਜ਼ੇਬ ਅਜਾਇਬ ਜਬਰ ਜਰੰਤਿ[1]।ਸੁਵਰਨ ਕੋ ਸੁ ਵਰਨ ਤਨ ਦੁਤਿ ਮਿਲਿ ਸਮਤਾ ਤੇ ਭੇਵ ਨ ਲਖਿਯੰਤਿ[2]।ਕਰਕਸ ਹੋਤਿ ਸਪਰਸ ਜਾਨੀਯਤ[3]ਕੈ ਹੀਰਨ ਕੀ ਦਮਕ ਦਿਖੰਤਿ। ਤਿਨ ਕੀ ਉਪਮਾ ਕਹੌਂ ਕੌਨ ਕੀ ਮਨ ਭ੍ਰਮ ਹਾਰਯੋ ਲਘੁ ਲਗੰਤ[4]॥੨੫॥ ਦੋਹਰਾ ॥ ਇਸ ਪ੍ਰਕਾਰ ਬ੍ਰਿੱਧਤਿ ਗੁਰੂ ਸੁੰਦਰ ਸਰਬ ਸਰੀਰ। ਅੰਗ ਬਿਲੰਦ ਬਿਲੋਕੀਯਤਿ ਹਰਗੁਬਿੰਦ ਮਤਿਧੀਰ॥੨੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਿਤਿਯ ਰਾਸੇ 'ਸ੍ਰੀ ਹਰਿਗੋਬਿੰਦ ਜਨਮ ਉਤਸਵ' ਬਰਨਨੰ ਨਾਮ ਖਸ਼ਟਮੋ ਅੰਸੂ ॥ ੬ ॥

## ੭. [ਜ਼ਹਿਰ ਦੇਣ ਵਾਲੀ ਦਾਈ ਦੀ ਮੌਤ]।

ਦੋਹਰਾ ॥ ਪ੍ਰਿਥੀਏ ਕੀ ਦਾਸੀ ਫਿਰੀ ਖੋਜਤਿ ਦੁਰਮਤਿ ਨਾਰਿ। ਇਕ ਨੇ ਕਹਿ ਧੀਰਜ ਦਈ 'ਤੋਹਿ ਕਰੌ ਮੈਂ ਕਾਰ'॥੧॥ ਸੈਯਾਛੰਦ ॥ ਰਾਮਦਾਸ ਪੁਰਿ ਬਸਹਿ ਕੁਚਲਨੀ ਧਾਇਨ ਕੀ ਕ੍ਰਿਤ ਤੇ ਗੁਜ਼ਰਾਨ। ਦਾਸੀ ਮਸਲਤ ਅਘੁ ਕੀ ਕਰਿਕੈ ਕਰਮੋ ਨਿਕਟ ਸੁ ਮੇਲੀ ਆਨਿ[5]। ਸਾਦਰ ਸਦਨ ਬਿਠਾਇ ਸਮੀਪੀ ਪੂਰਬ ਭਾਖਯੋ ਕਸ਼ਟ ਮਹਾਨ[6]। 'ਅਨੁਜ ਲੀਨਿ ਗੁਰਤਾ ਬਿਪ੍ਰੀਤੀ ਜੇਠੋ ਬੈਠੋ ਰਹਯੋ ਸੁਜਾਨ॥੨॥ ਬਹੁ ਉਪਚਾਰਨ ਤੇ ਨਿਪਜਯੋ ਸੁਤ ਤਿਨਹੁੰ ਕੀਨਿ ਉਤਸਵ ਹਰਖਾਇ।ਕਹੈ ਕਿ—ਗਾਦੀਕੋ ਇਹ ਮਾਲਕ ਪਾਛੇ ਗੁਰਤਾ ਲੇ ਸ਼ੁਭ ਪਾਇ—। ਪੂਰਬ ਆਸ ਹੁਤੀ ਹਮਰੇ ਮਨ—ਸ੍ਰੀ ਅਰਜਨ ਜਬਿ ਤਨ ਬਿਨਸਾਇ। ਸੰਤਤਿ ਨਹੀਂ, ਬਨਹਿ ਹਮ ਹੀ ਗੁਰ,ਚਾਰਹੁੰ ਦਿਸ਼ ਕੇ ਪੂਜ ਕਹਾਇੰ—॥੩॥ਜਬਿ ਕੋ ਨੰਦਨ ਤਿਨ ਕੇ ਜਨਮਯੋ ਤਬਿ ਤੇ ਹਮ ਹੁਇ

---

[1] ਜੜੇ ਹਨ। [2] ਸੋਨੇ ਅਤੇ ਤਨ ਦੇ ਸ੍ਰੇਸ਼ਟ ਰੰਗ ਦੀ ਸ਼ੋਭਾ ਇਕੋ ਜਿਹੇ ਹੋਣ ਕਰਕੇ ਮਿਲ ਗਈ ਹੋਈ ਹੈ ਤੇ ਭੇਦ ਨਹੀ ਜਾਣੀਦਾ। [3] ਛੁਹਣ ਨਾਲ ਖੁਰਦਰਾ ਯਾ ਕਰੜਾ ਜਾਣੀਦਾ ਹੈ। [4] (ਹੋਰ ਉਪਮਾ) ਤੁੱਛ ਲੱਗਦੀ ਹੈ। [5] ਆਕੇ ਮਿਲਾਈ। [6] ਭਾਵ ਕਰਮੋ ਨੇ।

[ਪਿਛਲੇ ਪੰਨੇ ਦਾ ਬਾਕੀ ਪ੍ਰਕਰਣ]

ਦਾ ਅਰਥ ਨਹੀਂ ਹੈ। ਜੋ ਅੰਮ੍ਰਿਤ ਦਾ ਕਮਲ ਬੀ ਤ੍ਰਿਕੁਟੀ ਦੇ ਥਾਂ ਨੂੰ ਕਿਹਾ ਜਾ ਸਕਦਾ ਹੈ। (ਅ) (ਮਾਨੋਂ) ਭਵਰਾ ਖੰਭਾਂ ਸਣੇ ਮੌਦੇ ਤੇ ਆ ਬੈਠਾ ਹੈ। [ਪੱਛ=ਪੰਖ=ਖੰਭ, ਭਾਵ ਭਵਰਾ ਖੰਭਾਂ ਸਮੇਤ। ਅੰਮ੍ਰਿਤ ਵਿੱਟਾ ਹੁੰਦਾ ਹੈ ਤਦ ਸਥਾਨੀ ਮੱਥਾ]। ਕਈ ਸਿਆਣੇ ਕਹਿੰਦੇ ਹਨ ਕਿ ਭਾਈ ਗੁਰਦਾਸ ਜੀ ਦੇ ੨੯੪ ਕਬਿੱਤ ਵਿਚ 'ਕੋਟਿਕ ਉਸਤਤਿ ਛਬਿ ਤਿਲ ਕੋ ਪ੍ਰਗਾਸ ਹੈ' ਵਿਚ ਆਏ 'ਤਿਲ' ਪਦ ਤੋਂ ਇਸਿ ਬਿੰਦੀ ਦੀ ਮੁਰਾਦ ਹੈ।

ਗਏ ਨਿਰਾਸ।ਅਬਿ ਉਪਾਇ ਅਸ ਕਰਿ ਚਿਤ ਚਿਤਵਨਿ ਜਿਸ ਤੇ ਬਾਲਕ ਹੋਇ ਬਿਨਾਸ। ਪੁਨ ਤਿਨ ਕੇ ਜਨਮੇ ਨ ਆਤਮਜ ਹਮਰੇ ਕਾਜ ਹੋਇਂ ਸਭਿ ਰਾਸ। ਦਰਬ ਆਦਿ ਸੁੰਦਰ ਸਭਿ ਵਸਤੂ ਚਹੁੰ ਦਿਸ਼ ਤੇ ਚਲਿ ਆਇ ਅਵਾਸ॥੪॥ ਤਬਿ ਤੇਰੀ ਬਹੁ ਕਰਹਿਂ ਜੀਵਕਾ ਭੋਜਨ ਬਸਨ ਸਕਲ ਪਰਵਾਰ। ਨਿਜ ਘਰ ਤੇ ਹਮ ਦੇਹਿਂ ਤੋਹਿ ਕਹੁ ਅਰੁ ਤੇਰੋ ਜਾਨਹਿਂ ਉਪਕਾਰ। ਮਿਹਰਵਾਨ ਕੇ ਪਿਤਾ ਪਾਸ ਤੇ ਆਦਰ ਮੈਂ ਕਰਿਵਾਉਂ ਓਦਾਰ। ਇਹ ਕਾਰਜ ਨਿਜ ਚਾਤੁਰਤਾ ਤੇ ਕਰਹਿਂ ਅਬਹਿ ਉਪਜਹਿ ਸੁਖ ਸਾਰ॥੫॥ ਇਕ ਸ਼ਤ ਲੇਹੁ ਰਜਤਪਨ[1] ਅਬਿਹੂੰ,ਕਰਹੁ ਕਾਜ ਕੋ ਬਿਲਮ ਬਿਸਾਰਿ। ਬਾਲਕ ਮ੍ਰਿਤੁ ਹਮਰੋ ਹਿਤ ਲਖਿ ਚਿਤ[2], ਪੁਨ ਨਹਿਂ ਕਮੀ, ਭਰਹਿਂ ਭੰਡਾਰ'। ਇਮ ਕਹਿ ਬਸਤੂ ਆਪਨੋ ਲੇਕਰਿ ਦੀਨਸਿ ਤਿਸ ਕੇ ਊਪਰ ਡਾਰ। ਅਤਿ ਸਨੇਹ ਕੀ ਬਾਤ ਬਖਾਨਤਿ ਕਹਿ ਕਹਿ ਕਬਹੂੰ ਭਰਿ ਦ੍ਰਿਗ ਬਾਰਿ[3] ॥ ੬ ॥ ਧਾਇ ਕ੍ਰੂਰ ਕਰਮਾ[4] ਅਤਿ ਪਾਪਨਿ ਸੁਨਿ ਕਰਿ ਹਰਖੀ ਧੀਰਜ ਦੀਨਿ। 'ਦੁਖੀ ਨ ਹੋਹੁ,ਕਰੌਂ ਮੈਂ ਤੌ ਹਿਤ,ਰਚੌਂ ਕਪਟ,ਕੋ ਲੇਯ ਨ ਚੀਨ[5]।ਤੁਮਰੇ ਸੁਖ ਤੇ ਹੈ ਸੁਖ ਮੋਕਉ ਖਾਨ ਪਾਨ ਕੀ ਸਭਿ ਸੁਧਿ ਲੀਨਿ। ਸੋ ਉਠਿ ਗਏ ਕਹਾਂ ਤਿਨ ਸਾਥਹਿ[6], ਲੇਨਿ ਦੇਨਿ ਕਛ ਨਾਂਹਿ ਨ ਕੀਨਿ ॥ ੭ ॥ ਚਿਤ ਬਾਂਛਤਿ ਇਹ ਕਾਰਜ ਮੋਕਉ ਕਰਿਹੌਂ ਮੈਂ ਅਬਿ ਬਿਲਮ ਬਿਸਾਰਿ। ਚਿੰਤਾ ਰੰਚਕ ਹੂੰ ਨਹਿ ਕੀਜਹਿ ਨਿਸ਼ਚੈ ਲਖਹੁ ਸੁਧਾਰੀ ਕਾਰ। ਮੇਰੋ ਦ੍ਰੋਹ ਪ੍ਰਥਮ ਹੀ ਤਿਨ ਸੋਂ ਅਪਰ ਧਾਇ ਕੋ ਲੀਨਿ ਹਕਾਰ। ਨਹੀਂ ਅਵਾਹਨ ਮੋ ਕੌ ਕੀਨਸਿਨਹਿ ਕੁਛ ਦੀਨਸਿ, ਬਹੁ ਬੁਰਿਆਰ[7]॥੮॥ ਲਗਹਿ ਸੂਲ ਮੁਝ ਤਿਨ ਕੇ ਮੰਗਲ[8] ਜਿਸ ਹਤਿ ਹੋਇ ਮਹਾਂ ਸੁਖ ਮੋਹਿ'। ਪ੍ਰਿਥੀਏ ਕੀ ਬਾਮਾ ਸਭਿ ਸੁਨਿ ਕੈ ਕਹੈ ਕਿ 'ਸਾਧ ਸਾਧ[9] ਬਹੁ ਤੋਹਿ। ਭਯੋ ਭਰੋਸ, ਲਖੀ ਬੁਧਿ ਦੀਰਘ, ਤੁਝਹੀ ਤੇ ਕਾਰਜ ਸਿਧ ਹੋਇ'।ਇਸ ਪ੍ਰਕਾਰ ਨਿਸ਼ਚੈ ਕਰਿ ਦੋਨਹੁ ਦੁਰਬੁੱਧਾਗਨਪਾਪ ਅਰੋਹਿ[10]॥੯॥ ਲੇ ਕੁਛ ਦਰਬ ਸਦਨ ਮਹਿਂ ਆਈ ਰੰਗਦਾਰ ਅੰਬਰ ਤਨ ਧਾਰਿ। ਰੁਚਿਰ ਬਿਭੂਖਨ ਪਹਿਰੇ ਰੁਚਿ ਕਰਿ ਮੁਖ ਪਖਾਰ ਦ੍ਰਿਗ ਅੰਜਨ

[1]ਇੱਕ ਸੌ ਰੁਪਯੇ। [2]ਬਾਲਕ ਦੀ ਮੌਤ ਹੀ ਚਿਤ ਵਿਚ ਸਾਡਾ ਹਿਤ ਜਾਣ । [3]ਭਰਦੀ ਹੈ ਨੇਤ੍ਰਾਂ ਵਿਚ ਜਲ। [4]ਖੋਟੇ ਕਰਮਾਂ ਵਾਲੀ। [5](ਜੋ ਕੋਈ) ਜਾਣ ਨਾ ਸਕੇਗਾ। [6]ਭਾਵ ਗੁਰੂ ਅਰਜਨ ਜੀ ਚਲੇ ਗਏ ਹਨ ਤਿਨ੍ਹਾਂ ਦਾ (ਸਾਡੇ ਨਾਲ) ਕੀ ਸਾਥ ਹੈ। [7]ਬਹੁਤ ਬੁਰੀ ਗੱਲ ਕੀਤੀ ਨੇ। [8]ਤਿਨ੍ਹਾਂ ਦੇ ਖੁਸ਼ੀਆਂ ਤੋਂ ਮੈਨੂੰ ਦੁੱਖ ਲੱਗਦਾ ਹੈ। [9]ਸ਼ਾਬਾਸ਼ ਸ਼ਾਬਾਸ਼ । [10]ਮੰਦੀ ਬੁੱਧ ਵਾਲੀਆਂ ਸਾਰੇ ਪਾਪ ਜਿਨ੍ਹਾਂ ਦੇ (ਸਿਰ) ਤੇ ਚੜ੍ਹੇ ਹਨ (ਭਾਵ, ਅਤਿਪਾਪਣੀ)।

ਡਾਰਿ।ਜ਼ਹਿਰ ਅਜ਼ਾਹਰ[1] ਕਰਲੇਰਗਾਰਨੋ ਨਿਜਅਸਤਨ ਜੁਗ ਲੇਪ ਸੁਧਾਰਿ।
ਸੁਸ਼ਕ ਕੀਨਿ ਪੁਨ ਅੰਗੀਆ ਪਹਿਰੀ ਪੰਥ ਵਡਾਲੀ ਕੇ ਪਗ ਧਾਰਿ* ॥੧੦॥
ਦਰਬ ਲੋਭ ਤੇ ਚੌਂਪ ਚੌਗਨੀ–ਹਤਿ ਸਿਸ ਕੌ ਮੈਂ ਲੇਉਂ ਇਨਾਮ। ਸਕਲ
ਆਰਬਲ ਕੀ ਗੁਜ਼ਰਾਨ ਜੁ ਹਵਿਹੈ ਮੋਹਿਕਰੇ ਇਸ ਕਾਮ–। ਇਤ ਗੰਗਾ ਨੇ
ਕਰਿ ਚਾਲੀਸਾ[2] ਬਰਤਹਿ ਬੰਸ ਰੀਤਿ ਅਭਿਰਾਮ। ਨਿਤਪ੍ਰਤਿ ਉਤਸਵ
ਨਏ ਨਏ ਬਹੁ ਪ੍ਰਿਯ ਸੁਤ ਜਥਿ ਕੋ ਜਨਮਯੋ ਧਾਮ॥ ੧੧ ॥ ਭਯੋ ਅਨੰਦ
ਬਿਲੰਦ ਨੰਦ ਤੇ ਦਰਬ ਬ੍ਰਿੰਦ ਦੇ ਲੇਤਿ ਅਸੀਸ। ਬਹੁ ਗ੍ਰਾਮਨਿ ਕੀ ਬਾਮ
ਆਇ ਕਰਿ ਸਿਸੁ ਅਭਿਰਾਮ ਧਾਮ ਮਹਿਂ ਦੀਸ[3]। ਸਾਦਰ ਤਿਨ ਕੋ ਬਾਂਛਤਿ
ਬਖਸ਼ਤਿ ਡਰਤਿ ਮਾਤ ਨਹਿ ਕਹਿਂ ਦੁਰਸੀਸ। ਸ਼੍ਰੇਯ ਸਹਤ ਜਿਮ ਚਹਤਿ
ਕਹਤਿ ਬਚ ਲਹਤਿ ਮਹਤ ਮੁਦ ਕਰਿ ਬਖਸ਼ੀਸ਼[4] ॥ ੧੨ ॥ ਦੁਰਾਚਾਰਨੀ
ਮੰਗਲ ਸਮਯੋ[5] ਆਇ ਪ੍ਰਵੇਸ਼ੀ[6] ਗੁਰੁ ਨਿਕੇਤ। ਅਧਿਕ ਭੀਰ ਨਾਰਿਨਿ ਕੀ
ਜਹਿਂ ਕਹਿਂ ਜਥਾ ਜੋਗ ਆਦਰ ਕਹੁ ਦੇਤਿ। ਕਿਤਿਕ ਬਾਲ ਕੋ ਦਰਸ਼ਨ
ਕਰਤੀ, ਕਿਤਿਕ ਸਰਾਹਤਿ ਪ੍ਰੀਤਿ ਸਮੇਤਿ। ਕੇਤਿਕ ਲੇਤਿ ਉਛੰਗ
ਦੁਲਾਰਤਿ[7], ਕੇਤਿਕ ਬਿਗਸਤਿ ਦੈਤਨਿ ਸੇਤ[8]† ॥ ੧੩ ॥ ਦੋਹਰਾ॥ਬਸਤ੍ਰ
ਬਿਭੂਖਨ ਦੇਖਿ ਸੁਭ ਆਦਰ ਸਾਥ ਬਿਠਾਇ।ਇਸਤ੍ਰਿਨਿ ਕੇ ਸਮੁਦਾਇ ਮੈਂ
ਪੁੱਤ੍ਰਨਿ ਬਾਤ ਚਲਾਇ ॥ ੧੪ ॥ ਸੈਯਾ ਛੰਦ ॥ ਸਭਿਨਿ ਬਿਖੈ ਗੰਗਾ ਮ੍ਰਿਦੁ
ਬਚ ਕਹਿ 'ਦੋ ਇਕ ਦਿਨ ਤੇ ਅਨਮਨ ਨੰਦ[9]। ਅਸਤਨ ਲੇਤਿ ਨ ਰੁਚਿ
ਕਰਿ ਮੁਖ ਮਹਿਂ ਕੋ ਦੁਖ,ਸੁਧਿ ਨਹਿ ਮੋਹਿ ਬਿਲੰਦ[10]।ਜਿਤਿਕ ਬ੍ਰਿੱਧ ਉਪ-
ਚਾਰਨਿ ਭਾਖਤਿ ਗੁਰਤੀ[11]ਆਦਿ ਦੇਹ‡ ਸੁਖਕੰਦ[12]'। ਘਾਤਿ ਪਾਇ ਕਰਿ
ਦੁਸ਼ਟਾ ਬੋਲੀ ਕ੍ਰਿਸ਼ਨ ਪੂਤਨਾ ਕੇਰਿ[13] ਮਨਿੰਦ ॥੧੫॥ 'ਮੋਹਿ ਬਿਖੇ ਗੁਨ
ਦਿਯੋ ਪ੍ਰਭੁਨੇ ਬਹੁਬਾਲਕ ਤੇ ਮੈਂ ਪਤਿਆਇ[14]।ਪਾਨ ਕਰਹਿ ਜੋ ਅਸਤਨ

---

[1]ਗੁੱਝੀ। [2]ਚਾਲ੍ਹੀਵਾਂ ਦਿਨ ਕਰਕੇ। [3]ਦਰਸ਼ਨ ਕਰਦੀਆਂ ਹਨ। [4]ਜਿਵੇਂ (ਮਾਤਾ ਜੀ) ਚਾਹੁੰਦੇਹਨ (ਇਸਤ੍ਰੀਆਂ) ਕੱਲਜਾਨ ਸਮੇਤ ਬਚਨ ਕਹਿੰਦੀਆਂ ਹਨ ਬੜੀ ਖੁਸ਼ੀ ਜਾਣ ਕਰਕੇ (ਤੇ ਮਾਤਾ ਜੀ) ਬਖਸ਼ੀਸ਼ਾਂ ਕਰਦੇ ਹਨ। [5]ਸਮੇਂ ਵਿਚ [6](ਓਹ ਦਾਈ ਘਰ)ਆ ਵੜੀ। [7]ਗੋਦੀ ਵਿਚ ਲਡਾਉਂਦੀਆਂ ਹਨ। [8]ਚਿਟਿਆਂ ਦੰਦਾਂ ਨਾਲ ਹਸਦੀਆਂ ਭਾਵ ਖਿੜ ਖਿੜ ਹੱਸਦੀਆਂ ਹਨ। [9]ਮੁਰਝਾਯਾ ਹੈ ਪੁੱਤ੍ਰ। [10]ਕੀ ਕੋਈ ਦੁਖ ਹੈ ਜਿਸ ਦੀ ਮੈਨੂੰ ਬਹੁਤੀ ਸੋਝੀ ਨਹੀਂ। [11]ਗੁੜ੍ਹਤੀ। [12]ਭਾਵ ਸ੍ਰੀ ਹਰਿਰਾਇ ਜੀ ਨੂੰ। [13]ਪੂਤਨਾਂ ਵਾਂਙੂ ਜੋ ਕ੍ਰਿਸ਼ਨ ਜੀ ਨੂੰ ਜ਼ਹਿਰ ਦੇਣ ਗਈ ਸੀ ਤੇ ਉਨ੍ਹਾਂ ਨੇ ਮਾਰੀ ਸੀ। [14]ਪਤਿਆਇਆ ਹੈ। *ਪਾਃ–ਡਾਰਿ। †ਪਾਃ–ਦੈਤਨਿਕੇਤ। ‡ਪਾਃ–ਦੇਹਿ।

ਮੇਰੇ ਤਿਸ ਸਿਸ ਕੇ ਦੁਖ ਨਿਕਟਿ ਨ ਆਇ।ਹਰਹਿ ਅਰੁਚ[1] ਕੋ ਤਤਛਿਨ ਛੁੱਧਤਹਿ[2],ਆਰਬਲਾ ਸੁ ਅਧਿਕ ਬਿਰਧਾਇ। ਰਹੈ ਨਿਰੋਵਾ ਸੁਖ ਸੋਂ ਬਧ ਮਹਿ ਨਹਿ ਔਸ਼ਧਿ ਕੀ ਚਾਹਿ ਰਹਾਇ॥੧੬॥ਰਾਮਦਾਸ ਪੁਰਿ ਬਾਸਕੀਨਿਮੈਂ ਜਬਿ ਕੇ ਤੁਮ ਆਏ ਇਸ ਥਾਇਂ।ਮਮ ਗੁਨ ਸੁਨਿਕੈ ਪ੍ਰਿਥੀਏ ਆਨੀ ਸੁਤ-ਵੰਤੀ ਤਿਯ ਸਭਿ ਢਿਗ ਆਇ। ਇਕ ਦੁਇ ਦਿਨ ਅਸਤਨ ਦੇ ਮੋਰੋ ਰੁਜ ਗਵਾਇ ਗਮਨੀ ਸਮੁਦਾਇ। ਭਾਗਵਾਨ ਕੇ ਮੈਂ ਚਲਿ ਜਾਵੌਂ ਨਿਰਭਾਗਨ ਕੌਂ ਕੋ ਚਲਿ ਜਾਇ?॥੧੭॥ਅਧਿਕ ਚਾਹਿ ਕਰਿਤੁਮਰੇ ਆਈ ਪੁਰੀਤੁਹਾਰੀ ਬਸੀ ਜੁ ਆਨਿ। ਪਰਮੇਸ਼ੁਰ ਤੇ ਮੈਂ ਨਿਤ ਜਾਚੌਂ—ਸੁਤਵੰਤੀ ਹੁਇ ਤ੍ਰਿਯਾ ਮਹਾਨ । ਇਸ ਬਿਧਿ ਕਰਿ ਗੁਜ਼ਰਾਨ ਕਰੌਂ ਸਦ ਦਰਬ ਸਹਤ ਪਾਵੌਂ ਸਨਮਾਨ । ਜੀਵਨ ਜੋਗ ਪੁੱਤ੍ਰ ਇਹ ਤੇਰੋ ਮੁਝ ਕੋਛਰ ਮਹਿੰ[3] ਦੀਜਹਿ ਆਨਿ' ॥ ੧੮ ॥ ਤਿਸ ਤੇ ਸੁਨਿ ਸਭਿ ਤ੍ਰਿਯਨਿ ਸਰਾਹੀ, ਬਸਨ ਬਿਭੂਖਨ ਸੁੰਦਰ ਹੇਰਿ।'ਬਿਨ ਔਸ਼ਧਿ ਰੁਜ ਕੀ ਇਹ ਹਰਤਾ ਧੰਨ ਤੋਹਿ ਗੁਨ ਲਹਨੋ ਬਡੇਰ'। ਮਰਜੀ ਸਭਿ ਨਾਰਿਨਿ ਕੀ ਲਖਿ ਕਰਿ ਮਾਤ ਰੀਗ ਬਿਸਮਾਇ ਘਨੇਰ।ਦਿਯੋ ਪੁੱਤ੍ਰ ਤਿਸ ਗੋਦ ਪ੍ਰਮੋਦਤਿ ਦੁਸ਼ਟ ਜੀਅਤਿਨਕੋ ਸਮ ਸ਼ੇਰ[4]॥ ੧੯॥ਸ੍ਰੀ ਗੁਰੁ ਹਰਿਗੁਵਿੰਦ ਚਿਤ ਜਾਨੀ—ਕ੍ਰੂਰ ਜੁ ਕਰਮਾ ਆਵੇ ਨਾਰਿ—। ਦਿਨ ਚਾਰਿਕ ਤੇ ਅਨਮਨ ਹੋਏ ਜਿਸ ਤੇ ਮਾਤ ਚਿੰਤ ਲੇ ਧਾਰਿ।—ਧਾਇ ਉਛੰਗ ਦੇਹਿਗੀ[5] ਰੁਚਿ ਕਰਿ—ਯਾਂਤੇ ਪੂਰਬ ਬਿਧੀ ਸੁਧਾਰਿ।—ਦੁਸ਼ਟਨ ਕੇ ਨਾਸ਼ਨ ਕੋ ਮਮ ਤਨ—ਸਿਸ ਸਰੂਪ ਤੇ ਕਰੀ ਸੁ ਕਾਰਿ॥੨੦॥ਧਾਇ ਉਛੰਗ ਗਏ ਹੁਇ ਚੰਚਲ, ਇਤ ਉਤ ਮੁਖ ਕਰਿ ਅੰਗ ਚਲੰਤਿ। ਕਛੁ ਰੋਦਨ ਕਰਿ ਬਹੁਰ ਟਿਕੇ ਤਹਿਂ ਲੋਰੀ ਦੇਤਿ ਮਧੁਰ ਛਲਵੰਤਿ[6]। ਅੰਗੀਆ ਤੇ ਅਸਤਨ ਕਰਿ ਬਾਹਰ ਏਕ ਹਾਥ ਸੋਂ ਸਮੁਖ ਕਰੰਤ[7]।ਦੂਸਰ ਕਰ ਪਰ ਸਿਸ ਕੋ ਸਿਰ ਧਰਿ ਊਪਰ ਡਾਰਯੋ ਬਸਤ੍ਰ ਦੁਰੰਤ॥੨੧॥ਕਬਿੱਤ॥ਤਤਛਿਨ ਅੰਤਰ ਬਸਨ ਅਸਤਨ ਦੇਤਿ, ਲੇਤਿ ਨ ਤਨਕ, ਗਹੇ ਹੋਤਿ ਇਤ ਉਤਨਾ[8]। ਗਾਢੋ[9] ਜਬਿ ਕੀਨਿ ਤੌ ਪਯੋਧਰ[10] ਕੋ ਲੀਨ ਮੁਖ, ਹਾਥ ਕੋ ਪਸਾਰਿ ਗਹੀ

---

[1]ਅਰੁਚੀ, ਭੁਖ ਨਾ ਲੱਗਣੀ। [2]ਭੁਖ ਲਗ ਪੈਂਦੀ ਹੈ। [3]ਮੇਰੀ ਗੋਦੀ ਵਿੱਚ। [4]ਦੁਸ਼ਟ ਜੀਵ (ਜੋ ਹਨ) ਤਿਨ੍ਹਾਂ ਲਈ ਸ਼ੇਰ ਸਮਾਨ (ਸ੍ਰੀ ਗੁਰੂ ਹਰਗੋਬਿੰਦ ਜੀ)। [5]ਦਾਈ ਦੀ ਗੋਦੀ ਦੇਣਗੇ (ਮਾਤਾ ਜੀ ਸਾਨੂੰ)। [6]ਭਾਵ ਉਹ ਦਾਈ। [7]ਸਾਮ੍ਹਣੇ ਕਰਦੀ ਹੈ (ਥਣ)। [8]ਫੜਕੇ (ਅਸਥਨ) ਇਧਰ ਉਧਰ ਹੋ ਜਾਂਦੇ ਹਨ। [9]ਜ਼ੋਰ ਨਾਲ ਘੁੱਟਿਆ। [10]ਅਸਥਨ।

ਛੋਰੀ ਤਬ ਗੁਤਨਾ[1]।ਦੂਜੇ ਹਾਥ ਸਾਥ ਗਹਯੋ ਦੂਜੋ ਕੁਚ ਦ੍ਰਿੜ੍ਹ ਕਰਿ ਖੋਟੀ ਕ੍ਰਿਤ ਹੇਤੁ ਆਈ ਲਾਗੇ ਲੋਭ ਭੂਤਨਾ। ਜਾਂਕੋ ਮਨ ਪੂਤ ਨਾ ਲਖਯੋ ਗੁਰੂ ਸਪੂਤਨਾ,ਜਿਸੀ ਕੇ ਤੀਰ ਪੂਤਨਾ,ਸਿਧਾਰੀ ਸਮ ਪੂਤਨਾ[2]॥੨੨॥ਗਾਢੇ ਅੰਗ ਪੀਰ ਕਰਿ, ਗਾਢੀ ਉਰ ਪੀਰਕਰਿ ਪ੍ਰਾਨ ਤੇ ਸਰੀਰ ਕਰਿ ਭਿੰਨ ਐਂਚ ਲੀਨਿਓ[3]। ਜੈਸੇ ਪੋਲ ਤੀਲ ਤੇ ਕਿਲਾਲ[4] ਕੋ ਸੁ ਫੂਕ ਨਾਲਿ ਖੈਂਚ ਲੇਤਿ ਬਾਲਕ ਸੁਭਾਇਕ ਹੀ ਕੀਨਿਓ[5]। 'ਹਾਇ ਹਾਇ' ਬੋਲਤੀ ਬਿਹਾਲ ਹੈ ਬਿਸਾਲ'ਬਾਲ!ਛੋਰੋ ਅਬਿ ਮੋਹਿ ਕੋ,ਪ੍ਰਤਾਪ ਚਿਤ ਚੀਨਿਓ'। ਲੋਚਨਮੈਂ ਨੀਰ ਭਰਿ, ਧੀਰ ਹਰਿ ਚੀਰ ਤਜਿ, ਪਰੀ ਸਭਿ ਤੀਰ ਧਰ[6], ਪ੍ਰਾਨ ਕਰਿ ਹੀਨਿਓ॥੨੩॥ਕੂਕਤੀ ਪੁਕਾਰ ਬਿਸੰਭਾਰਹ੍ਵੈ ਪਸਾਰ ਅੰਗ, ਪਰੀਮ੍ਰਿਤੁਭਈ, ਦ੍ਰਿਗ ਨਿਕਰੇ ਪਰਤਿ ਜਨੁ[7]। ਮੁਖ ਤੇ ਝਗੁਰ[8] ਜਾਤਿ, ਪੀਰੀ ਪਰ ਗਈ ਗਾਤ, ਭਯੋ ਉਤਪਾਤ,ਹੇਰਿ ਨਾਰੀ ਬਿਸਮਾਈਮਨ।-ਕਹਾਂਹੋਇਗਯੋਬੈਠੀ ਸਭਿਨਿ ਮੈਂ ਲਿਯੋ ਸਿਸੁ-ਤ੍ਰਾਸ ਉਪਜਯੋ, ਤਜੀ ਦਰ ਜਹਾਂ ਪਰਯੋ ਤਨ[9]। ਰੀਗਾ ਭਯਭੀਤਭਈਪੁੱਤ੍ਰ ਕੋ ਗਹਨਧਾਈ ਹਾਥਨਿਉਚਾਵੈ ਪ੍ਰਿਯਾ ਕ੍ਰਿਪਨ ਕੋ ਮਾਨੋ ਧਨ[10]॥੨੪॥ਹਾਥ ਗਹੀ ਬੇਨੀ[11], ਬਲ ਸਾਥ ਨਹਿਂ ਛੋਰੈਂ ਤਾਂਹਿ ਮਾਤ ਛੁਟਕਾਵੈ ਕਹਾਂ ਏਤਨੋ ਸੁ ਹੋਇ ਜੋਰ[12]।ਦਾਸੀ ਕੋ ਪੁਕਾਰੈ ਰਿਸ ਭਰੀ 'ਕਨੌਨ ਆਵੈ ਪਾਸਿ?'ਕੰਪਭਿਸਰੀਰ ਤ੍ਰਾਸਧਾਰੇ ਉਤਪਾਤਘੋਰ[13]। ਮਿਲੀ ਗਨ ਆਇ,ਨੀਠ ਨੀਠ ਕਰਿ ਛੋਰੀ[14]ਤਬਿ,ਕੰਠ ਸੋਂ ਲਗਾਯੋ ਨੰਦ ਪਰਯੋ ਹੈ ਬਿਲੰਦ ਸ਼ੋਰ। ਪਰੀ ਜਿਸ ਠੌਰ ਅਵਲੋਕਤਿ ਨ ਤਾਂਹੀ ਓਰ[15], ਡਰੀ

---

[1]ਫੜੀ ਲਮਕਦੀ ਹੋਈ ਗੁਤ। [2]ਗੁਰੂ ਜੀ ਦੇ ਸਪੁਤਰ (ਸ੍ਰੀ ਹਰਿਗੋਬਿੰਦ ਜੀ) ਨੇ ਜਾਣਿਆ ਜਿਸ (ਦਾਈ) ਦਾ ਮਨ (ਪੂਤ+ਨਾ) ਅਪਵਿੱਤ੍ਰ ਹੈ ਤੇ ਜਿਸ ਦੇ(ਜੀ ਵਿੱਚ) ਪੁੱਤਰ ਦੀ ਪੀੜਾ ਨਹੀਂ, ਪੂਤਨਾ (ਰਾਖਸ਼ਣੀ) ਵਾਂਙ (ਉਸਨੂੰ) ਮਾਰਿਆ। [3]ਅੰਗਾਂ ਨੂੰ ਚੰਗੀ ਤਰ੍ਹਾਂ ਨਪੀੜਕੇ ਤੇ ਪੇਟ ਵਿੱਚ (ਯਾ ਦਿਲ ਵਿੱਚ) ਭਾਰੀ ਪੀੜ ਕਰਕੇ ਪ੍ਰਾਣ ਸਰੀਰ ਤੋਂ ਖਿੱਚ ਕਰਕੇ ਅੱਡ ਕਰ ਲੀਤੇ। [4]ਪੋਲੀ ਤੀਲੀ ਤੋਂ ਜਲ। [5]ਸਹਜ ਸੁਭਾਇਕ ਹੀ (ਤਿਵੇਂ ਸ੍ਰੀ ਹਰਿ ਗੋਵਿੰਦ ਜੀ ਨੇ) ਕੀਤਾ। [6]ਸਭਿ ਦੇ ਪਾਸ (ਲੰਮੀ) ਪੈ ਗਈ ਧਰਤੀ ਤੇ। [7]ਮਾਨੋਂ ਅੱਖਾਂ ਨਿਕਲੀਆਂ ਪਈਆਂ ਹਨ। [8]ਝੱਗ। [9]ਜਿਥੇ (ਦਾਈ ਦਾ) ਸਰੀਰ ਪਿਆ ਸੀ ਉਸ ਥਾਂ ਨੂੰ ਛੱਡਕੇ ਦੂਰ ਚਲੀਆਂ ਗਈਆਂ। [10]ਹੱਥਾਂ ਨਾਲ ਚੁੱਕਦੀ ਹੈ (ਪੁੱਤ੍ਰ ਨੂੰ) ਜੈਸੇ ਕੰਜੂਸ ਨੂੰ ਧਨ ਪਿਆਰਾ ਹੁੰਦਾ ਹੈ। [11]ਗੁੱਤ। [12]ਕਿਥੋਂ ਐਨਾ ਬਲ ਹੋਵੇ (ਮਾਤਾ ਜੀ ਵਿੱਚ)। [13]ਘੋਰ ਉਪੱਦ੍ਰਵ (ਦੇਖਕੇ) ਡਰੀ ਹੈ। [14](ਗੁੱਤ) ਮਸਾਂ ਮਸਾਂ ਛੱਡੀ। [15]ਜਿਸ ਤਰਫ ਦੇਖਦੀਆਂ ਹੀ ਨਹੀਂ।

ਉਰ ਹੋਰ ਧਾਈ ਥਾਨਨਿਜ ਛੋਰਿ ਛੋਰਿ॥੨੫॥ਮਰੀ ਦੁਰਾਚਾਰਨੀ ਤੇ ਕੂਢਕ ਪ੍ਰਕਾਸ਼ ਭਯੋ ਬੀਜਰੀ ਕੀ ਰੀਤਿ ਥਰਕਾਈ ਹੈ ਅਜਰ[1] ਬੀਚ। ਸਭਿ ਕੇ ਬਿਲੋਚਨ ਗਏ ਹੈਂ ਮੂੰਦ ਤੇਹੀ ਛਿਨ, ਬੋਲਤਿ ਨ ਬੈਨ ਕੋਈ ਹੇਰਿਕੈ ਕਰਮ ਨੀਚ। ਹਾਥ ਜੁਗ ਪਾਵ ਕੋ ਪਸਾਰ ਕੈ ਪਰੀ ਹੈ ਧਰ ਦਾਸ ਗਨ ਦਾਸੀ ਮਿਲਿ ਦੇਖੀ ਸੁ ਗ੍ਰਸੀ ਹੈ ਮੀਚ। ਜੀਵ ਗਯੋ ਊਪਰ ਅਪਰ ਦੇਹਿ ਧਾਰਿ ਕਰਿ ਮੂਰਛਤਿ ਕੋਈ ਲਖਿ ਤਾਂਕੇ ਮੁਖ ਬਾਰ ਸੀਂਚ[2] ॥ ੨੬ ॥ ਦੋਹਰਾ ॥ ਇਸ ਪ੍ਰਕਾਰ ਜਬਿ ਮਰਿ ਗਈ ਅਪਰ ਦੇਹਿ ਧਰਿ ਸੋਇ। ਛਪਿ ਅਕਾਸ਼ ਮੈਂ ਭੇਦ ਨਿਜ ਭਨਤਿ ਸੁਨਤਿ ਸਭਿ ਕੋਇ ॥ ੨੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਧਾਇ ਮਾਰਨ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥ ੭ ॥

੮. [ਦਾਈ ਦੀ ਰੂਹ ਨੇ ਅਪਣੀ ਪਿਛਲੀ ਕਥਾ ਸੁਣਾਈ]।

ਦੋਹਰਾ ॥ ਦੂਰੀ ਗਗਨ ਮਹਿ ਬਚਨ ਕਹਿ 'ਡਰਹੁ ਨ ਮੋ ਤੇ ਕੋਇ। ਸਭਿ ਪ੍ਰਸੰਗ ਸੁਨਿ ਲੀਜੀਏ, ਭਯੋ ਕਹੌਂ ਮੈਂ ਸੋਇ ॥੧॥ ਸੈਯਾ ਛੰਦ ॥ਪੂਰਬ ਜਨਮ ਮੋਹਿ ਗੰਧਰਬੀ[3], ਸਕਲ ਸ਼ਕਤਿ ਜੁਤਿ ਮੈਂ ਮਨ ਮਾਨ[4]। ਗਾਵਨ ਬਿੱਦਯਾ ਬਿਖੈ ਨਿਪੁਨ ਬਹੁ ਸੁੰਦਰ ਅਤਿ ਸਰੂਪ ਦੁਤਿਵਾਨ।ਸੁਰਗ ਸਦਾ ਬਿਚਰਤਿ ਸੁਖ ਪਾਵਤਿ ਇਕ ਦਿਨ ਸੁਰਨਿ ਸਭਾ ਕੇ ਥਾਨ।ਕਰਤਿ ਗਾਨ ਬਹੁ ਤਾਨ ਮਿਲਾਵਤਿ ਸੁਨਤਿ ਕਾਨ ਸੋ ਹੁਇ ਬਿਰਮਾਨ[5]॥੨॥ ਤਬਿ ਸੁਰਗੁਰੁ[6]ਆਯੋ ਕਿਸ ਕਾਰਨ ਹੇਰਤਿ ਉਠੇ ਸਭਾ ਸੁਰ ਬ੍ਰਿੰਦ। ਸਾਦਰ ਨਮੋ ਕੀਨਿ ਬਡ ਜਾਨਯੋ ਬ੍ਰਹਮ ਵਿੱਦਯਾ ਮਹਿ ਨਿਪੁਨ ਬਿਲੰਦ।ਬੈਠਯੋ ਆਨਿ ਸਭਿਨਿ ਕਹੁ ਦੇਖਤਿ ਰਾਗ ਰੰਗ ਮਹਿ ਭਏ ਅਨੰਦ।ਮਮ ਦਿਸ਼ਿ ਲਖਿ ਕਰਿ ਜਾਨਿ ਮਾਨ ਬਡ–ਇਹ ਦੁਸ਼ਟਾਚਾਰਨਿ ਮਤਿ ਮੰਦ ॥ ੩ ॥ ਗਾਵਨਿ ਅਰੁ ਸਰੂਪ ਬਡ ਮੇਰੋ ਇਹੁ ਗੁਨ ਜਾਨਿ ਧਰਤਿ ਹੰਕਾਰ।ਸੁਰਨਿ ਸਭਾ ਕੇ ਉਚਿਤ ਨ ਦੁਸ਼ਟਾ ਨਹਿੰ ਮਨ ਜਾਨਯੋ ਮੋਹਿ ਉਦਾਰ। ਅਪਰ ਸਰਬ ਹੀ ਮਾਨਹਿ ਦੀਰਘ ਇੰਦ੍ਰ ਆਦਿ ਜੇਤਿਕ ਬਲਿਭਾਰ[7]। ਦੰਡ ਜੋਗ ਹੈ ਦੇਉਂ ਸ੍ਰਾਪ ਇਸ ਗਰਬ ਬਿਨਾਸ਼ਹਿ ਇਸੀ ਪ੍ਰਕਾਰ–॥ ੪ ॥ ਇਮ ਬਿਚਾਰ ਕਰਿ ਸ੍ਰਾਪ ਦੀਨਿ ਤਬਿ –ਮ੍ਰਿਤੁ ਮੰਡਲ ਮਹਿ[8] ਜਨਮ ਸੁ ਧਾਰਿ।ਜਾਇ ਕਰਮ ਧਾਇਨ ਕੇ ਕਰਿ ਕੈ, ਹੇਤ ਜੀਵਕਾ ਕਰਹੁ ਅਹਾਰ। ਪਾਪ ਕਮਾਵਹੁ ਜੀਵਨਿ ਦੁਖ ਕਰਿ[9],ਧਰਹੁ

[1]ਵੇਹੜੇ। [2]ਮੂੰਹ ਵਿਚ ਪਾਣੀ ਪਾਉਂਦੇ ਹਨ। [3]ਸੁਰਗ ਦੀ ਗਾਉਣ ਵਾਲੀ। [4]ਮੇਰੇ ਮਨ ਵਿੱਚ ਹੰਕਾਰ ਸੀ। [5]ਮੋਹਤ ਹੋ ਜਾਵੇ। [6]ਬ੍ਰਹਸਪਤ। [7]ਭਾਰੀ ਬਲ ਵਾਲੇ। [8]ਮਾਤਲੋਕ ਵਿੱਚ। [9]ਜੀਵਾਂ ਨੂੰ ਦੁਖ ਦੇਕੇ।

ਦੇਹਿ ਜੋ ਮਹਿਦ ਗਵਾਰ[1] । ਮੰਦ੍ ਦੇਸ਼[2] ਮਹਿ ਬਿਚਰਹੁ ਜਿਤ ਕਿਤ ਭੋਗਹੁ ਦੁਖ ਹ੍ਵੈ ਕਰਿ ਬੁਰਿਆਰ-॥ ੫॥ ਮੈਂ ਕਰ ਜੋਰੇ ਸੁਰ ਗੁਰੁ ਆਗੇ-ਕਬਿ ਮੇਰੋ ਪੁਨ ਹੋਇ ਉਧਾਰ । ਗਰਬ ਕੀਨਿ ਤਿਸ ਕੋ ਫਲ ਪਾਯੋ ਤੁਮ ਕ੍ਰਿਪਾਲ ਹੋ ਸਦਾ ਉਦਾਰ । ਇਸਤ੍ਰੀ ਮਤਿ ਪੀਛੇ ਸੁਧਿ ਆਵਤਿ ਨਿਜ ਸਰੂਪ ਗੁਨ ਕੇ ਹੰਕਾਰ[3]। ਸਾਧੂ ਸਦਾ ਛਿਮਾਂ ਕੋ ਧਾਰਤਿ ਅਪਕਾਰੀ[4]ਪਰ ਭੀ ਉਪਕਾਰ-॥੬॥ ਸੁਰ ਗੁਰੁ ਭਨ੍ਯੋ-ਹੋਹਿਂ ਗੁਰੁ ਅਰਜਨ ਸ੍ਰੀ ਨਾਨਕ ਕੇ ਬੈਠਹਿ ਥਾਨ।ਤਿਨ ਕੋ ਪੁੱਤ੍ਰ ਜਨਮ ਜਬਿ ਧਾਰਹਿ ਤਿਸ ਕੇ ਸਾਥ ਮੇਲ ਨਿਜ ਠਾਨ।ਸੋ ਤੇਰੋ ਤਬਿ ਕਰਹਿ ਉਧਾਰਨਿ ਨਿਜ ਬਲ ਤੇ ਹਾਨਹਿ ਗੋ ਪ੍ਰਾਨ । ਬਹੁਰ ਸਰੀਰ ਪਰਾਪਤਿ ਹੁਇ ਗੋ,ਗੰਧਰਬੀ ਕੋ ਰੂਪ ਮਹਾਨ-॥੭॥ਭਯੋ ਪਤਨ[5] ਸੁਰਗੁਰੁਕੇਬਚ ਸੁਨਿ, ਭਾ ਅੱਗਯਾਨ ਜਨਮ ਕੋ ਪਾਇ। ਚਿਰੰਕਾਲ ਕੀ ਬਿਚਰਤਿ ਇਤ ਉਤ ਰਾਮਦਾਸਪੁਰਿ ਬਾਸੀ ਆਇ। ਪ੍ਰਿਥੀਏ ਕੀ ਦਾਸੀ ਮੁਝ ਮਿਲਿ ਕਰਿ ਕਰਮੋਂ ਢਿਗਪਹੁੰਚਾਈ ਜਾਇ।ਤਿਸਨੇ ਦੀਨਿ ਰਜਤਪਣ ਇਕ ਸ਼ਤ[6],ਇਮ ਸਿੱਖ੍ਯਾ ਦੇ ਇਹਾਂ ਪਠਾਇ॥੮॥-ਸ਼੍ਰੀ ਅਰਜਨ ਨੰਦਨ ਕੋ ਹਤਿ ਕਰਿ, ਇਹ ਮੋ ਪਰ ਕੀਜਹਿ ਉਪਕਾਰ-। ਲੋਭ ਲਹਿਰ ਨੇ ਪ੍ਰੇਰਨ ਕੀਨਸਿ ਮੈਂ ਆਈ ਸੁ ਮਨੋਰਥ ਧਾਰਿ।ਕਪਟ ਬੇਸ ਧਰਿ ਬਾਲਕ ਨਾਸ਼ਨਿ,ਜ਼ਹਿਰ ਸਥਨ ਮੈਂ ਲੇਪ ਨਿਕਾਰ*। ਪ੍ਰਭੁ ਅਵਤਾਰ ਪੁੱਤ੍ਰ ਹੈ ਤੇਰੋ, ਪਕਰਿ ਪਯੋਧਰ ਕੋ ਮੁਝ ਮਾਰਿ॥੯॥ਅਬਿਮੈਂ ਰੂਪ ਗੰਧਰਬੀ ਪਾਯਹੁ ਜਾਤਿ ਸੁਰਗੁਕੋ,ਨਮੋ ਹਮਾਰ।ਸ਼ੱਤ੍ਰੁ ਤੁਮਾਰੋ ਪ੍ਰਿਥੀਆ ਜਾਨਹੁੰ ਕਰਹਿ ਬੈਰ ਸਗਰੋ ਪਰਵਾਰ । ਰਹਹੁ ਸੁਚੇਤ ਨੰ ਕਰਹੁ ਭਰੋਸਾ ਜਨੌਂ ਕਨੌਂ ਠਾਨਹਿ ਗੋ ਅਪਕਾਰ[7]'।ਇਮਕਹਿ ਗਮਨ ਕੀਨਿ ਨਿਜ ਘਰਕੋ,ਅਤਿ ਪ੍ਰਸੰਨ ਹ੍ਵੈ ਰਿਦੇ ਮਝਾਰ॥੧੦॥ਅਜਰ ਬਿਖੈ ਤ੍ਰਿਯ ਬ੍ਰਿੰਦ ਮਿਲੀ ਤਬਿ, ਸੁਨਿ ਸਭਿ ਭੇਵ ਰਹੀ ਬਿਸਮਾਇ। 'ਧਿਕ ਧਿਕ ਕਰਮੋ ਕੀਨ ਕੁਕਰਮੋ, ਹਤੋ ਬਾਲ ਕਹਾ ਕਰ ਮੋ ਆਇ[8]। ਪਰਾਲਬਧ ਪਰ ਨਿਸ਼ਚੈ ਨਾਹਿਨ ਪਾਪ ਮਤੀ ਉਰ ਮਹਿਂ ਪ੍ਰਗਟਾਇ। ਪਰਮੇਸ਼ੁਰ ਜਿਨ ਕੇਰ ਸਹਾਈ ਬੰਕ ਰੋਮਕੋ ਕਰਿ ਨ ਸਕਾਇ[9]॥੧੧॥ਲਗ੍ਯੋ ਕਲੰਕ ਕੁਲੀ ਅਕਲੰਕ ਜੁ[10]

[1]ਜੋ ਬੜ ਗਵਾਰ ਹਨ (ਉਨ੍ਹਾਂ ਵਿਚ) ਦੇਹ ਧਾਰ। [2]ਭਾਵ ਪੰਜਾਬ। [3]ਅਪਣੇ ਸਰੂਪ ਤੇ ਗੁਣਾਂ ਦੇ ਹੰਕਾਰ ਕਰ। [4]ਬੁਰਾ ਕਰਨ ਵਾਲਾ, ਦ੍ਵੇਖੀ। [5](ਸੁਰਗ ਤੋਂ) ਗਿਰਾਉ ਹੋਇਆ। [6]ਇਕ ਸੌ। [7]ਵੈਰ। [8]ਹਥ ਵਿਚ ਕੀਹ ਆਇਆ। [9]ਤਿਨ੍ਹਾਂ ਦਾ ਕੋਈ ਵਾਲ ਵਿੰਗਾ ਬੀ ਨਹੀਂ ਕਰ ਸਕਦਾ। [10]ਜੋ (ਪ੍ਰਿਥੀਆ) ਅਕਲਕ ਕੁਲ ਨੂੰ ਕਲੰਕ ਹੋ ਲੱਗਿਆ।

*ਪਾ:-ਲੇਪਨ ਧਾਰ।

ਮਤਸਰ ਪਾਵਕ ਜਰਤਿ ਮਹਾਨ। ਬਡੇ ਭਾਗ ਇਨ ਕੋ[1] ਸਭਿ ਰੀਤੀ ਪਿਤਾ ਪ੍ਰੇਮ ਤੇ ਗੁਰਤਾ ਦਾਨ[2]। ਉੱਤਮ ਕਰਮ ਕਰਤਿ ਹੈਂ ਨਿਸ ਦਿਨ ਸੱਤਿਨਾਮ ਕੋ ਸਿਮਰਨਿ ਠਾਨਿ। ਚਹੂੰ ਕੋਦ ਤੇ[3] ਸਮ ਪਯੋਦ[4] ਕੇ ਪਾਇ ਪ੍ਰਮੋਦ ਦੇਤਿ ਧਨ ਆਨਿ ॥੧੨॥ ਪਾਵਨ ਪਦ ਪੰਕਜ ਕੋ ਪੂਜਤਿ ਅਨਗਨ ਸੰਗਤਿ ਭੇਟ ਚੜ੍ਹਾਇ। ਤਊ ਨ ਮਾਨ ਕਰਹਿਂ ਇਹੁ ਦੰਪਤਿ ਸਭਿ ਕੋ ਸੁਖ ਦੇ ਸਰਲ ਸੁਭਾਇ। ਪ੍ਰਭੁ ਅਵਤਾਰ ਪੁੱਤ੍ਰ ਇਨ ਕੇਰਾ, ਮਹਿਮਾ ਸਭਿ ਮਹਿ ਕਹੀ ਸੁਨਾਇ[5]। ਮੂਰਖ ਬੁਰਾ ਕੌਨ ਕਰਿ ਸਕਹੀ ਜਥਾ ਚੰਦ ਕੋ ਚੋਰ ਨਿਕਾਇ[6]' ॥੧੩॥ ਇੱਤਯਾਦਿਕ ਪ੍ਰਿਥੀਏ ਕੋ ਨਿੰਦਤਿ ਸ੍ਰੀ ਅਰਜਨ ਕੋ ਸੁਜਸ ਭਨੰਤਿ। ਸੁਤ ਗਰ ਸੰਗ ਲਗਾਯਹੁ ਰੰਗਾ ਨੀਰ ਬਿਲੋਚਨ ਬੂੰਦ ਢਰੰਤਿ। ਚੀਤ ਮਹਾਂ ਭੁਯਭੀਤ ਭਈ ਪਿਖਿ-ਕਨੌਂ ਸੁਤ ਦੀਨਿ-ਰਿਦੇ ਪਛੁਤੰਤਿ।-ਸ਼ੱਤ੍ਰ ਸ਼ਰੀਕ ਬਡੇ ਦੁਰਚਾਰੀ ਕੀਨਿ ਕਪਟ ਕੋ ਨਹੀ ਲਖੰਤਿ-॥੧੪॥ ਕਹਯੋ ਦਾਸ ਕੋ 'ਪਾਸ ਪਧਾਰਹੁ ਜਗ ਗੁਰ ਕੋ ਸੁਧਿ ਦੇਹੁ ਸੁਨਾਇ। ਸ੍ਰੀ ਨਾਨਕ ਨੇ ਪੁੱਤ੍ਰ ਬਚਾਯਹੁ, ਨਾਂਹਿ ਤ ਹਤਯੋ ਹੁਤੋ ਛਲ ਲਾਇ। ਅੰਙਨ[7] ਮ੍ਰਿਤਕ ਧਾਇ ਕੋ ਦੇਖਹੁ ਸੁਧਿ ਸਭਿ ਕਹੀ ਗਗਨ ਮਹਿਂ ਜਾਇ। ਲੀਨਿ ਕਲੰਕ ਭ੍ਰਾਤ ਇਹ ਤੁਮਰੇ ਜੋ ਹਮ ਕੋ ਨਹਿਂ ਦੇਖਿ ਸਕਾਇ ॥੧੫॥ ਪੁਰੀ ਉਜਾਰੇ ਗ੍ਰਾਮ ਬਸੇ ਹਮ ਤਊ ਨ ਬੈਰ ਤਜਹਿ ਅਘਵੰਤਿ। ਨਿਜ ਕੁਲ ਕੋ ਪੁਨ ਬਾਲਕ ਬਧ ਕੇ ਹਤਨਿ[8] ਪਾਪ ਕੋ ਨਹੀ ਲਖੰਤਿ। ਇਕ ਬੁਰਿਆਈ ਸਾਥ ਪ੍ਰੀਤਿ ਹੈ, ਹਮ ਤਿਸ ਕੋ ਨਹਿਂ ਬੁਰਾ ਕਰੰਤਿ। ਜਾਹੁ ਛਿੱਪ੍ਰ, ਘਰ ਆਨਹੁ ਹੇਰਹਿਂ ਅਤਿ ਉਤ-ਪਾਤ ਅਧਿਕ ਦੁਖਵੰਤਿ' ॥੧੬॥ ਸੁਨਤਿ ਦਾਸ ਦੌਰਯੋ ਗੁਰ ਪਾਸਹਿ, ਵਹਿਰ ਬਿਰਾਜਤਿ ਹੈਂ ਜਿਸਥਾਨ। 'ਕ੍ਰਿਪਾ ਨਿਧਾਨ! ਕਹਾਂ ਹੋ ਬੈਠੇ, ਕਾਰਜ ਬਿਗਰਯੋ ਹੁਤੋ ਮਹਾਨ। ਸਤਿਗੁਰ ਰਾਖਯੋ ਬੈਸ ਤੁਮਾਰੋ', ਸਕਲ ਪ੍ਰਸੰਗ ਸੁ ਕੀਨਿ ਬਖਾਨ। ਸੁਨਤਿ ਉਠੇ ਗੁਰ ਅਰਜਨ ਆਏ ਕੁਛ ਸਿਖ ਸੇਵਕ ਸੰਗ ਸੁ ਆਨਿ ॥੧੭॥ ਪਰੀ ਅਜਰ ਮਹਿਂ ਧਾਇ ਮ੍ਰਿਤਕ ਹ੍ਵੈ, ਕਹਿ ਗਿਰਵਾਈ ਵਹਿਰ ਉਜਾਰ। 'ਸ਼੍ਰੀ ਨਾਨਕ ਰੱਛਕ ਹੈਂ ਹਮਰੇ ਘਰ ਬਾਹਰ ਸੰਗੈ ਇਕ ਸਾਰ। ਕੋ ਬਪੁਰਾ ਨਰ

[1] ਭਾਵ ਸ੍ਰੀ ਗੁਰੂ ਅਰਜਨਦੇਵ ਜੀ ਦੇ। [2] ਭਾਵ ਗੁਰਤਾ ਦੀ ਦਾਤ ਮਿਲੀ। [3] ਚਾਹੇ ਤਰਫੋਂ [ਸੰਸ:, ਕੋਣ]। [4] ਬੱਦਲ। [5] ਭਾਵ ਦਾਈ ਸੁਣਾਕੇ ਕਹਿ ਗਈ ਸੀ। [6] ਜਿਵੇਂ ਸਾਰੇ ਚੋਰ (ਰਲਕੇ) ਚੰਦ (ਦਾ ਬੁਰਾ ਨਹੀਂ ਕਰ ਸਕਦੇ) [ਸੰਸ:, ਨਿਕਾਯ=ਸਾਰੇ]। [7] ਵੇਹੜੇ ਵਿੱਚ। [8] ਮਾਰਨ ਦੇ।

ਬੁਰਾ ਕਰਹਿ ਜੋ ਸਭਿ ਇਕ ਸ੍ਵਾਮੀ ਰਾਖਨਹਾਰ'। ਉਮਗ ਪ੍ਰੇਮ ਤੇ ਸ਼ਬਦ ਬਨਾਯਹੁ ਸੁੰਦਰ ਆਸਾ ਰਾਗ ਮਝਾਰ ॥੧੮॥ ਸ੍ਰੀ ਮੁਖਵਾਕ ॥ ਆਸਾ ਮਹਲਾ ੫ ॥

ਗੁਰ ਪੂਰੇ ਰਾਖਿਆ ਦੇ ਹਾਥ ॥ ਪ੍ਰਗਟੁ ਭਇਆ ਜਨ ਕਾ ਪਰਤਾਪੁ ॥੧॥ ਗੁਰੁ ਗੁਰੁ ਜਪੀ ਗੁਰੂ ਗੁਰੁ ਧਿਆਈ ॥ ਜੀਅ ਕੀ ਅਰਦਾਸਿ ਗੁਰੂ ਪਹਿ ਪਾਈ ॥ ਰਹਾਉ ॥ ਸਰਣਿ ਪਰੇ ਸਾਚੇ ਗੁਰਦੇਵ ॥ ਪੂਰਨ ਹੋਈ ਸੇਵਕ ਸੇਵ ॥ ੨ ॥ ਜੀਉ ਪਿੰਡੁ ਜੋਬਨੁ ਰਾਖੈ ਪ੍ਰਾਨ ॥ ਕਹੁ ਨਾਨਕ ਗੁਰ ਕਉ ਕੁਰਬਾਨ ॥ ੩ ॥ ੮ ॥ ੧੦੨ ॥

*ਦੋਹਰਾ॥ਇਮ ਸ੍ਰੀ ਨਾਨਕ ਕੀ ਮਹਾਂ ਕਹੀ ਬਡਾਈ ਚਾਰੁ।ਪਠਹਿ ਜੁ ਚਿਤ-ਵਹਿ ਚਰਿਤ ਗੁਰ ਤ੍ਰਾਸ ਨ ਕਿਤ ਤੇ ਧਾਰਿ॥੧੯॥ਕਬਿੱਤ॥ਭਯੋ ਅਸ ਕੌਤਕ ਬਿਸਮ ਰਹੇ ਲੋਕ ਸਭਿ ਪੁੱਤ੍ਰ ਕੋ ਬਿਲੋਕਿ ਭਏ ਦੰਪਤਿ ਅਨੰਦ ਅਤਿ। ਕੀਨਸਿ ਕਰਾਹੁ[1] ਬਾਂਟ ਦੀਨਸਿ ਉਛਾਹ ਕਰਿ, ਸਗਰੇ ਗੁਰਨਿ ਕੋ ਲੇ ਨਾਮ ਧਰਿ ਧ੍ਯਾਨ ਚਿਤ। ਰੈਨ ਦਿਨ ਰੱਛਕ,ਦੂਜਨ ਗਨ ਭੱਛਕ,ਬਿਸਾਲ ਜਸ ਸੁੱਛਕ, ਜੋ ਸੇਵਕ ਵਛਲ[2] ਨਿਤ। ਰਿਦੇ ਮੈਂ ਅਰਾਧਤੇ,ਸਕਲ ਸੁਖ ਲਾਧਤੇ,ਅਨੇਕ ਬਾਧਾ ਬਾਧਤੇ[3] ਸਦੀਵ ਸਤਿਨਾਮ ਹਿਤ॥੨੦॥ਸੈਯਾ॥ਰੰਗ ਅਨੰਦ ਸੋਂ ਨੰਦਨ ਕੋ ਪ੍ਰਤਿਪਾਰਤਿ ਹੋਇ ਸੁਚੇਤ ਸਦਾ। ਮੰਦਰ ਅੰਦਰ ਸੁੰਦਰ ਪਾਲਨਾ[4] ਲਾਲਤਿ ਲਾਲ[5] ਝੁਲਾਇ ਤਦਾ। ਨਾਰਿਨਿ ਬ੍ਰਿੰਦ ਮੈਂ ਨਾ ਕਬਿ ਲ੍ਯਾਵਤਿ-ਦੇਖਤਿ ਡੀਠ ਲਗੈ ਨ ਕਦਾ।ਟਾਮਨ ਕੋ ਕਰਿ ਜਾਇ ਨਹੀਂ[6] ਰਖਵਾਰ ਰਹੇ ਗੁਰ ਰੂਪ ਸਦਾ-॥੨੧॥ਤਾਤੇ ਕਰੇ ਜਲ ਮੱਜਨ ਕੋ ਮੁਖ ਚਾਰੁ ਪਖਾਰਤਿ,ਲਾਲਤਿ ਹੈ। ਪੌਂਛਤਿ ਸੂਖਮ ਚੀਰ ਗਹੇ, ਪਟ ਸੁੰਦਰ ਫੇਰ ਉਢਾਲਤਿ ਹੈ[7]।ਬਾਘ ਨਖਾ ਮਢਿ ਕੰਚਨ ਤੇ ਮਖ਼ਤੂਲ[8] ਗਰੇ ਮਹਿਡਾਲਤਿ ਹੈ†।ਯੌਂ ਦਿਨ ਕੇਤਿਕ ਬੀਤ ਗਏ ਸੁਤ ਪ੍ਰੇਮ ਕਰੇ ਪ੍ਰਤਿਪਾਲਤਿ ਹੈ ॥੨੨॥

---

[1]ਕੜਾਹ ਪ੍ਰਸ਼ਾਦ। [2]ਸੇਵਕਾਂ ਦੇ ਪਿਆਰੇ ਹਨ। [3]ਪੀੜਾਂ ਨੂੰ ਦੂਰ ਕਰਦੇ। [4]ਪੰਘੂੜਾ। [5]ਲਡਾਉਂਦੀ ਹੈ ਪੁਤਰ। [6]ਟੂਣਾ ਕੋਈ ਨਾ ਕਰ ਜਾਵੇ। [7]ਪਹਿਰਾਂਵਦੀ ਹੈ। [8]ਸ਼ੇਰ ਦਾ ਨਹੁੰ ਮੜ੍ਹਾਕੇ ਸੋਨੇ ਵਿਚ, ਰੇਸ਼ਮ ਦੇ ਤਾਗੇ ਵਿਚ ਪਰੋਕੇ।

*ਇਸ ਦੋਹਰੇ ਤੋਂ ਪਹਿਲਾਂ ਕਈ ਨੁਸਖਿਆਂ ਵਿਚ ਇਕ ਦੋਹਾ ਸੋਰਠਾ ਕਰਕੇ ਦਿਤਾ ਹੈ—ਸੋਰਠਾ—ਗੁਰ ਨਾਨਕ ਸੁਤ ਰਾਖਿਓ ਅਪਣੀ ਕਿਰਪਾ ਧਾਰਿ॥ ਭਾਈ ਬ੍ਰਿਧ ਜੀ ਵਰ ਦਿਯੋ 'ਬਰਧਹਿ ਗੁਰ ਪਰਵਾਰ'॥ †ਅਸਲ ਗਲ ਇਹ ਜਾਪਦੀ ਹੈ ਕਿ ਦਾਈ ਦੇ ਵਿਹੁ ਦੇਣ ਦੇ ਵਾਕਿਆ ਤੋਂ ਬਾਦ ਮਾਤਾ ਜੀ ਦਾ ਸੁਚੇਤ ਰਹਿਣਾ ਸੁਤੇ ਹੀ ਬਾਤ ਸੀ। ਹੋਰ ਨਜ਼ਰਾਂ ਟਪਾਰਾਂ ਤੋਂ ਡਰਨਾਂ ਮਾਤਾ ਜੀ ਜੈਸੇ ਨਾਮੀਆਂ ਵਿੱਚ ਸੰਭਵ ਨਹੀਂ।

ਸ਼੍ਰੀ ਹਰਿਗੋਬਿੰਦ ਸੁੰਦਰ ਰੂਪ ਅਨੂਪਮ ਬੈਠਨੇ ਲਾਗਿ ਤਬੈ।ਸੋਰ ਬਿਮੋਰਤਿ ਲੋਚਨ ਤੇ ਅਵਿਲੋਕਤਿ ਤੇਜ ਸਮੇਤ ਜਬੈ। ਲੇਤਿ ਉਛੰਗ[1] ਪਿਤਾ ਗੁਰ ਪੂਰਨ ਸੰਗਤਿ ਪੰਗਤਿ ਦੇਖਿਸਬੈ।ਜਯੋਂ ਅਜਨੰਦਨਕੇ ਰਘੁਨੰਦਨ[2]ਬਾਲਕ ਬੈਸ ਮਹਿ ਬੈਠਿ ਫਬੈਂ॥੨੩॥ਅੰਕਨ ਮੈਂ ਰਿਝਮਾਣ ਭਏ[3], ਪੁਨ ਦੇਖਿ ਭਲੇ ਕਿਲਕਾਵਤਿ ਹੈਂ[4]। ਜੋ ਘਰ ਬੀਚ ਗਲੀਚਨ ਪੈ ਇਤ ਆਵਤਿ ਫੇਰਿ ਸੁ ਜਾਵਤਿ ਹੈਂ।ਬੈਠਤਿ ਹੈਂ।ਬਿਚ ਸੰਗਤਿ ਕੇ ਗਨ ਦਾਸ ਤਬੈ ਬਤਰਾਵਤਿ[5]ਹੈਂ। ਭਾਵਤਿ ਹੈਂ,ਮੁਸਕਾਵਤਿ ਹੈਂ,ਚਪਲਾਵਤਿ ਹੈਂ,ਸੁ ਹਸਾਵਤਿ ਹੈਂ॥੨੪॥ਜੁਗ ਦੰਤ ਸੁਭੰਤਿ[6] ਮਹਾਂ ਦੁਤਿਵੰਤ ਹੈਂ ਓਸ਼ਟ ਲਾਲ ਬਿਸਾਲ ਸੁਹਾਏ। ਮੁਕਤਾ ਬਿਬ ਸੰਪਟ ਬਿੱਦ੍ਰਮ ਕੇ ਬਿਧਿ ਸੁੰਦਰ ਤੇ ਜਨੁ ਬੀਚ ਟਿਕਾਏ[7]। ਮੁਸ-ਕਾਵਤਿ ਤੇ ਦਿਖਰਾਵਤਿ ਹੈਂ ਜਨੁ ਅੰਮ੍ਰਿਤ ਬੀਚ ਭਿਗੋਇ ਬਨਾਏ। ਕਵਿ ਔਰ ਬਨਾਇ ਕਹੈ ਉਪਮਾ ਜਨੁ ਕੀਰਤਿ ਕੇ ਜੁਗ ਬੀਜ[8] ਦਿਖਾਏ ॥੨੫॥ ਅੰਕਨ ਬੀਚ ਫਿਰੈਂ ਗੁਭਲੀ[9] ਬਹੁ ਭਾਂਤਿਨਿ ਤੇ ਕਰਿ ਬਾਲਕ ਲੀਲਾ। ਖੈਂਚਤਿ ਪਾਵਨਪਾਵਨਪੰਕਜ ਨੂਪਰਕੋ ਰੁਨਕਾਇ ਛਬੀਲਾ[10]।ਦ੍ਵੈ ਕਰਬੰਦ ਕਰੈਂ ਅਭਿਬੰਦਨ ਦੋਖ ਨਿਕੰਦਨ ਰੂਪ ਗਹੀਲਾ। ਪਾਇ ਸੁ ਚਾਰੁ ਪਦਾਰਥ ਸੇਵਕ ਦੇ ਗੁਰਦੇਵ ਅਤੇਵ[11] ਸੁਸ਼ੀਲਾ॥੨੬॥ ਮਾਨੁਖ ਰੂਪ ਧਰਯੋ ਜਗ ਮੈਂ ਜਿਨ ਭੂਮ ਕੋ ਭਾਰ ਉਤਾਰਨ ਕੋ। ਆਯੁਧ ਧਾਰਿ ਮਹਾਂ ਬਲ ਸੌਂ ਤੁਰਕਾਨ ਕੋ ਤੇਜ ਨਿਵਾਰਨਿ ਕੋ। ਸੇਵਕ ਸੰਤਨ ਕੋ ਸੁਖ ਦੇ ਉਰ ਗਯਾਨ ਕੀ ਸੀਖ ਸਿਖਾਰਨਿ ਕੋ। ਬਾਲਕ ਬਧ ਅਬਿ ਕ੍ਰੀੜਤਿ ਹੈਂ, ਕਰਿ ਕੂਰ[12] ਜਰਾਂ ਸੁ ਉਖਾਰਨ ਕੋ ॥ ੨੭ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਬਾਲਕ ਲੀਲਾ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ॥

## ੯. [ਸ਼੍ਰੀ ਹਰਗੋਵਿੰਦ ਜੀ ਨੇ ਸਰਪ ਨੂੰ ਉਧਾਰਿਆ]।

ਦੋਹਰਾ ॥ ਇਸ ਪ੍ਰਕਾਰ ਸ਼੍ਰੀ ਸਤਿਗੁਰੂ ਸੰਮਤ ਦ੍ਵੈ ਕੇ ਹੋਇ। ਗ੍ਰਾਮ ਵਡਾਲੀ ਕ੍ਰੀੜਤੇ[13]ਪਿਖ ਹਰਖਤਿ ਸਭਿਕੋਇ॥੧॥ਸ੍ਵੈਯਾ॥ ਪ੍ਰਿਥੀਏਪੁਨ ਪ੍ਰੇਰਨਿ ਕੀਨਿ

[1]ਗੋਦੀ। [2]ਅਜ ਦੇ ਪੁੱਤ੍ਰ ਦਸਰਥ (ਦੀ ਗੋਦ ਵਿਚ) ਜਿਵੇਂ ਰਾਮਚੰਦ੍ਰ ਜੀ। [3]ਝੋਹੜੇ ਵਿਚ ਰਿਝ੍ਹਦੇ ਹਨ। [4]ਕਿਲਕਾਰੀਆਂ ਮਾਰਦੇ ਹਨ। [5]ਬਾਤ ਚੀਤ ਕਰਨੀ ਜਿਵੇਂ ਬਚਿਆਂ ਨੂੰ ਲਾਡ ਨਾਲ ਗਲਾਂ ਪੁੱਛੀਦੀਆਂ ਹਨ। [6]ਸ਼ੋਭਦੇ ਹਨ। [7]ਰੁਲੀਆਂ ਦੇ ਡੱਬੇ ਵਿਚ ਦੋ ਮੋਤੀ ਸੁੰਦਰ ਤਰ੍ਹਾਂ ਮਾਨੋ ਵਿਚ ਟਿਕਾਏ ਹਨ। [8]ਕੀਰਤੀ (ਰੂਪੀ ਬੂਟੇ ਦੇ) ਦੋਵੇਂ ਮਾਨੋਂ ਬੀਜ ਹਨ। [9]ਗੋਡਿਆਂ ਦੇ ਭਾਰ। [10]ਝਾਂਜਰਾਂ ਛਣਕਾਉਂਦੇ ਹਨ ਛਬਿ ਵਾਲੇ। [11]ਅਤਿਅੰਤ ਕਰਕੇ। [12]ਕੂੜੇ ਕਰਕੇ (ਤੁਰਕਾਂ ਦੀ)। [13]ਖੇਲ ਕਰਦੇ ਹਨ।

ਹੁਤੋ[1] ਇਕ ਦਯੋਸ ਬਿਖੈ ਇਕ ਆਇ ਸਪੇਲਾ[2]। ਬਡ ਨਾਗ[3] ਤਜ੍ਯੋ ਸਭਿ ਤੇ ਦੂਰ ਕੈ ਸੁ ਪ੍ਰਵੇਸ਼ ਭਯੋ ਘਰ ਅੰਤਰਿ ਭੈਲਾ[4]। ਨਹਿ ਮਾਤ ਉਛੰਗ ਟਿਕੈਂ ਹਰਿ ਗੋਵਿੰਦ ਰੂਪ ਬਿਲੰਦ ਅਨੰਦ ਦੇ ਛੈਲਾ[5]। ਚਿਤ ਚਾਹਤਿ ਹੈਂ ਤਿਸ ਜੀਵ[6] ਉਧਾਰਨਿ, ਹ੍ਵੈ ਗੁਡਲੀ ਮਿਸ ਖੇਲਤਿ ਖੇਲਾ[7] ॥ ੨ ॥ ਸ਼੍ਯਾਮ ਕੁਯੰਗ[8] ਫਿਰੈ ਖੁਡ ਖੋਜਤਿ, ਪਾਵਤਿ ਹੈ ਨ ਛਪੈ ਜਿਸ ਮਾਂਹੀ। ਮਾਤ ਕੀ ਡੀਠ ਲਗੀ ਕਿਤ ਔਰ, ਸੁ ਦਾਸਨਿ ਕਾਰਜ ਕੋ ਬਤਰਾਹੀ[9]। ਜਾਇ ਕੇ ਬੇਗ ਸਮੇਤ ਤਬੈ ਗਹਿ ਲੀਨਸਿ ਹਾਥ ਬਿਖੈ ਤਨ ਤਾਂਹੀ[10]। ਫੂੰਕਰਤੋ ਡਸਿਬੇ ਭਜਿਬੇ ਹਿਤ[11]ਜੋਰ ਕਰ੍ਯੋਪੈਛੁਟ੍ਯੋ ਕਰ ਨਾਂਹੀ॥੩॥ਸੀਸ ਦਬਾਇਕੈ ਫੇਸਦਿਯੋ[12]ਬਹੁ ਦੀਰਘਸੋ ਉਲਟ੍ਯੋਬਲੁ ਖਾਏ[13]।ਲਾਂਗੁਲ[14]ਕੋ ਪਟਕਾਇ ਮਰ੍ਯੋ ਤਬਿ ਤਾਂ ਦਿਸ਼ ਮਾਤ ਨੇ ਨੈਨ ਲਗਾਏ। ਤ੍ਰੈ ਕਰਿ ਭੀਤ ਭਈ ਢਿਗ ਧਾਇਕੈ[15] ਸ੍ਰੀ ਹਰਿਗੋਬਿੰਦ ਦੀਨਿ ਬਗਾਏ[16]। ਦੂਰ ਪਰ੍ਯੋ ਮ੍ਰਿਤੁ ਭੋਗ[17] ਪਸਾਰ ਕੈ, ਕ੍ਰੂਰ ਭਯੰਕਰ ਹ੍ਵੈ ਸਰਲਾਏ[18] ॥ ੪ ॥ ਮਾਤ ਨੇ ਜਾਇ ਉਛੰਗ ਲੀਏ ਬਿਸਮਾਇ ਰਹੀ ਸਭਿ ਦੇਖਤਿ ਕਾਂਧਾਂ।–ਡੰਗ ਹਤ੍ਯੋ ਨਹਿ ਹੋਇ, ਪਰ੍ਯੋ ਮ੍ਰਿਤੁ[19],ਸ੍ਰੀਗੁਰ ਨਾਨਕਨੰਦ ਬਚਾਧਾ–।ਅੰਗਨਤੇ ਮ੍ਰਿਤਕਾ ਪਟ[20] ਪੌਂਛਤਿ ਧੀਰਜ ਤੇ ਮਨ ਫੇਰ ਟਿਕਾਧਾ। ਹੌਲ ਰਹ੍ਯੋ ਉਰ ਰੌਰ ਪਰ੍ਯੋ,ਪੁਨ ਦੌਰਤਿ ਆਵਤਿ ਦਾਸ ਨਿਕਾਧਾ॥੫॥ਸ੍ਰੀ ਗੁਰ ਪੈ ਤਬ ਧਾਇ ਕਹ੍ਯੋ 'ਇਕ ਨਾਗ ਮਹਾਂ ਨਿਕਸ੍ਯੋ ਬਲਿ ਭਾਰੀ। ਸ੍ਰੀ ਹਰਿ ਗੋਵਿੰਦ ਹਾਥ ਗਹ੍ਯੋ ਤਜਿ ਪ੍ਰਾਨ ਪਰ੍ਯੋ ਨਹਿ ਜਾਇ ਨਿਹਾਰੀ। ਨਾਂਹਿ ਛੁਯੋ ਬਡ ਆਨੰਦ ਭਾ, ਪਰਮੇਸੁਰ ਆਪ ਭਯੋ ਰਖਵਾਰੀ'।ਦੇਖਨਿ ਕੋ ਘਰ ਆਵਤਿ ਭੇ ਸਿਖ ਸਾਥ ਕਛੂ ਬਿਸਮੇ ਨਰਨਾਰੀ॥੬॥ਦੋਹਰਾ॥ਸ੍ਰੀਅਰਜਨ ਜੀ ਜਬਿਗਏ ਮ੍ਰਿਤਕਸਰਪ ਭਾ ਜੋਇ।ਅਪਰ ਦੇਹਿਸੁੰਦਰ ਧਰੀ ਕਰੀ ਦਿਖਾਵਨਿ ਸੋਇ॥੭॥ਸ੍ਵੈਯਾ॥ਬੂਝਨਿ ਕੀਨਿ ਤਿਸੇ 'ਕਹੁ ਕੌਨ ਤੂੰ ਕੈਸੇ ਭੁਜੰਗਮ ਕੋ ਤਨ ਪਾਯੋ? । ਕ੍ਯੋਂ ਮ੍ਰਿਤੁ ਭਾ,ਕਿਮ ਦੇਹਿ ਲਈ ਅਸ, ਕ੍ਯੋਂ ਕਹੁ ਕਾਰਨ ਹ੍ਯਾਂ ਚਲਿ ਆਯੋ?'।ਹਾਥ

[1]ਪ੍ਰੇਰਨਾ ਕੀਤਾ ਹੋਇਆ ਸੀ। [2]ਸੱਪ ਪਾਲਣ ਵਾਲਾ ਜੋਗੀ। [3]ਫਨੀਅਰ ਸਪ ਤੋਂ ਮੁਰਾਦ ਹੈ। [4]ਭੈਦਾਇਕ। [5]ਅਨੰਦ ਦੇਣ ਵਾਲੇ ਸੁੰਦਰ ਰੂਪ ਸ੍ਰੀ ਹਰਗੋਬਿੰਦ ਜੀ। [6]ਭਾਵ ਸੱਪ ਨੂੰ। [7]ਖੇਡ ਦੇ ਬਹਾਨੇ ਖੇਡਦੇ ਹਨ (ਸਪ ਨਾਲ)। [8]ਕਾਲਾ ਸੱਪ। [9]ਦਾਸਾਂ ਨੂੰ ਕੰਮ ਦੱਸ ਰਹੀ ਸੀ। [10]ਤਿਸ (ਸੱਪ ਦਾ)। [11]ਡੰਗ ਮਾਰਨ ਤੇ ਭੱਜਣ ਵਾਸਤੇ ਫੂੰਕਾਰਦਾ ਹੈ। [12]ਫੇਹ ਦਿਤਾ। [13]ਵਲ ਖਾਕੇ। [14]ਪੂਛ। [15]ਡਰੀ ਹੋਈ ਭੱਜਕੇ। [16]ਦੂਰ ਸੁੱਟ ਦਿੱਤਾ (ਸੱਪ)। [17]ਫਣ। [18]ਸਿੱਧਾ ਹੋਕੇ। [19](ਸੱਪ) ਮੋਯਾ ਪਿਆ। [20]ਅੰਗਾਂ ਤੋਂ ਮਿਟੀ ਕਪੜੇ ਨਾਲ।

ਕੋ ਜੋਰਿ ਪ੍ਰਸੰਗ ਸੁਨਾਯਹੁ 'ਪੂਰਬ ਦੇਹ ਮੁਨੀ ਤਪ ਤਾਯੋ। ਹੁਯੋ ਹੰਕਾਰ ਉਦਾਰ ਮੁਝੇ -ਨਹਿ ਮੋ ਸਮ ਬੇਦ ਕਿਨੂੰ ਨਰ ਗਾਯੋ-॥ ੮ ॥ ਏਕ ਸਮੈਂ ਬਿਚਰੰਤਿ ਹੁਤੋ ਰਿਖਿ ਨਾਰਦ ਮੋ ਢਿਗ ਆਇ ਗਯੋ। ਗਯਾਨ ਪ੍ਰਸੰਗ ਭਨੇ ਬਹੁਤੇ, ਭਗਤੀ ਭਵ ਤਾਰਕ ਨਾਮ ਲਿਯੋ[1]। ਮੈਂ ਪ੍ਰਸ਼ਨੋਤਰ ਭੂਰ ਕਰੇ ਗਰਬਯੋ ਉਰ ਮੈਂ ਨਹਿ ਮਾਨ ਕਿਯੋ[2]। ਧਾਰਿ ਰਿਦੈ ਸਮਤਾ ਤਿਹ ਸੋਂ ਬਚ ਕ੍ਰੂਰ ਕਹੇ ਤਬਿਕੋਪ ਭਯੋ॥੯॥-ਕਯੋਂ ਤਪਪਾਵਤਿ ਹੈਤਨ*ਮੂਰਖਬੇਦ ਰਹੱਸ[3]ਨਹੀਂ ਮਨ ਜਾਨਯੋ।ਮੋਰ ਅਨਾਦਰ ਕੋ ਫਲ ਪਾਵਹੁ-,ਤਾਂ ਛਿਨ ਮੈਂ ਇਮ ਸ੍ਰਾਪ ਬਖਾਨਯੋ।-ਤੂੰ ਕੁਟਲਾਈ ਕਰੇਂ ਅਧਿਕੈ ਅਰੁ ਮੋਹਿ ਜੁ ਬਾਕ ਨਹੀਂ ਹਿਤ ਮਾਨਯੋ। ਯਾਤੇ ਭੁਜੰਗ ਸਰੀਰ ਧਰੋ ਕਰਿ ਕੋਟਲਤਾ ਸਭਿ ਸੁਧਤ ਹਾਨਯੋ॥੧੦॥ਬੇਦ ਪਢ੍ਯੋ ਤਨ ਤਾਪ ਤਪਯੋ ਇਸ ਕੋ ਫਲ ਸ੍ਰਾਪ ਕੋ ਅੰਤ ਮੈਂ ਪਾਵੈਂ। ਸੰਕਟ ਕੇ ਬਸਿ ਜੀਵਨਿ ਦੇਖਿ,ਧਰੈਂ ਅਵਤਾਰ ਪ੍ਰਭੂ ਧਰ[4] ਜਾਵੈਂ।ਹਾਥ ਛੁਵੈ ਤਿਨ ਕੋ ਤਨ ਤੇਰੇ ਈ ਤਾ ਛਿਨ ਮੈਂ ਸੁਰਲੋਕ ਸਿਧਾਵੈਂ। ਤੌ ਲਗਿ ਜੂਨ ਭੁਜੰਗਮ ਕੀ ਦੁਖਦਾਇਕ ਧਾਰਿ ਧਰਾ ਬਿਚਰਾਵੈਂ-॥੧੧॥ ਸ੍ਰੀ ਗੁਰ! ਸੋ ਅਬਿ ਆਇ ਸਮੋਂ,ਗਹਿਮੋਹਿ ਸਪੇਲੇ ਨੇ[5]ਆਨਿਕੈਛੋਰ।ਪ੍ਰੇਰਨਿ ਕੀਨਿ ਸ਼ਰੀਕ ਤੁਮਾਰੇ ਨੈ ਲੋਭ ਦਿਖਾਇ ਕਛੂ ਤਿਸ ਥੋਰਾ। ਖੋਜਿ ਰਹਯੋ ਖੁਡ ਪਾਈ ਨਹੀਂ, ਗਹਿ ਲੀਨਿ[6] ਤਬੈ ਬਲ ਤੇ ਸਿਰ ਫੋਰਾ। ਜਾਉਂ ਅਬੈ ਸੁਰਲੋਕ ਜਹਾਂ, ਗੁਰ ਪੂਰਨ! ਹੇ ਅਭਿਬੰਦਨ ਮੋਰਾ[7]"॥੧੨॥ਬ੍ਰਿੰਦ ਖਰੇ ਨਰ ਨਾਰਿ ਸਬੈ ਸੁਨਿ ਸਾਰੋ ਪ੍ਰਸੰਗ ਰਿਦੈ ਬਿਸਮਾਏ। ਸ੍ਰੀ ਗੁਰ ਨੇ ਮ੍ਰਿਤੁ ਪੰਨਗ ਕੋ ਉਚਵਾਇ ਕੈ ਬਾਹਰ ਦੀਨਿ ਦਬਾਇ।ਕੀਨ ਮਹਾਂ ਉਤਸਾਹਨ ਕੋ ਧਨ ਦੀਨਸਿ ਰੰਕ ਮਿਲੇ ਸਮੁਦਾਏ। ਔਰ ਕਰਾਹੁ ਕਰੈਂ ਬਹੁਤੇ ਗੁਰੁ ਨਾਨਕ ਆਦਿਕੇ ਪੈਰ ਮਨਾਏ॥੧੩॥ਜਾਤਿ[8]ਸਭੈ ਸੁਧਿ ਲੋਕ ਭਨੈਂ,ਪ੍ਰਿਥੀਏ ਸੁਨਿਕੈ ਰਿਸ ਕੋ ਉਪਜਾਈ। 'ਮੂਰਖ ਲੋਗ ਜਿ ਬਾਤ ਸੁਨਾਵਤਿ, ਝੂਠ ਕਹੈਂ ਸਭਿ ਗਾਥ ਬਨਾਈ।ਮੋ ਉਰ ਕੋ ਪਰਤੀਤਿ ਨ ਆਵਤਿ,ਹਾਥ ਮਲੈਂ ਬਿਧਿ ਲੇਤਿ ਉਪਾਈ[9]। ਉੱਤਮਤਾ ਨਿਜ ਨੰਦਨਕੀ ਜਗ ਬੀਚਬਿਥਾਰਤਿਹੀਹਰਖਾਈ

---

[1]ਸੰਸਾਰ ਤੋਂ ਤਾਰਨ ਵਾਲੀ ਭਗਤੀ ਹੈ, ਨਾਮ ਲੈਕੇ (ਜੋ ਕਰੀਦੀ ਹੈ)। [2]ਨਹੀਂ ਮੰਨਣਾ ਕੀਤਾ। [3]ਭੇਦ, ਤਾਤਪਰਜ। [4]ਧਰਤੀ ਤੇ। [5]ਸੱਪ ਵਾਲੇ ਨੇ। [6](ਸ੍ਰੀ ਹਰਿ ਗੋਬਿੰਦ ਜੀ ਨੇ) ਫੜ ਲਿਆ। [7]ਮੇਰੀ ਨਮਸਕਾਰ ਹੋਵੇ (ਆਪ ਨੂੰ)। [8]ਜਾਂਦਿਆਂ ਹੋਇਆਂ। [9]ਹੱਥ ਮਲ ਕੇ (ਜਿਵੇਂ ਮਦਾਰੀ ਹੱਥ ਮਲਕੇ ਸੈਆਂ ਉਪਾਇ ਲੈਂਦਾ ਹੈ) ਤਰੀਕੇ ਬਣਾ ਲੈਂਦੇ ਹਨ। *ਪਾ:-ਮੁਕਿ।

॥੧੪॥ਲੋਭ ਬਧ੍ਯੋ ਮਨ ਮੈਂ ਅਧਿਕਾਇ, ਪ੍ਰਜਾਵਨ ਕੋ ਇਮ ਬਾਤ ਬਨਾਵੈ
।-ਦੇਹਿਂ ਉਪਾਇਨ ਕੋ ਸਮੁਦਾਇ-ਸੁ ਕੀਰਤਿ ਆਪਨੀ ਲੋਕ ਸੁਨਾਵੈ।
ਕ੍ਯਾ ਉਹੁ ਬਾਲਕ ਜਾਨਤਿ ਨਾ ਕੁਛ,ਏਕ ਤੇ ਏਕ ਬਡਾਈ ਬਧਾਵੈ।ਜ੍ਯੋਂ
ਧਨ ਆਇ ਉਪਾਇ ਬਨਾਵਤਿ ਯੌਂ ਛਲਿ ਕੈ ਨਿਜ ਪਾਇ ਪੁਜਾਵੈ'॥੧੫॥
ਅਪਨੀ ਸੰਗਤ ਹ੍ਵੈ ਇਕਠੀ ਜਬਿ, ਤੌ ਪ੍ਰਿਥੀਆ ਸਭਿ ਬੀਚ ਸੁਨਾਵੈ। 'ਇ
ਛਲ ਕੇ ਕਰਤਾ ਪ੍ਰਜਵਾਵਤਿ ਮੂਰਖ ਲੋਕਨ ਕੋ ਬਿਰਮਾਵੈ।ਆਪ ਗੁਰੂ ਬਨਿ
ਬੈਠਤਿ ਬੀਚਿ, ਛਲੇ ਧਨ ਕੋ, ਬਹੁ ਦੇਭ ਕਮਾਵੈ। ਜੋ ਸਿਖ ਮੋਹਿ, ਨਹੀਂ
ਦਰਸੈ ਤਿਸ[1]'ਯੌ ਕਰਿ ਨਿੰਦ ਸਭਾ ਮੈਂ ਬਤਾਵੈ॥੧੬॥ਸੈਯਾ॥ਸਾਚੋ ਬਨੈ ਨਿਜ
ਸੰਗਤਿ ਮੈਂ ਨਿਤ ਪਾਪ ਕਮਾਵਤਿ ਕੂਰ ਭਨੰਤਾ॥ਨਿੰਦਤਿ ਹੈ ਗੁਰ ਪੂਰਨਕੋ
ਉਰ ਧਾਰਿ ਛਿਮਾ ਜੁਊ ਧੀਰਜਵੰਤਾ। ਹਾਨ ਰੁ ਲਾਭ ਸਮਾਨ ਜਿਨੈ ਕਹੁ,
ਸ਼ੋਕ ਨਹੀਂ ਕਬਿ,ਨਾ ਹਰਖੰਤਾ। ਭੋਗ ਮੈਂ ਜੋਗ ਅਰੋਗ ਕਰੈਂ,ਜਢ ਲੋਗਨ
ਪੈ ਉਪਕਾਰ ਕਰੰਤਾ[2]॥੧੭॥ਸ਼੍ਰੀਗੁਰ ਬੈਠਨਿ ਥਾਨ ਗਏ ਜਬਿ ਗੰਗ ਬਿਲੋ-
ਕਤਿ ਹ੍ਵੈ ਬਲਿਹਾਰੀ। ਨੀਰ ਤੇ ਸਾਰੋ ਸ਼ਰੀਰ ਪਖਾਰਤਿ ਦਾਸੀ ਜਿ ਤੀਰ ਸੋ
ਬਾਤ ਉਚਾਰੀ। 'ਦੇਖਹੁ ਰੀ ਕਸ ਸੰਕਟ ਭਾ ਸੁਤ ਮੇਰੋ ਬਚ੍ਯੋ ਗਹਿ ਪੰਨਗ
ਭਾਰੀ।ਮੈਂ ਦਿਨ ਰੈਨ ਰਖੌਂ ਢਿਗ ਐਨ ਮੈਂ,ਹੇਰਤਿ ਹੌਂ ਨਿਜ ਨੈਨ ਅਗਾਰੀ
॥ ੧੮ ॥ ਥੋਰੇ ਈ ਕਾਲ ਕਰ੍ਯੋ ਇਤਿ ਲੋਚਨ ਤਾਂ ਢਲ ਹੌਲ ਪਰ੍ਯੋ ਉਰਿ
ਮੇਰੇ'। ਯੌਂ ਕਹਿ ਹਾਥ ਰੁਮਾਲ ਧਰੇ ਮੁਖਰੰਦ ਕੋ ਪੌਛਤਿ ਭੀ ਤਿਸ ਬੇਰੇ।
ਸਾਰੋ ਸਰੀਰ ਸੁਧਾਰਿ ਭਲੇ ਨਵ ਚੀਰ ਨਿਕਾਸ ਕੈ ਲ੍ਯਾਈ ਅਛੇਰੇ। ਨੰਦਨ
ਕੋ ਪਹਿਰਾਇ ਅਨੰਦਤਿਸੁੰਦਰ ਰੂਪ ਮੁਕੰਦਕੋ ਹੇਰੇ॥੧੯॥ਬ੍ਰਿੰਦ ਨੁਛਾਵਰ[3]
ਕੀਨਿ ਤਬੈ ਨਿਜ ਹਾਥ ਤੇ ਦੇਤਿਗਰੀਬਨਿ ਕੋ। ਅੰਮ੍ਰਿਤ ਤੇ ਮਧੁਰੀ ਅਧਿਕੈ
ਅਸ ਲੇਤਿ ਹੈ ਪੁੰਜ ਅਸੀਸਨਿ ਕੋ। ਬਾਦਿਤ ਪੌਰ[4]ਬਿਖੈ ਬਜਵਾਇ, ਭਨੈਂ
ਦੁਰਬਾਕ ਸ਼ਰੀਕਨਿ ਕੌ[5]। ਹੋਤਿ ਮਹਾਂ ਉਤਸਾਹ ਤਹਾਂ ਪ੍ਰਭੁ ਕੇ ਗੁਨ
ਗਾਵਤ ਗੀਤਨਿਕੋ॥੨੦॥ਭੇਦ ਨ ਜਾਨਤਿ ਨੰਦਨ ਕੋ ਜਿਨਪੰਨਗ ਕਾਲੀ[6]

[1]ਜੋ ਮੇਰਾ ਸਿੱਖ ਹੈ ਉਹ ਉਸ (ਗੁਰੂ ਅਰਜਨ) ਦਾ ਦਰਸ਼ਨ ਨਾ ਕਰੇ। [2]ਗ੍ਰਿਹਸਤ ਵਿਚ ਅਰੋਗ ਜੋਗ ਨੂੰ ਕਰਦੇ ਹਨ ਤੇ ਮੂਰਖ ਲੋਗਾਂ ਤੇ ਉਪਕਾਰ ਕਰਦੇ ਹਨ। (ਅ) (ਆਪ) ਭੋਗ ਵਿਚ ਜੋਗ (ਕਰਦੇ ਹਨ ਤੇ ਰੋਗ ਵਿਚ ਫਸੇ ਲੋਕਾਂ ਨੂੰ) ਅਰੋਗਤਾ ਕਰਦੇ ਹੋਏ ਮੂਰਖਾਂ ਤੇ ਉਪਕਾਰ ਕਰਦੇ ਹਨ। [3]ਬਹੁਤਾ (ਧਨ) ਵਾਰਿਆ। [4]ਵਾਜੇ ਦਰਵਾਜੇ ਤੇ ਵਜਵਾਏ। [5](ਲੋਕੀ) ਕਹਿੰਦੇ ਹਨ ਦੁਰਬਾਕ ਸ਼ਰੀਕ (ਪ੍ਰਿਥੀਏ) ਨੂੰ। [6]ਕਾਲਿਯ ਨਾਮੇ ਨਾਗ ਜਿਸ ਨੂੰ ਕ੍ਰਿਸ਼ਨ ਜੀ ਨੇ ਨੱਥਿਆ ਸੀ।

ਕੋ ਮਾਨੁ ਮਥਨੋ। ਕੇਸੀ ਕਰਾਲ,ਬਕਾਸੁਰ, ਕੰਸ ਹਤੇ ਗਨ ਦੈਂਤ ਮੁਨੀਨਿ ਕਥਨੋ[1]। ਮੱਲਜ[2] ਚੇਡੂਰ ਹਨਨੋ ਬਲ ਸੋਂ, ਮਘਨਾਥ[3] ਕੋ ਜਾਂਹੀ ਤੇ ਤੇਜ ਅਥਨੋ[4]।ਜਾਇ ਸੁਯੰਬਰ ਭੂਪਤਿ ਕੇਗਨ ਬੈਲ ਕੋ ਏਕ ਹੀ ਬਾਰ ਨਥਨੋ[5]*॥ ੨੧॥ਸ੍ਰੀ ਹਰਿਗੋਵਿੰਦ ਨੰਦਨ ਕੀ ਮਹਿਮਾ ਕਥਿਹੂੰ ਚਿਤ ਜਾਨਤਿ[6]ਹੈ।-ਸ੍ਰੀ ਗੁਰ ਪੂਰਨ ਕੇਰ ਸਪੂਤ ਭਯੋ ਅਵਤਾਰ-ਹੀ ਮਾਨਤਿ ਹੈ।-ਹੀਨ ਕਰੈ ਬਿਘਨਾਂ ਸਭਿ ਹੂੰ ਸ਼ਕਤੀ ਅਤਿਵਾਨ-ਪਛਾਨਤਿ ਹੈ।-ਪੰਨਗ ਭੀਖਨਮਾਰ ਦਿਯੋ,ਹਤਿ ਧਾਇ,ਮਹਾਂ ਬਲ ਠਾਨਤਿ ਹੈ-॥੨੨॥ਮਾਤ ਕਰੈ ਨਿਸ਼ਚੈਅਸਕੋ ਜਬਿ, ਸ੍ਰੀਹਰਿਗੋਵਿੰਦਜਾਨਿ ਰਿਦੇ।ਮੋਹਉਪਾਵਤਿ ਹੈਂਤਿਸਕੇ ਕਰਿਬਾਲਕ ਰੀਤਿ ਅਨੇਕ ਤਦੇ। ਹੋਇ ਛੁਧਾਤੁਰ ਜਾਚਤਿ ਭੋਜਨ ਧੂਰਿ ਲਗਾਵਤਿ ਧਾਇ ਕਦੇ।ਗੋਦ ਤੇ ਜਾਤਿ ਪ੍ਰਮੋਦ ਭਰੇ ਚਹੁੰਕੋਦ ਫਿਰੈਂ ਰੁਦਯੰਤ ਜਿਦੇ[7]॥ ੨੩॥ ਬਾਲਕ ਕੀ ਸਮ ਚੰਚਲਤਾ ਅਵਲੋਕਤਿ ਰੀਗ ਸਪੂਤ ਹੀ ਜਾਨਤਿ। ਪਾਲਤਿ ਹੈ ਨਿਤ ਲਾਲਤਿ ਹੈ, ਹਿਤ ਘਾਲਤਿ ਹੈ ਮਨ ਕੋ ਪ੍ਰਿਯ ਮਾਨਤਿ। ਕੇਤਿਕ ਦਯੋਸ ਬਿਤੀਤ ਭਏ ਸੁਖ ਸਾਥ ਤਬੈ ਪਗ ਮੈਂ ਬਲ ਠਾਨਤਿ।ਹੋਤਿ ਖਰੇ ਗੁਨ ਪੁੰਜ ਖਰੇ[8] ਜਿਨ ਦਾਸ ਤਰੇ ਸਤਿਨਾਮੁ ਬਖਾਨਤਿ ॥ ੨੪ ॥ ਸ੍ਰੀ ਚਰਨਾਂਬੁਜ[9] ਤੇ ਚਲਿਬੇ ਪਗ ਨੂਪਰ ਭੂਪਰ[10] ਦੌਰ ਬਜਾਵੈਂ। ਕੰਚਨ ਕੀ ਬਰ ਕਿੰਕਨਿ ਹੈ ਕਟਿ[11]ਹੀਰੇ ਜਰਾਉ ਜਰੇ ਦਮਕਾਵੈਂ। ਪੀਤਗਰੇ ਝਗੁਲੀ ਬਹੁ ਝੀਨ ਮਹਾਂ ਦੁਤਿ ਤੇ ਤਨ ਚਾਰੁ ਦਿਪਾਵੈ। ਹਾਥ ਮੈਂ ਕੰਕਨ ਛਾਪ

[1]ਮੁਨੀਆਂ ਨੇ ਏਹ ਵਾਰਤਾ ਕਹੀ ਹੈ। [2]ਪਹਿਲਵਾਨ। [3]ਮਘਾਂ ਦੇਸ਼ ਦਾ ਰਾਜਾ, ਜਰਾਸੰਧ। [4]ਦੂਰ ਹੋਇਆ। [5]ਸਾਰੇ ਬੈਲਾਂ ਨੂੰ ਇਕੋ ਵਾਰ ਹੀ ਨੱਥਣਾ ਕੀਤਾ। [6](ਮਾਤਾ) ਜਾਣਦੀ ਹੈ। [7]ਰੋਂਦੇ ਹਨ ਜ਼ਿਦ ਕਰਦੇ ਹਨ। [8]ਜਿਨਾਂ ਵਿੱਚ ਸਾਰੇ ਚੰਗੇ ਗੁਣ ਹਨ (ਉਹ) ਖੜੇ ਹੁੰਦੇ ਹਨ। [9]ਚਰਨ ਕਵਲਾਂ। [10]ਝਾਂਜਰਾ ਪ੍ਰਿਥਵੀ ਤੇ। [11]ਤੜਾਗੀ ਲੱਕ ਵਿੱਚ।

*ਕਵਿ ਜੀ ਏਥੇ ਸ੍ਰੀ ਕ੍ਰਿਸ਼ਨ ਜੀ ਦੇ ਨੱਥੇ ਤੇ ਮਾਰੇ ਦੈਤਾਂ ਤੇ ਸ਼ੱਤ੍ਰੂਆਂ ਆਦਿ ਦਾ ਜ਼ਿਕਰ ਕਰਦੇ ਹੋਏ ਇਸ਼ਾਰਾ ਕਰਦੇ ਹਨ ਕਿ ਗੁਰੂ ਜੀ ਉਨ੍ਹਾਂ ਦੇ ਯਾ ਉਸੇ ਤਰ੍ਹਾਂ ਦੇ ਅਵਤਾਰ ਹਨ। ਜੇ ਕਵਿ ਜੀ ਕ੍ਰਿਸ਼ਨ ਜੀ ਨੂੰ ਪੂਰਨ ਅਵਤਾਰ ਸਮਝ ਰਹੇ ਹਨ ਤਾਂ ਗੁਰੂ ਜੀ ਨੂੰ ਉੱਨਾ ਹੀ ਉੱਚਾ ਕਹਿ ਰਹੇ ਹਨ ਤੇ ਜੇ ਗੁਰ ਅਵਤਾਰ ਸਭ ਅਵਤਾਰਾਂ ਤੋਂ ਵਡਾ ਹੈ ਤਾਂ ਏਹ ਪ੍ਰਮਾਣ ਦ੍ਰਿਸ਼ਟਾਂਤ ਮਾਤ੍ਰ ਲੈਣੇ ਚਾਹੀਏ, ਗੁਰ ਅਵਤਾਰ ਉਨ੍ਹਾਂ ਤੋਂ ਵਡੇਰਾ ਹੈ। ਸ੍ਰੀ ਕ੍ਰਿਸ਼ਨ ਜੀ ਆਦਿ ਸਾਰੇ ਅਵਤਾਰਾਂ ਨੇ ਗੁਰੂ ਧਾਰਿਆ ਕਿਉਂਕਿ ਓਹ 'ਗੁਰੂ' ਪਦ ਦੇ ਅਵਤਾਰ ਨਹੀਂ ਸਨ। ਗੁਰੂ ਸਾਹਿਬਾਨ 'ਗੁਰੂ ਪਦ ਦੇ ਅਵਤਾਰ ਸਨ, ਇਸੇ ਕਰਕੇ ਓਹ ਆਪਣੇ ਗੁਰੂ ਦਾ ਪਤਾ ਦੇਂਦੇ ਹਨ 'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥' ਇਸ ਨੁਕਤਾ ਖ਼ਯਾਲ ਤੋਂ ਅਵਤਾਰਾਂ ਤੋਂ ਗੁਰੂ ਅਵਤਾਰ ਉੱਚਾ ਹੈ।

ਛਲਾਧਨਿ ਸੀਸ ਬਿਭੂਖਨ ਸ਼ੋਭ ਬਢਾਵੈਂ॥੨੫॥ਬਾਲਕ ਔਰ ਮਿਲੇ ਤਿਸ ਠੌਰ ਮੈਂ ਦੌਰਤਿ ਹੈਂ ਅਗੁਵਾ ਪਿਛਵਾਈ।ਖੇਲਤਿ ਹੈਂ ਬਹੁ ਮੇਲਤਿ ਰੌਰ[1] ਗੁਰੂ ਹਰਿਗੋਵਿੰਦ ਜੀ ਹਰਖਾਈ।ਹੋਇ ਇਕੈਠਤਿ ਬੈਠਤਿ ਹੈਂ ਕਬਿ ਅੰਗ ਅਮੈਠਤਿ ਦੌਰਤਿ ਪਲਾਈ[2]। ਸੁੰਦਰ ਮੰਦਰ ਅੰਦਰ ਹ੍ਵੈ ਕਬਿ ਬਾਹਰ, ਰੋਕਤਿ ਹੈਂ ਭਜ ਜਾਈ ॥੨੬॥ ਗ੍ਰਾਮ ਵਡਾਲੀ ਕੇ ਬਾਲਕ ਜੇ ਬਡ ਭਾਗ ਭਰੇ ਇਮ ਖੇਲਤਿ ਹੈਂ।ਸ੍ਰੀ ਹਰਿ ਗੋਵਿੰਦ ਸੰਗ ਮਿਲੇ ਬਹੁ ਸ੍ਵਾਦ ਕੇ ਭੋਜਨ ਮੇਲਤਿ ਹੈਂ[3]।ਦਨੇਸ ਸਬੈ ਨਹਿ ਪਾਸ ਤਜੈਂ ਮਿਲਿ ਆਪਸ ਮੈਂ ਬਲ ਰੇਲਤਿ ਹੈਂ[4]।ਆਪ ਦਿਖਾਇ ਕਰੈ ਕੁਸ਼ਤੀ ਗਹਿ ਹਾਥਨਿ ਸਾਥ ਧਕੇਲਤਿ ਹੈਂ॥੨੭॥ਦੋਹਰਾ॥ਇਸ ਪ੍ਰਕਾਰ ਕ੍ਰੀੜਤਿ ਪ੍ਰਭੂ ਖੇਲਤਿ ਖੇਲ ਬਿਸਾਲ। ਮਿਲਹਿ ਜਾਲ ਬਾਲਕ ਲਲਿਤ[5], ਨਿਸ ਮਹਿ ਨਿਜ ਨਿਜ ਸਾਲ[6] ॥ ੨੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਰਪ ਕੋ ਹਤਨ' ਪ੍ਰਸੰਗ ਬਰਨਨੰ ਨਾਮ ਨੌਮੋ ਅੰਸੂ ॥ ੯ ॥

### ੧੦. [ਰਾਤ ਨੂੰ ਦੇਵਤੇ ਚਰਨ ਪਰਸਨ ਆਏ]।

ਦੋਹਰਾ ॥ ਸ੍ਰੀ ਅਰਜਨ ਹੁਇ ਜਾਮਨੀ ਆਵਹਿ ਅਜਰ ਮਝਾਰ। ਬੈਠਿ ਪ੍ਰਯੰਕ ਬਿਰਾਜਤੇ ਸਭਿ ਸੁਖ ਕੇ ਦਾਤਾਰ ॥ ੧ ॥ ਸੈਯਾ॥ ਹਾਥ ਕੋ ਜੋਰਿ ਕੈ ਗੰਗ ਬਖਾਨਤਿ 'ਆਪ ਮਹਾਂ ਮਤਿ ਦੇਤਿ ਸਬੈ । ਮੋਹਿ ਰਿਦਾ ਡਰਪੰਤਿ ਰਹੈ ਇਸ ਹੇਤੁ ਕਰੌਂ ਬਿਨਤੀ ਸੁ ਅਬੈ। ਬ੍ਰਿੰਦ ਬਡੇ ਉਤਪਾਤ ਕੇ ਘਾਤਕ ਆਪ ਸਮ੍ਰੱਥ ਜਬੈ ਰੁ ਕਬੈ[7]। ਹੋਇ ਨ ਕੋ ਬਿਘਨਾ ਤਿਸ ਥਾਨ ਜਹਾਂ ਤੁਮ ਨਾਮ ਉਚਾਰਿ ਤਬੈ ॥੨ ॥ ਆਇ ਬਸੇ ਹਮ ਗ੍ਰਾਮ ਬਿਖੈ ਕਰਿ ਬ੍ਰਿੰਦ ਉਪਾਇ ਕੋ ਨੰਦਨ ਪਾਯੋ। ਸੁੰਦਰ ਰੂਪ ਬਿਲੰਦ ਅਨੰਦਕ ਏਕ ਅਹੈ ਨ ਦੁਤੀ ਉਪਜਾਯੋ।ਸ੍ਰੀ ਗੁਰ ਨਾਨਕ ਆਪ ਦਯਾ ਕਰਿ ਹਾਥ ਦੈ ਜਾਨਿ ਕੈ ਦਾਸ ਬਚਾਯੋ। ਧਾਇ[8] ਮਹਾਂ ਅਪਰਾਧਨਿ ਤੇ, ਇਸ ਪੰਨਗ ਤੇ ਸੁਖ ਸੋਂ ਉਬਰਾਯੋ॥੩॥ ਆਪ ਚਲੋ ਅਪਨੇ ਪੁਰਿ ਕੋ ਤਹਿ ਬਾਸ ਕਰੋ ਬਿਘਨੋ ਨਹਿ ਹੋਵੈ। ਸੇਵਕ ਬ੍ਰਿੰਦ ਬਸੈਂ ਸਭਿ ਸੇਵਹਿ, ਚਿੰਤ ਤਹਾਂ ਬਸਿ ਕੈ ਹਮ ਖੋਵੈਂ। ਈਖਦ[9] ਗ੍ਰਾਮ ਬਿਖੈ ਬਸਤੇ,ਨਰ ਬ੍ਰਿੰਦ ਨਹੀ ਪੁਰਿ ਜੇਤਿਕ ਜੋਵੈਂ[10]। ਥਾਨ ਬਡੇਨ ਕੇ ਬਾਸ ਕਰੋ ਸੁਖਰਾਸਿ।ਤਹਾਂ ਨਿਸ਼ਚਿੰਤ ਹੀ ਸੋਵੈਂ[7]॥੪॥ਸ੍ਰੀ ਗੁਰ ਨਾਥ

[1]ਰੌਲਾ ਪਾਉਂਦੇ ਹਨ। [2]ਅੰਗ ਅਕੜਾਂਵਦੇ ਹਨ, ਦੌੜਦੇ ਹਨ। [3]ਪਾਂਵਦੇ ਹਨ। [4]ਧਕੇਲਦੇ ਹਨ। [5]ਸੁਹਣੇ। [6]ਰਾਤ ਵੇਲੇ ਆਪੋ ਆਪਣੇ ਘਰ (ਜਾਂਦੇ ਹਨ)। [7]ਸਮੂਹ ਵਡੇ ਉਪੱਦ੍ਰਵਾਂ ਦੇ ਨਾਸ਼ ਕਰਨ ਨੂੰ ਜਦ ਕਦੀ ਆਪ (ਹੀ) ਸਮਰੱਥ ਹੋ। [8]ਦਾਈ। [9]ਥੋੜੇ ਜਹੇ। [10]ਬਹੁਤੇ ਮਨੁੱਖ ਨਹੀਂ ਦੇਖੀਦੇ ਜਿਤਨੇ ਨਗਰ ਵਿੱਚ ਹੁੰਦੇ ਹਨ।

ਭਨਯੋ'ਡਰ ਨਾ ਉਰ,ਬਾਲਕ ਕੇ ਰਖਵਾਰ ਰਮਾਪਤਿ[1]। ਭਾਵੀ ਟਰੈ ਨਹਿ ਕੋ ਕਿਤ ਜਾਇ, ਬਨੈ ਤਿਸ ਰੀਤਿ ਮਿਟੈ ਨ ਕਦਾਚਿਤ । ਆਸ ਕਰੋ ਪਰ-ਮੇਸ਼ਰ ਕੀ ਜਿਸ ਤੇ ਨਹਿ ਔਰ ਬਡੋ ਸੁਖਦਾ ਹਿਤ* । ਤ੍ਰਾਸ ਬਿਨਾਂ ਕਿਮ ਤ੍ਰਾਸ ਕਰੈ,ਸਿਮਰੋ ਸਤਿਨਾਮ ਬਿਸਾਲ ਸਦਾ ਚਿਤ॥੫॥ਗੂਢ ਮਹਾਂ[2]ਕਪਟੀ ਪ੍ਰਿਥੀਆ ਨਹਿ ਦੇਖਿ ਸਕੈ ਪਰ ਕੀ ਬਡਿਆਈ । ਬਾਹਰ ਪ੍ਰੇਮ ਕਰੇ ਹਿਤ ਭਾਖਤਿ ਰਾਖਤਿ ਖੋਟ ਰਿਦੈ ਦੁਸ਼ਟਾਈ। ਹੇਰਤਿ ਹੀ ਹਮ ਕੋ ਦੁਖ ਪਾਵਤਿ ਯਾ ਹਿਤ ਠਾਨਿਅਨੇਕ ਉਪਾਈ।ਯਾਂਤੇ ਰਹੋ ਤਿਸ ਤੇ ਹੁਇ ਦੂਰਿ ਭਲੀ ਨ ਸ਼ਰੀਕਨਿ ਕੀ ਕੁਟਲਾਈ'॥੬॥ ਯੌਂ ਕਹਿ ਸ੍ਰੀ ਗੁਰ ਤੂਸ਼ਨ ਕੀਨਿ, ਬਿਚਾ-ਰਤਿ-ਨਾਰਿ ਸੁਭਾਵ ਸ ਤ੍ਰਾਸਾ।ਸੋਚਤਿ ਹੈ ਸੁਤ ਧਾਰਿ ਸਨੇਹ ਕੋ,ਜਾਨਤਿ ਹੈ ਨ ਇਹੈ ਬਲ ਰਾਸਾ[3]। ਧੀਰਜ ਛੋਰਿ ਡਰਾਕੁਲ ਬੋਲਤਿ ਬਾਕ ਸੁਨੇ ਅਸ ਹੋਤਿ ਉਦਾਸਾ । ਚਾਹਤਿ ਹੈ ਪੁਰਿ ਮੈਂ ਬਸਿਬੇ ਕਹੁ ਪਾਸ ਸ਼ਰੀਕਨਿ ਕੋਰ ਅਵਾਸਾ-॥੭॥ ਯੌਂ ਚਿਤ ਮੈਂ ਚਿਤਵੇਤਿ ਦਯਾਨਿਧਿ[4] ਹੇਤ ਪ੍ਰਸੰਨ ਕੇ ਬੈਨ ਕਹੇ । 'ਬਾਸੁਰ ਕੇਤਿਕ ਬਾਸ ਕਰੋ ਇਤ, ਫੇਰ ਕਰੈਂ ਚਿਤ ਤੋਰ ਚਹੇ[5] । ਬਾਲਕ ਕੋ ਪ੍ਰਤਿਪਾਲ ਕਰੋ ਨਿਤ ਹੋਇ ਬਿਸਾਲ ਅਨੰਦ ਲਹੇ'।ਗੰਗ ਨੇ ਸ੍ਰੋਨ ਸੁਨੀ ਹਰਖੀ ਉਰ-ਛੋਡਿ ਹੈਂ ਗ੍ਰਾਮ ਕੋ ਬਾਸ ਇਹੇ-॥੮॥ਯਾ ਬਿਧਿ ਬੋਲਤਿ ਬੂਝਤਿ ਕੋ[6] ਨਿਸ ਜਾਮ ਗਈ ਕਰਿ ਖਾਨ ਅਹਾਰਾ । ਫੇਰ ਜਥਾ ਸੁਖ ਸੌਂ ਸੁਪਤੇ ਉਠਿ ਪ੍ਰਾਤ ਸਮੇਂ ਜਲ ਮੱਜਨ ਧਾਰਾ । ਤਾਤ ਕੋ ਲਾਲਤਿ ਹੈ ਪ੍ਰਤਿ-ਪਾਲਤਿ ਭੂਖਨ ਘਾਲਤਿ[7] ਸ਼ੌਕ ਉਦਾਰਾ । ਸੁੰਦਰ ਚੀਰ ਸਰੀਰ ਬਿਖੈ ਪਹਿ-ਰਾਵਤਿ ਹੈ ਹਰਖਾਵਤਿ ਭਾਰਾ ॥੯॥ ਦਾਸਨ ਪੈ ਨ ਭਰੋਸ ਧਰੈ,ਅਠ ਜਾਮ ਰਖੈ ਨਿਜ ਨੈਨ ਅਗਾਰੀ। ਸੋਵਤਿ ਹਾਥ ਲਗਾਇਕੈ ਨੰਦਨ ਔਚਕ ਜਾਗ ਉਠੈ ਡਰ ਧਾਰੀ । ਨੀਤ[8]ਸਨੇਹ ਅਛੇਹ ਨਵੇਂ[9] ਹੁਇ, ਡੀਲ ਬਿਸਾਲ ਬ੍ਰਧੈ ਬਲਿ ਭਾਰੀ । ਸੁੰਦਰ ਸੂਰਤਿ ਸ਼ੋਭਤਿ ਹੈ, ਨਿਜ ਕੋਛਰ ਲੇਕਰਿ ਹ੍ਵੈ ਬਲਿ-ਹਾਰੀ॥੧੦॥ਕੇਤਿਕ ਦਯੋਸ ਬਿਤੀਤ ਗਏ ਜਬਿ ਏਕ ਨਿਸਾ ਪਰਿ ਕੈ ਸਭਿ ਸੋਏ । ਦੇਵ ਮਿਲੇ ਸਮੁਦਾਇ ਤਬੈ ਸਭਿ ਆਵਨਿ ਕੀਨਿ ਪ੍ਰਮੋਦਤਿ ਹੋਏ ।

---

[1]ਮਾਯਾ ਯਾ ਕੁਦਰਤ ਦਾ ਪਤੀ=ਵਾਹਿਗੁਰੂ। [2]ਬਹੁਤਾ ਗੁੱਝਾ (ਅ) ਬੜਾ ਭਾਰੀ । [3]ਭਾਵ ਸ੍ਰੀ ਹਰਿਗੋਬਿੰਦਜੀ ਬਲ ਦੀ ਖਾਣ ਹਨ। [4]ਭਾਵ ਸ੍ਰੀਗੁਰੂ ਅਰਜਨਦੇਵ ਜੀ। [5]ਜੋ ਤੇਰਾ ਚਿੱਤ ਚਾਹੁੰਦਾ ਹੈ ਕਰਾਂਗੇ। [6](ਗੁਰੂ ਜੀ ਨੂੰ) ਬੋਲਦਿਆਂ ਤੇ ਮਾਤਾ ਜੀ ਨੂੰ ਪੁੱਛਦਿਆਂ। [7]ਪਾਉਂਦੀ ਹੈ। [8]ਨਿੱਤ। [9]ਇਕ ਰਸ ਨਵਾਂ। *ਪਾ:-ਦੁਖ ਦਾਹਿਤ।

ਸ਼੍ਰੀ ਹਰਿਗੋਵਿੰਦ ਜਾਨਿ ਤਿਨੋ ਕਹੁ ਛੋਰਿ ਪ੍ਰਯੰਕ ਉਠੇ ਸਭਿ ਜੋਏ। ਦ੍ਵੈ ਕਰ ਬੰਦ ਕਰੈਂ ਅਭਿਬੰਦਨ ਦੂਖ ਨਿਕੰਦਨ ਤੀਰ ਖਰੋਏ॥੧੧॥ਨਾਰਦ,ਸਾਰਦ, ਪਾਰਦ ਸੇ ਤਨ[1], ਸ਼੍ਰੀ ਬ੍ਰਹਮਾ, ਮਘਵਾ,ਜੁਤ ਆਏ।ਆਠ ਬਸੂ[2]ਅਰ ਰੁੱਦ੍ਰ ਇਕਾਦਸ਼, ਪਾਵਕ ਅੱਗ੍ਰ ਮਿਲੇ ਸਮੁਦਾਏ। ਔਰ ਕਹਾਂ ਤਿਨਕੀ ਗਿਨਤੀ ਹੁਇ ਦੇਖਨਿ ਕੋ ਅਵਤਾਰ ਸੁਹਾਏ।ਚੌਸਠ ਜੋਗਨਿ,ਬੀਰ ਬਵੰਜਨ ਦ੍ਵੈ ਕਰ ਜੋਰਤਿ ਸੀਸ ਨਿਵਾਏ॥੧੨॥'ਨਾਸ਼ਨਿ ਕੋ ਤੁਰਕਾਨਿ ਸਮੂਹ,ਸਰੀਰ ਧਰਯੋ ਤੁਮ ਅੰਤਰਜਾਮੀ !। ਸੇਵਕ ਸੰਤਨਿ ਕੋ ਪ੍ਰਤਿਪਾਰਨਿ, ਜੋ ਸਤਿਨਾਮ ਜਪੈ ਨਿਤ ਸ੍ਵਾਮੀ। ਲੋਕ ਅਨੇਕ ਉਧਾਰਨਿ ਕੋ ਚਿਤ ਦੇਨਿ ਬਿਬੇਕ ਭਏ ਪਥ-ਗਾਮੀ[3] !। ਸੂਰ ਮਹਾਂ ਭੁਜ ਪੂਰਨ ਸ਼੍ਰੀ ਗੁਰ, ਸ਼ੱਤ੍ਰੁਨ ਚੂਰਨਿ ਕੋ[4] ਨਿਤ ਕਾਮੀ'॥੧੩॥ ਕੀਰਤਿ ਕੋ ਬਿਸਤੀਰਤਿ ਧੌ ਪਦ ਪੂੰਜਤਿ ਚੰਦਨ ਕੋ ਚਰ-ਚਾਏ।ਧੂਪ ਧੁਖਾਵਤਿ ਫੂਲ ਚਢਾਵਤਿ ਔਰ ਸੁਗੰਧਿਨ ਕੋ ਅਰਚਾਏ।ਕੁੰਕਮ ਸੋਂ ਘਨਸਾਰ[5] ਘਸਾਇ ਕਰੈਂ ਬਿਨਤੀ ਸੁਰ ਹ੍ਵੈ ਸਮੁਦਾਏ। 'ਜਯੋਂ ਹੁਇ ਆਇਸ ਰਾਵਰ ਕੀ ਹਮਕਾਜਕਰੈਂਤਿਮਦਯੋਂਫੁਰਮਾਏ'॥੧੪॥ਚੌਸਠਜੋਗਨਿ ਕੀਨਿ ਬਿਨੈ 'ਬਡ ਭੂਖ ਹਮੈ ਨਹਿਂ ਪਾਇ ਅਹਾਰਾ'। ਬੀਰ ਬਵੰਜਨਿ ਬਾਕ ਕਹੇ'ਹਮ ਚਾਹਤਿ ਹੈਂ ਬਡ ਜੁੱਧ ਅਖਾਰਾ'। ਨਾਰਦ ਆਦਿਕ ਪ੍ਰਾਰਥਨਾ ਕਰਿ 'ਬ੍ਰਿੰਦ ਮਲੇਛ ਬਲੀਨ ਸੰਘਾਰਾ[6] । ਰਾਵਰਿ ਕ੍ਰੁੱਧਤਿ ਜੁੱਧ ਕਰੋ ਇਮ ਚਾਹਤਿ ਦੇਵਨ ਕੋ ਗਨ ਸਾਰਾ'॥੧੫॥ਸ਼੍ਰੀਹਰਿ ਗੋਵਿੰਦ ਦੇਤਿ ਅਨੰਦ ਕੋ ਦੇਵਨ ਬ੍ਰਿੰਦਨ ਸੋਂ ਕਹਿਬਾਨੀ।'ਬੀਰ ਸਭੈ ਤੁਮ ਧਾਰ ਸਰੀਰ ਕੋ ਧੀਰਜ ਸੋਂ ਬਿਚਰੋ ਧਰਿ ਆਨੀ[7]।ਨਾਰਦ ਕੋ ਦਿਖਰਾਉਂ ਮਹਾਂ ਰਣ, ਮਾਰਿ ਮਲੇਛ ਕਰੋਂ ਘਮਸਾਨੀ।ਪੀਵਹੁ ਸ਼੍ਰੋਨਤ ਚੌਸਠ ਜੋਗਨਿ!ਲੇਹੁ ਡਕਾਰ ਮਹਾਂ ਤ੍ਰਿਪ-ਤਾਨੀ[8] ॥੧੬॥ ਜੁੱਧ ਘਮੰਡ ਪ੍ਰਚੰਡ ਰਚੌਂ, ਸ਼ਿਵ ਲੇਹੁ ਬਿਲੰਦ ਹੀ ਮੁੰਡਨਿ ਮਾਲਾ[9]।ਕਾਲੀ!ਕਪਾਲ[10]ਭਰੋ ਅਪਨੋ ਪਲਸ਼੍ਰੋਣਤ ਸੰਗ[11]ਉਮੰਗ ਬਿਸਾਲਾ। ਜੋ ਸਭਿ ਦੇਵਨਿਕੇ ਮਨਿ ਭਾਵਤਿ ਸੋ ਕਰਿਹੌਂ ਬਲ ਧਾਰਿ ਕਰਾਲਾ।ਲਾਲਤਿ

---

[1]ਪਾਰੇ ਵਤ ਸਰੀਰ ਸਨ ਜਿਨ੍ਹਾਂ ਦੇ। [2]ਇਕ ਪ੍ਰਕਾਰ ਦੇ ਅੱਠ ਦੇਵਤੇ। [3]ਰਾਹ ਦੱਸਣ ਵਾਲਿਆਂ (ਭਾਵ ਜੱਗਯਾਸੂਆਂ) ਨੂੰ ਚਿਤ ਵਿੱਚ ਬਿਬੇਕ ਦਿੰਦੇ ਹੋ। (ਅ) ਸ਼ੁਭ ਮਾਰਗ ਚਲਾਉਣ ਵਾਲੇ ਹੋ। [4]ਵੈਰੀਆਂ ਨੂੰ ਨਾਸ਼ ਕਰਨ ਦਾ। [5]ਕੇਸਰ ਚੰਦਨਨਾਲ। [6]ਬਲੀਆਂ ਨੂੰ ਮਾਰਨ ਲਈ। [7]ਧਰਤੀ ਤੇ ਆਕੇ। [8]ਤ੍ਰਿਪਤਿ ਹੋਕੇ। [9]ਕਟੇ ਹੋਏ ਸਿਰਾਂ ਦੀ ਮਾਲਾ। [10]ਖੱਪਰ। [11]ਲਹੂ ਤੇ ਮਾਸ ਨਾਲ।

ਮਾਤ ਕੋ ਦੇਉਂ ਅਨੰਦ ਸੁ ਬਾਲਿਕ ਆਰਬਲਾ ਇਸ ਕਾਲਾ ॥ ੧੭ ॥ ਜੋ ਸੁਰ ਕੇ ਉਰ ਹੋਇ ਮਨੋਰਥ ਆਇ ਸਰੀਰ ਧਰੋ ਧਰਿ ਮੋਂ ਮੋ ਸੰਗ ਸੈਨ ਬਨੋ ਰਣ ਮੈਂ ਬਲਵੰਤ ਮਲੇਛਨਿ ਸੰਘਰ ਮੈਂ[1] ।ਆਯੁਧ ਕੇਰ ਪ੍ਰਹਾਰ ਕਰੋ ਉਤ-ਸਾਹਤਿ ਹ੍ਵੈ ਕਰਿਕੈ ਬਰ ਮੈਂ । ਫੇਰ ਪਯਾਨ ਕਰੈਂ ਸੁਰਲੋਕ ਸੁਧਾਰਿਕੈ ਕਾਜ ਬਸੈਂ ਘਰ ਮੈਂ"॥੧੮॥"[2]ਧੰਨ ਗੁਰੂ!ਸਭਿ ਦੇਵ ਮਨੋਰਥ ਪੂਰਨ ਕੋ ਕਰਤਾਹਰ-ਖਾਵਤਿ।ਸ਼ਾਂਤਕੀ ਪੰਚ ਸਰੀਰ ਧਰੇ ਸਤਿਨਾਮ ਸਨੇਹ ਮੈਂ ਸੇਵਕ ਲਾਵਤਿ। ਮਾਨਵ ਕੀਨ ਨਿਹਾਲ ਕਰੋਰਨਿ[3] ਸ੍ਰੀ ਪ੍ਰਭੁ ਕੇ ਉਮਗੈਂ ਗੁਨ ਗਾਵਤਿ । ਪੰਚ ਸਰੂਪ ਅਨੂਪ ਧਰੇ ਅਬਿ ਪੰਥ ਪ੍ਰਕਾਸ਼ ਕਰੋ ਰਿਪੁ ਘਾਵਤਿ॥੧੯॥ਘੋਰ ਮਹਾਂ ਕਲਿ ਕਾਲ ਬਿਖੈ ਜੁਗ ਆਦਿ ਕੀ ਰੂਰ ਮ੍ਰਿਜਾਦ ਚਲਾਈ[4]। ਕਯੋਂ ਨ ਚਲੈ, ਸਭਿ ਕੇ ਕਰਤਾ ਤੁਮ ਆਪ ਭਏ ਜਬਿ ਆਨਿ ਸਹਾਈ'।ਦੇਵਨਿ ਯੌਂ ਸਿਫਤੀ ਕਰਿ ਦੀਰਘ[5] ਦੇਖਿ ਸਰੂਪ ਸਭੈ ਬਲਿ ਜਾਈ।ਦੋਖ ਨਿਕੰਦਨ ਕੋ ਕਰਿ ਬੰਦਨ ਆਨੰਦ ਕੰਦ ਬਿਲੰਦ ਕਰਾਈ॥੨੦॥ਜਾਨਿ ਲਗੇ ਜਬਿ ਰੰਗ ਬਿਲੋਚਨਿ ਨੀਂਦ ਕੋ ਤਯਾਗਤਿ ਹੀ ਬਿਕਸਾਏ*। ਗੌਨਤਿ ਕੀ[6] ਅਵਿ-ਲੋਕਤਿ ਪੀਠ, ਅਚੰਭ ਭਈ ਉਰ ਤ੍ਰਾਸਕੋ ਪਾਇ।-ਬ੍ਰਿੰਦ ਏ ਚੋਰ ਗਏ ਭਜ ਕੈ ਮਮ ਨੰਦਨ ਕੋ ਇਹ ਲੇਵਨਿ ਆਏ।ਚਾਰੁ ਬਿਭੂਖਨ ਹੀਰਨ ਕੇਜੁਤ ਲੇ ਅਬ ਜਾਤਿ ਜਿ,ਕੌਨ ਛੁਟਾਏ-॥੨੧॥ਸੇਵਕਨੀ ਸੁਪਤੀ ਜਿ ਸਮੀਪ ਪੁਕਾਰ ਕੈ ਉਚੇ ਸਮੂਹ ਜਗਾਈ। 'ਕਯੋਂ ਨ ਬਿਲੋਕਤਿ ਹੋ ਉਠਿਕੈ? ਗਨ ਚੋਰਨਿ ਆਨਿ ਕੈ ਦੀਨਿ ਦਿਖਾਈ । ਸ੍ਰੀ ਹਰਿਗੋਵਿੰਦ ਮੋਹਿ ਤੇ ਦੂਰ ਹੁਤੇ ਅਬਿ ਮੈਂ,ਗਹਿ ਲੀਨਿ ਉਠਾਈ।ਦੇਖਤਿ ਮੋਰੇ ਸੁ ਅੰਕਨ ਬੀਚ ਤੇ ਜਾਗਤੀ ਜਾਨਿ ਗਏ ਸੁ ਪਲਾਈ' ॥ ੨੨ ॥ ਦਾਸੀ ਉਠੀ ਤਤਕਾਲ ਫਿਰੀ ਚਹੁੰ ਕੋਦ ਮੈਂ, ਹੇਰਤਿ ਨਾ ਦਰਸਾਏ[7]। ਸ਼ੇਸ਼ ਨਿਸਾ ਜਿਤਨੀ ਜੁ ਹੁਤੀ ਸਭਿ ਜਾਗਤਿ ਮਾਤ ਨੇ ਜਾਮ ਬਿਤਾਏ। ਬੋਲਤਿ ਬਾਤਨ ਕੋ ਬਤਰਾਵਤਿ[8], ਤ੍ਰਾਸਤਿ ਨੀਂਦ ਗਈ ਕਿਸ ਥਾਏ।ਚਿੰਤਤਿ ਚਿੰਤ ਮਹਾਂ ਚਿਤ ਮੈਂ-ਸੁਤ ਕੋ

[1]ਦੇ ਯੁੱਧ ਵਿਚ। [2]ਦੇਵਤੇ ਬੋਲੇ। [3]ਕਰੋੜਾਂ ਹੀ। [4]ਪਹਿਲੇ ਜੁਗ ਭਾਵ ਸਤਜੁਗ ਦੀ ਸੁੰਦਰ ਮ੍ਰਯਾਦਾ ਟੋਰੀ। [5]ਭਾਵ ਗੁਰੂ ਜੀ ਦੀ ਬੜੀ ਉਸਤਤਿ ਕੀਤੀ। [6]ਜਾਂਦਿਆਂ ਦੀ। [7](ਚੋਰ) ਨਜ਼ਰ ਨ ਆਏ। [8]ਬੋਲਦੀ ਹੈ ਤੇ ਗੱਲਾਂ ਕਰਦੀ ਹੈ [ਹਿੰ:, ਬਤਰਾਨਾ=ਬਾਤ ਚੀਤ ਕਰਨਾ]।

*ਜਾਗ ਖੁਲ੍ਹਦੇ ਸਾਰ ਪੂਰੀ ਹੋਸ਼ ਆਉਣ ਤੋਂ ਪਹਿਲਾਂ ਕਈ ਵੇਰ ਮਨ ਦੀ ਦਸ਼ਾ ਐਸੀ ਹੁੰਦੀ ਹੈ ਕਿ ਅਭ੍ਯਾਸੀਆਂ ਨੂੰ ਤੇ ਕਦੇ ਸਾਧਾਰਨਾਂ ਨੂੰ ਬੀ ਗੁਪਤ ਸਰੂਪ ਨਜ਼ਰੀ ਪੈ ਜਾਂਦੇ ਹਨ।

ਬਿਘਨਾ ਨ ਕਛੂ ਹੁਇ ਜਾਏ*"॥ ੨੩॥ ਭੋਰ ਭਈ ਸਭਿ ਜਾਗਤਿ ਹੀ ਅਨੁਰਾਗਤਿ ਤਾਤ ਕੋ ਮਾਤ ਦੁਲਾਰੇ। ਸ੍ਰੀ ਹਰਿ ਗੋਵਿੰਦ ਕੇਰ ਪਿਤਾ ਗੁਰ ਆਇ ਜਬੈ ਨਿਜ ਧਾਮ ਮਝਾਰੇ। ਭੀਰੁ ਭਯਾਕੁਲ[1] ਭੂਰ ਭਈ ਭਗਵੰਤ ਸੁ ਕੰਤ ਕੇ ਆਈ ਅਗਾਰੇ। ਹਾਥ ਕੋ ਜੋਰਿ ਨਿਹੋਰਤਿ ਹੈ[2] 'ਤੁਮ ਕਯੋਂ ਨਹੀਂ ਤਾਤ ਕੋ ਤ੍ਰਾਸੁ ਬਿਚਾਰੇ ॥੨੪॥ ਜਾਮਨੀ ਮੈਂ ਜਬਿ ਜਾਗਤੀ ਨਹਿ ਮੈਂ ਸੰਕਟ ਹੋਤਿ ਮਹਾਂ ਭਯ ਦਾਏ। ਚੋਰ ਹੁਤੇ ਸਮੁਦਾਇ ਸੁ ਅੰਛਨ ਸ੍ਰੀ ਹਰਿ ਗੋਬਿੰਦ ਲੇਨਿ ਕੋ ਆਏ। ਬੀਰ ਲੀਏ ਸਭਿ ਸੋਂ ਪਰਵਾਰਤਿ ਆਪਸ ਮੈਂ ਬਹੁ ਬਾਕ ਅਲਾਏ। ਆਂਖ ਗਈ ਖੁਲ ਮੇਰੀ ਤਬੈ ਤਤਕਾਲ ਹੀ ਤ੍ਰਾਸ ਤੇ ਦੇਖਿ ਪਲਾਏ[3] ॥੨੫॥ ਮੈਂ ਉਠਿ ਤੂਰਨ ਨੰਦਨ ਲੀਨਸਿ ਦਾਸੀ ਜਗਾਈ ਬਿਲੋ-ਕਨਿ ਚੋਰਨਿ। ਧਾਇ ਗਈ ਸਗਰੀ ਦਿਸ਼ ਮਹਿਂ ਤਿਸਨੇ ਬਹੁ ਬੋਲਿ ਦਈ ਸੁਧਿ ਹੋਰਨ[4]। ਰੌਰ ਪਰਯੋ ਸੁਨ ਦੌਰਿ ਗਏ ਤਬਿ ਦਾਸ ਫਿਰੇ ਘਰ ਕੇ ਚਹੁੰ ਕੋਰਨ[5]। ਕਯੋਂ ਨ ਚਲੋ ਅਪੁਨੇ ਪੁਰਿ ਕੋ? ਇਸ ਗ੍ਰਾਮ ਕੋ ਬਾਸ ਕਰੋ ਅਬਿ ਛੋਰਨਿ॥੨੬॥ਹੋਤਿ ਮਹਾਂ ਉਤਪਾਤ ਇਹਾਂ ਸੁਖਬਾਸ ਤਹਾਂ ਪੁਰਿ ਰੂਰ ਜਹਾਂ[6]। ਮੋਹਿ ਕੋ ਤ੍ਰਾਸ ਬਿਸਾਲ ਰਿਦੇ ਬਿੱਪ੍ਰੀਤ ਹੀ ਨੀਤ ਭਈ ਅਸਹਾਂ[7]। ਸ੍ਰੀ ਹਰਿ ਗੋਬਿੰਦ ਨੰਦਨ ਮੇਰੋ ਜੁ ਹੋਇ ਬਿਲੰਦ ਤੌ ਭੈ ਨ ਕਹਾਂ। ਚਿੰਤ ਲਹਾਂ ਇਸ ਗ੍ਰਾਮ ਰਹਾਂ,ਕਰ ਜੋਰ ਕਹਾਂ ਕਰਿ ਮੋਰ ਚਹਾਂ[8]"॥੨੭॥ਸ੍ਰੀ ਗੁਰ ਰੀਗ ਕੇ ਬਾਕ ਸੁਨੇ ਮੁਸਕਾਵਤਿ ਧੀਰ ਕੇ ਬਾਕ ਕਹੈਂ 'ਤੇਰੋ ਕਹਯੋ ਹਮ ਮਾਨਿ ਚਲੈਂ ਪੁਰਿ ਬੀਰ ਅਵਾਸ ਕੇ ਬਾਸੁ ਚਹੈਂ। ਤੋ ਸੁਤ ਕੋ ਨਹਿ ਤ੍ਰਾਸ ਕਿਸੂ ਬਲ ਸ੍ਰੀ ਪਰਮੇਸ਼ੁਰ ਰੱਛਕ ਹੈਂ। ਭੋਰ ਕੋ ਪਯਾਨ ਕਰੈਂ ਨਗਰੀ ਨਿਜ, ਲੇ ਸਗਰੀ ਵਸਤੂ ਜਿ ਅਹੈਂ" ॥੨੮॥ਦੋਹਰਾ॥ਇਸ ਪ੍ਰਕਾਰ ਕਹਿ ਸ੍ਰੀ ਗੁਰੂ ਤਯਾਰੀ ਸਕਲ ਕਰਾਇ। ਸਦਨ ਸਮਾਜ ਸੰਭਾਰਿਓ ਦਾਸ ਲਗੇ ਸਮੁਦਾਇ॥ ੨੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਦੇਵਨ ਕੋ' ਪ੍ਰਸੰਗ ਬਰਨਨੰ ਨਾਮ ਦਸਮੋਂ ਅੰਸੂ ॥ ੧੦ ॥

---

[1]ਭੈ ਕਰ ਭਰੀ ਹੋਈ [ਸੰਸ:, ਭਯ+ਆਕੁਲ]। [2]ਬੇਨਤੀ ਕਰਦੀ ਹੈ। [3](ਚੋਰ) ਦੌੜ ਗਏ। [4]ਹੋਰ ਦਾਸੀਆਂ ਨੂੰ। [5]ਚਹੁੰ ਕੋਨਿਆਂ ਵਿੱਚ। [6]ਸੁੰਦਰ ਨਗਰ ਹੈ ਜਿੱਥੇ। [7]ਐਸੀਆਂ ਨਿੱਤ ਹੀ ਉਲਟ ਰੀਤੀਆਂ ਹੋ ਰਹੀਆਂ ਹਨ। (ਅ) (ਅ+ਸਹਿ) ਜੋ ਸਹੀਆਂ ਨਹੀਂ ਜਾਂਦੀਆਂ। [8]ਮੇਰੀ ਇੱਛਾ ਪੂਰੀ ਕਰੋ। *ਮਾਤਾ ਜੀ ਦਾ ਅਟੁੱਟ ਮੋਹ ਦਿਖਾਉਣ ਤੋਂ ਕਵੀ ਜੀ ਦਾ ਭਾਵ ਹੈ, ਜੋ ਉਹ ਇਨਸਾਨੀ ਵਲਵਲੇ ਦੀ ਬਹੁਲਤਾ ਵਿੱਚ ਹਨ, ਪਰੰਤੂ ਮਾਤਾ ਜੀ ਬੜੇ ਪਤਿੱਬ੍ਰਤ ਤੇ ਬੰਦਗੀ ਵਾਲੇ ਸਨ, ਉਨ੍ਹਾਂ ਦੇ ਵਿਚਾਰ ਨੂੰ ਸਾਧਾਰਣ ਤਮੋਗੁਣੀ ਜਿਹਾ ਨਹੀਂ ਸਮਝਣਾ ਚਾਹੀਏ, ਉਨ੍ਹਾਂ ਦੇ ਅਗਾਧ ਪ੍ਰੇਮ ਨੂੰ ਦਰਸਾਉਣ ਲਈ ਕਵੀ ਜੀ ਇਹ ਤੌਖਲੇ ਵਰਣਨ ਕਰਦੇ ਹਨ।

## ੧੧. [ਸ੍ਰੀ ਅੰਮ੍ਰਿਤਸਰ ਵਾਪਸ ਆਏ]।

ਦੋਹਰਾ ॥ ਜਬ ਸ੍ਰੀ ਅਰਜਨ ਚਲਨਿ ਕੋ ਕਹਯੋ ਸਭਿਨਿ ਕੇ ਮਾਂਹੁ। ਦਾਸੀ ਦਾਸ ਸਮੂਹ ਜੇ ਹਰਖਤਿ ਕੀਨਿ ਉਮਾਹਿ॥੧॥ਕਬਿੱਤ॥ਚਾਰੁ ਅਸਵਾਰੀ ਕਰੀ ਸਾਰੀ ਤਬਿ ਤਯਾਰੀ ਤਹਿ ਹੇਰਿ ਨਰ ਨਾਰੀ ਕੋ ਉਛਾਹ ਭਯੋ ਮਨ ਮੈਂ। ਸਯੰਦਨ ਬਹਲ ਅਰੁ ਸਕਟੇ ਸਮਾਜ ਭਰੇ, ਦਾਸ ਕਰੇਂ ਕਾਰਜ ਕੋ ਲਾਦੀ ਆਨਿ ਤਿਨ ਮੈਂ[1]। ਬਡੋ ਬਰਟੋਹੇ ਥਾਰ ਦੀਰਘ ਕਰਾਹੇ ਲੀਨਿ ਔਰ ਸਭਿ ਬਾਸਨ ਸੰਭਾਰੇ ਤਿਸ ਛਿਨ ਮੈਂ।ਬਸਨ[2] ਕੇ ਭਾਰ ਭੂਰ ਧਰੇ ਕਰਿ ਪੂਰਨ ਕੌਂ[3] ਬ੍ਰਿਖਭ ਕੋ ਜੋਰਿ ਕੀਨਿ ਤੂਰਨ ਗਮਨ ਮੈਂ॥੨॥ਸੁੰਦਰ ਸੁਰੰਗ ਸਜਯੋ ਸਯੰਦਨ ਪੈ ਜ਼ਰੀਦਾਰ, ਊਰਧ ਉਤੰਗ ਦ੍ਵੈ ਕਲਸ ਚਾਮੀਕਰ ਕੋਂ[4]। ਚੰਚਲ ਤੁਰੰਗ ਬਲ ਸੰਗ ਭਰੇ ਅੰਗ ਜਿਨ, ਘੁੰਗਰੂ ਘਮੰਕਤਿ ਸਜਾਏ ਬੀਚ ਗਰ ਕੇ। ਜੁਲੇ ਸਾਥ ਜੋਰਿ ਕਰ,ਹੇਰੇ ਕਛੂ ਤੋਰ ਕਰਿ ਫੇਰੇ ਪੁਨ ਮੋਰ ਕਰਿ ਖਰੇ ਦਰ ਘਰ ਕੇ[5]। ਸ੍ਰੀ ਹਰਿ ਗੋਬਿੰਦ ਨੰਦ ਲੇ ਕਰਿ ਉਛੰਗ ਸੰਗ ਆਨੰਦ ਬਿਲੰਦ ਕਰਿ,ਬੈਠੀ ਬੀਚ ਬਰਿਕੇ[6]॥੩॥ਪਾਲਕੀ ਅਰੂਢ ਭਏ ਗੁਰੂ ਗੁਨ ਗੂਢ ਮਹਾਂ ਪੰਥ ਪ੍ਰਸਥਾਨੇ ਹਰਖਾਨੇ ਪੁਰਿ ਜਾਨਿਕੋ। ਨੰਦ ਮੁਖ ਚੰਦ ਦੇਖਿ ਗਮਨੈ ਸੁ ਮੰਦਮੰਦ,ਦਾਸੀ, ਦਾਸ,ਬ੍ਰਿੰਦ ਸਿਖ,ਸੰਗਤਾਂ ਮਹਾਨ ਕੌ[7]।ਰਾਮਦਾਸ ਨਗਰੀ ਮੈਂ ਜਾਇ ਕੈ ਪ੍ਰਵੇਸ਼ ਭਏ,ਬਾਦਿਤ ਅਸ਼ੇਸ਼ ਬਜਵਾਏ ਹਰਖਾਨ ਕੋ। ਦੁੰਦਭਿ ਅਲਪ ਸੰਖ ਸ਼ੋਰ ਔ ਨਫੀਰ ਗਨ ਬਾਜਤਿ ਮ੍ਰਿਦੰਗ ਸੋ ਰਬਾਬੀ ਕਰੈਂ ਗਾਨ ਕੋ॥੪॥ਰਹੇ ਤੀਨ ਸੰਮਤ ਵਡਾਲੀ ਗੁਰੂਮਹਾਰਾਜ,ਸਗਰੇ ਸਮਾਜ ਸਾਜ ਪੁਰੀ ਨਿਜ ਆਇ ਗੇ॥ਲੋਕ ਸਮੁਦਾਇ ਗੁਰ ਆਗਮ ਕੋ ਸੁਨਿ ਪਾਇ,ਭਏ ਇਕ ਥਾਇਂ ਸਭਿ ਹੀ ਕੈ ਮੋਦ ਛਾਇਗੇ। ਆਏ ਅਗੁਵਾਇ,ਧਾਇ ਮਿਲੇ ਚਿਤ ਚਾਇ ਚਾਇ,ਸ਼ਬਦ ਸੁ ਗਾਇ ਗਾਇ,ਪ੍ਰੇਮ ਉਮਗਾਇ ਗੇਭੇਟ ਅਰਪਾਇ, ਅਰਦਾਸਨਿ ਸੁਨਾਇ ਕਰਿ,ਸੀਸ ਕੋ ਨਿਵਾਇ ਕਰਿ ਗੁਰੂ ਪਗ ਲਾਇਗੇ॥੫॥ ਦੇਤਿ ਹੈਂ ਬਧਾਈ, 'ਪੁਰੀ ਆਪਨੀ ਸੁਹਾਈ,ਬਸੋ ਪੁਤ੍ਰ ਕੇ ਸਮੇਤ ਨਿਤ ਦਰਸ ਕੋ ਦੀਜੀਏ'।ਲੇਕਰਿ ਸਿਧਾਰੇ ਸੰਗ ਸਦਨ ਸੁਰੰਗ ਜਹਾਂ, ਹਾਥ ਜੋਰ ਕਹੈਂ 'ਇਹਾਂ ਸੁਖ ਸੋਂ ਬਸੀਜੀਏ'। ਸ੍ਰੀ ਹਰਿਗੁਬਿੰਦ ਨੰਦ ਹੇਰਤਿ ਉਛੰਗ[8]

---

[1]ਆਕੇ ਲੱਦੀ (ਸਮਿੱਗ੍ਰੀ) ਗੱਡਿਆਂ ਵਿਚ। [2]ਬਸਤ੍ਰਾਂ। [3]ਪੂਰਨ ਕਰਕੇ। [4]ਸੋਨੇ ਦੇ। [5]ਘਰ ਦੇ ਦਰ ਤੇ ਆ ਖਲੋਤੇ। [6]ਫੜਕੇ। [7]ਬਹੁਤੀਆਂ ਸੰਗਤਾਂ। [8]ਸ੍ਰੀ ਹਰਿ ਗੋਬਿੰਦ (ਆਪਣਾ ਪੁੱਤਰ) ਦੇਖਦੀ ਹੈ ਗੋਦ ਵਿਚ।

ਰੰਗ,ਸੰਦਨ ਤੇ ਉਤਰੀ,ਸੁ ਨਾਰੀ ਕਹੈਂ 'ਜੀਜੀਯੇ[1]।ਸਦਾ ਮੋਦ ਕੀਜੀਏ ਸੁ ਨਗਰੀ ਥਿਰੀਜੀਏ, ਉਪਾਇਨ ਕੋ ਲੀਜੀਏ, ਹਮਾਰੇ ਪੈ ਪ੍ਰਸੀਜੀਏ ॥੬॥ ਸਦਨ ਸਮਾਜ ਕੋ ਸੰਭਾਰਿ ਕੈ ਉਤਾਰਿ ਕਰਿ ਪਿਤਾ ਕੇ ਸਥਾਨ[2]ਪੁਨ ਗੁਰੂ ਨੇ ਗਮਨ ਕੀਨਿ।ਚਰਨ ਨਗਨ ਕਰਿ ਰੰਗ ਲੇ ਉਮੰਗ ਨੰਦ ਗਮਨੀ ਹੈ ਸੰਗ[3]ਬਹੁ ਉੱਤਮ ਪ੍ਰਸਾਦਿ ਲੀਨਿ।ਗਏ ਤਬਿ ਹਾਥ ਬੰਦ,ਬੰਦਨਾ ਕਰੀ ਹੈ ਤਹਾਂ ਅਰਜ਼ ਗੁਜਾਰਿ ਕੈ[4]ਪ੍ਰਸਾਦਿ ਕੋ ਬਰਤਾਇ ਦੀਨਿ। ਫਿਰੇ ਹੈਂ ਪ੍ਰਕ-ਰਮਾ ਤੀਨ*ਅਧਿਕ ਅਧੀਨ ਹੋਇ, ਕੁਛਕ ਅਸੀਨ[5] ਪੁਨ ਬੰਦਤ ਸੁ ਮਨ ਦੀਨਿ[6]॥੭॥ਤੈਸੀ ਬਿਧਿ ਰੰਗ ਸੁਤ ਸੰਗ ਲੈ ਕਰਤਿ ਭਈ ਪੂਜ ਗੁਰੂ ਥਾਨ ਕੋ ਸਦਨ ਪੁਨਿ ਆਇਕੈ। ਜਗਤ ਮ੍ਰਿਜਾਦ ਹੇਤ ਬਹੁਰੋ ਬਿਚਾਰਨੋ ਉਰ, –ਜੇਠੋ ਹੈ ਸਹੋਦਰ ਸਮੀਪ ਮਿਲੈਂ ਜਾਇਕੈ–। ਮਧੁਰ ਪ੍ਰਸ਼ਾਦ ਲੀਨਿ ਰਿਦੈ ਅਹਿਲਾਦ ਹਿਤ,–ਗੋਪ ਬਾਦ ਠਾਨੈ ਨਹਿ–,ਐਸੋ ਚਿਤ ਲ੍ਯਾਇਕੈ[7]। ਚਲੇ ਹਰਖਾਇਕੈ ਸ ਦਾਸ ਸਮੁਦਾਇਕੈਂ[8], ਉਪਾਇਨ ਉਠਾਇਕੈ ਜਿਠਾਈਤਾ ਰਖਾਇਕੈਂ[9]॥੮॥ ਪ੍ਰਿਥੀਏ ਕੇ ਪਾਸ ਜਾਇ ਬੰਦਨ ਕਰੀ ਹੈ ਪਾਇ, ਆਇਸੁ ਕੋ ਪਾਇ ਬੈਠੇ ਰਾਖਿ ਕੈ ਜਿਠਾਈ ਕੋ।ਰੰਗਾ ਮ੍ਰਿਦੁ ਬਾਨੀ ਬੋਲਿ ਮਿਲੀ ਹੈ ਜਿਠਾਨੀ ਸਾਥ, ਟੇਕਨੋ ਮਾਥ,ਨੰਦ ਕੋ ਲਗਾਇ ਤਿਸ ਪਾਈਂ[10]ਕੋ। ਕਰਮੋ ਨਿਹਾਰਿ ਕਰਿ ਸੁੰਦਰ ਲਿਲਾਰ[11] ਮਹਾਂ ਦੀਰਘ ਦਰਸ ਭਲੇ ਭਾਗ ਬਡਿ-ਆਈ ਕੋ[12]।ਟੂਕ ਟੂਕ ਰਿਦਾ ਭਯੋ, ਜਲ ਬਲ ਛਾਰ ਥਿਯੋ, ਊਪਰ ਕਪਟ ਕੀਯੋ ਦੂਧ ਬਿਖ ਨਜਾਈ ਕੋ[13] ॥ ੯ ॥ ਆਸ਼ਿਖ ਕਹਤਿ 'ਚਿਰੰਜੀਵ ਸੁਤ ਹੋਹਿ ਤੋਹਿ'ਕੁਸ਼ਲ ਪ੍ਰਸ਼ਨ ਕਰਿ ਗੋਦ ਮੈਂ ਬਿਠਾਯੋ ਹੈ।ਏਤਨੇ ਮੈਂ ਸਤਿਗੁਰ ਦਾਸ ਕੋ ਪਠਾਯੋ ਤਹਾਂ ਲ੍ਯਾਇ ਕਰਿ ਪ੍ਰਿਥੀਏ ਕੇ ਪਾਇ ਪਰ ਪਾਯੋ ਹੈ। 'ਆਪਕੀ ਕ੍ਰਿਪਾ ਤੇ ਜੈਸੇ ਕ੍ਰਿਪਨ ਲਹੈ ਸੁਧਨ,ਤੈਸੇ ਹੀ ਇਹ ਨੰਦਨ ਸਦਨ ਮੈਂ ਸੁਹਾਯੋ ਹੈ। ਜਾਨੋ ਨਿਜ ਦਾਸ ਕੀਜੈ ਆਸ਼ਿਖਾ ਪ੍ਰਕਾਸ਼ ਸ਼ੁਭ, ਉਮਰ ਬਿਸਾਲ ਹੋਇ ਜੈਸੇ ਸਨਮਾਯੋ ਹੈ'॥੧੦॥ਦੇਖਤਿ ਬਿਸਮ ਗਯੋ, ਰਿਦੈ ਮਹਾਂ

[1]ਜੀਂਵਦੇ ਰਹੋ। [2]ਭਾਵ ਸ੍ਰੀ ਹਰਿਮੰਦਿਰ ਜੀ। [3](ਗੁਰੂ ਅਰਜਨ ਜੀ) ਨਾਲ। [4]ਅਰਦਾਸਾ ਕਰਕੇ। [5]ਬੈਠਕੇ। [6]ਸੁਧਰੇ ਹੋਏ ਸਰੂਪ ਵਾਲੇ ਮਨ ਨਾਲ ਨਮਸਕਾਰ ਕੀਤੀ। [7]ਗੁਝੇ ਝਗੜੇ ਨਾ ਕਰੇ (ਪ੍ਰਿਥੀਆ), ਇਸ ਤਰ੍ਹਾਂ (ਦੀ ਗੱਲ) ਚਿਤ ਵਿਚ ਲਿਆਕੇ। [8]ਸਾਰੇ ਦਾਸਾਂ ਸਣੇ। [9]ਵੱਡਾਪੁਣਾ ਰੱਖਣ ਲਈ। [10]ਤਿਸਦੇ ਚਰਨੀਂ। [11]ਮਸਤਕ। [12]ਵਡਿਆਈ ਵਾਲੇ ਭਾਗ ਹਨ। [13]ਦੁਧ ਵਿਖ ਨਜਾਇ, ਭਾਵ ਜਿਵੇਂ ਦੁੱਧ ਵਿਚ ਵਿਹੁ ਲੁਕੀ ਹੁੰਦੀ ਹੈ।

*ਪਾ:-ਫਿਰਕੇ ਪ੍ਰਕਰਮਾ ਦੀਨਿ।

ਗ੍ਰਾਮ[1] ਭਯੋ, ਬਧਨੋ ਮਨ ਕਮਿ ਥਿਯੋ[2], ਸੁੰਦਰ ਸੁ ਨੰਦ ਜਾਨਿ। ਮਾਧੁਰੋ ਬਚਨ ਕਹਨੋ'ਹੋਵੈ ਚਿਰਜੀਵ ਬਾਲ,ਆਰਬਲਾਅਧਿਕ ਅਨੰਦ ਕੋ ਬਿਲੰਦ ਠਾਨਿ'। ਮੋਰ ਜਿਮ ਬਾਕ ਆਛੇ ਜੀਵਨ ਕੋ ਭੱਛ ਕਾਛੇ, ਬੰਚਕ ਜਨੋ ਕਹੈ ਕਛ ਰਾਖੈ ਕੁਛ ਰਿਦੇ ਆਨ[3]। ਘਟੋ ਮੁਖ ਦੂਧ ਧਰੈ ਪੇਟ ਬਿਖ ਸੰਗ ਭਰੈ[4],ਤੈਸੇ ਸੋ ਕਰਮ ਕਰੈ ਸੰਕਟ ਮਹਾਨ ਮਾਨ॥੧੧॥[5]'ਸੰਮਤ ਕਿਤਿਕ ਕੋ ਅਨੰਦ ਸੰਗ ਭਯੋ ਨੰਦ ?' ਗੁਰੂ ਤਬਿ ਕਹਯੋ 'ਅਬਿ ਤੀਸਰੇ ਬਰਸ ਕੋ'। ਕੁਸ਼ਲ ਪ੍ਰਸ਼ਨ ਦੋਊ ਦਿਸ਼ਿ ਤੇ ਸਕਲ ਕਹੀ,ਕੋਊ ਘਟੀਬੈਠੇਸਿਸ ਅੰਗਨਿ ਪਰਸ ਕੋ।ਸ੍ਰੀਹਰਿਗੁਵਿੰਦ ਸੰਗ ਆਪ ਲੇ ਉਠਤਿ ਭਏ,ਗਮਨੇਬਹੁਰ ਮਹਾਂ-ਦੇਵ ਕੇ ਦਰਸ ਕੋ। ਸਦਨ ਪ੍ਰਵੇਸ਼ ਕੀਨਿ ਪਾਇਨ ਪ੍ਰਨਾਮ ਠਾਨਿ ਮਿਲਿ ਕੈ ਪਰਸਪਰ ਧਾਰਤਿ ਹਰਸ਼ ਕੋ॥੧੨॥ ਸ੍ਰੀ ਹਰਿ ਗੋਵਿੰਦ ਨੰਦ ਪਾਯੋ ਚਰ-ਣਾਰਬਿੰਦ ਦੇਖਤਿ ਉਠਾਯੋ ਮਹਾਂ ਦੇਵ ਲੀਨਿ ਗੋਦ ਮੈਂ। ਸੂੰਘਤਿ ਲਿਲਾਰ ਕੋ ਦੁਲਾਰਤਿ ਉਚਾਰਿ ਬਚ, 'ਹੋਹਿ ਮਹਾਂਜੋਧਾ ਚਿਰੰਜੀਵੀ ਰਹੋ ਮੋਦ ਮੈਂ। ਬੰਸ ਕੋ ਬਿਭੂਖਨ,ਅਦੂਖਨ ਹ੍ਵੈ ਪੂਖਨ ਸੋਂ[6],ਕਟੈਗੋ ਕਲੁਖਨਿ,ਸੱਸੂਖੈ ਚਹੂੰ ਕੋਦਮੈਂ[7]'। ਬਡੋ ਹ੍ਵੈ ਹੈ ਡੀਲ, ਤੈਸੇ ਸੁੰਦਰ ਸੁਸ਼ੀਲ ਬਹੁ, ਸੁਜਸੁ ਪਸੈਰੇ ਤੇ ਬਿਤਾਇਬਯਬਿਨੋਦਮੈਂ'॥੧੩॥ਦੋਹਰਾ॥ਇਮਕਹਿਮਹਾਂਪ੍ਰਮੋਦ ਕਰਿਮਹਾਂਦੇਵ ਧਰਿ ਪ੍ਰੀਤਿ।ਦਰਬ ਨਿਛਾਵਰ ਬਹੁਕਿਯੋ ਨਿਜ ਸੁਤ ਸਮ ਲਖਿਚੀਤ॥੧੪॥ ਕਬਿੱਤ॥ਸ੍ਰੀ ਗੁਰੂ ਉਚਾਰੀ, 'ਭਾਈ ਕਰੁਨਾ ਤੁਮਾਰੀ ਭਾਰੀ ਯਾਂਤੇ ਸੁਖਕਾਰੀ ਸੁਤ ਕਾਂਖਤਿ ਕੋ ਦੀਨਿਓ।ਆਪ ਹ੍ਵੈ ਸਹਾਈ ਲੀਨਿ ਦੁਖ ਤੇ ਬਚਾਈਨਿਤ, ਬਿਘਨ ਬਿਨਾਸ ਕੈ ਪ੍ਰਬਲ ਕੀਨਿ ਹੀਨਿਓ[8]'। ਮਹਾਂਦੇਵ ਕਹਨੋ 'ਪਿਤਾ ਸਤਿਗੁਰੂ ਹਮਾਰੇ ਜੋਇ ਤਿਨਕੀ ਕ੍ਰਿਪਾ ਤੇ ਐਸੋ ਪਦ ਮਹਾਂ ਲੀਨਿਓ।ਸੋਈ ਹ੍ਵੈ ਸਹਾਇ ਨਿਜ ਪਯਾਰੇ ਕੋਬਚਾਇ ਲੇਤਿ, ਸੰਕਟ ਨ ਕੋਊ ਹੋਤਿ ਜਹਾਂ ਪੱਖ ਕੀਨਿਓ[9]'॥੧੫॥ਆਪਸਮੈਂ ਐਸੇਕੁਛ ਬਾਰਤਾ ਕਰਤਿ ਭਏਆਦਿਸੁਕੋ

---

[1]ਛਿੱਤਾ। [2]ਵਧਿਆ ਹੋਇਆ ਮਨ ਥੋੜਾ ਹੋਯਾ। [3]ਮੋਰ ਦੇ ਜਿਵੇਂ ਬਚਨ ਅੱਛੇ (ਹੁੰਦੇ ਹਨ) ਪਰ ਜੰਤੂਆਂ ਦਾ ਖਾਣਾ ਚਾਹੁੰਦਾ ਹੈ, ਠੱਗ ਜਿਵੇਂ ਕਹਿੰਦਾ ਕੁਛ ਹੈ ਤੇ ਦਿਲ ਵਿਚ ਹੋਰ ਕੁਛ ਰਖਦਾ ਹੈ। [4]ਘੜੇ ਦੇ ਮੂੰਹ ਵਿਚ ਦੁਧ ਹੋਵੇ ਤੇ ਪੇਟ ਭਾਵ ਅੰਦਰ ਵਿਹੁ ਨਾਲ ਭਰਿਆ ਹੋਵੇ। [5]ਪ੍ਰਿਥੀਏ ਪੁਛਿਆ। [6]ਸੂਰਜ ਵਾਂਙੂ। [7]ਚਹੁੰ ਤਰਫਾਂ ਵਿਚ ਪੂਜਿਆ ਜਾਏਗਾ। [ਸੰਸ:, ਸ਼ਸ਼ਖਾ=ਸੇਵਾ]। [8]ਪ੍ਰਬਲ ਵਿਘਨਾਂ ਦੇ (ਬਲ ਨੂੰ) ਹੀਣ ਕਰਕੇ ਨਾਸ਼ ਕਰ ਦਿੱਤਾ, ਜੋ। (ਅ) ਹੀਣਿਆਂ ਨੂੰ ਬਲਵਾਨ ਕਰ ਦਿੱਤਾ। [9]ਜਿਥੇ (ਗੁਰੂ ਰਾਮਦਾਸ ਜੀ ਨੇ) ਪੱਖ ਕੀਤਾ।

ਪਾਇ ਪੁਨ ਆਏ ਹੈਂ ਸਦਨ ਕੋ।ਸੁਖ ਸੋਂ ਬਸੈਹੈਂ ਸਭਿਸੰਕਟ ਨਸੈਹੈਂ,ਦੇਖਿ
ਦਾਸ ਬਿਕਸੇ ਹੈਂ, ਗੁਰੁ ਬਾਲਕ ਬਦਨ ਕੋ। ਖੇਲਤਿ ਅਜਰ ਮਾਂਝ ਪਿਤਾ
ਪੈਸਕਾਰ ਸਾਂਝ ਬੈਠਤਿ ਘਰੀ ਕ ਦੁਖ ਦਾਸਨ ਕਦਨਕੋ।ਮੰਦਰਕੇ ਅੰਦਰਿ
ਬਿਰਾਜੈਂ ਰੂਪ, ਸੁੰਦਰ ਸੁ ਆਨੰਦ ਬਿਲੰਦ ਕੈ ਲਜਾਵਤਿ ਮਦਨ ਕੋ[1] ॥
੧੬॥ ਸ੍ਵਾਦਲ ਅਹਾਰਿ ਦੇਤਿ ਜਾਗੇ ਤੇ ਸਕਾਰਹੋਤਿ,ਫੇਰ ਜਾਮ ਦਿਨਚਢੇ
ਭੋਜਨ ਕਰਤਿ ਹੈਂ।ਖੇਲਤਿ ਪਲਾਵਤਿ ਬਿਭੂਖਨ ਸੁਹਾਵਤਿ ਹੈਂ,ਸੀਸਫੂਲ[2]
ਹੀਰਨਿ ਜਰਾਵ ਕੋ ਧਰਤਿ ਹੈਂ। ਦੀਰਘ ਬਿਲੋਚਨ ਬਿਲੋਕਤ ਹੈਂ ਜਿਸਿ
ਦਿਸ਼ਿ ਹੋਤਿ ਹੈਂ ਨਿਹਾਲ ਦੁਖ ਸਾਗਰ ਤਰਤਿ ਹੈਂ। ਆਸ ਪਾਸ ਦਾਸ ਰਹੈਂ
ਬਾਸ ਮੈਂ ਨਿਵਾਸ ਕਰੈਂ, ਰਾਖੈ ਮਾਤ ਤ੍ਰਾਸ ਨ ਬਿਸਾਸ ਕੋ ਪਰਤਿਹੈ[3]॥੧੭॥
ਹੋਤਿ ਰਾਤਿ ਮਾਤ ਨਿਜ ਹਾਥ ਸੋਂ ਅਚਾਇ ਪੁਨਿ ਪਾਸ ਲੇ ਸੁਪਤਿ ਪ੍ਰਤਿ-
ਪਾਰਤਿ ਹੈ ਪ੍ਰੀਤਿ ਕਰਿ।ਹਾਥ ਲਾਇਗਾਤ ਸਾਥ ਸੋਵਤਿਹੈ,ਜਾਗੈਪ੍ਰਾਤਚੰਦ
ਮੁਖ ਧੋਵਤਿ,ਦੁਲਾਰੇ ਮੋਦ ਚੀਤ ਕਰਿ। ਨਏਨਏ ਰੰਗਦਾਰ ਅੰਬਰ ਪਟੰ-
ਬਰ ਲੇ ਅੰਗ ਮੈਂ ਸੁਰੰਗ ਕਬਿ ਸ਼ਨਾਮ ਕਬਿ ਪੀਤ ਕਰਿ।ਐਸੀਬਿਧਿ ਨੀਤ
ਕਰਿ,ਮਹਾਂ ਮਨ ਹੀਤ ਕਰਿ[4],ਉਤਸਾਹ ਰੀਤਿਕਰਿ,ਬਸੇ ਪੁਰ ਥੀਤਕਰਿ[5]
॥੧੮॥ਕੌਤਿਕ ਬਿਤੇ ਹੈਂ ਮਾਸ ਬ੍ਰਿੱਧਤਿ ਪ੍ਰਕਾਸ਼ ਬਧ,ਹੋਏ ਤੀਨ ਸੰਮਤ*ਕੇ
ਸ੍ਰੀ ਹਰਿਗੋਵਿੰਦ ਚੰਦਾਰੰਗਾਕੇ ਉਮੰਗਮਨ ਬੋਲੀ ਸ੍ਰੀਗੁਰੂ ਕੇ ਸੰਗ'ਬਿਘਨ
ਬਿਸਾਲਨਿ ਤੇ ਪ੍ਰਭੂ ਨੇ ਉਬਾਰਨੋ ਨੰਦ। ਬ੍ਰਹਮਭੋਜ ਕੀਜੈ ਆਪ, ਅਧਿਕ
ਪ੍ਰਤਾਪ ਹੋਇ, ਜੇਨ ਕੇਨ ਦੀਜੀਏ ਅਹਾਰ ਹ੍ਵੈ ਅਨੰਦ ਕੰਦ॥ ਖਾਇ ਹਰ-
ਖਾਵੈਂ,ਦੇਖਿ ਆਸ਼ਿਖ ਅਲਾਵੈਂ,ਬਹੁਜੱਸੁ ਬਿਥਰਾਵੈਂਗੇ ਬਿਲੰਦ ਹੀ ਨਿਕੰਦ
ਦ੍ਵੰਦ[6]॥੧੯॥ਬਾਨੀਪੁੰਨਸਾਨੀ[7] ਸੁਨਿ ਸਤਿਗੁਰੂਅਰਜਨ ਹੋਇਕੈ ਹਰਖਮਨ
ਹੁਕਮ ਬਖਾਨਿਓ। 'ਦੀਜੈ ਪੁੰਜ ਧਨ ਆਵੈ ਵਸਤੂ ਅਨੇਕ ਮਨ[8] ਕੀਜੀਏ
ਬਿਸਾਲ[9]ਹ੍ਵੈ ਅਤੋਟ ਅੰਨ ਆਨਿਓ। ਮਾਨੁਖ ਅਸੰਖ ਆਵੈਂ,ਭੋਜਨ ਜੋ ਮਨ
ਭਾਵੈਂ ਖਾਵੈਂ ਹਰਖਾਵੈਂ ਕਰੈਂ ਪਾਕ[10] ਕੋ ਮਹਾਨਿਓਘ੍ਰਿੱਤ ਕੋ ਮੰਗਾਵੋ ਸਰ-
ਕਰਾ[11]ਕੋਖਰੀਦ ਲਨਾਵੋ,ਸੁੰਦਰ ਗੁਧੂਮ ਕੋ ਪਿਸਾਵੋ ਜੋ ਪ੍ਰਮਾਨਿਓ[12] ॥੨੦॥

[1]ਕਾਮਦੇਵ ਨੂੰ। [2]ਸਿਰ ਦਾ ਇਕ ਗਹਿਣਾ। [3]ਵਿਸਾਹ ਉਸ ਨੂੰ ਨਹੀਂ ਪੈਂਦਾ। [4]ਪਿਆਰ ਕਰਕੇ। [5]ਇਸਥਿਤ ਹੋਕੇ। [6]ਦੁੱਖਾਂ ਦੇ ਕੱਟਣ ਵਾਲਾ। [7]ਪੁੰਨ ਨਾਲ ਮਿਲੀ ਹੋਈ। [8]ਅਨੇਕ ਮਣ। [9]ਖੁੱਲ੍ਹੇ (ਦਿਲ) ਹੋਕੇ। [10]ਰਸੋਈ। [11]ਖੰਡ। [12]ਸੁਹਣੀ ਕਣਕ ਅੰਦਾਜ਼ੇ ਦੀ ਪਿਸਾਵੋ ਭਾਵ ਜੋ ਆਟਾ ਵੇਲੇ ਸਿਰ ਘਟੇ ਨਾ।

*ਬਾਨ੍ਹਵੇਂ ਛੰਦ ਵਿਚ ਪਿਛੇ ਭੀ ਤਿੰਨ ਸਾਲ ਕਹੇ ਹੈਨ, ਪਰ ਓਹ ਚੜ੍ਹਦੇ ਤਿੰਨ ਸਾਲ ਕਹੇ ਹੋਣਗੇ, ਹੁਣ ਤਿੰਨ ਵਰ੍ਹੇ ਪੂਰੇ ਹੋਏ ਹੋਸਣ।

ਦਾਸਨ ਦਰਬ ਦੇਯ ਵਸਤੁ ਮੰਗਾਈ ਸਭਿ ਧਰੇਹੈਂਕਰਾਹੇ,ਬਹੁਕੀਨਿਪਕ-
ਵਾਨ ਕੋ।ਕਰਨੋ ਹੈ ਕਰਾਹੁ,ਪੂਪਪੂਰਿਕਾ[1]ਕਚੌਰੀ ਬਹੁ,ਮੋਦਕ ਬਨਾਏ ਜੇਊ
ਮੋਦਕ ਮਹਾਨ ਕੋ[2]।ਮੇਵੇ ਸੋਂ ਅਮੇਜ਼[3]ਕਰਿ ਰਾਇਤਾਸਲੌਨਬਡੋ,ਮੂਲਿਕਾ[4],
ਖਿੰਦਾਰਕ[5] ਰਿਧਾਏ ਸੰਗ ਖਾਨਿ ਕੋ। ਭੋਜਨ ਸੋਂ ਕੋਸ਼ਠ ਭਰਾਯੋ ਭਾਂਤਿ
ਭਾਂਤਿ ਕਰਿ,ਸਿੱਖਨ ਕੋ ਬਿਠਾਯੋ ਕਰੈ ਜਪੁਜੀ ਬਖਾਨ ਕੋ ॥੨੧॥ ਪ੍ਰਿਥੀਆ
ਸੁ ਪ੍ਰਥਮ ਹਕਾਰਨੋ ਸਨਮਾਨ ਸਾਥ, ਕਰਮੋ ਬੁਲਾਈ ਸੰਗ ਦਾਸੀ ਚਲਿ
ਆਈ ਹੈ। ਮਹਾਂਦੇਵ ਮਹਾਂ ਮੋਦ ਰਿਦੈ ਕਰਿ ਆਯੋ ਆਪ,ਔਰ ਸਿੱਖ ਸੰਗਤਾਂ
ਮਿਲੀ ਜੁ ਸਮੁਦਾਈ ਹੈ।ਬਿੱਪ੍ਰ ਆਏ ਬਿੰਦ ਮਿਲਿ ਸੁਨਿ ਸੁਨਿ ਗ੍ਰਾਮਨਿ ਤੇ,
ਰੰਕ ਭਏ ਅਨਗਨ, ਪੰਕਤਿ ਬਿਠਾਈ ਹੈ। ਲਗੇ ਹੈਂ ਪਰੋਸਨਿ ਅਸਨ ਕੋ
ਅਨੇਕ ਨਰ'ਲੇਹਿੰ[6]ਦੇਹਿੰ[6]'ਬਾਨੀ ਤਹਿੰ ਆਨਨ ਅਲਾਈਹੈ॥੨੨॥ ਜਿਤਨੋ
ਅਸਨ ਖਾਇ ਨਰ ਤ੍ਰਿਪਤਾਇ ਰਹੈਂ ਏਕਬਾਰ ਤੇਤਨੋ ਪਰੋਸਨੋ ਹੈ ਬਨਾਇ
ਕਰਿ। ਕੋਊ ਦੇਹਿ ਮੋਦਕ ਸੁ ਪੂਰਿਕਾ ਕਰਾਹੁ ਦੇਤਿ, ਪੂਪ ਸੋ ਕਚੌਰੀ
ਖਾਇ ਰਹੇ ਤ੍ਰਿਪਤਾਇ ਕਰਿ। ਦਧਿ ਸੋਂ ਪਕੌਰੀ ਬਰੇ[7] ਜੀਰਕ[8] ਮਿਰਚ
ਪਾਇ, ਧਨੀਆ ਲਵਨ ਸੋਂ ਪਰੋਸੀ ਹੈ ਮਿਲਾਇ ਕਰਿ। ਸਾਦ ਕੋ ਸਰਾਹੈਂ
ਅਹਿਲਾਦਤਿ[9] ਉਮਾਹੈਂ ਮਨ, ਤ੍ਰਿਪਤਿ ਹ੍ਵੈ ਚਾਹੈਂ ਖਾਨਿ[10] ਰਹੇ ਬਿਸਮਾਇ
ਕਰਿ॥੨੩॥ਰੰਕਨ ਕੋ ਭੋਜਨ ਦਿਯੋ ਹੈ ਤ੍ਰਿਪਤਾਇ ਕਰਿ,ਜਾਚਤਿ ਜਿਤਿਕ
ਦੇਤਿ ਸਭਿਨਿ ਹਕਾਰ ਕਰਿ। ਖਾਵਤਿ ਅਘਾਵੈਂ[11], ਬਹੁ ਆਸ਼ਿਖ ਅਲਾਵੈਂ
ਗਨ'ਸ੍ਰੀ ਹਰਿ ਗੋਵਿੰਦ ਜੀਵੋ ਜੱਗ ਜੁਗ ਚਾਰ ਕਰਿ'। ਤਬਿ ਗੁਰੂ ਅਰਜਨ
ਮਨ ਕੇ ਉਦਾਰ ਮਹਾਂ,ਦੱਛਨਾ ਰਜਤਪਨ ਦੀਨਿ ਹੈ ਸੁਧਾਰਿ ਕਰਿ।ਸੁਜਸੁ
ਉਚਾਰੈਂ ਸਾਰੇ ਕਹਿ ਬਿਸਤਾਰੈਂ ਬਹੁ 'ਧੰਨ ਗੁਰੂ ਕੀਨੋ ਮਖ[12] ਉਰ ਕੋ
ਉਦਾਰ ਕਰਿ'॥੨੪॥ਦੱਛਨਾ ਕੋ ਲੇਇ ਦਿਜ ਆਸ਼ਿਖਾ ਕੋ ਦੇਯ ਬਹੁ'ਉਮਰ
ਬਿਲੰਦ ਹੋਇ ਸੁੰਦਰ ਸੁ ਨੰਦ ਕੀ'। ਕਰਤੇ ਸਤੁਤਿ ਆਪ ਆਪਨੇ ਸਦਨ
ਗਏ ਪ੍ਰਿਥੀਏ ਕੋ ਭੋਜਨਅਚਾਯੋ ਸੰਗ ਬ੍ਰਿੰਦ[13]ਕੀ।ਕਰਮੋ ਕੋਸਾਦਰਅਹਾਰ
ਦੀਨੋ ਭਾਂਤਿ ਭਾਂਤਿ, ਊਪਰ ਪ੍ਰਸੰਨ ਰੀਤਿ ਕਪਟ ਬਿਲੰਦ ਕੀ[14]।ਮਹਾਂਦੇਵ

[1]ਪੂੜੇ ਪੂਰੀਆਂ। [2]ਲੱਡੂ ਬਣਾਏ ਮਹਾਂ ਅਨੰਦ ਦੇਣ ਵਾਲੇ। [3]ਮਿਲਾ ਕਰਕੇ। [4]ਮੂਲੀਆਂ। [5]ਬਤਾਊਂ। [6]ਲਓ ਜੀ-ਦੇਈਏ ਜੀ। [7]ਦਹੀ ਵਾਲੀਆਂ ਪਕੌੜੀਆਂ ਤੇ ਵੜੇ। [8]ਜੀਰਾ। [9]ਅਨੰਦ ਹੁੰਦੇ ਹਨ। [10]ਰੱਜਕੇ ਬੀ ਖਾਣਾ ਚਾਹੁੰਦੇ ਹਨ। [11]ਤ੍ਰਿਪਤ ਹੋਕੇ। [12]ਜੱਗ। [13]ਸਾਰਿਆਂ ਨਾਲ। [14]ਭਾਵ (ਕਰਮੋਂ) ਉਪਰੋਂ ਪ੍ਰਸੰਨ ਤੇ ਅੰਦਰੋਂ ਬੜਾ ਕਪਟ ਰੱਖਦੀ ਹੈ।

ਮਹਾਂ ਮੋਦ ਸ੍ਰੀ ਹਰਿ ਗੋਵਿੰਦ ਗੋਦ[1] ਅਰਿਕੈ ਅਸਨ ਕੌ ਮ੍ਰਿਜਾਦ ਜਨੌਂ ਬਿਲੰਦ ਕੀ[2]॥੨੫॥ਦੋਹਰਾ॥ਮਹਾਂਦੇਵ ਗੁਰਦੇਵ ਸੁਤ ਅਹੰਮੇਵ ਜਿਸ ਨਾਂਹਿ। ਗੁਰਤਾ ਗੁਰੂ ਨਿਜ ਅਨੁਜ ਕੀ[3] ਪਿਖਿ ਪ੍ਰਸੰਨ ਮਨ ਮਾਂਹਿ ॥ ੨੬ ॥ ਨੰਦਨ ਅਪਨ ਮਨਿੰਦ ਲਖਿ ਹਰਿ ਗੁਵਿੰਦ ਸੁਖਕੰਦ। ਧਰਤਿ ਅਨੰਦ ਬਿਲੰਦ ਕੋ ਪਿਖਿ ਚਕੋਰ ਜਿਮ ਚੰਦ ॥੨੭॥ ਸੋਰਠਾ॥ਰਿਦੈ ਮੁਦਤਿ ਅਤਿ ਹੋਇ ਅਧਿਕ ਮੁਦਤਿਕਰਿ ਅਨੁਜ ਕੋ। ਜਸ ਬਿਸਤੀਰਤਿ ਸੋਇ ਸਦਨ ਗਯੋ ਨਰ ਸੰਗ ਕੁਛ॥੨੮॥ਸੁਨਿ ਸੁਨਿ ਆਵਤਿ ਧਾਇ ਸਗਰੇ ਨਰ ਗੁਰ ਨਗਰ ਕੇ।ਬਾਂਛਤਿ ਭੋਜਨ ਖਾਇ ਕਰਤਿ ਸਤੁਤਿ ਗਮਨੇ ਸਦਨ॥੨੯॥ਬਾਜੇ ਬਜਹਿ ਬਿਸਾਲ ਅੰਮ੍ਰਿਤ ਵੇਲਾ ਹੋਤਿਹੀ।ਸੰਧਯਾ ਲਗਿ ਸੁਖ ਨਾਲਿ ਲਘੁ ਦੁੰਦਭਿਸੁ ਨਫੀਰ[4] ਗਨ॥੩੦॥ਮਚਹਿ ਕੁਲਾਹਲ ਜਾਲ ਫੈਲਤਿ ਜਸ ਸਤਿਗੁਰ ਮਹਤ। ਲੈਨੋ ਦੇਨ ਬਿਸਾਲ ਹੋਤਿ ਗੁਰੂਦਰਬਾਰਮਹਿਂ॥੩੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ੍ਰੀ ਗੁਰ ਰਾਮਦਾਸ ਨਗਰ ਪ੍ਰਵੇਸ਼' ਬਰਨਨੰ ਨਾਮ ਇਕਾਦਸ਼ਮੋ ਅੰਸੂ ॥ ੧੧ ॥

## ੧੨. [ਸ੍ਰੀ ਹਰਿ ਗੋਵਿੰਦ ਜੀ ਦੇ ਸੀਤਲਾ ਨਿਕਲੀ]।

ਦੋਹਰਾ ॥ ਅਤਿ ਉਤਸਾਹ ਬਿਲੋਕ ਕੈ ਕਰਮੋਂ ਦਿਲ ਦਿਲਗੀਰ। ਨਰ ਨਾਰਿਨਿ ਤੇ ਸੁਨਤਿ ਜਸ ਮਨਹੁਂ ਰਿਦਾ ਦੇ ਚੀਰ[5]॥੧॥ਪਾਧੜੀ ਛੰਦ॥ ਬਜਿਯੰਤ ਪੌਰ ਬਾਜੇ ਬਿਸਾਲ।ਸੁਨਿਯੰਤਿ ਸ਼੍ਰੋਨ ਤਬਿ ਹ੍ਵੈ ਬਿਹਾਲ।ਬਸ ਚਲਹਿ ਨਹੀਂ ਸੰਕਟ ਮਹਾਨ। ਮਨ ਗਿਨਤਿ ਗਟੀ–ਕਿਮ ਬਿਘਨ ਠਾਨਿ? ॥ ੨ ॥ ਉਰ ਸੱਲਨ[6] ਮੋਹਿ ਕਿਮ ਨਿਕਸਿ ਜਾਇ।ਸ੍ਰੀ ਹਰਿ ਗੁਵਿੰਦ ਜਿਮ ਕਾਲ ਖਾਇ। ਤਬਿ ਅਨੰਦ ਉਦਹਿ, ਰਿਦ ਕਰਕ ਹੋਇ। ਨਤੁ ਮ੍ਰਿਤਕ ਤੁੱਲ* ਹਮ ਜਿਯਨਿ ਜੋਇ[7]॥੩॥ਨਿਤ ਕਰਤਿ ਮਹਾਂ ਮੰਗਲ ਸੁ ਚਾਰ।ਬਹੁ ਦਰਬ ਆਇ ਭਰਿ ਲਿਯ ਭੰਡਾਰ।ਲਘੁਬਾਨ ਹਮਹੁਂ ਤੇ ਭੇ ਮਹਾਨ। ਸੁਤ ਭਯੋ ਚੰਦ ਸਮੁ ਲਖਿ ਜਹਾਨ[8]॥੪॥ਮੰਗਲਕਰੰਤਿ ਰੀਗਾ ਅਨੰਦ।ਸ੍ਰੀਹਰਿ ਗੁਬਿੰਦ ਜਿਸ ਸ਼ੋਭ ਨੰਦ।ਜਬਿ ਬਡੋ ਹੋਇ ਸਮ ਬਲੀ ਸਿੰਘ। ਸਭਿਕੋ ਨਿਵਾਇ ਸੰਤੋਖ ਸਿੰਘ– ॥੫॥ ਇਮ ਰਾਤਿ ਦਿਵਸ ਕਰਤੀ ਬਿਚਾਰ। ਪਤਿ ਸਾਥ ਦੁਖਤਿ ਬਾਕਨਿ ਉਚਾਰਿ। 'ਕਿਮ ਨਹੀਂ ਚਿੰਤ ਚਿਤ ਮੈਂ ਤੁਮਾਰ। ਦੀਰਘ ਸ਼ਰੀਕ ਨਿਤ ਹ੍ਵੈ

[1]ਗੋਦ (ਵਿਚ ਲੈ ਲੀਤਾ)। [2]ਜਿਵੇਂ ਵੱਡਿਆਂ ਦੀ ਰੀਤ ਹੈ। [3]ਛੋਟੇ ਭਾਈ ਗੁਰੂ ਦੀ ਗੁਰਿਆਈ। [4]ਤੂਤੀਆਂ। [5]ਚੀਰ ਦਿੰਦਾ ਹੈ (ਗੁਰੂ ਦਾ ਜਸ)। [6]ਤੀਰ [ਪੰਜਾਬੀ ਸੱਲ=ਤੀਰ, ਛੇਕ, ਚੋਭ ਪੀੜ, ਜ਼ਖਮ। ਸੰਸ:, ਸ਼ਰ]। [7]ਸਾਡਾ ਜੀਵਣਾ ਮੁਰਦੇ ਤੁੱਲ ਹੈ। [8]ਜਹਾਨ ਜਾਣਦਾ ਹੈ।

*ਪਾ:–ਸਮਝ।

ਉਦਾਰ॥੬॥ਇਕ ਪੁੱਤ੍ਰ ਤਿਨਹੁ ਕਿਮ ਦਿਹੁ ਖਪਾਇ[1]।ਗੁਰਤਾ ਬਹੋਰ ਹਮਰੇ ਸੁ ਆਇ। ਤੁਮ ਰਹੇ ਬੈਠਿ ਨਹਿ ਕਰਿ ਉਪਾਇ। ਇਹ ਬਡੋ ਕਾਜ ਮਨ ਨਹੀਂ ਲਗਾਇ॥੭॥ ਜਨੋਂ ਕਨੋਂ ਬ੍ਰਿਤੰਤ ਹਮਰੋ ਬਿਤੀਤ[2]। ਨਿਜ ਪੁੱਤ੍ਰ ਪੌਤ੍ਰ ਕਜਾ ਕਰਹਿ ਰੀਤਿ। ਹੁਇ ਦਰਬ ਹੀਨ ਮਾਂਗਤਿ ਫਿਰਾਇਂ। ਸਿਖ ਦੇਂ ਨ ਭੇਟ, ਨਹਿ ਲਗਹਿਂ ਪਾਇ॥੮॥ਤਬਿ ਅਪਨ ਬਡਨਿ ਕੋ ਖੋਟ ਜਾਨਿ।ਮੁਰ-ਝਾਇ ਕ੍ਰੂਰ ਕਜਾ ਕ੍ਰਿੱਤ ਠਾਨਿ[3]। ਅਬਿ ਤੋ ਉਪਾਇ ਜੇ ਕਰਹਿ ਆਪ। ਅਸ ਜੁਗਤਿ ਠਾਨਿ ਤਿਨ ਪੁੱਤ੍ਰ ਖਾਪ[4]॥੯॥ਗੁਰਤਾ ਬਹੋਰ ਹਮ ਬੰਸੁ ਪਾਇ।ਸਭਿ ਸਿੱਖਨ ਦੇਹਿਂ ਧਨ, ਲਗਹਿਂ ਪਾਇ। ਕਰਿ ਸਕਹਿਂ ਕਛੂ ਤੌ ਬਿਲਮ ਟਾਰਿ। ਅਸ ਕਰਿ ਉਪਾਇ ਤਿਨ ਪੁੱਤ ਮਾਰਿ'॥੧੦॥ ਸਭਿ ਸੁਨੇ ਪ੍ਰਿਥੀਏ ਬਚਨ ਕਾਨ।ਤਬਿ ਦਈ ਧੀਰ ਤਿਸ ਕੋ ਬਖਾਨ।'ਮਤ ਕਰਹੁ ਚਿੰਤ, ਨਹਿਂ ਜਿਯਹਿ ਸੋਇ। ਹੈ ਬਾਲ ਅਲਪ ਨਹਿਂ ਬਡੋ ਹੋਇ ॥੧੧॥ ਤਿਹ ਨਿਕਸਿ ਸੀਤਲਾ ਕਰਹਿ ਹਾਨ। ਮਮ ਬਚਨ ਪਤਾ[5]ਅਬਿ ਲੇਹੁ ਜਾਨਿ। ਤਿਸਤੇ ਜਿ ਬਚਹਿ ਨਹਿ ਮ੍ਰਿੱਤੁ ਹੋਇ।ਤੌ ਮੈਂ ਉਪਾਵ ਅਸ ਕਰਹੁ ਕੋਇ॥੧੨॥ਜਿਸ ਤੇ ਬਿਨਾਸਿ ਸ਼੍ਰੀਹਰਿਗੁਵਿੰਦ।ਹਮ ਪੁੱਤ੍ਰ ਪੌਤ੍ਰ ਸਭਿ ਹ੍ਵੈਂ ਅਨੰਦ।ਅਬਆਇ ਨਿਕਟਿ ਬਿਧਿ ਹ੍ਵੈਂ ਸੁਖੈਨ[6]।ਇਸ ਹਤੌਂ ਰੀਤਿ ਕਰਿ ਜੇਨਕੇਨ[7]'॥੧੩॥ਕਰਮੋਂ ਸੁਨੰਤਿ ਬੋਲੀ ਕ੍ਰ ਬੈਨ। 'ਤੁਮਰੋ ਬਚੰਨ ਬਰਕਤ ਸੁ ਹੈ ਨ। ਭਾ ਪ੍ਰਥਮ ਕ੍ਰੂਰ ਕਹਿ–ਹ੍ਵੈ ਜਰੂਰ[8]–।ਮੈਂ ਸੁਨਤਿ ਜਾਂਹਿ ਕਿਯ ਹਰਖ ਭੂਰ॥੧੪॥ਤੁਮ ਘਟਤਿ ਜਾਤਿ ਐਸ੍ਰ-ਰਜ ਮਾਂਹਿ।ਸੋ ਬ੍ਰਿਧੈ ਸਦਾ,ਕੋ ਕਸ਼ਟ ਨਾਂਹਿ।ਐਸੇ ਬਿਲੋਕਿ ਮੁਝ ਚਿੰਤ ਹੋਤਿ।ਦਿਨ ਰੈਨ ਐਨ[9] ਸੰਕਟ ਉਦੋਤਿ'॥੧੫॥ਕਹਿ ਪ੍ਰਿਥੀਆ 'ਅਬਿ ਕੈ ਦੇਖਿ ਲੇਹੁ।ਸੁਖ ਹੋਹਿ ਤੋਹਿ ਜਨੋਂ ਮੈਂ ਕਹੇਹੁ'।ਇਮ ਸਦਾ ਕਰਤਿ ਦੰਪਤਿ ਬਿਚਾਰ।ਕ੍ਰਛ ਕਰੈਂ ਕਪਟ ਮਿਲਿ ਬਚ ਉਚਾਰਿ॥੧੬॥ਨਿਤ ਚਿਤਹਿਂ ਖੋਟ ਕਿਮ ਹ੍ਵੈ ਅਨਰਥ।ਨਹਿਂ ਕਰਾਮਾਤ ਕੀ ਕ੍ਰਛ ਸਮਰਥ।ਇਤਿ ਅਰਜਨ ਗੁਰੁ ਸਰਲੈ ਸੁਭਾਇ। ਉਪਕਾਰ ਕਰਨ ਇਕ ਰਿਦੈ ਲਗਾਇ ॥੧੭॥ ਲੋਕਨਿ ਅਨੇਕ ਕੀ ਕਰਤਿ ਸ਼੍ਰੇਯ। ਸਤਿਨਾਮ ਦੇਤਿ ਕਿਸ ਗਯਾਨ ਦੇਯ। ਸ਼੍ਰੀ ਹਰਿ ਗੁਬਿੰਦ ਆਨੰਦ ਕੰਦ।ਖੇਲਤਿ ਬ੍ਰਿਧੰਤਿ ਜਿਮ ਦੂਜ ਚੰਦ॥੧੮॥ਮ੍ਰਿਦੁ ਬਚਨ ਤੋਤਲੇ

---

[1]ਨਾਸ਼ ਕਰ ਦਿਓ। [2]ਜਿਵੇਂ ਕਿਵੇਂ ਸਾਡਾ ਹਾਲ ਤਾਂ ਬਿਤੀਤ ਹੋ ਜਾਵੇਗਾ। [3]ਕੀ ਕੰਮ ਕਰੇਗੀ (ਸਾਡੀ ਔਲਾਦ)। [4]ਨਾਸ਼ ਕਰੋ। [5]ਪਰਤਾਪਵਾ। [6]ਪ੍ਰਭੁ ਆ ਵਸੇ ਹਨ ਸਾਡੇ ਨੇੜੇ, ਧੁਰ ਵਿਧੀ ਕੋਈ ਸੌਖੀ ਬਣ ਪਵੇਗੀ। [7]ਜਿਸ ਕਿਸ ਤਰ੍ਹਾਂ। [8]ਕਿਹਾ ਸੀ (ਜੋ) ਜ਼ਰੂਰ ਹੋਵੇਗਾ। [9](ਸਾਡੇ) ਘਰ।

ਮੁਖ ਕਹੰਤਿ। ਸੁਨਿ ਮਧੁਰ ਸ਼੍ਰੋਨ ਕੋ ਸੁਖਦਵੰਤ[1]। ਰੀਗਾ ਅਨੰਦ ਕਰਤੀ ਦੁਲਾਰ।ਗਰ ਸੰਗ ਲਾਇ ਸੂੰਘਤਿ ਲਿਲਾਰ॥੧੯॥ਸੁਨਿਬਾਕਤੋਤਰੇ ਤ੍ਰਿਪਤਿ ਹੈ ਨ। ਪੁਨਿ ਪੁਨਿ ਬੁਲਾਇ ਸੁੰਦਰ ਸੁ ਬੈਨ। ਮੁਖ ਚੰਦ ਦੇਖਿ ਕਰਿ ਨਹਿਂ ਅਘਾਇ।ਪਿਤ ਨਿਕਟ ਗਏ ਚਿਤ ਆਕੁਲਾਇ॥੨੦॥ਬਹੁ ਬਾਰ ਪਠਾਵਤਿ ਨਿਕਟਿ ਦਾਸ। ਸੁਧਿ ਸੁਨਤਿ ਪੁਨਹਿ ਪੁਨ ਲਜਾਇ ਪਾਸ। ਜਿਮ ਧੇਨੁ ਵਤਸ ਲਘੁ[2] ਨਹਿਂ ਤਜੰਤਿ।ਤਿਮਿ ਮਹਾਂ ਪ੍ਰੀਤਿ ਦਿਨ ਦਿਨ ਬਧੰਤਿ॥੨੧॥ ਤਜਿ ਮਾਤ ਗੋਦ ਕੋ ਨਿਕਸਿ ਧਾਇ।ਤਬਿ ਅਲੰਕਾਰ ਮ੍ਰਿਦੁ ਧੁਨਿਉਠਾਇ। ਪਗ ਨੂਪਰ ਭੂ ਪਰ ਚਲਤਿ ਬਾਜ। ਕਟਿ ਕਿੰਕਨਿ[3] ਕੰਚਨ ਬਰ ਬਿਰਾਜ ॥੨੨॥ਹੀਰਨਿ ਜਰਾਉ ਕਰ ਕਟਕ[4] ਸ਼ੋਭ। ਦੁਤਿ ਦੇਖਿ ਰੁਚਿਰ ਕਿਸ ਕੋ ਨ ਲੋਭ। ਬਿਚ ਅਜਰ ਚਾਰੁ ਦੌਰਤਿ ਫਿਰੰਤਿ। ਸਿਰ ਸੀਸ ਫੂਲ[5] ਸੁੰਦਰ ਸੁਭੰਤਿ ॥੨੩॥ ਸੂਖਮ ਸੁ ਚੀਰ ਗਰ ਪੀਤ ਰੰਗ।ਗੋਟਾ ਸੁ ਲਾਗ ਸਭਿ ਕੋਰ ਸੰਗ[6]। ਚਮਕਹਿ ਸੁ ਫੂਲ ਤਿਸ ਕੇ[7] ਬਨਾਇ। ਗਰ ਕੰਧ ਜੁਗਲ[8] ਪਰ ਬਹੁ ਸੁਹਾਇ॥੨੪॥ਮਧੁਰੇ ਸੁਬੋਲ ਕ੍ਰੀੜਾ ਕਰੰਤਿ। ਜੋ ਕਰਹਿ ਦਰਸ ਉਰ ਮੁਦ ਧਰੰਤਿ।ਤਨ ਗੌਰ ਰੰਗ ਲੋਚਨ ਬਿਸ਼ਾਲ। ਅਰਬਿੰਦ ਪਾਂਖਰੀ ਸੇਤ ਲਾਲ[9] ॥੨੫॥ਭੁਜ ਹੈਂ ਪ੍ਰਲੰਬ ਕੰਧੇ ਉਤੰਗ[10]।ਬਰ ਸੁਮਿਲ ਆਂਗੁਰੀ ਨਖ[11] ਸੁਰੰਗ। ਮੁਖ ਮੰਡਲ ਪਰ ਕੁੰਡਲ ਝੁਲੰਤਿ। ਸੁੰਦਰ ਸੁ ਕੇਸ ਮੇਚਕ[12] ਸੁਭੰਤਿ॥੨੬॥ ਨਿਤ ਪ੍ਰਤਿ ਨਵੀਨ ਇਮ ਹੈ ਅਨੰਦ। ਬਿਤ ਗਏ ਦਨੋਸ ਤਨ ਹੈ ਬਿਲੰਦ। ਜਬਿ ਭਏ ਬਰਖ ਪੰਚੇ ਬਿਤੀਤ। ਕ੍ਰੀੜਤਿ ਬਿਸਾਲ ਹਰਖੰਤਿ ਚੀਤ॥੨੭॥ ਇਕ ਦਿਨ ਚਢਯੋ ਸੁ ਜੂਰ[13] ਹਰਿ ਗੋਵਿੰਦ। ਤਬਿ ਰਹੇ ਪੌਢਿ ਚਿਤ ਮਾਤ ਚਿੰਦ[14]। ਪੁਨਿ ਦਿਵਸ ਤੀਸਰੇ ਭੀ ਦਿਖਾਇ। ਜਿਹ ਨਾਮ ਸੀਤਲਾ[15] ਜਗਤ ਗਾਇ॥੨੮॥ਬਹੁ ਸਘਨ ਨਿਕਸਿ ਬਿਸਫੋਟ[16] ਬਿੰਦ। ਕੋ ਦਿਖਤਿ ਛੋਟ ਕੋ ਹੈ ਬਿਲੰਦ।ਇਕ ਬਾਰ ਸਰਬ ਭਾ ਤਨ ਸੁਲਾਲ।ਨਹਿਂ ਛੂਛ ਥਾਨ[17]। ਕੀਨੇ ਬਿਹਾਲ॥੨੯॥ਪੌਢੇ ਪ੍ਰਯੰਕ ਪਰ ਦਿਵਸੁ ਰਾਤਿ। ਬਿਸਫੋਟ ਸਘਨ ਤੇ

[1]ਸੁਖ ਦੇਣ ਵਾਲੇ। [2]ਜਿਵੇਂ ਗਊ ਛੋਟਾ ਵੱਛਾ। [3]ਲੱਕ ਵਿਚ ਤੜਾਗੀ। [4]ਹੱਥ ਵਿਚ ਕੜੇ। [5]ਚੌਂਕ ਤੋਂ ਛੋਟਾ ਸਿਰ ਦਾ ਇਕ ਸੋਨੇ ਦਾ ਗਹਿਣਾ। [6]ਕਿਨਾਰਿਆਂ ਨਾਲ। [7]ਭਾਵ ਗੋਟੇ ਦੇ। [8]ਗਲੇ ਤੇ ਦੁਹਾਂ ਮੋਢਿਆਂ ਤੇ। [9]ਕਵਲ ਦੀ ਪੰਖੜੀ ਵਤ ਚਿੱਟੇ ਤੇ ਲਾਲ। [10]ਬਾਹਾਂ ਲੰਮੀਆਂ ਮੋਢੇ ਉੱਚੇ। [11]ਨੌਂਹ। [12]ਕਾਲੇ। [13]ਤਾਪ। [14]ਚਿੰਤਾ ਵਿਚ ਹੋ ਗਈ ਮਾਤਾ। [15]ਮਾਤਾ (ਚੀਚਕ) ਦੀ ਬੀਮਾਰੀ। [16]ਫਿਮਣੀਆਂ, ਛਾਲੇ। [17]ਖਾਲੀ ਕੋਈ ਥਾਂ ਨਾ ਰਿਹਾ।

ਸੋਜ ਗਾਤ[੧]। ਕਰ ਚਰਨ ਤਰਵ ਪਰ ਜੀਹ ਮਾਂਹਿ[੨]। ਸਧਨੀ ਘਨੀ ਸੁ ਖਰ ਰੁੰਚ ਜਾਂਹਿ[੩]॥੩੦॥ਲੋਚਨ ਦੁ ਬੀਰ ਮੀਚੇ ਗਏ ਸੁ।ਉਘਰੰਤਿ ਨਹੀਂ ਦਿਖਿਯਤਿ ਨ ਲੇਸ਼। ਰਹਿ ਬੈਠ ਨਿਕਟ ਤਜਿ ਧੀਰ ਰੰਗ॥ ਬਹੁ ਬਾਰਿ ਪੁੱਤ੍ਰ ਕੇ ਦਿਖਤਿ ਅੰਗ॥੩੧॥ਜਿਮ ਹੋਵੈ ਸਾਗਰ ਮਹਿਂ ਜਹਾਜ*॥ਕਿਹ ਲਾਦ ਲੀਨਿ ਸਭਿ ਘਰ ਸਮਾਜ। ਬਹਿ ਬਾਯੁ ਕੁਫੇਰੀ[੪] ਹੇਰਿ ਤ੍ਰਾਂਹਿ। ਇਕ ਪ੍ਰਭੁ ਆਸ ਤਿਮ ਚਿਤ ਮਾਂਹਿ ॥੩੨॥ ਗੁਰ ਅਰਜਨ ਤਬਿ ਦਿਜਬਰ ਬੁਲਾਇ। ਦੁਰਗਾ ਸੁ ਪਾਠ ਪਵਿਬੇ ਲਗਾਇ। ਕੁਛ ਦੁਰਗਿਆਣੇ† ਥਲ ਬਿਠਾਇ। ਸਭਿ ਧੂਪ ਦੀਪ ਤਿਨ ਕੋ ਦਿਵਾਇ॥੩੩॥ਪੂਜਾ ਜੁ ਸੌਜ ਸਭਿ ਭੇਜਿ ਦੀਨਿ। ਸੰਪਟ ਸੁ ਪਾਠ ਪਢਤੇ ਪ੍ਰਬੀਨ। ਕੁਛ ਸਦਨ ਬਿਠਾਏ ਬੋਲਿ ਬਿੱਪ੍ਰ। ਸਭਿ ਚਹਿਂ—ਅਰੋਗ,ਸੁਖ ਹੋਹਿ ਛਿੱਪ੍ਰ—॥ ੩੪ ॥ ਸਗਰੇ ਉਦਾਸ ਦਾਸੀ ਜੁ ਦਾਸ। ਜੇ ਨਗਰ ਲੋਕ ਬਿਨਤੀ ਪ੍ਰਕਾਸ਼। ਥਲ ਦੁਰਗਿਆਣੇ†ਪ੍ਰਾਤ ਜਾਇ। ਬਹੁ ਬਿਨੈ ਬਾਕ ਕਹਿ ਸੀਸ ਨਨਾਇ[੫] ॥ ੩੫ ॥ 'ਤਨ ਕੁਸ਼ਲ ਕਰਹੁ ਸ਼੍ਰੀ ਹਰਿ ਗੁਵਿੰਦ। ਹਮ ਬਹੁਰ ਬਿਲੋਕੈਂ ਸਸਿ ਮਨਿੰਦ'। ਬਹੁ ਕਰਤਿ ਜਤਨ ਧੁਤਿ ਚਿੰਤ ਰੰਗ॥ ਨਿਤ ਹੋਮ ਹੋਤਿ ਬਹੁ ਘ੍ਰਿੱਤ ਸੰਗ॥੩੬॥ ਸਰਕਰਾ[੬]ਡਾਰਿ ਜਵ ਤਿਲ ਮਿਲਾਇ। ਖਾਰਕ[੭] ਬਦਾਮ ਵਿਚ ਅਗਨਿ ਪਾਇ। ਸ਼ੁਭ ਦੇ ਅਹਾਰ ਕੰਨਨਾਂ ਬੁਲਾਇ। ਭੂਖਨ ਸੁ ਦੇਤਿ ਚੁਨਰੀ[੮] ਉਢਾਇ ॥੩੭॥ ਸਭਿ ਹਰਖ ਧਾਰਿ ਬੋਲਤਿ ਅਸੀਸ। 'ਚਿਰੰਜੀਵ ਕਰਹਿ ਸੁਤ ਤੋਹਿ ਈਸ਼॥ ਜਯ ਮਾਤ ਚੰਡਿਕਾ ਹੁਇ ਸਹਾਇ।ਜਿਨਹਤੇ ਦੁਸ਼ਟਸੰਤਨ ਬਚਾਇ'॥੩੮॥ਦਿਜ ਏਕ ਕਾਲ ਭੋਜਨ ਕਰੰਤਿ। ਹੁਇ ਸੁਚ ਸ਼ਰੀਰ ਦੁਰਗਾ ਜਪੰਤਿ। ਇਸ ਰੀਤਿ ਜਤਨ ਬਹੁ ਕਰਤਿ ਰੰਗ। ਦ੍ਰਿਗ ਮੁੰਦੇ ਦੇਖਿ ਅਰੁ ਸੋਜ ਅੰਗ ॥੩੯॥ ਬਹੁ ਡਰਤਿ ਰਿਦੇ ਚਿੰਤਾ ਬਿਲੰਦ।'ਮਮ ਪੁੱਤ੍ਰ ਏਕ ਜਨੁ ਚਾਰੁ ਚੰਦ। ਹੈ ਜਿਤਕ ਹਮਾਰੋ ਗਨ ਕੁਟੰਬ। ਪ੍ਰਿਯ ਸਭਿਨਿ ਰਿਦੇ ਇਕ ਇਹ ਅਲੰਬ॥੪੦॥ਜਿਮ ਕ੍ਰਿਪਨ ਜਤਨ ਕਰਿ ਧਨ ਉਪਾਇ। ਤਿਮ ਅਧਿਕ ਚਾਹ ਤੇ ਨੰਦ ਪਾਇ।

---

[੧]ਸੋਜ ਸਰੀਰ ਪਰ ਹੋਗਈ।[੨]ਹੱਥ ਤੇ ਚਰਨਾਂ ਦੀ ਤਲੀਆਂ ਪਰ ਤੇ ਜੀਹਬਾ ਵਿਚ। [੩]ਜਿਨ੍ਹਾਂ ਦੀਆਂ ਨੋਕਾਂ ਤਿੱਖੀਆਂ ਹਨ, ਵਾ ਲਾਲ ਹਨ। ਮਾਤਾ ਦੇ ਛਾਲਿਆਂ ਦੇ ਮੂੰਹ ਪਹਿਲਾਂ ਸੁਰਖ ਹੀ ਹੁੰਦੇ ਹਨ। [੪]ਉਪੁੱਠੀ। [੫]ਨਿਵਾਉਂਦੇ ਹਨ। [੬]ਖੰਡ। [੭]ਛੁਹਾਰੇ। [੮]ਚੁੰਨੀਆਂ।

*ਪਾਃ—ਜਿਮ ਹੋਇ ਸਾਗਰ ਮਹਿ ਅੰਤਿ ਜਹਾਜ। †ਪਾਃ—ਦੇਖੋ ਇਸੇ ਰਾਸ ਦੇ ਅੰਸੂ ੧੪ ਅੰਕ ੧੧ ਵਿਖੇ 'ਦੁਰਗਿਆਣਿ' ਪਦ ਦੀ ਹੇਠਲੀ ਟੂਕ।

ਪ੍ਰਭੁ ਪਾਰਬ੍ਰਹਮ ਰੱਛਕ ਅਕਾਲ। ਅਬਿ ਹੁਇੰ ਸਹਾਇ ਮੁਝ ਪਰ ਕ੍ਰਿਪਾਲ॥ ੪੧॥ ਗੁਰ ਨਾਨਕ ਸਿਸ[1] ਨਿਜ ਦਾਸ ਜਾਨ।ਹੋਵਹੁ ਸਹਾਇ ਸਭਿ ਕਸ਼ਟ ਹਾਨਿ।ਸੁਭ ਰਹੋ ਚਾਰੁ ਲੋਚਨ ਬਿਸਾਲ।ਨਹਿੰ ਅੰਗਭੰਗ ਕੀਜਹਿ ਕ੍ਰਿਪਾਲ! ॥੪੨॥ ਹੁਇ ਮਾਤ ਸੀਤਲਾ ਬਹੁ ਪ੍ਰਸੰਨ। ਮਮ ਪੁੱਤ੍ਰ ਰੱਛ ਹੋ ਸੁਖ ਸਪੰਨ'। ਇਮ ਕਰਤਿ ਬੇਨਤੀ ਗੰਗ ਮਾਤ। ਦਿਨ ਲਘੁ ਅਹਾਰ ਨਹਿੰ ਸੁਪਤਿ ਰਾਤਿ ॥੪੩॥ ਚਿੰਤਾ ਬਿਲੰਦ ਜਿਸ ਕੇ ਰਹੰਤਿ। ਬਹੁ ਕਸ਼ਟ ਪੁੱਤ੍ਰ ਕੇ ਤਨ ਲਹੰਤਿ।ਜੋ ਪ੍ਰਭੁ ਆਪ ਸਭਿ ਦੁਖਨਿ ਖੋਇ।ਤਿਸ ਦੇਹਿ ਕਸ਼ਟ ਅਸ ਹੈ ਨ ਕੋਇ॥੪੪॥ਤੱਦਪਿ ਜੁ ਧਰਯੋ ਮਾਨੁਖ ਸਰੀਰ।ਅਨੁਸਾਰਿ ਤਾਂਹਿ ਵਰਤਹਿ ਸੁ ਧੀਰ। ਦਿਨ ਤੀਨ ਬਿਤੇ ਨਿਕਸੀ ਜੁ ਬਿੰਦ। ਸਭਿ ਭਰੀਂ[2],ਊਚ ਹ੍ਵੈ ਕਰਿ ਬਿਲੰਦ॥੪੫॥ਦੋਹਰਾ॥ਇਸ ਪ੍ਰਕਾਰ ਪਰਿਵਾਰ ਸਭਿ ਚਿੰਤਾ ਧਰਤਿ ਉਦਾਸ। ਨਿਸ ਦਿਨ ਪ੍ਰਭੁ ਅਰਾਧਤੇ 'ਸੰਕਟ ਹੋਹਿੰ ਬਿਨਾਸ਼' ॥ ੪੬ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸੀਤਲਾ ਕੋ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅੰਸੂ ॥੧੨॥

੧੩. [ਪ੍ਰਿਥੀਏ ਦੀ ਝੂਠੀ ਗੌਂਦ। ਸਤਿਗੁਰਾਂ ਤੇ ਭਰੋਸਾ ਰੱਖਣ ਤੇ ਸੀਤਲਾ ਮੁੜੀ।]

ਦੋਹਰਾ॥ ਇਤ ਕੁਟੰਬ ਸਭਿ ਚਿੰਤ ਜੁਤ ਮਹਾਂਦੇਵ ਤੇ ਆਦਿ। ਚਿਤ ਚਾਹਤਿ ਹੁਇ ਕੁਸ਼ਲ ਤਨ ਪੁਨਹਿ ਪਿਖੈਂ ਅਹਿਲਾਦ॥੧॥ਪਾਧੜੀ ਛੰਦ॥ਉਤ ਪ੍ਰਿਥੀਆ ਰਿਦੈ ਅਨੰਦ ਧਾਰਿ। ਕਰਮੋ ਸਮੀਪ ਬਾਕਨਿ ਉਚਾਰਿ। 'ਅਬਿ ਹੇਰਿ ਭਯੋ ਜਿਮ ਤਿਨਹੁ ਨੰਦ।ਨਹਿ ਜਿਯਨ ਆਸ,ਸ਼ੋਕਤਿ ਬਿਲੰਦ[3]॥੨॥ਸਤਿ ਬਾਕ ਮੋਰ ਅਜਹੂ ਨ ਜਾਨਿ[4]। ਜਿਮ ਕਹਯੋ ਪ੍ਰਥਮ ਮੈਂ ਕੋਪ ਠਾਨਿ। ਤਿਮ ਭਈ ਸੀਤਲਾ ਨਿਕਸਿ ਭੂਰ।ਅਬਿ ਹੋਇ ਮ੍ਰਿਤੁ ਤਿਸ ਕੀ ਜ਼ਰੂਰ॥੩॥ਮੈਂ ਕਈ ਬਾਰ ਲੀਨੋ ਪਤਯਾਇ। ਮੁਖ ਕਹੌਂ ਬਾਕ ਨਹਿੰ ਨਿਫਲ ਜਾਇ। ਬਲ ਕਰਾਮਾਤ ਕੋ ਮੋਹਿ ਮਾਂਹਿ।ਅਰਜਨ ਲਖੈ ਇਕ,ਔਰ ਨਾਂਹਿ[5] ॥੪॥ ਸੋ ਡਰਤਿ ਰਹਤਿ ਮੋ ਤੇ ਬਿਸਾਲ। ਪਦ ਕਰਹਿ ਬੰਦਨਾ ਮਿਲਿਨਿ ਕਾਲ।ਨਹਿੰ ਮਹਾਂਦੇਵ ਤੇ ਭੈ ਕਰੰਤਿ। ਭੋਰਾ[6] ਸੁਭਾਉ ਨਹਿੰ ਕੁਛ ਬੁਲੰਤਿ॥੫॥ਸੁਤ ਮਰੇ ਪਿਛਾਰੀ ਬਨਹਿ ਦੀਨ। ਪੁਨ ਨਹੀਂ ਨਿਪਜਿ ਹੈ ਆਸ ਹੀਨ'। ਸੁਨਿ ਕੰਤ ਬੈਨ ਕਰਮੋ ਸੁ ਚੈਨ। ਉਰ ਹਰਖ ਧਾਰਿ ਪਰਫੁੱਲਤ ਨੈਨ ॥੬॥ 'ਇਮ ਬਚਨ ਸਾਚ ਤੁਮਰੋ ਜਿ ਹੋਇ।ਇਸ ਸਮ ਉਛਾਹ ਨਹਿੰ ਅਪਰ ਕੋਇ।ਜਿਸ ਨਿਕਟਿ ਬੀਸ ਦਸ

---

[1]ਬਾਲਕ ਨੂੰ। [2]ਮਾਤਾ ਭਰ ਗਈ। [3]ਸ਼ੋਕ ਕਰਦੇ ਹਨ ਬਹੁਤਾ। [4]ਅਜੇ ਬੀ ਨਹੀਂ ਜਾਣਦੀ ? [5]ਹੋਰ ਕੋਈ ਨਹੀਂ ਜਾਣਦਾ। [6]ਭੋਲਾ।

ਗ੍ਰਾਮ ਰਾਜ।ਬਡ ਹੋਇ ਖਰਚ ਤੂਟਨੋ ਸਮਾਜ ॥੭॥ ਤਿਸ ਢਿਗ ਅਚਾਨਕੈ ਬਨਿ ਸੁ ਜਾਇ। ਸਭਿ ਚੱਕ੍ਰਵਰਤਿ ਕੋ ਰਾਜ ਪਾਇ[1]। ਇਸ ਬਿਧਿ ਉਛਾਹ ਹਮਰੇ ਸੁ ਹੋਇ।ਗੁਰਤਾ ਸੁ ਪਾਇ ਹਮ ਬੰਸ ਜੋਇ॥੮॥ ਸੈਮਤ ਹਜ਼ਾਰ ਲਗ ਹੋਹਿੰ ਪੁਜ।ਜਗ ਜਿਹ ਸਮਾਨ ਨਹਿ ਔਰ ਦੂਜ।ਪੁਜੀਤਿ ਪਾਇ ਬਨਿ ਸਿੱਖਨ ਬ੍ਰਿੰਦ।ਬੰਦੈਂ ਅਨੰਦ ਚੰਦਹਿ ਮਨਿੰਦ[2]॥੯॥ਇਮ ਚਿਤਹਿੰ ਪਾਪ–ਕਿਮ ਹੁਇ ਅਨਰਥ–। ਜਿਨ ਕੇਰ ਠਟਨ ਸਭਿ ਹੈ ਬਿਅਰਥ[3]॥੧੦॥ਬਡ ਪੀਤਿ ਪਾਪ ਸੌਂ ਦਿਵਸ ਰੈਨ। ਪਰ ਹੈ ਸੁ ਨਰਕ ਇਮ ਜਾਨਿ ਭੈ ਨਾ ਇਨ ਕੈ ਅਨੰਦ ਦੂਰਿ ਦੂਰਿ ਕਰੰਤਿ[4]।ਬਹੁ ਦੁਸ਼ਟ ਬੁੱਧਿ ਪਰਦੁਖਦਹੰਤਿ।ਇਸਲੋਕਅਜਸ[5] ਨਹਿ ਡਰਹਿ ਕੂਰ। ਪਰਲੋਕ ਨਰਕ ਪ੍ਰਾਪਤਿ ਜ਼ਰੂਰ ॥ ੧੧ ॥ ਸ੍ਰੀ ਹਰਿਗੁਵਿੰਦ ਜੀ ਦਿਵਸ ਪੰਚ। ਦੁਖ ਭਯੋ ਅਧਿਕ ਸੁਖ ਹੈ ਨ ਰੰਚ। ਬਿਸਫੋਟ ਭਯੋ ਇਕਬਾਰ ਬਿੰਦ।ਚਮਕਹਿ ਬਿਸਾਲ ਮੁਕਤਾ ਮਨਿੰਦ॥੧੨॥ਨਹਿ ਖਾਨ ਪਾਨ ਨਹਿ ਬਾਕ ਭਾਖ। ਤੂਸ਼ਨ ਰਹੰਤਿ,ਨਹਿੰ ਖੋਲਿ ਆਂਖ।ਕਰਿ ਮ੍ਰਿਦੁਲ ਸੇਜ ਤੂਲਾਦਿ ਪਾਇ[6]। ਦਿਸ਼ਿ ਦੁਤਿਯ ਮਸੇ ਪਾਸੇ ਫਿਰਾਇ[7]॥੧੩॥ਕੋ ਗਹੈ ਅੰਗ ਪਿਲ ਪਿਲ ਕਰੰਤਿ। ਇਕ ਪਾਸ ਪਰੇ ਚਿਰਲੌ ਬਿਤੰਤਿ।ਪਿਖਿ ਮਾਤ ਰੰਗ ਚਿੰਤਾ ਬਿਲੰਦ। 'ਸਤਿਗੁਰ ਸਹਾਇ ਹੈ ਅਨੰਦ ਕੰਦ।੧੪॥ਮੈਂ ਦੀਨ ਬਹੁਤ ਇਹ ਦਰਬ ਮੋਰ। ਦੁਖ ਹਰਹੁ ਆਪ ਇਹ ਅਧਿਕ ਘੋਰ। ਕਰੁਨਾ ਨਿਧਾਨ ਜ਼ਾਹਰ ਜਹਾਨ।ਦੀਨਾਨਨਾਥ ਸੁਖ ਕਰਿ ਸੁਜਾਨ'॥੧੫॥ਦਿਨ ਰੈਨ ਬੈਨ ਬਿਨ ਚੈਨ ਏਵ।ਰੰਗਾ ਭਨੰਤਿ ਜਸੁ ਦੇਵ ਦੇਵ[8]। ਦੀਰਘ ਉਸਾਸ ਲੇ ਬਾਰ ਬਾਰ।ਦ੍ਰਿਗ ਭਰਤਿ ਢਰਤਿ ਬਹੁ ਬੂੰਦ ਬਾਰਿ[9]॥੧੬॥ਸੁਤ ਅੰਗ ਬਿਲੋਕਤਿ ਟਕ ਲਗਾਇ। ਕਬਿ ਅਵਨਿ ਪਿਖਹਿ ਨਿਸ਼ਚਲ ਰਹਾਇ[10]। ਬਹੁ ਭਈ ਦੁਬਰੀ ਦੇਹਿ ਜਾਂਹਿ।ਰਹਿ ਬੈਠਿ ਨਿਕਟ ਮੁਖ ਮੌਨ ਤਾਂਹਿ॥੧੭॥ਇਮ ਪੰਚ ਦਿਵਸ ਲਗ ਦੁਖ ਬਿਸਾਲ।ਸਭਿ ਕੁਟੰਬ ਦਾਸ ਦਾਸੀਨ ਜਾਲ। ਨਹਿੰ

[1]ਜਿਸ ਪਾਸ ਦਸ ਵੀਹ ਪਿੰਡਾਂ ਦਾ ਰਾਜ ਹੋਵੇ, ਉਸ ਦਾ ਖਰਚ ਬੜਾ ਹੋਵੇ ਤੇ ਸਮਾਜ ਟੁੱਟਿਆ ਹੋਵੇ, ਤਿਸ ਪਾਸ ਅਚਾਨਕ ਜੇ (ਐਸੀ ਵਾਰਤਾ) ਬਣ ਜਾਵੇ ਜੋ ਉਹ ਸਾਰੇ ਚੱਕ੍ਰਵਰਤਿ ਦਾ ਰਾਜ ਪਾ ਲਵੇ। [2]ਚੰਦਰਮਾਂ ਵਾਂਙੂ ਨਮਸਕਾਰ ਕਰ ਅਨੰਦ ਹੋਣਗੇ। [3]ਜਿਸ (ਪ੍ਰਿਥੀਏ) ਦੇ ਠਟੇ ਸਭ (ਖਿਆਲ) ਵਿਅਰਥ ਹੋਣੇ ਹਨ। [4]ਇਨ, ਭਾਵ ਪ੍ਰਿਥੀਏ ਦੇ (ਘਰ) ਲੁਕ ਲੁਕ ਕੇ ਅਨੰਦ ਕਰਦੇ ਹਨ। [5]ਅਪਜੱਸ। [6]ਰੂਈ ਆਦਿ ਪਾਕੇ। [7]ਮਸਾਂ ਮਸਾਂ ਦੂਜੀ ਤਰਫ ਪਾਸਾ ਫੇਰਦੇ ਹਨ। [8]ਦੇਵਤਿਆਂ ਦੇ ਦੇਵ (ਅਕਾਲ ਪੁਰਖ) ਦਾ। [9]ਜਲ। [10]ਪ੍ਰਿਥਵੀ ਵਲ ਵੇਖਕੇ ਅਚਲ ਰਹਿ ਜਾਂਦੇ ਹਨ।

ਕਰਤਿ ਕੋਇ ਰੁਚਿ ਸੋਂ ਅਹਾਰ। ਉਦਬਿਗਨ¹ ਰਿਦੇ ਕਰਿ ਨਹਿ ਸੰਭਾਰਿ ॥੧੮॥ਨਿਸ ਮੈਂ ਨ ਸੁਪਤਿ ਬਹ ਰਹਤਿ ਜਾਗ।ਕਰਿ ਰੰਗ ਪੁੱਤ੍ਰ ਬਾਤੈਂ ਸੁਭਾਗ² । ਗੁਰ ਅਰਜਨ ਢਿਗ ਭਾਖੰਤਿ ਜਾਇ। 'ਦਿਨ ਰੈਨ ਰੰਗ ਨਹਿੰ ਅਸਨ ਖਾਇ' ॥ ੧੯॥ ਸੁਨਿ ਦੇਤਿ ਧੀਰ 'ਨਹਿੰ ਕਰਹੁ ਤ੍ਰਾਸ। ਇਕ ਪਾਰਬ੍ਰਹਮ ਕੀ ਧਰਹੁ ਆਸ। ਗੁਰ ਨਾਨਕ ਇਨਕੇ ਨਿਤ ਸਹਾਇ। ਜਿਨ ਨਾਮ ਜਪੇ ਸਭਿ ਕਸ਼ਟ ਜਾਇ' ॥ ੨੦ ॥ ਬਹੁ ਇਸ ਪ੍ਰਕਾਰ ਤਿਸ ਕੋ ਸੁਨਾਇਂ। ਹਹਿ ਏਕ ਪੁੱਤ੍ਰ ਕਿਮ ਚੈਨ ਪਾਇ। ਜਬਿ ਦਿਵਸ ਖਸ਼ਟਮੋ ਭਾ ਬਿਤੀਤ। ਤਿਸ ਰਾਤਿ ਫਿਰੀ ਮੁਰਝਾਨ ਕੀਤਿ³॥੨੧॥ਤਬਿ ਭਈ ਪ੍ਰਾਤ ਉਦਿਯੋਤਿ ਭਾਨੁ। ਸ੍ਰੀ ਹਰਿ ਗੁਬਿੰਦ ਅਖਿਯਾਂ ਮਹਾਨ। ਬਿਕਸੇ ਬਿਸਾਲ ਜਨੁ ਕਮਲ ਪੱਤ੍ਰ। ਪਿਖਿ ਮਾਤ ਅਨੰਦ ਅਤਿ ਭਾ ਬਚਿੱਤ੍ਰ॥੨੨॥ ਕੁਛ ਭਾ ਭਰੋਸ—ਦ੍ਰਿਗ ਰਹੇ ਅਦੋਸ਼⁴।ਸਭ ਕੋ ਸਰੀਰ ਕੀ ਆਇ ਹੋਸ਼—। ਕੁਛ ਅਲਪ ਕੀਨਿ ਮੁਖ ਖਾਨ ਪਾਨ। ਪਿਖਿ ਸਭਿ ਕੁਟੰਬ ਬਡ ਮੋਦ ਠਾਨਿ॥੨੩॥ਉਰ ਭੇ ਸਧੀਰ ਬੋਲਤਿ ਪ੍ਰਸੰਨ।ਸਭਿ ਕਹੈਂ 'ਗੁਰੂ ਨਾਨਕ ਸੁਧੰਨ। ਦੁਖ ਸਮਯ ਆਨ ਹੋਏ ਸਹਾਇ। ਨਿਜ ਦਾਸ ਜਾਨਿ ਲੀਨਸਿ ਬਚਾਇ' ॥੨੪ ॥ ਸੁਨਿ ਮਹਾਂਦੇਵ ਸੁਧਿ ਹੇਤਿ ਆਇ।ਨਿਤ ਚਿੰਤ ਕਰਤਿ ਸੁਖ ਕੋ ਮਨਾਇ⁵।ਗੁਰ ਅਰਜਨ ਢਿਗ ਬੈਠਨੋ ਸੁ ਆਇ। ਕਰਿ ਨਮੋ ਸਹਤ ਆਦਰ ਬਿਠਾਇ ॥੨੫॥ 'ਸੁਧਿ ਦੇਹੁ ਬਾਲ ਕੀ ਸੁਖ ਸਰੀਰ। ਹਮ ਸੁਨੀ ਅਬਹਿ ਮਿਟਿ ਗੀ ਸੁ ਪੀਰ। ਬਿਸਫੋਟ ਅਹੈਂ ਕਿਸ ਬਿਧਿ,ਬਤਾਇ?। ਬਰ ਬਚੇ ਨੇਤ੍ਰ ਸ਼ੁਭ ਮੁਖ ਸੁਹਾਇ' ॥ ੨੬ ॥ ਸੁਨਿ ਸ਼ੋਨ ਗੁਰੂ ਅਰਜਨ ਭਨੰਤਿ। 'ਤੁਮ ਹੋ ਬਿਸ਼ਾਲ ਕਰੁਨਾ ਕਰੰਤਿ। ਤਹਿੰ ਸਕਲ ਕੁਸ਼ਲ ਸਹਿਜੇ ਸੁਭਾਇ। ਉਪਜੰਤਿ ਮੋਦ, ਨਹਿੰ ਬਿਘਨ ਆਇ॥ ੨੭॥ਅਬ ਮੁਰੀ ਸੀਤਲਾ ਸਭਿ ਸਰੀਰ। ਮੁਰਝਾਇ ਸਕਲ ਬਿਸਫੋਟ ਪੀਰ। ਦੀਨਾਨ ਨਾਥ ਹੋਏ ਸਹਾਇ। ਦ੍ਰਿਗ ਲਿਏ ਆਪ ਕਰ ਦੈ ਬਚਾਇ ॥੨੮॥ ਕੁਛ ਲਗਯੋ ਕਰਨਿ ਅਬਿ ਖਾਨ ਪਾਨ। ਹੁਇ ਹੈ ਅਰੋਗ ਅੰਗਨਿ ਮਹਾਨ। ਜਬਿ ਅਏ ਪ੍ਰਥਮ ਸੁਧਿ ਲੇਨਿ ਆਪ। ਤਬਿ ਥੇ ਬਿਹਾਲ ਸਭਿ ਤਨ ਸੰਤਾਪ ॥੨੯॥ਤੁਮ ਦਯਾ ਸਾਥ ਸਭਿ ਸੁਖ ਸਰੀਰ। ਅਬਿ ਗਈ ਬਹੁਤ ਮਿਟਿ ਅੰਗ

¹ਵਿਆਕੁਲ। ²ਸੁਭਾਗੇ ਪੁਤ੍ਰ ਦੀਆਂ ਬਾਤਾਂ ਕਰਦੇ ਹਨ (ਦਾਸ ਦਾਸੀਆਂ ਆਦਿ)। (ਅ) 'ਹੇ ਸੁਭਾਗੇ ਰੰਗ ਪੁਤ੍ਰ! ਗੱਲਾਂ ਬਾਤਾਂ ਕਰੋ ਨਾਂ'। ³ਮੁਰਝਾਕੇ (ਮਾਤਾ) ਗੋਤਾ ਖਾ ਗਈ। ⁴ਸਾਬਤ। ⁵ਚਿੰਤਾ ਕਰਦਿਆਂ ਨੇ ਸੁਖ ਮਨਾਇਆ। (ਅ) ਨਿੱਤ ਚਿੰਤਾ ਵਿਚ ਰਹਿੰਦਾ ਸੀ, ਪਰ ਮਨਾਉਂਦਾ ਸੁਖ ਸੀ।

ਪੀਰ'।ਸੁਨਿ ਮਹਾਂਦੇਵ ਹ੍ਵੈ ਕਰਿ ਅਨੰਦ।ਤਬਿ ਦਈ ਆਸ਼ਿਖਾ 'ਸੁਖ ਬਿਲੰਦ' ॥੨੦॥ਪੁਨ ਆਯੋ ਪ੍ਰਿਥੀਆ ਕਪਟ ਧਾਰਿ। ਉਰ ਮੈਂ ਅਨਰਥ ਮੁਖ ਮ੍ਰਿਦੁ ਉਚਾਰਿ। ਸਨਮਾਨ ਸਾਥ ਗੁਰ ਨਮਹਿ ਕੀਨਿ।ਬਹੁ ਭਾਉ ਧਾਰਿ ਬੈਠਾਇ ਲੀਨਿ॥੨੧॥'ਸੁਧਿ ਦੇਹੁ ਨੰਦ ਕੀ ਹੋਹਿ ਜੈਸ। ਬਹੁ ਦੁਖਦ ਸੀਤਲਾ ਮਾਂਹਿ ਭੈ ਸੁ[1]।ਦ੍ਰਿਗ ਮੁੰਦੇ,ਖੋਲਬੇ ਨਾਂਹਿ ਕੀਨਿ।ਸੁਖ ਕਰੈ ਈਸ਼,ਨਹਿਂ ਹੋਹਿ ਹੀਨ' ॥੨੨॥ਗੁਰ ਕਹਯੋ'ਪ੍ਰਭੁ ਹੋਵਹਿ ਸਹਾਇ। ਤੁਮਰੀ ਕ੍ਰਿਪਾ ਸੁ ਦੈ ਹੈਂ ਬਚਾਇ। ਜੀਵਨਿ ਅਧੀਨ[2] ਇਹ ਨਾਂਹਿ ਕਾਰ। ਈਸ਼ੁਰ ਜਿਵਾਇ ਕੈ ਦੇਹਿ ਮਾਰ ॥੨੩॥ ਇਕ ਆਸ ਪ੍ਰਭੁ ਕੀ ਧਰਹਿ ਚੀਤ। ਜੋ ਸਕਲ ਜਗਤ ਦੁਖ ਸੁਖਹਿ ਕੀਤ[3]"। ਇਮ ਸੁਨੀ ਪ੍ਰਿਥੀਏ ਜਾਨਿ ਲੀਨਿ।-ਨਹਿ ਕੁਸ਼ਲ ਇਨਹੁੰ ਕੇ ਕਸ਼ਟ ਭੀਨ-॥੨੪॥ ਮੁਖ ਸ਼ੋਕਵਾਨ ਕਰਿਕੈ ਦਿਖਾਇ। ਚਿਤ ਮੈਂ ਅਨੰਦ ਅਧਿਕੈ ਬਧਾਇ। ਉਠਿ ਗਯੋ ਸਦਨ ਕਪਟੀ ਬਿਸਾਲ। ਰਿਦ ਮੈਂ ਗੁਨੰਤਿ -ਨਹਿ ਜਿਯੇ ਬਾਲ-॥੨੫॥ਇਮ ਭਯੋ ਦਿਵਸ ਸਪਤਮ ਬਿਤੀਤਿ।ਸ਼੍ਰੀਹਰਿ ਗੁਬਿੰਦ ਤਨ ਅਨੰਦ ਥੀਤ[4]। ਹੁਚਿ ਸੰਗ ਕੀਨਿ ਤਬਿ ਖਾਨ ਪਾਨ।ਬਿਕਸੇ ਮਨੋਗ[5] ਲੋਚਨ ਮਹਾਨ॥੨੬॥ ਤਬਿ ਲਗੇ ਸ਼ੁਸ਼ਕ ਹੋਵਨਿ ਸੁਖੇਨ।ਬਿਸਫੋਟ ਹੁਤੇ ਭਰਿ ਭੂਰ ਜੇਨ[6]। ਤਨ ਪ੍ਰਥਮ ਚਰਮ ਜੁਤ ਸ਼ੁਸ਼ਕ ਹੋਇ। ਸਭਿ ਗਏ ਉਤਰ ਨਹਿਂ ਦਿਖਤਿ ਕੋਇ॥੨੭॥ਸੁਖ ਸੰਗ ਗੰਗ ਸੁਤ ਤਨ ਪਖਾਰ। ਮੁਖ ਚੰਦ ਧੋਇ ਕਰਿ ਉਸ਼ਨ ਬਾਰ[7]। ਸਭਿ ਦਾਸ ਅਪਰ ਦਾਸੀ ਸੁ ਆਇ। ਹਰਖਾਇ ਬਾਕ ਕੋ ਕਹਿਂ ਸੁਨਾਇ॥੨੮॥ ਦੋਹਰਾ॥ 'ਲੇਹੁ ਬਧਾਈ ਪੁੱਤ੍ਰ ਕੀ ਉਰ ਪ੍ਰਮੋਦ ਕੋ ਧਾਰਿ'। ਜਿਤ ਕਿਤ ਅਤਿ ਉਤਸਾਹ ਤੇ ਸੁਨਿ ਕਰਿ ਨਰ ਗਨ ਨਾਰਿ॥੨੯॥ ਕਰਿ ਸ਼ਨਾਨ ਨਿਜ ਨੰਦ ਕੋ ਭੂਖਨ ਬਸਤ੍ਰ ਉਢਾਇ। ਮਾਤ ਹੋਤਿ ਬਲਿਹਾਰਨੇ ਨਵੇਂ ਜਨਮ ਜਨੁ ਪਾਇ॥੪੦॥ਸ਼੍ਰੀਅਰਜਨ ਕੇ ਨਿਕਟਿ ਤਬਿ ਲਨਾਏ ਦਾਸ ਉਠਾਇ। ਪਦ ਪੰਕਜ ਪਰ ਪਾਇ ਕਰਿ ਰਿਦੈ ਅਨੰਦ ਬਧਾਇ॥੪੧॥ਨੰਦਨ ਦਿਖਨੋ ਅਨੰਦ ਜੁਤ ਗੋਦ ਲੀਨਿ ਬੈਠਾਇ। ਸਿਰ ਪਰ ਧਰਿ ਕਰ ਕਮਲ ਕੋ ਆਸ਼ਿਖ ਦੀ ਹਰਖਾਇ॥੪੨॥ਚਾਰੁ ਬਿਲੋਚਨ ਹੇਰਿ ਕਰਿ ਅਰੁ ਸੁਖ ਸਕਲ ਸਰੀਰ। ਕਰਨੋ ਸ਼ਬਦ ਅਰਜਨ ਗੁਰੂ ਜੋ ਧੀਰਨ ਮਹਿ ਧੀਰ ॥ ੪੩ ॥ ਸ੍ਰੀ ਮੁਖਵਾਕ ॥ ਗਉੜੀ ਮਹਲਾ ੫ ॥

[1]ਭੈ ਹੁੰਦਾ ਹੈ (ਅ) ਸਾਨੂੰ ਡਰ ਸੀ। [2]ਜੀਵਾਂ ਦੇ ਵਸ ਵਿਚ। [3]ਦੁਖ ਸੁਖ ਦਾ ਕਰਤਾ ਹੈ। [4]ਹੋਇਆ। [5]ਸੁਹਣੇ। [6]ਜੋ ਬਹੁਤੇ ਭਰੇ ਸਨ। [7]ਗਰਮ ਜਲ ਨਾਲ।

ਨੇਤ੍ਰ ਪਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥ ੧ ॥ ਰਹਾਉ ॥ ਸੀਤਲਾ ਤੇ ਰਖਿਆ ਬਿਹਾਰੀ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ੧ ॥ ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧ ਸੰਗਿ ਹਰਿ ਅੰਮ੍ਰਿਤੁ ਪੀਵੈ ॥ ੨ ॥ ੧੦੩ ॥ ੧੭੨ ॥

ਦੋਹਰਾ ॥ 'ਸ੍ਰੀ ਨਾਨਕ ਗੁਰਦੇਵ ਨੈ ਕਰੇ ਸੁ ਨੈਨ ਪ੍ਰਕਾਸ਼। ਰੱਛਾ ਕੀਨਸਿ ਹਾਥਿ ਦੈ ਲਖਿ ਪੂਰੀ ਮਮ ਆਸ[1] ॥੪੪॥ ਪੂਰਨ ਸੇਵਾ ਜਾਨਿ ਕਰਿ ਭਰਮ ਬਿਦਾਰਨੋ ਦੂਰ। ਨਿਸ਼ਚੈ ਅਪਨੇ ਕਰਿ ਲਏ ਸਭਿ ਨਿੰਦਕ ਕਰਿ ਕੂਰ॥੪੫॥ ਨਿਕਸੀ ਅਤਿਸ਼ੈ ਸੀਤਲਾ ਤਿਸ ਤੇ ਹੈ ਰਖਵਾਰ। ਦਾਸ ਉਧਾਰਨੋ ਆਪਨੋ ਪਾਰਬ੍ਰਹਮ ਕਰਤਾਰ ॥ ੪੬ ॥ ਸ੍ਰੀ ਗੁਰ ਨਾਨਕ ਨਾਮ ਕੌ ਜਪਤਿ ਹੋਇ ਚਿਰੰਜੀਵ। ਸਾਧੂ ਬ੍ਰਿਧ ਕੇ[2] ਵਾਕ ਤੇ ਦੁਖ ਹਰਿ ਅੰਮ੍ਰਿਤ ਪੀਵ' ॥ ੪੭ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸੀਤਲਾ ਕੌ' ਪ੍ਰਸੰਗ ਬਰਨਨੰ ਨਾਮ ਤ੍ਰਿਯੋਦਸ਼ਮੋ ਅੰਸੂ ॥ ੧੩ ॥

## ੧੪. [ਸੀਤਲਾ ਕੋ ਪ੍ਰਸੰਗ]।

ਦੋਹਰਾ ॥ ਪੁਨ ਗੰਗਾ ਮਨ ਮੋਦ ਕਰਿ ਚਹਤਿ ਸੀਤਲਾ ਪੂਜ। ਸਭਿ ਤਯਾਰੀ ਕਰਿਵਾਇ ਕਰਿ ਲੇ ਸੁਤ ਜਨੁ ਸਸਿ ਦੂਜ ॥ ੧ ॥ ਪਾਧੜੀ ਛੰਦ ॥ ਪਰਵਾਰ ਸਰਬ ਪ੍ਰਿਥਮੈ ਮਿਲਾਇ। ਕਰਮੋ ਜਿਠਾਨਿ ਭੇਜੀ ਬੁਲਾਇ। ਸ੍ਰੀ ਹਰਿਗੁਬਿੰਦ ਇਸ਼ਨਾਨ ਕੀਨਿ।ਇਮ ਕਹਨੋ ਜਾਇ ਦਾਸੀ ਪ੍ਰਬੀਨ॥੨॥ 'ਦੁਰਗਾ ਸੁ ਪੂਜਨੇ ਜਾਤਿ ਮਾਤ।ਅਬਿ ਚਲਹੁ ਆਪ ਭੀ ਤਹਿੰ ਬੁਲਾਤਿ'। ਸੁਨਿ ਕਰਿ ਦੁਖੀ ਸੁ ਹਿਰਦੈ ਕੁਭਾਗ। ਜਨੁ ਡਸੀ ਸਰਪ ਬਿਖ ਚਢਨਿ ਲਾਗਿ ॥ ੩ ॥ ਸੋਚਤਿ ਬਿਸਾਲ,ਨਿਸ਼ਚਲ ਸਰੀਰ[3]। ਨਹਿੰ ਉਠਨੋ ਜਾਤਿ ਦ੍ਰਿਢ ਗੁਢ ਪੀਰ[4]। ਪੁਨ ਕਿਤਿਕ ਦੇਰ ਮਹਿ ਹੁਇ ਤਯਾਰ।ਪਹਿਰੇ ਨ ਵਸਤ੍ਰ ਕੁਛ ਰੰਗਦਾਰ॥੪॥ ਨਹਿੰ ਅਲੰਕਾਰ ਪਹਿਰੇ ਸੁ ਚਾਰੁ। ਚਲਿ ਗਈ ਸਦਨ ਜਹਿੰ ਬ੍ਰਿੰਦ ਨਾਰਿ। ਦਾਸੀ ਕਿਤੇਕ ਜਹਿੰ ਲੀਨ ਸੰਗ। ਮਿਲਿ ਰਹੀ ਬੈਠ ਹੈ ਨਿਕਟ ਗੰਗ॥ ੫॥ ਸ੍ਰੀ ਹਰਿ ਗੁਬਿੰਦ ਲੇ ਗੋਦ ਮਾਇ[5]।ਕਰਮੋ ਚਰੰਨ ਮਸਤਕ ਟਿਕਾਇ। ਉਰ ਕਪਟ ਸੁ ਮੁਖ ਤੇ ਬਚ ਭਨੰਤਿ।'ਚਿਰੰਜੀਵਿ ਹੋਹੁ ਸੁੰਦਰ ਸ਼ੁਭੰਤਿ'॥੬॥ਪਠਿ ਦਾਸ ਪ੍ਰਿਥੀਆ ਪੁਨ ਬੁਲਾਇ। ਅਰ ਮਹਾਂਦੇਵ ਸਾਦਰ ਮਿਲਾਇ। ਇਨ ਆਦਿ ਅਪਰ ਨਰ ਨਾਰਿ ਬ੍ਰਿੰਦ। ਪੁਰਿ ਕੇਰ ਮਿਲੇ ਕਰਿ ਕਰਿ ਅਨੰਦ॥੭॥ ਸਭਿ ਪਹਿਰ ਬਿਭੂਖਨ ਚਾਰੁ ਚੀਰ। ਘਰ ਬਿਖੈ ਕੀਨ ਮਿਲਿ ਭੂਰ ਭੀਰ। ਬਹੁ ਦੇਤਿ ਬਧਾਈ ਆਨਿ ਆਨਿ। ਸਨਮਾਨ ਠਾਨਿ ਗੰਗਾ ਮਹਾਨ ॥ ੮ ॥

[1]ਮੇਰੀ ਆਸਾ ਜਾਣਕੇ ਪੂਰੀ ਕੀਤੀ। [2]ਸੰਤ (ਬਾਬਾ) ਬੁੱਢੇ ਦੇ। [3]ਸਰੀਰ ਚਲਣੋਂ ਰਹਿ ਗਿਆ। [4]ਗੁੱਝੀ ਭਾਰੀ ਪੀੜਾ ਹੋਈ। [5]ਮਾਤਾ ਜੀ।

ਜਿਨ ਕੰਠ ਕੋਕਿਲਾ ਗਾਇੰ ਗੀਤ। ਬਹੁ ਕਰਿ ਉਛਾਹ ਧਰਿ ਹਰਖ ਚੀਤ। ਮੁਖ ਹਸਤਿ ਚਲਤਿ ਜੇ ਹਸਤਿ ਚਾਲਿ। ਜਨੁ ਅਨੰਦ ਉਦਧਿ ਮਹਿੰ ਮੀਨ ਜਾਲ॥੯॥ ਇਕਠੇ ਸੁ ਹੋਇ ਨਰ ਏਕ ਥਾਨ। ਗਮਨੇ ਸੁ ਅੱਗ੍ਰ ਉਰ ਹਰਖ ਠਾਨਿ। ਸ੍ਰੀ ਹਰਿ ਗੁਬਿੰਦ ਲੇ ਰੰਗ ਸੰਗ॥ਸਭਿ ਤ੍ਰਿਯਾ ਗਾਵਤੀ ਮਨ ਉਮੰਗ॥੧੦॥ਦਿਸ਼ ਪਸ਼ਚਮ ਪੁਰਿ ਤੇ ਗਮਨ ਠਾਨਿ।ਤਹਿੰ ਦੁਰਗਿਆਨਿ*

*ਸ੍ਰੀ ਹਰਿ ਗੋਵਿੰਦ ਜੀ ਨੂੰ ਸੀਤਲਾ ਨਿਕਲਨੇ ਪਰ ਗੁਰੂ ਘਰ ਵਿਚ 'ਖਰ ਬਾਹਿਨੀ ਦੇਵੀ' ਜਿਸ ਦਾ ਨਾਮ ਸੀਤਲਾ ਸੱਦਦੇ ਹਨ ਅਰਾਧੀ ਗਈ ਸੀ ਯਾ ਵਾਹਿਗੁਰੂ ਜੀ ਦੀ ਅਰਾਧਨਾ ਹੋਈ ਸੀ, ਇਸ ਗੱਲ ਦੀ ਖੋਜ ਵਿਚ ਸਭ ਤੋਂ ਵਡਮੁੱਲੀ ਤੇ ਨਿਸਚਯਾਤਮਕ ਉਗਾਹੀ ਸਤਿਗੁਰੂ ਗੁਰੂ ਅਰਜਨ ਦੇਵ ਜੀ ਦੀ ਆਪਣੀ ਹੋ ਸਕਦੀ ਹੈ, ਸੋ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਮਿਲਦੀ ਹੈ। ਆਪ ਫੁਰਮਾਉਂਦੇ ਹਨ:—

ਨੇਤ੍ਰ ਪਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥ ੧ ॥ ਰਹਾਉ ॥ ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥ ੧ ॥ ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥ ੨ ॥ ੧੦੩ ॥ ੧੭੨ ॥

ਜਿਸ ਵਿਚ ਸਪਸ਼ਟ ਹੈ ਕਿ ਸੀਤਲਾ ਰੋਗ ਤੋਂ ਰੱਖਣ ਵਾਲਾ ਪਾਰਬ੍ਰਹਮ ਪਰਮੇਸ਼ੁਰ ਹੈ।

ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥ ਸੀਤਲਾ ਠਾਕਿ ਰਹਾਈ ॥ ਬਿਘਨ ਗਏ ਹਰਿ ਨਾਈ ॥੧॥ ਮੇਰਾ ਪ੍ਰਭੁ ਹੋਆ ਸਦਾ ਦਇਆਲਾ ॥ ਅਰਦਾਸਿ ਸੁਣੀ ਭਗਤ ਅਪੁਨੇ ਕੀ ਸਭ ਜੀਅ ਭਇਆ ਕਿਰਪਾਲਾ ॥ ਰਹਾਉ ॥ ਪ੍ਰਭ ਕਰਣ ਕਾਰਣ ਸਮਰਾਥਾ ॥ ਹਰਿ ਸਿਮਰਤ ਸਭੁ ਦੁਖੁ ਲਾਥਾ ॥ ਅਪਣੇ ਦਾਸ ਕੀ ਸੁਣੀ ਬੇਨੰਤੀ॥ਸਭ ਨਾਨਕ ਸੁਖਿ ਸਵੰਤੀ ॥੨॥੧੧॥੭੫॥

ਇਸ ਤੋਂ ਭੀ ਸਿੱਧ ਹੋ ਗਿਆ ਕਿ ਕੇਵਲ ਹਰਿਨਾਮ ਦਾ ਅਰਾਧਨ ਹੋਇਆ ਹੈ, ਤੇ ਰੱਖਣ ਵਾਲਾ ਵਾਹਿਗੁਰੂ ਆਪ ਸੀ। ਫਿਰ ਫੁਰਮਾਉਂਦੇ ਹਨ:—

ਹਰਿ ਗੋਬਿੰਦੁ ਰਖਿਓ ਪਰਮੇਸਰਿ ਅਪੁਨੀ ਕਿਰਪਾ ਧਾਰਿ ॥ ਮਿਟੀ ਬਿਆਧਿ ਸਰਬ ਸੁਖ ਹੋਏ ਹਰਿ ਗੁਣ ਸਦਾ ਬੀਚਾਰਿ ॥੧॥ ਅੰਗੀਕਾਰੁ ਕੀਓ ਮੇਰੈ ਕਰਤੈ ਗੁਰ ਪੂਰੇ ਕੀ ਵਡਿਆਈ ॥ ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ॥ ੨ ॥ ੧੫ ॥ ੭੯ ॥

ਫਿਰ ਸੋਰਠਿ ਮਹਲਾ ੫ ਵਿਚ ਵਾਕ ਹੈ:—'ਹਰਿ ਗੋਵਿਦੁ ਪ੍ਰਭਿ ਰਾਖਿਆ'। ਪੁਨ: 'ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ'।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸ੍ਰੀ ਗੁਰੂ ਪੰਚਮ ਪਾਤਸ਼ਾਹ ਜੀ ਨੇ ਆਪ ਬੱਧੀ ਸੀ। ਜੇ ਸੀਤਲਾ ਉਪਾਸਕ ਹੁੰਦੇ ਤਾਂ ਇਹ ਸ਼ਬਦ ਨਾਮ ਦੇਵ ਜੀ ਦਾ ਬੀੜ ਵਿਚ ਨਾ ਚਾੜ੍ਹਦੇ:—

ਭੈਰਉ ਭੂਤ ਸੀਤਲਾ ਧਾਵੈ ॥ ਖਰ ਬਾਹਨੁ ਉਹੁ ਛਾਰੁ ਉਡਾਵੈ ॥ ੧ ॥

ਸ੍ਰੀ ਗੁਰੂ ਜੀ ਦੀ ਆਪਣੀ ਉਗਾਹੀ ਦੇ ਹੁੰਦਿਆਂ ਹੋਰ ਕਿਸੇ ਖੋਜ ਦੀ ਲੋੜ ਬਾਕੀ ਨਹੀਂ ਰਹਿੰਦੀ, ਫਿਰ ਮਾਤਾ ਜੀ ਵਲ ਤੱਕੋ, ਤਾਂ ਮਾਤਾ ਗੰਗਾ ਜੀ ਪੂਰਨ ਪਤਿੱਬ੍ਰਤ ਗੁਰਬਾਣੀ ਦੇ ਪ੍ਰੇਮੀ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਦੁਰਗਾ ਸਥਾਨ।ਬਹੁਸੰਗ ਸੁ ਬਾਦਿਤ[1]ਤਬ ਬਜਾਇ।ਲਘੁ ਦੁੰਦਭਿ[2]ਬਾਜਤਿ ਧੁਨਿ ਉਠਾਇ॥ ੧੧ ॥ ਕਰ ਝਾਂਝ ਨਫੀਰਨਿ ਸ਼ਬਦ ਹੋਤਿ । ਲੇ ਪਟਹਿ[3]

[1]ਵਾਜੇ । [2]ਛੋਟੇ ਧੌਂਸੇ । [3]ਨਿੱਕਾ ਜਿਹਾ ਨਗਾਰਾ [ਸੰਸਃ, ਪਟਹ]।

[ਪਿਛਲੇ ਪੰਨੇ ਦੀ ਬਾਕੀ ਟੂਕ]

ਤੇ ਨਾਮੀ ਪ੍ਰਸਿੱਧ ਸਨ, ਓਹ ਕਦ ਪਤੀ ਵਿਸ਼ਾਸ਼ ਦੇ ਉਲਟ ਜਾ ਸਕਦੇ ਸਨ। ਜਿਨ੍ਹਾਂ ਦੇ ਪਤੀ ਨੂੰ ਜਗਤ ਗੁਰ ਤੇ ਪਰਮੇਸ਼ੁਰ ਰੂਪ ਮੰਨਦਾ ਸੀ, ਉਹਨਾਂ ਦਾ ਪੱਥਰਾਂ ਤੇ ਮੂਰਖਾਂ ਦੇ ਮਗਰ ਫਿਰਨਾ ਕਿਆਸ ਵਿਚ ਨਹੀਂ ਆ ਸਕਦਾ। ਜਦ ਕਦੇ ਬਾਲ ਸ੍ਰੀ ਹਰਿਗੋਬਿੰਦ ਜੀ ਨੂੰ ਕੋਈ ਖੇਚਲ ਯਾ ਫੇਰ ਖੇਚਲ ਤੋਂ ਰਖਿਆ ਹੋਈ ਹੈ, ਤਦੋਂ ਹੀ ਮਾਤਾ ਜੀ ਨੇ ਗੁਰ ਨਾਨਕ ਜੀ ਨੂੰ ਯਾਦ ਕੀਤਾ ਹੈ ਦੇਖੋ ਰਾਸ ੩. ਅੰਸੂ ੯. ਅੰਕ ੫ ਸੱਪ ਤੋਂ ਬਚਣੇ ਪਰ ਮਾਤਾ ਜੀ ਕਹਿੰਦੇ ਹਨ:–ਸ੍ਰੀ ਗੁਰ ਨਾਨਕ ਨੰਦ ਬਚਾਇਆ। ਫਿਰ ਰਾਸ ੩. ਅੰਸੂ ੧੦ ਅੰਕ ੫ ਵਿਚ ਗੁਰੂ ਨਾਨਕ ਦੇਵ ਜੀ ਦੀ ਟੇਕਾ ਦਾ ਮੰਨਣਾ ਕਰਦੇ ਹਨ, ਗੁਰੂ ਅਰਜਨ ਦੇਵ ਜੀ ਜਿਥੇ ਨਾਮ ਜਪਣ ਓਥੇ ਵਿਘਨ ਕੋਈ ਨਹੀਂ ਰਹਿੰਦਾ ਦਾ ਇਕਰਾਰ ਕਰਦੇ ਹਨ।

ਹੁਣ ਕਵਿ ਜੀ ਦੇ ਆਪਣੇ ਖਿਆਲ ਦੇਖੋ, ਜਦ ਸ੍ਰੀ ਹਰਿ ਗੋਵਿੰਦ ਜੀ ਦਾ ਖੇਦ ਵਧਦਾ ਹੈ ਤਦ ਮਾਤਾ ਜੀ ਬੜੇ ਉਦਾਸ ਹੁੰਦੇ ਹਨ ਤੇ ਉਸ ਉਦਾਸੀਨਤਾ ਵਿਚ ਸਤਿਗੁਰਾਂ ਅੱਗੇ ਉਹਨਾਂ ਦੀ ਐਉਂ ਅਰਦਾਸ ਕਵਿ ਜੀ ਵਰਣਨ ਕਰਦੇ ਹਨ:–

ਪਿਖ ਮਾਤ ਰੰਗ ਚਿੰਤਾ ਬਿਲਦ। 'ਸਤਿਗੁਰ ਸਹਾਇ ਹੁ ਅਨੰਦ ਕੰਦ॥ ੧੪॥ ਮੈਂ ਦੀਨ ਬਹੁਤ ਇਹ ਦਰਬ ਮੋਰ। ਦੁਖ ਹਰਹੁ ਆਪ ਇਹ ਅਧਿਕ ਘੋਰ। ਕਰੁਨਾਨਿਧਾਨ ਜਾਹਰ ਜਹਾਨ। ਦੀਨਾਨ ਨਾਥ ਸੁਖ ਕਰਿ ਸੁਜਾਨ।' ॥੧੫॥ ਦਿਨ ਹੈਨ ਬੈਨ ਬਿਨ ਚੈਨ ਏਵ। ਗੰਗਾ ਭਨੰਤਿ ਜਸ ਦੇਵ ਦੇਵ॥

ਸਤਿਗੁਰ ਅਰਜਨ ਦੇਵ ਜੀ ਮਾਤਾ ਜੀ ਦੀ ਉਦਾਸੀ ਦੇਖ ਧੀਰਜ ਦਿੰਦੇ ਹਨ:–

ਸੁਨਿ ਦੇਤਿ ਧੀਰ 'ਨਹਿੰ ਕਰਹੁ ਤ੍ਰਾਸ॥ ਇਕ ਪਾਰਬ੍ਰਹਮ ਕੀ ਧਰਹੁ ਆਸ॥ ਗੁਰ ਨਾਨਕ ਇਨਕੇ ਨਿਤ ਸਹਾਇ॥ ਜਿਨ ਨਾਮ ਜਪੇ ਸਭਿ ਕਸ਼ਟ ਜਾਇ' ॥ ੨੦ ॥

ਫਿਰ ਜਦ ਸ੍ਰੀ ਹਰਿਗੋਵਿੰਦ ਜੀ ਦਾ ਸਰੀਰ ਅਰੋਗ ਹੋਣ ਲੱਗਦਾ ਹੈ ਤਦ ਘਰ ਦੇ ਸਾਰੇ ਦਾਸ ਦਾਸੀਆਂ ਐਉਂ ਬਿਨਯ ਕਰਦੇ ਹਨ:–

ਸਭਿ ਕਹੈਂ 'ਗੁਰੂ ਨਾਨਕ ਸੁ ਧੰਨ॥ ਦੁਖ ਸਮਯ ਆਨਿ ਹੋਏ ਸਹਾਇ॥ ਨਿਜ ਦਾਸ ਜਾਨਿ ਲੀਨਸਿ ਬਚਾਇ' ॥ ੨੪॥

ਫਿਰ ਸ੍ਰੀ ਮਹਾਂਦੇਵ ਜੀ ਖਬਰ ਪੁੱਛਣ ਆਉਂਦੇ ਹਨ ਤਾਂ ਉਹਨਾਂ ਦੇ ਉੱਤਰ ਵਿਖੇ ਸਤਿਗੁਰੂ ਜੀ ਫੁਰਮਾਉਂਦੇ ਹਨ:–

'ਦੀਨਾਨ ਨਾਥ ਹੋਏ ਸਹਾਇ॥ ਦ੍ਰਿਗ ਲਏ ਆਪ ਕਰ ਦੈ ਬਚਾਇ' ॥੨੮॥ ਇੱਤਯਾਦਿ

ਪ੍ਰਿਥੀਏ ਜੀ ਦੇ ਬਾਰੇ ਸੁਧ ਲੈਣ ਦੇ ਉੱਤਰ ਵਿਚ ਸਤਿਗੁਰੂ ਅਰਜਨ ਦੇਵ ਜੀ ਦਾ ਉੱਤਰ ਇਸ ਪ੍ਰਕਾਰ ਕਵੀ ਜੀ ਨੇ ਦਿੱਤਾ ਹੈ:–

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਪਣਵ[1]ਧੁਨਿ ਉਚ ਉਦੋਤਿ।ਇੱਤਨਾਦਿ ਅਨਿਕ ਬਾਜੇ ਬਜਾਇ।ਸਭਿ ਚਲੇ ਜਾਤਿ ਮਾਰਗ ਸੁਹਾਇ॥੧੨॥ਤ੍ਰਿਧ[2]ਸਹਤ ਪ੍ਰਿੱਥੀਆ ਪਿਖਿ ਉਛਾਹ। ਜਨੁ ਚੁਭਤਿ ਸੂਲ ਉਰ ਦ੍ਰਿਗਨਿ ਮਾਂਹਿ। ਬਹੁ ਕਸ਼ਟ ਰਿਦੇ ਮੁਖ ਮਧੁਰ ਭਾਖਿ। ਕਹਿ ਤਨਕ ਬਾਤ ਨਤੁ ਮੌਨ ਰਾਖਿ ॥ ੧੩ ॥ ਨਹਿਂ ਸਮੁਖ ਕਿਸੀ ਕੇ ਆਂਖ ਜੋਰ। ਇਮ ਚਲੇ ਜਾਤਿ ਦੁਰਗਾਲਿ ਓਰ। ਪਹੁੰਚੇ ਸਮੀਪ ਥਲ ਰੁਚਿਰ ਭੌਨ[3]। ਸਭਿ ਕੀਨਿ ਬੰਦਨਾ ਔਨਿ ਔਨਿ[4] ॥੧੪॥ ਪੂਜਕ ਸੁ ਬਿੱਪ੍ਰ ਬੈਠਨੇ

[1]ਢੋਲਾਂ-[ਸੰਸ:, ਪਣਵ]। [2]ਭਾਵ ਕਰਮੋਂ। [3]ਦੇਵੀ ਦੇ ਮੰਦਰ। [4]ਧਰਤੀ ਤੇ ਨਿਉਂਕੇ।

[ਪਿਛਲੇ ਪੰਨੇ ਦੀ ਬਾਕੀ ਟੂਕ]

ਗੁਰ ਕਹਜੋ 'ਪ੍ਰਭੁ ਹੋਵਹਿ ਸਹਾਇ। ਤੁਮਰੀ ਕ੍ਰਿਪਾ ਸੁ ਦੇ ਹੈ' ਬਚਾਇ...॥ ੩੩ ।
ਇਕ ਆਸ ਪ੍ਰਭੂ ਕੀ ਧਰਹਿਂ ਚੀਤ ॥ ਜੋ ਸਕਲ ਜਗਤ ਦੁਖ ਸੁਖਹਿ ਕੀਤਿ' ॥

ਫਿਰ ਸਤਿਗੁਰੂ ਜੀ ਦੇ ਉਚਰੇ 'ਨੈਤ ਪਰਗਾਸ ਕੀਆ ਗੁਰਦੇਵ' ਸਬਦ ਦਾ ਅਰਥ ਆਪਣੀ ਕਵਿਤਾ ਵਿਚ ਕਵੀ ਜੀ ਐਉਂ ਦਿੰਦੇ ਹਨ:-

'ਸ੍ਰੀ ਨਾਨਕ ਗੁਰਦੇਵ ਨੇ ਕਰੇ ਸੁ ਨੈਨ ਪ੍ਰਕਾਸ਼। ਹੱਛਾ ਕੀਨਸਿ ਹਾਥ ਦੇ ਲਖਿ ਪੂਰੀ ਮਮ ਆਸ ॥੪੪॥ ਪੂਰਨ ਸੇਵਾ ਜਾਨਿ ਕਰਿ ਭਰਮ ਬਿਦਾਰਜੋ ਦੂਰਿ । ਨਿਸ਼ਚੇ ਅਪਨੇ ਕਰ ਲਏ ਸਭਿ ਨਿੰਦਕ ਕਰਿ ਕੂਰ ॥੪੫॥ ਨਿਕਸੀ ਅਤਿਸ਼ੇ ਸੀਤਲਾ ਤਿਸਤੇ ਹੈ ਰਖਵਾਰ ॥ ਦਾਸ ਉਧਾਰਜੋ ਆਪਨੋ ਪਾਰਬ੍ਰਹਮ ਕਰਤਾਰ ॥੪੬॥ ਸ੍ਰੀ ਗੁਰ ਨਾਨਕ ਨਾਮ ਕੇ ਜਪਤ ਹੋਇ ਚਿਰਜੀਵ ॥ ਸਾਧੂ ਬ੍ਰਿਧ ਕੇ ਵਾਕ ਤੇ ਦੁਖ ਹਰਿ ਅੰਮ੍ਰਿਤ ਪੀਵ ॥ ੪੭ ॥

ਗੁਰੂਘਰ ਵਿਚ ਦੇਵੀ ਦੀ ਜੋ ਥਾਉਂ ਹੈ ਉਹ ਇਤਿਹਾਸ ਵਿਚ ਪ੍ਰਗਟ ਹੈ,ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਦੇਵੀ ਝਾੜੂ ਦੇਂਦੀ ਰਹੀ, ਸ੍ਰੀ ਪਾਵਨ ਲਹਿਣਾ ਜੀ ਗੁਰੂ ਨਾਨਕ ਸਾਹਿਬ ਜੀ ਨੂੰ ਮਿਲਣ ਤੋਂ ਪਹਿਲਾਂ ਦੇਵੀ ਦੇ ਭਗਤ ਸਨ, ਦੇਵੀ ਦੀ ਸੰਗਤ ਲੈਕੇ ਦਰਸ਼ਨਾਂ ਨੂੰ ਜਾਂਦੇ, ਰਾਹ ਵਿਚ ਗੁਰੂ ਸਾਹਿਬ ਜੀ ਦੇ ਦੀਦਾਰ ਕੀਤੇ, ਦੇਵੀ ਦੀ ਸੰਗਤ ਨੂੰ ਛੱਡ ਦਿੱਤਾ, ਦੇਵੀ ਦੁਆਰੇ ਜਾਣੋਂ ਨਾਂਹ ਕਰ ਦਿਤੀ ਤੇ ਸਤਿਗੁਰਾਂ ਦੇ ਚਰਨਾਂ ਵਿਚ ਠਹਿਰ ਗਏ। ਭਾਈ ਭਗੀਰਥ ਨੇ ਦੇਵੀ ਛੱਡਕੇ ਗੁਰੂ ਨਾਨਕ ਜੀ ਦੀ ਸ਼ਰਨ ਲਈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜਿਨ੍ਹਾਂ ਬਾਬਤ ਸੀਤਲਾ ਨਿਕਲਣ ਸਮੇਂ ਦੁਰਗਾ ਦੀ ਪੂਜਾ ਹੋਣੀ ਕਵਿ ਜੀ ਨੇ ਲਿਖੀ ਹੈ ਦਬਿਸਤਾਨ ਮਜ਼ਾਹਬ ਵਿਚ ਇਕ ਪ੍ਰਸੰਗ ਇਨ੍ਹਾਂ ਦੇ ਸਮੇਂ ਦਾ ਲਿਖਿਆ ਹੈ, ਜਿਸ ਤੋਂ ਸਿੱਧ ਹੁੰਦਾ ਹੈ ਕਿ ਸਿੱਖ ਮੂਲੋਂ ਦੇਵੀ ਉਪਾਸਕ ਨਹੀਂ ਸੇ। ਗੁ ਰ ਅਰਜਨ ਦੇਵ ਜੀ ਗੁਰ ਨਾਨਕ ਦੇਵ ਜੀ ਦੀ ਗੱਦੀ ਤੇ ਸਨ, ਇਕ ਨਾ-ਬੁਤਪ੍ਰਸਤ ਮ ਜ਼ਹਬ ਦੇ ਆਗੂ ਹੋਕੇ ਕਦੇ ਗੁਰੂ ਜੀ ਬੁਤਪ੍ਰਸਤੀ ਕਰ ਸਕਦੇ ਸੇ ?

ਫਿਰ ਗੁਰੂ 'ਰਾਮਦਾਸ ਚੱਕ' ਤਦੋਂ ਨਵਾਂ ਬੱਝਾ ਸੀ ਲਗ ਪਗ ਗਿਆਰਾਂ ਕੁ ਵਰਹੇ ਹੋਏ ਸਨ ਤੇ ਹਰਿਮੰਦਿਰ ਤਾਂ ਹੁਣੇ ਹੀ ਬਣਿਆਂ ਸੀ, ਨਵੀਂ ਵੱਸੋਂ ਅਤਿ ਥੋੜ੍ਹੀ ਸੀ, ਓਥੇ ਵਸੋਂ ਤੋਂ ਦੋ ਮੀਲ ਪਰੇ ਉਜਾੜ ਵਿਚ ਦੁਰਗਾ ਮੰਦਰ ਬਣਨਾ ਕਦੋਂ ਸੰਭਵ ਸੀ ? ਕਿਲ੍ਹੇ ਸ਼ਹਿਰਾਂ ਦੀ ਰੱਖਿਆ ਵਾਸਤੇ ਸ਼ਹਿਰਾਂ ਤੋਂ ਵਿੱਥ ਤੇ ਵਸਾਏ ਜਾਂਦੇ ਸਨ, ਗੁਰੂ ਹਰਿਗੋਬਿੰਦ ਜੀ ਨੇ ਲੋਹਗੜ੍ਹ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਸਥਾਨਾਵੇ ਪ੍ਰਥਮ ਬੰਧਾਈ ਧੁਜ ਮਹਾਨ[1]। ਚੰਦਨ ਸੁਗੰਧਿ ਧੂਪਨਿ ਧੁਖਾਇ
ਬਡ ਫੂਲ ਮਾਲ ਸੁੰਦਰ ਚਢਾਇ॥੧੫॥ ਪਟ ਪਾਟ[2] ਕੋ ਸੁ ਚੋਲਾ ਬਿਸਾਲ।

[1]ਮਹਾਨ ਧੁਜਾ (ਦੁਹਮਣੀ) ਨੂੰ ਦੇਕੇ ਪਹਿਲੇ ਬੰਨ੍ਹਵਾਈ। [2]ਪੱਟ ਦੇ ਬਸਤ੍ਰ ਦਾ।

ਟਾਕਾ) [ਪਿਛਲੇ ਪੰਨੇ ਦੀ ਬਾਕੀ ਤੁਰ]

ਦਾ ਕਿਲਾ ਬਨਾਯਾ; ਇਹ ਮੰਦਰ ਏਸ ਕਿਲੇ ਤੋਂ ਬੀ ਪਰੇ ਹੈ। ਕਦੇ ਹੋ ਸਕਦਾ ਹੈ ਕਿ ਏਡੀ ਦੂਰ, ਏਡੀ ਉਜਾੜ ਵਿਚ ਏਨੀ ਥੋੜ੍ਹੀ ਤੇ ਨਵੀਂ ਵਸੋਂ ਵਾਲਿਆਂ ਦਾ ਜੋ ਸਾਰੇ ਬੁਤ ਪ੍ਰਸਤੀ ਦੇ ਵਿਰੋਧੀ (ਸਿਖ) ਹੋਣ ਤੇ ਹਰਿਮੰਦਰ ਦੇ ਉਪਾਸਕ ਹੋਣ, ਕਿਸੇ ਹੋਰ ਦਿਉਤੇ ਦਾ ਮੰਦਰ ਏਡੀ ਛੇਤੀ ਬਣ ਜਾਵੇ। ਜਦੋਂ ਕਿ ਕਵਿ ਜੀ ਆਪ ਹੀ ਲਿਖਦੇ ਹਨ ਕਿ ਤਦੋਂ ਵਸੋਂ ਸਿਖਾਂ ਤੇ ਸਿਖਾਂ ਦੇ ਪੁੱਤ੍ਰਾਂ ਦੀ ਵਸਾਈ ਹੋਸੀ (ਵੇਖੋ ਸ੍ਰੀ ਗੁ: ਪ੍ਰ: ਸੂ: ਰਾਸ ੨ ਅੰਸੂ ੪੬ ਅੰਕ ੧੪ ਤੋਂ ੧੮ ਤੇ ਅੰਸੂ ੫੪ ਅੰਕ ੧੦)। ਪਠਾਣੀ ਤੇ ਮੁਗ਼ਲ ਸਮੇਂ ਵਿਚ ਪੰਜਾਬ ਦੇ ਸਭ ਬੁੱਤ ਮੰਦਰ ਸਦੀਆਂ ਵਿਚ ਢਾਹੇ ਜਾ ਚੁਕੇ ਸਨ, ਕਿਤੇ ਲੁਕੇ ਛਿਪੇ ਘਰਾਂ ਤੇ ਗਲੀਆਂ ਦੇ ਢੇਰਾਂ ਵਿਚ ਮਰਜੀਵੀਆਂ ਰੱਖਕੇ ਗੁਜ਼ਾਰਾ ਕਰਦੇ ਸਨ ਯਾ ਪਹਾੜਾਂ ਵਿਚ ਹਿੰਦੂ ਰਜਵਾੜਿਆਂ ਦੇ ਵਿਚ ਟਿਕਾਣੇ ਸਨ। ਦੇਖ ਲਓ ਪੰਜਾਬ ਵਿਚ ਕੋਈ ਪ੍ਰਾਚੀਨ ਬੁਤ ਮੰਦਰ ਨਹੀਂ ਤੇ ਦੱਖਣੀ ਹਿੰਦ ਸਾਰਾ ਭਰਿਆ ਪਿਆ ਹੈ। ਪੰਜਾਬ ਦੇ ਬੁਤ ਮੰਦਰ ਤਦ ਤੋਂ ਮੁੜਕੇ ਬਣਨੇ ਆਰੰਭ ਹੋਏ ਜਦੋਂ ਦਸਮ ਪਾਤਸ਼ਾਹ ਜੀ ਤੋਂ ਪਿਛੋਂ ਸਿਖ ਜ਼ੋਰ ਵਧਿਆ ਤੇ ਮੁਸਲਮਾਨੀ ਘਟਿਆ, ਤੇ ਸਿਖਾਂ ਨੇ ਧਰਮ ਦੀ ਆਜ਼ਾਦੀ ਹਿੰਦੂਆਂ ਨੂੰ ਪੂਰੀ ਪੂਰੀ ਦੇ ਦਿੱਤੀ।

ਦੁਰਗਿਆਣੇ ਦੀ ਪੜਤਾਲ ਕਰੀਏ ਤਾਂ ਇਹ ਤਲਾਬ ਹੈ ਜਿਸ ਦੀ ਸ਼ਹਿਰ ਦੀ ਦਿਸ਼ਾ ਦੀ ਬਾਹੀ ਵਲ ਦੋ ਥੰਮਾਂ ਦੇ ਵਿਚਕਾਰ ਇਕ ਦੀਵਾਰ ਉਤੇ ਇਹ ਖ਼ੁਤਬਾ ਲਿਖਿਆ ਹੈ:—

ਬਾਨੀਏ ਤਾਲਾਬ ਦੁਰਗਿਆਣਾਂ ਲਾਲਾ ਬਾਂਸ਼ੀ ਰਾਮ ਵਲਦ ਸ਼ਿਵ ਰਾਮਦਾਸ ਬਿਨ ਮਾਲੀ ਮੱਲ ਬਿਨ ਮਨੀ ਰਾਮ ਉਰਫ ਭਸੀਨ ਖੱਤਰੀ ਸਾਕਿਨ ਲਾਹੌਰ ਗੁਜ਼ਰ ਤਾਲਵਾੜਾ ਮਿਨ ਇਬਤਦਾਏ ਅੱਵਲ ਮਾਘ ਸੰ. ੧੯੦੫ ਬਿ:। ਹਿਜਰੀ ੧੨੬੪ ਬਿਨਾ ਕਰਦਹ ਸ਼ੁਦ।

ਇਸ ਤੋਂ ਪਤਾ ਲੱਗਾ ਕਿ ਦੁਰਗਿਆਣੇ ਦਾ ਤਲਾ ੧੯੦੫ ਬਿ: ਵਿਚ ਬਣਿਆਂ ਹੈ। ਸੀਤਲਾ ਮੰਦਰ ਦੀ ਇਮਾਰਤ ਦੱਸਦੀਹੈਕਿ ਇਹ ਬਹੁਤ ਪਹਿਲੇ ਦਾ ਨਹੀਂ,ਨਾਲੇ ਜੇ ਕੁਛ ਅਰਸਾ ਪਹਿਲੇ ਦਾ ਹੋਵੇ ਤਾਂ ਬੀ ਮਿਸਲਾਂ ਦੇ ਸਮੇਂ ਤੋਂ ਪੁਰਾਣਾ ਕਿਵੇਂ ਬੀ ਨਹੀਂ ਹੈ, ਇਸ ਦੀ ਇਮਾਰਤ ਤੋਂ ਬੀ ਇਹ ਤਸੱਲੀ ਹੋ ਜਾਂਦੀ ਹੈ। ਜਦੋਂ ਕਿ ਅੰਮ੍ਰਿਤਸਰ ਤੇ ਸਿੱਖਾਂ ਦਾ ਕਬਜ਼ਾ ਹੋਗਿਆ ਤੇ ਹਿੰਦੂ ਲੋਕ ਸਲਾਮਤੀ ਸਮਝਕੇ ਏਥੇ ਬਹੁਤ ਆ ਬਸੇ ਸੇ। ਜਿਸ ਪਾਸੇ ਏਹ ਮੰਦਰ ਹੈ ਸ਼ਹਿਰ ਦੀ ਵਸੋਂ ਵਿਸ਼ੇਸ਼ ਹਿੰਦੂ ਹੈ, ਸਿੱਖ ਅਤਿ ਥੋੜੇ ਹਨ। ਤਦੋਂ ਇਸ ਮੰਦਰ ਨੂੰ ਸੀਤਲਾ ਮੰਦਰ ਕਹਿੰਦੇ ਸਨ ਜੋ ਹੁਣ ਤਕ ਬੀ ਆਖਦੇ ਹਨ। ਦੁਰਗਿਆਨਾ ਨਾਮ ਤਲਾ ਲੱਗਕੇ ਤਲਾ ਦਾ ਵੱਜਿਆ ਹੈ (ਵੇਖੋ ਉੱਪ੍ਰਲਾ ਖ਼ੁਤਬਾ)। ਅੰਕ ੧੧ ਵਿਚ ਜੋ ਪਦ ਦੁਰਗਿਆਣਾ ਵਰਤਿਆ ਗਿਆ ਹੈ ਇਹ ੧੯੦੫ ਤੋਂ ਪਿਛੋਂ ਪਿਆ ਨਾਮ ਹੈ।ਹੁਣ ਤਕ ਦੁਰਗਿਆਣੇ ਤੋਂ ਭਾਵ ਇਸ ਤਾਲਾਬ ਦਾ ਹੀ ਹੁੰਦਾ ਹੈ।ਕਵਿ ਜੀ ਲਿਖਦੇ ਹਨ 'ਤਹਿ ਦੁਰਗਿਆਣਿ ਦੁਰਗਾ ਸਥਾਨ'—ਉਥੇ ਦੁਰਗਿਆਣੇ ਦੁਰਗਾ ਦਾ ਸਥਾਨ ਹੈ,

[ਬਾਕੀ ਟੂਕ ੧੯੫੬ ਅਗਲੇ ਪੰਨੇ ਦੇ ਹੇਠਾਂ] ਟਾਕਾ

ਧਰਿ ਚੌਂਡਿ ਊਪਰ ਜੁ ਰੰਗ ਲਾਲ*। ਗਨ ਪੂੰਗ ਨਾਲੀਅਰ[1] ਸੋ ਚਰ੍ਹਾਇ। ਹਰਖੰਤਿ ਕੀਨਿ ਸਭਿ ਜਗਤ ਮਾਇ॥ ੧੬॥ ਕੀਨਸ ਕਰਾਹੁ ਤਹਿੰ ਬਾਂਟ ਦੀਨਿ।ਗਨ ਲੋਕ ਸੰਗ ਸਭਿਹੁਨਿ ਲੀਨਿ। ਦਿਜ ਪਾਠਕ ਤਿਨ ਕੋ ਦਰਬ ਦੇਯ। ਸ਼ੁਭ ਬਸਤ੍ਰ ਮਧੁਰ ਭੋਜਨ ਅਦੇਯ॥੧੭॥ ਸਭਿ ਕੋ ਪ੍ਰਸੰਨ ਕਰਿ ਹ੍ਵੈ ਪ੍ਰਸੰਨ[2]। ਕਹਿ 'ਮਾਤ ਭਗਵਤੀ ਧੰਨਿ ਧੰਨਿ'। ਇਕ ਬਾਰ ਕੀਨਿ ਜੈਕਾਰ ਬੋਲ।ਪੁਨ ਹਟੇ ਨਗਰ ਦਿਸ਼ ਬਾਂਧਿ ਟੋਲ॥੧੮॥ਬਜਿਯੰਤਿ ਬਾਜ ਸੁਨਿਯੰਤਿ ਦੂਰਿ।ਦਿਜਿਯੰਤਿ[3] ਦਾਨ ਦੀਨਾਨ ਭੂਰਿ†। ਗਾਵੰਤਿ ਗੀਤ ਧਰਿਮੋਦ ਚੀਤ। ਪੁਰਿ ਮੈਂ ਪ੍ਰਵਿਸ਼ ਕਰਿਬੰਸ ਰੀਤਿ॥੧੯॥ਘਰਆਨਿ ਅਧਿਕ ਸਨਮਾਨਕੀਨਿ[4] ।ਬਹੁ ਕਰਿ ਕਰਾਹੁ ਸਭਿ ਪਾਨ ਦੀਨ। ਬਧਾਈ ਸਹਤ ਆਸ਼ਿਖ ਉਚਾਰ। 'ਸ਼੍ਰੀ ਹਰਿ ਗੋਵਿੰਦ ਕੀ ਬਧ ਉਦਾਰ'॥ ੨੦॥ ਕੰਨਯਾ ਹਕਾਰਿ ਦੀਨਸਿ ਅਹਾਰ। ਸ਼ੁਭਿ ਬਸਤ੍ਰ ਬਿਭੂਖਨ ਦੇਯ ਚਾਰੁ। ਤਿਨ ਕੋ ਪ੍ਰਸੰਨ ਕੀਨਸਿ

[1]ਸੁਪਾਰੀਆਂ ਤੇ ਨਲੇਰ। [2]ਪ੍ਰਸੰਨ ਹੋਏ ਮਾਤਾ ਜੀ ਆਦਿ। [3]ਦੇਂਦੇ ਹਨ। [4](ਸੰਬੰਧੀਆਂ ਦਾ)।

*ਸੀਤਲਾ ਨਿਕਲੀ ਤੇ ਰੋਗੀ ਨੂੰ ਹਨੇਰੇ ਵਿਚ ਰਖਦੇ ਸੇ ਤੇ ਦਰਵਾਜ਼ੇ ਅਗੇ ਲਾਲ ਕਪੜੇ ਤਾਣਦੇ ਸੇ। ਮਤਲਬ ਸੀ ਲਾਲ ਰੋਸ਼ਨੀ ਰੋਗੀ ਤੇ ਪਵੇ। ਹੁਣ ਪੱਛਮ ਤੋਂ ਬੀ ਆਵਾਜ਼ ਆ ਰਹੀ ਹੈ ਕਿ ਸੀਤਲਾ ਗ੍ਰਸੇ ਨੂੰ ਲਾਲ ਰੋਸ਼ਨੀ ਵਿਚ ਰਖਿਆਂ ਬਹੁਤ ਛੇਤੀ ਆਰਾਮ ਆਉਂਦਾ ਹੈ। †ਪਾਠ- ਦੁਖਯੰਤ ਕੂਰ=ਕੂੜੇ (ਪੁਰਸ਼) ਦੁਖੀ ਹੁੰਦੇ ਹਨ।

(ਪਿਛਲੇ ਪੰਨੇ ਦੀ ਬਾਕੀ ਨੋਟ)

ਜਿਸ ਵਿਚ ਦੁਰਗਾ ਸਥਾਨ ਦਾ ਤਟੱਸਥ ਲੱਛਣ ਦੁਰਗਿਆਣਾ ਦਿੱਤਾ ਹੈ। ਸ਼੍ਰੀਗੁਰ ਪ੍ਰਤਾਪ ਸੂਰਜ ਗ੍ਰੰਥ ੧੯੦੦ ਬਿ: ਵਿਚ ਸਮਾਪਤ ਹੋਕੇ ਕਵਿਜੀ ਪ੍ਰਲੋਕ ਪਿਆਨਾ ਕਰ ਚੁਕੇ ਸੇ।ਉਨ੍ਹਾਂ ਦੇ ਗ੍ਰੰਥ ਵਿਚ ਓਹਨਾਮ(ਦੁਰਗਿਆਣਾ)ਵਰਤੀਣਾ ਜੋ ਕਵੀਜੀ ਦੇ ਪ੍ਰਲੋਕਗਮਨ ਤੋਂ ਪੰਜਸਾਲ ਪਿਛੋਂਪਿਆ ਹੈ, ਬੜਾ ਪੱਕਾ ਸੰਸਾ ਉਤਪਤ ਕਰਦਾ ਹੈ ਕਿ ਇਹ ਸਾਰਾ ਲੇਖ ਸੀਤਲਾ ਪੂਜਨ ਦਾ ਆਖੇਪਕ ਹੈ।

ਸੀਤਲਾ ਪੂਜਨ ਵਾਲੇਦਿਨ ਮਿੱਠੀਆਂ ਬੇਹੀਆਂ ਰੋਟੀਆਂ ਵੰਡਦੇ ਹਨ, ਕੜਾਹ ਕਰਨਾ ਤਾਂ ਕਿਤੇ ਰਿਹਾ ਉਸ ਦਿਨ ਗਰਮ ਸ਼ੈ ਵਰਤਨੀ ਮਨ੍ਹੇ ਹੈ,ਕੰਨਕਾਂ ਨੂੰ ਚੋਲ ਬੀ ਬੇਹੇ ਦੇਂਦੇ ਹਨ।ਇਸਤੋਂ ਬੀ ਪਤਾਲੱਗਦਾ ਹੈਕਿ ਇਹ ਪ੍ਰਸੰਗ ਕੋਈ ਮਹਾਨਕਵੀ ਨਹੀ ਲਿਖ ਰਿਹਾ,ਪਰਕੋਈ ਛੋਟਾਲੇਖਕ ਆਖੇਪ ਕਰ ਰਿਹਾ ਹੈ ਤੇ ਵਿਚ ਅਣਜਾਣੇ ਭੁੱਲਾਂ ਛੱਡੀ ਜਾ ਰਿਹਾ ਹੈ, (ਦੇਖੋ ਅੰਕ ੧੭)।

ਯਾਦ ਰਹੇ—ਦੁਰਗਿਆਣੇ ਦੇ ਤਲਾ ਪਾਸ ਮਸਾਣ ਹੋਣ ਕਰਕੇ ਇਹ ਤਲਾਨੜੋਇਆਂਦੇ ਇਸ਼ਨਾਨਾਂ ਦਾ ਕੰਮ ਦੇਂਦਾ ਸੀ। ਇਹ ਜੋ ਦੁਰਗਿਆਣੇ ਦੇ ਤਾਲਾਬ ਦੇ ਵਿਚ ਮੰਦਰ ਤੇ ਪੁਲ ਬਣਿਆ ਹੈ ਇਹ ਸੰ: ੧੯੮੨ ਬਿ: ਵਿਚ ਸਾਡੇ ਦੇਖਦਿਆਂ ਬਣਿਆਂ ਹੈ। ਕਈ ਇਕ ਹਿੰਦੂਆਂ ਨੇ ਸ਼੍ਰੀ ਦਰਬਾਰ ਸਾਹਿਬ ਦੇ ਵਕਤ ਦੇ ਪ੍ਰਬੰਧਕਾਂ (ਨਵੀਨ ਅਕਾਲੀਆਂ) ਨਾਲ ਗੁੱਸੇ ਵਿਚ ਭਰਕੇ ਤੇ ਕਿਸੇ ਚੁੱਕ ਵਿਚ ਆਕੇ ਦਰਬਾਰ ਸਾਹਿਬ ਦੀ ਨਕਲ ਤੇ ਇਹ ਮੰਦਰ ਰਚਿਆ।

ਮਹਾਨ। ਸਭਿ ਦੇ ਅਸੀਸ ਮ੍ਰਿਦੁ-ਬਚ ਬਖਾਨ ॥੨੧॥ ਦ੍ਵਿਜ ਘਰ ਜੁ ਪਾਠ ਕਰਤੇ ਪ੍ਰਬੀਨ। ਤਿਨ ਕੋ ਪ੍ਰਸੰਨ ਕਰਿ ਦਰਬ ਦੀਨਿ। ਸਭਿ ਅਪਰ ਜਾਤਿ ਜਾਚਿਕ ਜਿ ਆਇ।ਸਨਮਾਨ ਸਾਥ ਤਿਨ ਧਨ ਦਿਵਾਇ॥੨੨॥ਦੋਹਰਾ॥ਭਯੋ ਕੁਲਾਹਲ ਗੁਰੂ ਘਰ ਲੇਨਿ ਦੇਨਿ ਕੀਭੀਰ।ਸੁਤ ਪਰ ਵਾਰਤਿ[1]ਦਰਬ ਬਹੁ ਬਖਸ਼ਤਿ ਸੁੰਦਰ ਚੀਰ ॥ ੨੩ ॥ ਪਾਧੜੀ ਛੰਦ ॥ ਉਤਸਾਹ ਅਧਿਕ ਗੁਰ ਘਰ ਕਰੰਤਿ।ਸਿਖ ਮਿਲਹਿਂ ਆਇ ਪੂਜਾ ਚਢੰਤਿ।ਨਰ ਨਾਰਿ ਸਭਿਨਿ ਮਹਿਂ ਜਸੁ ਬਿਸਾਲ। ਮਿਲਿ ਸਕਲ ਕਹਤਿ ਸੁਖਦਾ ਰਸਾਲ[2] ॥੨੪॥ ਪੁਨ ਖ਼ੁਸ਼ੀ ਹੋਤਿ ਨਿਤਿ ਪ੍ਰਤਿ ਮਹਾਨ। ਦਿਨ ਪ੍ਰਤਿ ਕਰਾਹੁ ਹੁਇ ਕਰਹਿਂ ਖਾਨ। ਅਰਦਾਸ ਹੋਤਿ ਬਾਂਛਤਿ ਜੁ ਕੋਇ। ਕਰੁਨਾਨਿਧਾਨ[3] ਪੂਰੰਤਿ ਸੋਇ॥੨੫॥ ਸਭਿ ਦੇਸ਼ ਦੇਸ਼ ਮਹਿਂ ਤਜਿ ਮਸੰਦ। ਗੁਰ ਕਾਰ ਚਲੀ ਆਵਹਿ ਬਿਲੰਦ। ਸਿਖ ਮੁੱਖਿ ਤਿਨਹੁਂ ਸਿਰਪਾਉ ਦੇਤਿ।ਬਹੁ ਸੰਗਿ ਸੰਗਤਾਂ ਸੋਇ ਲੇਤਿ ॥ ੨੬ ॥ ਦੇਸ਼ਨਿ ਬਿਦੇਸ਼ ਬਡਿ ਟੋਲ ਬਾਂਧਿ। ਧਨ ਲੇ ਪਹੂੰਚ ਗੁਰ ਕੋ ਅਰਾਧਿ। ਅਤਿ ਦੁਲਭ ਪਦਾਰਥ ਆਇ ਪਾਸ। ਅਰਪੰਤਿ ਦੀਨ ਹੁਇ ਦਰਬ ਰਾਸ ॥੨੭॥ ਹੁਇ ਦੀਪਮਾਲ ਸੰਕ੍ਰਾਂਤ ਮੇਖ[4]। ਸਿਖ ਸੰਗਤਿ ਤਬਿ ਆਵਹਿ ਵਿਸ਼ੇਖ।ਗੁਰ ਤੀਰ ਭੀਰ ਭਰਿ ਜਾਇ ਭੂਰ। ਇਕ ਦਰਸ਼ਨ ਹਿਤ ਆਵਹਿਂ ਜ਼ਰੂਰ॥੨੮॥ਸਭਿ ਘਟਨਿ ਜਾਨਿ ਗਨ ਸਿੱਖਨ ਆਇ[5]। ਬਾਂਛਤਿ ਸੁ ਦੇਤਿ ਆਨੰਦ ਉਪਾਇ। ਉਪਦੇਸ਼ ਦੇਤਿ ਸਤਿਨਾਮ ਕੇਰ। ਸਿਮਰੰਤਿ ਸਿੱਖ ਸ਼ਕਤੀ ਬਡੇਰ ॥ ੨੯ ॥ 'ਤਜਿ ਕਾਮ ਕ੍ਰੋਧ ਮਦ ਲੋਭੁ ਮੋਹੁ। ਅਪਮਾਨ ਮਾਨ ਇਕ ਰਸਹਿ ਹੋਹੁ। ਹੌਮੈਂ ਨਿਵਾਰ ਭਾਣਾ ਸੁ ਮੰਨ। ਪ੍ਰਭੁ ਕਰਨੋ ਜਾਨਿ[6]ਨਿਤ ਰਹੁ ਪ੍ਰਸੰਨ॥੩੦॥ ਨਹਿਂ ਅਪਰ ਕੋਇ ਦੁਖ ਸੁਖ ਜੁ ਦੇਯ। ਕਰਤਾਰ ਪੁਰਖ ਤਿਸ ਨਾਮ ਲੇਯ। ਅੰਨਿਆਇ ਕਰਤਿ ਨਹਿਂ ਕਬਹੁ ਜੋਇ। ਸਭਿ ਜਥਾ ਜੋਗ ਕ੍ਰਿਤ ਕਰਹਿ ਸੋਇ॥੩੧॥ਅਸ ਦੀਨ ਬੰਧੁ ਤਿਸ ਕਰਹੁ ਮੀਤ।ਪੁਨ ਚਿੰਤ ਛੋਰਿ ਧਰਿ ਨਾਮ ਚੀਤ'। ਇਸ ਭਾਂਤਿ ਦੇਤਿ ਉਪਦੇਸ਼ ਸਾਰ। ਉਰ ਧਰਹਿਂ ਜ ਨਰ ਤਿਨ ਭੇ ਉਧਾਰ ॥੩੨॥ ਸਿਖ ਕਰਾਮਾਤ ਜੁਤ ਭੇ ਕਿਤੇਕ। ਨਹਿ ਤਜਹਿਂ ਗੁਰੂ ਪਗ ਧਰਹਿਂ ਟੇਕ। ਅੰ।ਮ੍ਰਿਤ ਬਧੀਕ ਜਬਿ ਸਾਦ ਪਾਇ। ਅਸ ਕੌਨ ਮੂਢ ਤਹਿਂ

[1] ਵਾਰਦੇ ਹਨ। [2] ਸੁਖਾਂ ਦੇ ਦਾਤੇ ਦਾ ਸੁੰਦਰ (ਜਸ)। [3] ਭਾਵ ਸ੍ਰੀ ਗੁਰੂ ਅਰਜਨ ਦੇਵ ਜੀ। [4] ਵਿਸਾਖੀ। [5] ਸਭ ਘਟਾਂ ਦੇ ਜਾਣਨਹਾਰ, ਭਾਵ ਸ੍ਰੀ ਗੁਰੂ ਅਰਜਨ ਜੀ ਆਏ ਹੋਏ ਸਾਰੇ ਸਿਖਾਂ ਨੂੰ। [6] ਪ੍ਰਭੂ ਦਾ ਕੀਤਾ ਜਾਣਕੇ।

ਤਜਾਗ ਜਾਇ॥੨੩॥ਸਿਖ ਰਹੈਂ ਪਾਸ ਸੇਵੰਤਿ ਸੇਵ।ਗੁਰ ਲਖੈਂ ਸਕਲ ਦੇਵਾਨ ਦੇਵ। ਉਰ ਹਰਖ ਸ਼ੋਕ ਜਿਨ ਕੇ ਨ ਲੇਸ਼। ਨਰ ਰੂਪ ਸੁ ਨਟ ਜਨੋਂ ਕਾਛ ਬੇਸ[1] ॥੨੪॥ ਨਿਤਪ੍ਰਤਿ ਪ੍ਰਤਾਪ ਹੋਵਤਿ ਬਿਸਾਲ। ਜਿਨ ਬਡੇ ਭਾਗ ਨਿਤ ਰਹਤਿ ਨਾਲ। ਧਨ ਬ੍ਰਿੰਦ ਆਇ ਨਹਿੰ ਛੁਵਤਿ ਹਾਥ। ਸਭਿ ਦੇ ਲਗਾਇ ਉਪਕਾਰ ਸਾਥ॥੨੫॥ ਸੁਨਿ ਜਸੁ ਬਿਸਾਲ ਦ੍ਰੋਹੀ ਜੁ ਕੂਰ। ਬਿਨ ਅਗਨ ਜਰਤਿ ਦੁਖ ਪਾਇਂ ਭੂਰ। ਦੁਰਬੁੱਧਿ ਮੂਢ ਬਿਨ ਹੇਤੁ ਦ੍ਰੋਹ।ਮਤਸਰ ਮਹਾਨ ਕਰਿ ਨਿਫਲ ਕ੍ਰੋਹ[2]॥੨੬॥ਕੋ ਕਹੈ ਤਿਨਹੁੰ ਕੇ ਸੰਗ ਜਾਇ।'ਤਜਿਮਾਨ ਕਨੌਂ ਨ ਪਗ ਪਰਹੁ ਆਇ।ਉਰ ਅਨੰਦ ਲਹਹੁ ਦੁਖ ਹ੍ਵੈ ਨ ਕੋਇ।ਸਗਰੇ ਪਦਾ-ਰਥਨਿ ਲੇਹਿ ਸੋਇ' ॥੨੭॥ ਕਨਾ ਕਰਹਿ ਜੈਤੁ ਜਿਨ ਕੇ ਨ ਭਾਗ। ਜਸ ਸੁਨਤਿ ਜਰਤਿ ਉਰ ਹੀਨ ਆਗ[3]।ਤਨੌਂ ਤਨੌਂ ਪ੍ਰਤਾਪ ਗੁਰਕੋ ਬਧੰਤਿ।ਕਿਸ ਜਤਨ ਸੂਰ ਮੂਰਖ ਛਪੰਤਿ[4]॥੨੮॥ਪੁਰਿ ਰਾਮਦਾਸਕੇ ਹੋਇਭੀਰ।ਬਹੁ ਬਸਨ ਲਾਗਿ[5]ਲਖਿ ਗੁਰਨਿ ਤੀਰ।ਸਿਖ ਮਨ ਬਿਕਾਰ ਮ੍ਰਿਗ ਤਿਨਹੁੰ ਸਿੰਘ[6]। ਅਸ ਗੁਰੂ ਦਰਸ ਸੰਤੋਖ ਸਿੰਘ॥੨੯॥ ਦੋਹਰਾ॥ ਕੁਛਕ ਦਿਵਸ ਬੀਤਤਿ ਭਏ ਗੁਰ ਕੋ ਇਸੀ ਪ੍ਰਕਾਰ। ਸੁਨਿ ਸ੍ਰੋਤਾ ਆਗਲ ਕਥਾ ਦੇ ਜੁ ਪਦਾਰਥ ਚਾਰ॥੪੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸੀਤਲਾ ਪੂਜਨ' ਪ੍ਰਸੰਗ ਬਰਨਨੰ ਨਾਮ ਚੋਦਸ਼ਮੋ ਅੰਸੂ ॥ ੧੪ ॥

੧੫. [ਬ੍ਰਾਹਮਣ ਵਲੋਂ ਜ਼ਹਿਰ]।

ਦੋਹਰਾ॥ ਲਘੁ ਦੁੰਦਭਿ ਦੁਇ ਸਮੈਂ ਮੈਂ ਬਾਜਤਿ ਗੁਰ ਕੇ ਪੌਰ॥ ਸਬਦ* ਨਵੀਰਨ ਕੋ ਮਿਲਹਿ, ਗਾਇੰ ਸਬਦ ਸਿਰਮੌਰ॥੧॥ ਨਿਸਾਨੀ ਛੰਦ॥ ਬਜਹਿ ਕੁਲਾਹਲਿ[7] ਹੋਤਿ ਹੈ ਮੰਗਲ ਉਪਜੰਤੇ†। ਪਤਨੀ ਪ੍ਰਿਥੀਏ ਕੀ ਸੁਨੀ ਉਰ ਸ਼ੋਕ ਬ੍ਰਿਧੰਤੇ।ਨਹਿੰ ਨ ਬਡਾਈ ਸਹਿ ਸਕਹਿ ਦੁਖ ਪ੍ਰਾਪਤਿ ਭਾਰੀ।ਨਹਿੰ ਪੂਰੀ ਮਨ ਭਾਵਨੀ ਦੁਸ਼ਟਾਂ ਜੋ ਧਾਰੀ॥੨॥ ਅਨਿਕ ਉਪਾਵਨਿ ਚਿਤਵਤੀ ਚਿੰਤਾ ਗ਼ਲਤਾਨੀ। ਬਸ ਨ ਬਸਾਵਹਿ ਬੁਰੇ ਪਰ[8] ਦੁਰਮਤੀ ਅਧਾਨੀ।-ਜਤਨ ਬਾਦ ਹੀ ਜਾਤਿ ਹੈ ਨਹਿ ਪੂਰਨੋ ਕਾਜਾ। ਅਬਿ ਦਿਨਪ੍ਰਤਿ ਬਹੁ ਬਧਤਿ ਹੈ

[1]ਮਨੁਖ ਰੂਪ ਹੈ; (ਗੁਰੂ ਜੀ ਨੇ) ਨਟ ਵਾਂਙੂ ਭੇਸ ਬਣਾਇਆ ਹੈ। [2]ਕ੍ਰੋਧ। [3]ਬਿਨਾ ਅਗਨ ਹੀ ਹਿਰਦੇ ਵਿਚ ਪਏ ਸੜਦੇ ਹਨ। [4]ਛਪਾ ਸਕਦੇ ਹਨ ? ਭਾਵ, ਨਹੀਂ ਛਪਾ ਸਕਦੇ। [5]ਵੱਸਣ ਲਗੀ। [6]ਸਿਖਾਂ ਦੇ ਮਨ ਦੇ ਬਿਕਾਰ ਰੂਪੀ ਜੋ ਹਰਨ ਹੈ ਤਿਨ੍ਹਾਂ ਨੂੰ (ਗੁਰੂ ਜੀ ਦਾ ਦਰਸ਼ਨ) ਸ਼ੇਰ ਰੂਪ ਹੈ। [7](ਵਾਜੇ) ਵਜਦਿਆਂ ਮੰਗਲ। [8]ਵੱਸ ਨਹੀਂ ਚਲਦਾ ਗੁਰੂ ਜੀ ਦੇ ਬੁਰਾ ਕਰਨੇ ਪਰ।

*ਪਾ: ਸਦਨ।

†ਇਹ ਰਿਵਾਜ (ਨਵੀਨ) ਅਕਾਲੀਆਂ ਨੇ ਬੰਦ ਕੀਤਾ ਹੈ, ਪ੍ਰਿਥਮ ਤਾਈਂ ਇਹ ਵਾਜੇ ਦਰਸ਼ਨੀ ਦਰਵਾਜ਼ੇ ਤੋਂ ਬਾਹਰ ੭.੮ ਵਜੇ ਸਵੇਰੇ ਵਜਿਆ ਕਰਦੇ ਸਨ।

ਸਭਿ ਰੀਤਿ ਸਮਾਜਾ॥੩॥ਤਸੁ ਲਾਯਕ ਸਭਿ ਰੀਤਿ ਤੇ ਸੁੰਦਰ ਬਲ ਭਾਰੀ। ਕਿਤਿਕ ਬਰਖ ਮਹਿਂ ਹੋਇਹੈ ਸੁਧਿ ਲੇਹਿ ਸੰਭਾਰੀ।ਗੁਰਤਾ ਰਹਿ ਹੈ ਤਿਨਹੁਂ ਢਿਗ ਕੁਲ ਚਲਹਿ ਅਗਾਰੀ। ਹਮ ਛੂਛੇ ਜਿਸ ਭਾਂਤਿ, ਤਿਮ ਸੰਤਤੀ ਹਮਾਰੀ ॥ ੪ ॥ ਕਹਾਂ ਕਰਹਿੰਗੇ ਬਾਪੁਰੇ[1] ਜਾਚਹਿਂ ਘਰ ਜਾਈ । ਰਲੀਆਂ ਪਿਖਹਿਂ ਸ਼ਰੀਕ ਕੀ ਦੀਰਘ ਦੁਖ ਪਾਈ। ਅਬਿਤੋ ਥੋਰੇ ਜਤਨ ਤੇ ਹਇ ਆਵਤਿ ਕਾਜਾ। ਹਰਿ ਗੋਬਿੰਦ ਇਕ ਹਤੇ ਤੇ ਸਗਰੇ ਸੁਖ ਸਾਜਾ॥੫॥ਲਘੁ ਦਰਖਤਜਬਿ ਉਗਤਿਹੈ ਬਲ ਅਲਪ ਉਖਾਰੇ[2]।ਗਾਢੋ ਹੋਵਹਿ ਮੂਲ ਤੇ ਨਰ ਲਗਿ ਤਬਿ ਹਾਰੇ-। ਇੱਤਯਾਦਕ ਚਿੰਤਾ ਕਰਹਿਂ ਨਿਸ ਬਾਸੁਰ ਸੋਊ । ਜਿਮ ਪਪੀਲਕਾ ਸੈਲ[3]ਕੋ ਚਹਿ ਭਗਨਤਿ ਕੋਊ॥੬॥ਇਕ ਦਿਨ ਪ੍ਰਿਥੀਆ ਬੈਠਿ ਕਰਿ ਨਿਜ ਪਤਨੀ ਪਾਸੁ।ਕਰਤਿ ਬਡਾਈ ਆਪਨੀ ਸੁਖ ਸਹਤ ਬਿਲਾਸੁ। 'ਅਰਜਨ ਗੁਰੂ ਕਹਾਵਤੇ ਮਮ ਪਦ ਸਿਰ ਧਾਰੇ । ਕਿਮ ਸਿਖ ਹਮਰੇ ਤਾਂਹਿ ਕੇ ਹੁਇਂ ਨੰਮ੍ਰਿ ਅਗਾਰੇ ॥੭॥ ਜੋ ਸਿਖ ਹੈ ਸ਼ੁਭ ਮਤੀ ਜੁਤਿ ਮੋਹੁ ਕਹੁ ਮਾਨੈ। ਕਰਾਮਾਤਿ ਸਾਹਿਬ ਲਖੈ ਗਨ ਭੇਟਨਿ ਆਨੈ। ਬਾਂਛਤਿ ਪਾਵਹਿਂ ਕਾਮਨਾ ਬਹੁ ਕਹਤਿ ਸੁਨਾਇ।-ਅਮੁਕ ਸਬਲ ਜਹਿਂ ਬਿਖਮ ਥੋ ਤਹਿ ਭਏ ਸਹਾਇ[4]-'॥੮॥ਇਮਸੁਨਿਕੈਕਰਮੋ ਖਿਝੀ[5]ਕਰਾ ਕਰਤਿ ਬਡਾਈ।ਏਕ ਸੱਲ ਛਾਤੀ ਠੁਕਯੋ ਸੋ ਨਹਿਂ ਨਿਕਸਾਈ । ਜਤਨ ਅਨੇਕਨਿ ਕਰਿ ਥਕਯੋ ਸਭਿ ਬਾਦ ਗਏ ਹੈਂ। ਲਖਹੁ ਨ ਸੰਕਟ ਅਤਿ ਬਡੋ ਨਿਤ ਬ੍ਰਿਧਤਿ ਭਏ ਹੈਂ ॥ ੯ ॥ ਪ੍ਰਥਮ ਭਨਯੋ ਤੁਮ ਬਾਕ ਕੋ-ਸੁਤ ਨਹਿ ਉਪਜੈ ਹੈ-ਕੂਰੋ ਭਯੋ ਨ ਕਛੁ ਫੁਰਯੋ ਅਬਿ ਸੋ ਮੁਦਤੈ ਹੈਂ[6]।-ਗੁਰਤਾ ਹਮਰੇ ਆਇ ਹੈ-,ਸੋ ਭੀ ਨਹਿ ਹੋਵਾ।ਚਹਤਿ ਹੁਤੋ-ਹਤਿ ਹੋਹਿਗੋ-ਅਬਿ ਮ੍ਰਿਖਾ[7]ਸੁਜੋਵਾ॥੧੦॥ਜਤਨ ਧਾਇ ਕੇ ਪਠਨ ਕੋ ਤਬਿ ਭਯੋ ਸੁ ਬਾਦੂ[8]।ਪ੍ਰਾਨ ਬਿਨਾਸੇ ਤਿਸੀ ਕੇ ਬਾਲਕ ਅਹਿ-ਲਾਦੂ[9]। ਬਹੁਰ ਸਰਪ ਕੇ ਤ੍ਰਾਸ ਤੇ ਜੀਵਤਿ ਹੀ ਜੋਵਾ। ਪਰਾਲਬਧ ਕੇ ਬੇਗ ਤੇ ਤਿਸ ਕੋ[10] ਹਤਿ ਹੋਵਾ ॥੧੧॥ ਕਹਯੋ-ਨਿਕਸਿ ਹੈ ਸੀਤਲਾ ਸਿਸ ਪ੍ਰਾਨ ਬਿਨਾਸੈਂ-।ਸਕਲ ਅੰਗ ਸੁੰਦਰ ਰਹੇ ਕੁਛ ਬਿਘਨ ਨ ਤ੍ਰਾਸੈ[11]। ਇਹ ਸਭਿ ਤੁਮਰੇ ਬਾਕ ਥੇ ਕਯੋਂਹੂ ਨ ਸਚ ਥੀਵੇ। ਜਿਸਹਿ ਚਹਿਤਿ ਸੰਘਾਰਿਬੇ ਬਿਨ

[1]ਵਿਚਾਰੇ। [2]ਥੋੜੇ ਬਲ (ਨਾਲ) ਉੱਖੜ ਜਾਂਦਾ ਹੈ। [3]ਪਹਾੜ। [4]ਅਮੁਕੇ ਬਲ ਵਿਖੇ ਜਦ ਔਖ ਬਣੀ ਸੀ ਤਾਂ ਸਹਾਈ ਹੋਇਆ ਸੀ। [5]ਅਨੰਦ ਹੁੰਦੇ ਹਨ। [6]ਝੂਠਾ ( ਵਾਕ )। [7]ਬਿਅਰਥ। [8]ਅਨੰਦ (ਰਿਹਾ)। [9]ਭਾਵ ਸੱਪ ਦਾ। [10]ਤਿਸ ਨੂੰ।

ਰੁਜ ਸੋ ਜੀਵੇ ॥੧੨॥ ਜਿਸਕੀ ਚਿੰਤਾ ਰਾਤਿ ਦਿਨ ਬਾਸਹਿ ਉਰ ਮੇਰੋ।ਧੁਨ
ਸਮ ਛਾਤੀ ਧੁਖਤਿ ਰਿਪੁ ਘਾਤੀ ਹੇਰੇ[1]। ਅਪਨ ਬਡਾਈ ਬਾਦ ਹੀ ਕਿਮ
ਆਪ ਸੁਨਾਵੈਂ।ਜਿਸਤੇ ਸਗਰੀ ਕੁਲ ਦੁਖਹਿ ਸੋ ਚੀਤ ਨ ਆਵੈ'॥੧੩॥ਸੁਨਿ
ਪ੍ਰਿਥੀਏ ਧੀਰਜ ਦਈ ਬਹੁ ਬਿਧਿ ਸਮੁਝਾਈ। 'ਬਚੇ ਪ੍ਰਾਨ ਤਿਸ ਪੁੱਤ੍ਰ ਕੇ
ਬਹੁ ਕਰੋ ਉਪਾਈ। ਪਾਠ ਕਰੇ ਬਹੁ ਢੰਡਿ ਕੇ ਦਿਜ ਹ੍ਵੈ ਸਮੁਦਾਈ। ਦਾਨ
ਦੀਨਿ ਅਨਗਿਨਤਿ ਹੀ ਮਮ ਬਚ ਨਿਫਲਾਈ[2]॥੧੪॥ ਤਊ ਸੁਨਹੁ ਮਮ
ਬਾਕ ਕੋ ਤੈਂ ਚਹਿ ਤਿਹ ਹਾਨਾ[3]। ਸੋ ਕਾਰਜ ਮੈ ਕਰਹੁੰਗੋ ਬਚ ਹੈਂ ਨਹਿ
ਊਨਾ। ਪ੍ਰਥਮ ਜਤਨ ਸਭਿ ਬਾਦ ਭੇ ਇਹੁ ਹੋਇ ਨ ਬਾਦੂ।ਪਹੁੰਚਹਿ ਜਮਕੇ
ਧਾਮ ਕੋ ਤੁਝ ਹੁਇ ਅਹਿਲਾਦੂ ॥੧੫॥ਸੱਲਜ ਉਖਾਰੋਂ ਬੰਸ ਕੋ ਗੁਰਤਾ ਹਮ
ਲੈਹੈਂ। ਦੇਸ਼ ਬਿਦੇਸ਼ਨਿ ਸਕਲ ਤੇ ਪੂਜਾਂ ਕਰਵੈ ਹੈਂ।ਬੇਦੀ ਤੇਹਣ ਬੰਸ ਮਹਿ
ਭੱਲਨ ਕੇ ਨਾਂਹੀ। ਗੁਰਤਾ ਸੋਢਨਿ ਕੇ ਅਹੇ ਹਮ ਤੀਨਹੁ ਮਾਂਹੀ॥ ੧੬॥
ਮਹਾਂਦੇਵ ਭੋਰੋ ਅਹੈ ਨਹਿ ਚਾਹ ਕਰੰਤਾ। ਅਰਜਨ ਹੁਇ ਬਿਨ ਪੁੱਤ੍ਰ ਤੇ
ਅਧਿਕੈ ਦੁਖਵੰਤਾ। ਬੈਸ ਬਿਤੇ ਤਨ ਬਿਨਸ ਹ੍ਵੈ ਇਸਥਿਰ ਨਹਿੰ ਕੋਈ।ਪੁਨ
ਹਮ ਹੀ ਗੁਰ ਹੋਹਿੰਗੇ ਕੋ ਦੁਤਿਯ ਨ ਹੋਈ[4]॥੧੭॥ਤਜਹੁ ਚਿੰਤ ਉਰ ਹਰਖ
ਧਰਿ ਲਖਿ ਸਚੁ ਮਮ ਬਾਨੀ। ਬਿਖ ਦੈ ਕਰਿ ਬਾਲਕ ਹਤੋਂ ਸਭਿ ਕੇ
ਅਗਵਾਨੀ[5]।ਬਿੱਪ੍ਰ ਖਿਡਾਵਾ ਇਕ ਅਹੈ ਹਰਿਗੋਵਿੰਦ ਕੇਰਾ।ਦੇ ਕਰਿ ਦਰਬ
ਲੁਭਾਇਹੋਂ ਮਾਨਹਿ ਬਚ ਮੇਰਾ'॥੧੮॥ਸੁਨਿ ਕਰਮੋ ਇਸ ਜਤਨ ਕੋ ਜਾਨ੍ਯੋ
-ਹਤਿ ਹੋਵੈ। ਸੱਲ ਰਿਦੇ ਚਿਰਕਾਲ ਕੋ ਇਸ ਬਿਧਿ ਤੇ ਖੋਵੈ-। ਕਰਿ ਮਸ-
ਲਤਿ ਮੋਦਤਿ ਉਠੇ ਹਰਿ ਚਿੰਤ ਮਹਾਨੀ। ਜਾਨ੍ਯੋ ਕਾਰਜ ਹੁਇ ਗਯੋ
ਹਰਿਗੋਵਿੰਦ ਹਾਨੀ॥੧੯॥ ਇਕ ਦੁਇ ਦਿਨ ਬੀਤੇ ਜਬਹਿ ਕਛੁ ਅਵਸਰ
ਪਾਯੋ।ਪਰੀ ਰਾਤਿ ਪਠਿ ਦਾਸ ਕੋ ਸੋ ਬਿੱਪ੍ਰ ਬੁਲਾਯੋ।ਸਨਮਾਨ੍ਯੋ ਮ੍ਰਿਦੁ ਬੈਨ
ਤੇ ਨਿਜ ਨਿਕਟ ਬਿਠਾਯੋ।'ਸ਼ੁਭ ਸੁਭਾਵ ਤੇਰੋ ਅਹੇ ਹਮਰੇ ਉਰ ਭਾਯੋ॥੨੦॥
ਹਮ ਦੇਖਤਿ ਹੈਂ ਨਿਤਪ੍ਰਤਿ ਬਹੁ ਸੇਵ ਕਰੰਤਾ। ਰਾਤ ਦਿਵਸ ਬਿਚਰਤਿ
ਰਹੈਂ ਇਤ ਉਤ ਹਿਤਵੰਤਾ।ਤੋਹਿ ਰਾਖਿਬੇ ਪਾਸ ਕੋ ਚਿਤ ਚਹਤਿ ਹਮਾਰੋ।
ਕਰਵਾਵਹਿ ਗੁਜ਼ਰਾਨ ਕੋ ਨਿਤ ਰਖਹਿ ਸੁਖਾਰੋ॥੨੧॥ ਸ੍ਰੀ ਅਰਜਨ ਤੁਛ

---

[1]ਨਾਸ਼ ਜੋਗ ਵੈਰੀ ਨੂੰ ਦੇਖਕੇ। [2]ਨਿਸ਼ਫਲ ਕਰ ਦਿੱਤਾ। [3]ਤੂੰ (ਜੋ) ਰਿਸਦਾ ਨਾਸ਼ ਚਾਹੁੰਦੀ ਹੈਂ।
[4]ਦੂਜਾ ਕੋਈ ਨਹੀਂ ਹੋਵੇਗਾ। [5]ਸਭ ਦੇ ਸਾਹਮਣੇ।

ਦੇਤਿ ਹੈਂ ਠਾਨੇ ਬਡਿ ਸੇਵਾ[1]। ਨਹਿਂ ਪਰਖਤਿ ਤੁਝ ਕਿਰਤਿ* ਕੌ[2] ਹਮ
ਜਾਨਹਿ ਭੇਵਾ'। ਬਿੱਪ੍ਰ ਭਨਯੋ'ਸੁਨਿ ਗੁਰੂ ਜੀ!ਚਾਹਤਿ ਗੁਜ਼ਰਾਨਾ। ਜੁ ਕਛੁ
ਕਹਹਿ†ਕਾਰਜਕਰੌਂ ਆਲਸ ਬਿਸਰਾਨਾ॥੨੨॥ਅਪਰ ਥਾਨਨਹਿਂ ਜੀਵਕਾ
ਮੈਂ ਭਯੋ ਖਿਡਾਵਾ। ਜਾਗ੍ਰਤਿ ਰਾਖੌਂ ਗੋਦ ਮਹਿਂ ਬਹੁ ਕਰਿ ਪਰਚਾਵਾ। ਖਰੋ
ਫਿਰਤਿ ਹੌਂ ਸਦਨ ਮਹਿਂ ਜੌਂਧਾਂ ਥਕਿ ਜੈ ਹੈਂ। ਰਾਖਤਿ ਊਰਧ ਉਠਾਇ ਕੈ
ਨਹਿ ਬੈਠਨ ਦੇਹੈਂ‡॥੨੩॥ ਦੀਰਘ ਥੂਲ[3] ਸਰੀਰਹੈ ਜਿਸ ਭਾਰ ਘਨੇਰਾ।
ਕਰੌਂ ਖਿਲਾਵਨਿ ਗੋਦ ਲੈ ਪਰਚਾਇ ਬਡੇਰਾ।ਅਪਰਨਿ ਢਿਗ ਨਹਿਂ ਜਾਤਿ
ਹੈ ਰਹਿ ਕੋਛਰ[4]ਮੋਰੀ। ਸੁਖ ਸੋਂ ਰਾਖਤਿ ਖੇਲਤੇ, ਜਾਤਿ ਨ ਕਿਤ ਓਰੀ'॥
੨੪॥ ਪੁਨ ਪ੍ਰਿਥੀਆ ਕਹਿਬੇ ਲਗਯੋ 'ਕਾਰਜ ਇਕ ਮੇਰਾ। ਸਿੱਧ ਹੋਤਿ ਸੋ
ਤੋਹਿ ਤੇ ਲਿਹੁ ਧਨ ਬਹੁਤੇਰਾ। ਏਕਬਾਰਿ ਕਰਿ ਲੇਹਿਂ ਜੋ ਸੁਖ ਹੁਇ ਬਧ-
ਸਾਰੀ।ਕਰਨ ਸੁਖਾਰੋ ਤੋਹਿ ਕੋ,ਅਪਰਨਿ ਕਹੁ ਭਾਰੀ' ॥੨੫॥ ਬਿੱਪ੍ਰ ਕਹਯੋ
'ਅਸ ਕਾਜ ਕਤਾ ਮੋ ਤੇ ਬਨਿ ਜਾਵੈ। ਜਿਸ ਤੇ ਦਰਬ ਸਮੂਹ ਦਿਹੁ ਤੁਮਰੇ
ਚਿਤ ਭਾਵੈ।ਕਯੋਂ ਨ ਕਰਹੁਂ ਗੋ ਮੈਂ ਤਿਸੈ ਜਿਸ ਤੇ ਸੁਖ ਪਾਊਂ।ਅਪਨੋ ਹਿਤ
ਸਗਰੇ ਚਹਤਿ ਕਤਾ ਰੰਕ ਜੁ ਰਾਊ'॥੨੬॥ ਕਹਿ ਪ੍ਰਿਥੀਆ 'ਪ੍ਰਥਮੇ ਸਪਥ
ਕਰ ਲੇਹਿ ਜਨੇਊ[5]। ਮੈਂ ਭੀ ਉਚਰੌਂ ਸਪਥ ਕੋ ਤੁਝ ਕੋ ਧਨ ਦੇਊਂ। ਮੋਰ
ਤੋਰ ਚਹੁ ਸ੍ਰੌਨ ਤੇ ਸੁਨਿ ਹੈ ਨਹਿਂ ਪੰਚੋ[6]।ਦੋਨੋ ਕੋ ਬਿਸਵਾਸ ਹੁਇ ਸੰਸੈ ਨਹਿਂ
ਰੰਚੋ ॥੨੭॥ ਸਪਥ ਕਰਨਿ ਤੇ ਹੋਤਿ ਦ੍ਰਿੜ੍ਹ,ਸੰਦੇਹਿ ਨ ਹੋਵੈ।ਧੀਰਜ ਉਪਜੈ
ਦੁਹਨਿ ਕੇ ਸਿਧ ਕਾਰਜ ਜੋਵੈਂ। ਲੇਹੁ ਜਨੇਊ ਹਾਥ ਗਹਿ ਨਹਿਂ ਕਹੂੰ
ਬਖਾਨੋ।ਤਨ ਮਨ ਤੇ ਬਲ ਬੁੱਧਿ ਤੇ ਤੁਮਰੋ ਹਿਤ ਠਾਨੋ'॥੨੮॥ਸੁਨਤਿ ਬਿੱਪ੍ਰ
ਨੇ ਬਚ ਕਹੇ ਗਹਿ ਹਾਥ ਜਨੇਊ। 'ਗੋਪ ਬਾਤ ਜਿਮ ਤੁਮ ਕਹੋ,ਨਹਿਂ ਕਹੂੰ
ਕਹੇਊ[7]'।ਜੋ ਮੁਝ ਤੇ ਹੁਇ ਆਇ ਹੈ ਤੌ ਮੈਂ ਕਰਿ ਦੇਹੌਂ।ਨਾਂਹਿ ਤ ਇਸ ਕੀ
ਸਪਥ ਮੁਝ ਨਹਿਂ ਆਨ ਸੁਨੈ ਹੌਂ'॥੨੯॥ਸੁਨਿ ਪ੍ਰਿਥੀਏ ਧੀਰਜ ਭਈ ਨਿਜ
ਕਪਟ ਸੁਨਾਵਾ। 'ਹੇ ਦਿਜ! ਅਬਿ ਉਪਕਾਰ ਕਰਿ ਧਨ ਲਿਹੁ ਮਨ ਭਾਵਾ।
ਹਰਿਗੋਬਿੰਦ ਕੋ ਦੇਹੁ ਬਿਖ ਇਹ ਕਾਰਜ ਮੇਰਾ। ਸੱਲਜ ਰਿਦੈ ਕਰਤ।

[1](ਤਲਬ) ਥੋੜ੍ਹੀ ਦੇਂਦੇ ਹਨ ਤੇ (ਤੂੰ) ਸੇਵਾ ਬਹੁਤ ਕਰਦਾ ਹੈਂ। [2]( ਸੇਵਾ ਦੀ ) ਤੇਰੀ ਕਿਰਤ ਨੂੰ। [3]ਬੜਾ ਮੋਟਾ। [4]ਕੁੱਛੜ, ਗੋਦੀ। [5]ਸੌਂਹ ਖਾਹ ਹਥ ਵਿਚ ਜਨੇਊ ਲੈਕੇ। [6]ਪੰਜਵਾਂ ( ਕੰਨ ) ਨਾ ਸੁਣੇ। [7]ਨਹੀਂ ਕਿਸੇ ਨੂੰ ਕਹਾਂਗਾ। *ਪਾ:-ਕਰਤ ਹੋ। †ਪਾ:-ਕਹਹੁ।

‡ਪੰਜ ਬਰਸ ਦੇ ਬਾਲਕ ਨੂੰ ਕੌਣ ਚੁਕੀ ਫਿਰਦਾ ਹੈ?

ਕਰਕ ਦੁਖ[1] ਦਿਖੇ ਘਨੇਰਾ ॥੩੦॥ ਸ੍ਰੀ ਅਰਜਨ ਸੁਤ ਬਿਨ ਰਹੈ, ਗੁਰਤਾ ਹਮ ਪਾਵਹਿ। ਨਾਂਹਿ ਤ, ਇਨ ਕੇ ਬੰਸ ਤੇ ਕਨੌਂ ਹੁੰ ਨ ਕਰ ਆਵਹਿ। ਲੇਹੁ ਰਜਤਪਣ ਪੰਚਸੈ ਹਮ ਤੇ ਤਤਕਾਲਾ। ਸਰਬ ਆਰਬਲ ਲਗਿ ਰਹਹੁ ਸੁਖ ਦੇਹਿ ਬਿਸਾਲਾ' ॥ ੩੧ ॥ ਸੁਨਿ ਦਿਜ ਨੇ ਤੂਸ਼ਨਿ ਕਰੀ ਪੁਨ ਪ੍ਰਿਥੀਆ ਭਾਖੈ। 'ਮੋਹਿ ਜਨੇਊ ਕੀ ਸਪਥ ਧਨ ਕਹਨੋ ਨ ਰਾਖੈਂ[2]। ਅਪਰ ਰੀਤਿ ਖਾਤਰਜਮਾ[3] ਜਿਮ ਹੋਵਹਿ ਤੇਰੀ। ਹਮ ਨਹਿ ਕੂਰ ਬਖਾਨਤੇ,ਕਨੌਂ ਚਿੰਤ ਘਨੇਰੀ॥੩੨॥ ਇਹੁ ਕਰਨੋ ਤੁਝ ਕੋ ਸੁਗਮ ਨਿਤ ਰਖਹਿ ਉਛੰਗਾ। ਕਿਸਹੂ ਬਿਧਿ ਮੁਖ ਦੀਜੀਏ ਨਹਿ ਦੇਖਹਿ ਰੰਗਾ। ਅਪਰ ਨ ਕੋ ਰਖਵਾਰ ਹੈ ਤੁਝ ਪਰ ਬਿਸਵਾਸਾ। ਦੇ ਬਿਖ ਮ੍ਰਿਤਕ ਕਰੀਜੀਏ ਕਹਿ–ਸੂਲ ਪ੍ਰਕਾਸ਼ਾ[4]–॥੩੩॥ਕੋਇ ਨ ਜਾਨੈ ਬਿਖ ਦਈ ਸਭਿ ਸੂਲ ਪਛਾਨਹਿ।ਤੌ ਕਹੁ ਨਹਿ ਕਿਹ ਭਾਂਤਿ ਡਰ ਹਮ ਪਖ ਕੋ ਠਾਨਹਿ। ਜੇ ਕੋਈ ਤਵ ਨਾਮ ਲੇ ਡਾਂਟਹੁ ਬਹੁ ਤਾਂਹੀ। ਨਤੁ ਆਵਹੁ ਹਮਰੇ ਸਦਨ ਕਿਸ ਦੇਵਹਿ ਨਾਂਹੀ[5]'॥੩੪॥ਦਰਬ ਲੋਭ ਤੇ ਫਿਰ ਗਯੋ ਦਿਜ ਮੂਢ ਬਡੇਰਾ।ਕਹ੍ਯੋ:'ਰੰਗ ਸੁਧਿ ਨਿਤ ਰਖੈ ਲਖਿ ਸੰਝ ਸਵੇਰਾ। ਨਹੀਂ ਅਪਰ ਕੀ ਚੌਕਸੀ[6] ਲਾਗੇ ਨਿਜ ਕਾਜਾ।ਘਰ ਅੰਤਰਿ ਮੈਂ ਰਾਖਤੋ ਜਹਿ ਸਕਲ ਸਮਾਜਾ' ॥੩੫॥ ਕਹਿ ਪ੍ਰਿਥੀਆ 'ਬਲ ਬੁੱਧਿ ਕਰਿ ਛਲ ਠਾਨਹੁ ਐਸੇ। ਘਰ ਮਹਿ ਬਿਖ ਦਿਹੁ ਲਖੈ ਨਹਿ ਰੰਗਾ ਕਿਮ ਜੈਸੇ।ਪੁਨ ਤੁਝ ਕੋ ਕਿਛੁ ਡਰ ਨਹੀਂ ਆਵਹੁ ਮੁਝ ਪਾਸੂ'।ਇਸ ਪ੍ਰਕਾਰ ਦਿਜ ਦ੍ਰਿਢ ਕਿਯੋ ਸਭਿ ਦੇ ਭਰਵਾਸੂ ॥ ੩੬ ॥ ਅਪਰ ਬਹੁਤ ਮਸਲਤ ਕਰੀ ਕਹਿਂ ਲਗਿ ਲਿਖਿ[7] ਸੋਊ। ਕਪਟ ਕਰਨਿ ਕਹੁ ਪਾਪਮੇ[8] ਪਾਪੀ ਬਡ ਦੋਊ। ਬਹੁਤ ਬਾਤ ਪਰਪੱਕਨ ਕਰਿ ਦਿਜ ਗੁਰ ਘਰ ਆਵਾ।ਪ੍ਰਿਥੀਏ ਨੇ ਜੋ ਬਿਖ ਦਈ ਸੋ ਸਿਰ ਧਰਿ ਲ੍ਯਾਵਾ॥੩੭॥ਦੋਹਰਾ॥ਪਾਹਨ ਸੋਂ ਪੀਸਨਿ ਕਰੀ ਅਤਿ ਸੂਖਮ ਤਿਸ ਰਾਤਿ।ਪੁਰੀ ਬਾਂਧਿ ਸਿਰ ਮਹਿ ਧਰੀ–ਉਠਿਕਰਿ ਦੈਹੌਂ ਪ੍ਰਾਤ–॥੩੮॥ਰੈਨਸੈਨ ਕਰਿਪਰਿ ਰਹੇ ਐਨਗੁਰੂ ਕੇ ਬਿੱਪ੍ਰ। ਪ੍ਰਾਤ ਹੋਤਿ ਜਾਗਤਿ ਭਏ ਕਰਨੋ ਪਾਪ ਚਹਿ ਛਿੱਪ੍ਰ॥੩੯॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਬਿੱਪ੍ਰ ਬਿਖ ਦੈਨ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋ ਅੰਸੂ ॥੧੫॥

---

[1] ਪੀੜਾ ਕਰਦਾ ਹੈ। [2] ਕਿਹਾ ਹੋਯਾ ਧਨ ਨਹੀਂ ਰੱਖਾਂਗਾ। [3] ਤਸੱਲੀ। [4] ਕਹਿਣਾ ਕਿ ਸੂਲ ਪ੍ਰਗਟਿਆ ਹੈ। [5] ਕਿਸੇ ਤਰ੍ਹਾਂ (ਅਸੀਂ ਤੈਨੂੰ) ਨਹੀਂ ਦੇਵਾਂਗੇ (ਉਨ੍ਹਾਂ ਦੇ ਹੱਥ)। [6] ਖਬਰਦਾਰੀ। [7] (ਮੈਂ) ਲਿਖਾਂ। [8] ਪਾਪ ਵਿਚ ਕਪਟ ਕਰਨ ਨੂੰ।(ਅ) ਪਾਪ ਰੂਪ।

### ੧੬. [ਕੁੱਤਾ ਜ਼ਹਿਰ ਵਾਲਾ ਦਹੀਂ ਖਾ ਮਰ ਗਿਆ]।

ਦੋਹਰਾ॥ ਭਈ ਪ੍ਰਾਤ ਉਠਿ ਬਿੱਪ੍ਰ ਨੇ ਹਰਿ ਗੋਬਿੰਦ ਲੇ ਗੋਦ। ਇਤ ਉਤ ਲਗ੍ਯੋ ਖਿਲਾਵਨੇ ਗੇਰਾ ਦਿਖਤਿ ਪ੍ਰਮੋਦ॥੧॥ ਸਿਰਖੰਡੀ ਛੰਦ॥ ਦਾਸੀ ਦਧਿ ਲ੍ਯਾਵਤਿ ਭਈ ਬਹੁ ਮਧੁਰ ਮਲਾਈ[1]। ਅਲਪ ਕਟੋਰਾ ਰਜਤ[2] ਕੋ ਜਿਸ ਮਹਿ ਨਿਤ ਖਾਈ। ਤਬਿ ਦਿਜ ਨਿਜ ਕਰ ਮੈਂ ਲਿਯੋ ਸਭਿ ਆਂਖ ਬਚਾਇ। ਘਰ ਊਪਰ ਘਰ[3] ਗਯੋ ਤਹਿ ਨਹਿ ਅਪਰ ਦਿਖਾਇ॥੨॥ ਧਰ੍ਯੋ ਕਟੋਰਾ ਤਾਕ ਮਹਿੰ[4] ਸੋ ਪਰੀ ਨਿਕਾਰੀ। ਦਧਿ ਮਹਿ ਦੀਨਸਿ ਡਾਰਿ ਕਰਿ ਬਿਚ ਅੰਗੁਰੀ ਮਾਰੀ। ਨੀਕੋ ਦਿਯੋ ਮਿਲਾਇ ਕੈ ਨਹਿ ਲਖੀਅਹਿ ਨ੍ਯਾਰੋ। ਧਰਕਤਿ ਛਾਤੀ ਤ੍ਰਾਸ ਕਰਿ, ਇਤ ਉਤਹਿ ਨਿਹਾਰੇ ॥੩॥ ਬਿੱਪ ਛਿੱਪ੍ਰ ਕੋ ਕਰਤਿ ਭਾ ਗਹਿ ਹਾਥ ਕਟੋਰਾ। ਲਗ੍ਯੋ ਪਿਲਾਵਨਿ ਊਪਰੇ ਕਰਿ ਮੁਖ ਕੀ ਓਰਾ। ਸ੍ਰੀ ਗੁਰ ਹਰਿ-ਗੋਬਿੰਦ ਜੀ ਸਭਿ ਅੰਤਰਜਾਮੀ। ਨਾਕ ਐਂਠ ਫੇਰ੍ਯੋ ਬਦਨ ਲਖਿ ਕੈ ਦਿਜ ਖਾਮੀ[5]॥੪॥ ਦਿਜ ਨੇ ਬਲ ਤੇ ਮੋਰ ਮੁਖ ਕਿਯ ਸਮੁਖ ਕਟੋਰਾ। ਬਾਕ ਕ੍ਰੂਰ ਤੇ ਝਿਰਕਤੋ 'ਹਾਊ ਇਤ ਓਰਾ। ਆਵਹਿ[6] ਗਹਿ ਲੈ ਜਾਇਗੋ ਨਾਤੁਰ ਦਧਿ ਪੀਜੈ। ਅਧਿਕ ਮਧੁਰ ਹੈ ਸ੍ਵਾਦ ਮੈਂ ਨਹਿ ਦੇਰਿ ਕਰੀਜੈ'॥੫॥ ਹਰਿਗੋਬਿੰਦ ਸ੍ਰੀ ਗੁਰ ਤਬੈ ਜਾਨ੍ਯੋ-ਮਖ ਲਾਵੈ[7]। ਛਲ ਤੇ ਬਲ ਕੋ ਕਰਤਿ ਹੈ ਬਿਖ ਦੁਜਨ[8] ਪਿਲਾਵੈ-। ਨਿਜ ਕਰ ਸੋਂ ਬਿਖ ਦਧੀ ਮਿਲਿ[9] ਦੀਨੋ ਸੁ ਹਟਾਈ। ਨਿਕਟ ਨ ਮੁਖ ਕੋ ਕਰਤਿ ਭੇ ਇਤ ਉਤ ਫਿਰਿ ਜਾਈ ॥੬॥ ਬਿੱਪ੍ਰ ਕ੍ਰੋਧ ਕੋ ਕਰਿ ਤਬਹਿ ਤਾੜਤਿ ਝਿੜਕੇਤਾ। ਗਹੇ ਹਾਥ ਦ੍ਵੈ ਹਾਥ ਇਕ ਬਲ ਸਕਲ ਕਰੇਤਾ। ਦੁਤਿਯ ਹਾਥ ਸੋਂ ਦਧਿ ਗਹ੍ਯੋ ਮੁਖ ਬਲ ਕਰਿ ਲਾਯੋ। ਨੇਤ੍ਰ ਦਿਖਾਵਤਿ ਲਾਲ ਕਰਿ ਬਡ ਤ੍ਰਾਸ ਉਪਾਯੋ ॥ ੭॥ ਹਰਿ ਗੋਬਿੰਦ ਮੁਖ ਬਲ ਧਰੇ ਚਿੰਘਾਰ ਪੁਕਾਰੀ[10]। ਸ਼ੋਰ ਕਰ੍ਯੋ ਊਚੇ ਮਹਾਂ ਰੋਦਤਿ ਰਵ ਭਾਰੀ[11]। ਦਧੀ ਲਗਾਈ ਅਧਰ ਸੋਂ ਦਿਜ ਅਧਮ ਸੁ ਜੋਰੇ[12]। ਤਊ ਸ਼ਬਦ ਅਤਿਸਿਸ ਕਰ੍ਯੋ ਇਤ ਉਤ ਮੁਖ ਮੋਰੇ॥੮॥ ਕਰ ਪਕਰੇ ਕਰਿ ਜੋਰ ਸੋਂ ਦਧਿ ਦਿਸ਼ਿ ਮੁਖ ਫੇਰੈ। 'ਕ੍ਯਾ ਹੋਵਤਿ ਹੈ ਤੋਹਿ ਕੋ' ਊਚੇ ਇਮ ਟੇਰੈ। 'ਜੇ ਨਹਿ ਪੀਵਤਿ ਅਬਿ ਭਲਾ

---

[1]ਮਿੱਠੀ ਮਲਾਈ ਵਾਲੀ ਦਹੀਂ। [2]ਚਾਂਦੀ ਦਾ। [3]ਭਾਵ ਚੁਬਾਰੇ ਤੇ। [4]ਬਾਰੀ ਵਿਚ। [5]ਬ੍ਰਹਮਣ ਦੀ ਖੁਟਿਆਈ। [6]ਹਊਆ ਇਸ ਪਾਸਿਓਂ ਆਵੇਗਾ। [7]ਮੂੰਹ ਨੂੰ ਲਾਂਵਦਾ ਹੈ। [8]ਦੁਰਜਨ। ਖੋਟਾ। [9]ਵਿਹੁ ਨਾਲ ਮਿਲੀ ਦਹੀਂ। [10]ਚੀਕ ਮਾਰੀ। [11]ਭਾਰੀ ਅਵਾਜ਼ ਨਾਲ ਰੋਵੇ। [12]ਹੋਠਾਂ ਨਾਲ ਦਿਜ ਪਾਪੀ ਨੇ ਜੋਰੋ ਜੋਰੀ।

ਆਵਤਿ ਹੈ ਹਾਊ[1]। ਗਹਿ ਲੇਵਹਿ,ਛੋਰਹਿ ਨਹੀਂ,ਮੈਂ ਤੌ ਚਲਿ ਜਾਊਂ'॥੯॥ ਫੇਰ ਘੇਰ ਬਹੁ ਕਰਤਿ ਹੈ ਕਬਿਹੂੰ ਪਰਚਾਵੈ। ਹਾਥ ਗ੍ਰੀਵ ਦਿਢ ਗਹਿ ਰਹਨੋ ਦਧਿ ਸਮੁਖ ਲਿਜਾਵੈ।–ਏਕਬਾਰਿ ਕਿਮ ਪੀਯ ਲੇ–ਚਾਹਤਿ ਚਿਤ ਮਾਂਹੀ। –ਬਹੁਰ ਕਰਹਿ ਰੋਦਨ ਅਧਿਕ ਮੁਝਕੋ ਡਰ ਨਾਂਹੀ–॥੧੦॥ ਕੰਪਤਿ ਕਰ ਤ੍ਰਾਸਤਿ ਰਿਦਾ ਧੀਰਜ ਸਭਿ ਨਾਸ਼ਾ।–ਰੁਦਤਿ ਪਸਾਰਤਿ ਬਦਨ ਜਬਿ ਦਧਿ ਕਰਿ ਮੁਖ ਪਾਸਾਪਾਵੈਂ,ਕਿਮਹੁੰ ਲੰਘਾਇ ਲੇ ਉਦਰੰਤਰਿ[2] ਜਾਵੈ। ਪੁਨ ਚੋਰੀ ਛਪਿ ਜਾਇਗੀ ਕਾਰਜ ਬਨਿ ਆਵੈ–॥ ੧੧ ॥ ਰੁਦਤਿ ਪੁਕਾਰੇ ਊਚ ਤਬਿ ਦੇ ਦੂਰਿ ਸੁਨਾਈ।ਸ਼੍ਰੋਨ ਪਰੀ ਧੁਨਿ ਗੰਗਕੇਬੈਠੀਜਿਸ ਥਾਈਂ।ਆਤੁਰ ਸ਼ਬਦ ਦੁਖਾਰਤੋ ਜੋ ਸੁਨਨੋ ਨ ਜਾਈ। ਦੌਰਤਿ ਸ਼੍ਰੀ ਅਰਜਨ ਨਿਕਟ ਤੂਰਨ ਚਲਿ ਆਈ॥੧੨॥'ਹਰਿ ਗੁਵਿੰਦ ਕਿਤ ਰੁਦਤਿ ਹੈ ਬਹੁ ਬ੍ਯਾਕੁਲ ਬਾਨੀ।ਸੁਨਿਯਤਿ ਊਚ ਪੁਕਾਰਤੋ ਅਤਿ ਸੰਕਟ ਸਾਨੀ'। ਸ਼੍ਰੀ ਗੁਰ ਭਾਖਤਿ 'ਪ੍ਰਾਤ ਤੇ[3] ਦਿਜ ਗੋਦੀ ਲੀਨੋ। ਊਪਰ ਲੇ ਘਰ ਮਾਂਹਿ ਗਯੋ ਕਛੁ ਜਾਇ ਨ ਚੀਨੋ'॥੧੩॥ਹੇਲ ਪਿਖ੍ਯੋ ਉਰ ਗੰਗ ਕੇ ਗੁਰ ਦਾਸ[4] ਪਠਾਯੋ।'ਛਿੱਪ੍ਰ ਬਿਲੋ-ਕਹ ਜਾਇ ਕਰਿ ਕੈਸੇ ਰੁਦਨਾਯੋ'। ਦੌਰਤਿ ਦਾਸ ਪਹੁਚਿਓ ਜਹਿ ਏਕਲ ਠਾਂਢੇ[5]।ਹਾਥ ਬਿਖੈ ਦਧਿ ਲੈ ਰਹਨੋ ਛੋਰੇਕਰਗਾਢੇ[6]॥੧੪॥'–ਰੁਦਨਾਯੋਕਿਮ'[7] ਬਿੱਪ੍ਰ! ਤੁਮ–ਗੁਰ ਸੁਨਿ ਕਰਿ ਪੂਛਾ'। ਕਹਤਿ ਸੁ 'ਮੈ ਦਧਿ ਪਯਾਵਤੋ' ਬੋਲਤਿ ਛਬਿ ਛੂਛਾ[8]।'ਨਹਿ ਪੀਵਤਿ ਇਮ ਜਾਨਿਕੈ ਝਿਰਕ੍ਯੋ ਡਰਪਾਯੋ। ਤੂੰ ਭੀ ਪਿਖਿ ਅਬਿ ਖਰੋ ਰਹੁ' ਪੁਨ ਮੁਖ ਢਿਗ ਲਯਾਯੋ॥੧੫॥ ਹਾਥ ਸਾਥ ਤੇ ਹਟਕਿ ਕੈ ਪਿਖਿ ਨਾਕ ਚਢਾਯੋ[9]।ਦੇਖਿ ਦਾਸ ਨਿਜ ਨੈਨ ਤੇ ਗੁਰ ਤੀਰ ਬਤਾਯੋ।ਬਹੁਰ ਪਠ੍ਯੋ'ਅਬਿ ਜਾਇਕੈਆਨਹੁਂ ਹਮਪਾਸੇ।ਕ੍ਯੋਂ ਨਹਿਂ,ਪੀਵਤਿ ਦਧੀ ਕੋ ਬਡ ਰੁਦਨ ਪ੍ਰਕਾਸ਼ੇ॥੧੬॥ ਦਧਿ ਸਮੇਤ ਆਨਹੁ ਦੁਹਨਿ ਕ੍ਯਾ ਕਾਰਨ ਹੋਵਾ।ਅਪਨਿ ਹਦੂਰ ਖਵਾਇ ਹੈਂ,ਦੇਖਹੁ ਕਿਮ ਰੋਵਾ'। ਦਾਸ ਗਯੋ ਤਿਨ ਪਾਸ ਪੁਨਿ ਆਨੇ ਗੁਰ ਤੀਰ।ਬਿਨਾਂ ਲਖੇਂ[10] ਦਿਜ ਮੂਢਕੇ ਬਿਨਸ੍ਯੋ ਸਭਿ ਧੀਰ॥੧੭॥ਸ਼੍ਰੀਗੁਰੂ ਅਰੁ ਗੰਗਾ ਖਰੀ ਨੰਦਨ ਕੋ ਹੇਰ।ਝਲਕਤਿਨੇਤ੍ਰ

[1]ਹਊਆ। [2]ਪੇਟ ਵਿਚ। [3]ਸਵੇਰ ਤੋਂ। [4]ਗੁਰੂ ਜੀ ਨੇ ਦਾਸ। [5]ਇਕੱਲਾ ਖੜਾ ਹੋਸੀ। [6]ਤਕੜੇ ਹਥ (ਫੜੇ ਹੋਏ) ਛੋੜ ਦਿਤੇ। [7]ਕਿਉਂ ਰੁਵਾਇਆ ਈ ? [8]ਭਾਵ ਮੂੰਹ ਦਾ ਰੰਗ ਉੱਡਿਆ ਹੋਇਆ (ਬ੍ਰਾਹਮਣ ਦਾ)। [9]ਭਾਵ ਸ੍ਰੀ ਹਰਿ ਗੋਵਿੰਦ ਜੀ ਨੇ। [10]ਗੁਰੂ ਅਰਜਨ ਜੀ ਦੇ ਲਖੇ ਬਿਨਾਂ ਹੀ।

ਬਿਸਾਲ ਜੁਗ ਜਲ ਭਰ੍ਯੋ ਘਨੇਰਾ। ਮੁਖ ਬਜ੍ਯਾਕੁਲ ਕਛੁ ਅਧਰ ਸੋਂ ਦਧਿ ਲਾਗਿ ਰਹ੍ਯੋ ਹੈ। ਸੁਬਕਤਿ ਰੋਦਤਿ[1] ਅਧਿਕ ਹੀ ਬਹੁ ਕਸ਼ਟ ਲਹ੍ਯੋ ਹੈ ॥੧੮॥ਪਿਤ ਕੀ ਦਿਸ਼ਾ ਬਿਲੋਕਤੇ ਅਜ਼ਮਤ ਤੇ ਜਾਨੇ।–ਦੁਸ਼ਟ ਬਿੱਪ੍ਰ ਬਿਖ ਦੇਤਿ ਹੈ–ਸਮਝਾਵਤਿ ਮਾਨੋ। ਪਕਰ ਬਿਖੈ ਮਨ ਰੰਗ ਕੌ[2]–ਕੁਛ ਕਾਰਣ ਭਾਰੀ। ਇਸ ਪ੍ਰਕਾਰ ਖੋਟੋ ਰੁਦਨ ਨਹਿ ਕੀਨਿ ਅਗਾਰੀ–॥੧੯॥ ਸ੍ਰੀ ਅਰਜਨ ਸਭਿ ਜਾਨਿ ਕੈ ਬੂਝ੍ਯੋ ਦਿਜ ਤਾਂਈ। 'ਕ੍ਯੋਂ ਨਹਿ ਪੀਵਤਿ ਦਧੀ ਕੋ ਬਾਲਕ ਰੁਦਨਾਈ ?'। ਬਿੱਪ੍ਰ ਭਨ੍ਯੋ 'ਨਿਤ ਪਿਯਤ ਜਿਮ ਤਿਮ ਆਜ ਪਿਲਾਵੈਂ।ਕਰਤਿ ਹਟਾਵਨਿ ਹਾਥ ਤੇ ਜਬਿ ਮੁਖ ਢਿਗ ਲ੍ਯਾਵੈਂ॥੨੦॥ ਮੁਖ ਫੇਰਤਿ ਨਹਿ ਸਮੁਖ ਹ੍ਵੈ ਮੈਂ ਕਹਿ ਡਰਪਾਯੋ।ਰੁਦਨ ਪੁਕਾਰ ਅਚਾਨਕੋ ਕਿਮ ਨਹੀਂ ਲਖਾਯੋ[3]'। ਭਨ੍ਯੋ ਗੁਰੂ ਨੇ ਸੁਨਿ ਸਕਲ 'ਅਬਿ ਨਿਕਟ ਹਮਾਰੀ। ਦਧੀ ਪਿਲਾਵਹੁ ਸਹਿਜ ਸੋਂ ਹੁਇ ਸਿਸੁ ਅਨੁਸਾਰੀ'॥੨੧॥ਇਮ ਸ੍ਰੀ ਗੁਰ ਕੇ ਬਾਕ ਸੁਨਿ ਦਿਜ ਉਰ ਹਰਖਾਯੋ।–ਦੇਵੈਂ ਬਿਖ ਇਨ ਦੇਖਤੇ ਅਵਸਰ ਸ਼ੁਭ ਪਾਯੋ। ਕਪਟ ਨ ਮੇਰੋ ਅਬਿ ਲਖਹਿ ਸ਼ੁਭ ਕਾਰਜ ਹੋਵਾ। ਜਾਨਹਿੰਗੇ ਮ੍ਰਿਤੁ ਸੂਲ ਤੇ ਦਧਿ ਸਭਿ ਨੇ ਜੋਵਾ–॥੨੨॥ਤਬਿ ਧੀਰਜ ਧਰਿ ਦਧੀ ਕੋ ਮੁਖ ਕੇ ਢਿਗ ਢੋਵਾ[4]।–ਪੀਵਹਿੰਗੋ ਅਬਿ,ਮ੍ਰਿਤੁ ਹੋਇ–ਡਰ ਉਰ ਤੇ ਖੋਵਾ। ਭ੍ਰਿਕੁਟੀ ਕੁਟਲ[5] ਚਢਾਇ ਕਰਿ ਦ੍ਰਿਗ ਕ੍ਰੂਰ ਦਿਖਾਏ[6]। ਹਟਕ੍ਯੋ ਬਾਸਨ ਹਾਥ ਤੇ[7] ਰਿਸ ਕੁਛ ਉਪਜਾਏ॥੨੩॥ਹਰਿਗੁਬਿੰਦ ਜਬਿ ਇਮ ਕਰੀ ਸ੍ਰੀ ਅਰਜਨ ਜਾਨੀ। –ਕਪਟ ਦਧੀ ਮਹਿਂ ਕੁਛ ਕਰ੍ਯੋ ਦਿਜ ਦੁਰਮਤਿ ਠਾਨੀ–।ਲੇ ਕਰਿ ਅਪਨੀ ਗੋਦ ਮਹਿਂ ਪ੍ਰਿਯ ਨੰਦ[8] ਬਿਠਾਯੋ। ਦ੍ਰਿਗ ਪੌਂਛਤਿ ਦੇ ਪ੍ਯਾਰ ਕੋ ਮੁਖ ਮਧੁਰ ਅਲਾਯੋ ॥ ੨੪॥ ਦਿਜ ਕਰ ਤੇ ਦਧਿ ਕਰ ਲਈ ਪਜ੍ਯਾਵਨ ਪੁਨ ਲਾਗੇ। ਹਰਖਤਿ ਦਿਜ ਭੀ ਕਹਤਿ ਹੈ 'ਕਰੀਅਹਿ ਮੁਖ ਆਗੇ'। ਜਬਹਿ ਕਟੋਰਾ ਢਿਗ ਬਦਨ ਸ੍ਰੀ ਗੁਰ ਨੇ ਕੀਨੋ।ਨੀਚ ਬਿਲੋਚਨ ਕਰਿ ਰਹੇ ਹਟਕ੍ਯੋ,ਨਹਿਂ ਪੀਨੋ[9] ॥੨੫॥ ਦਿਖਿ ਦਿਜ ਬਿਸਮੈ ਹੁਇ ਰਹ੍ਯੋ–ਅਜ਼ਮਤ ਇਨ ਮਾਂਹੀ। ਦਧ੍ਰੀ ਸਦੋਸ਼[10] ਪਛਾਨਿ ਕੈ ਲਾਵਤਿ ਮੁਖ ਨਾਂਹੀ।ਕੁਛ ਹੁਇ ਜਾਇ ਨ ਅਸ

---

[1]ਡੁਸਕਾਰੇ ਮਾਰਕੇ ਰੋਂਦੇ ਹਨ। [2]ਰੰਗਾਂ ਦਾ ਮਨ ਪਕੜ ਵਿਚ ਆਇਆ, ਭਾਵ ਸੋਚ ਫੁਰੀ। [3]ਕਿਉਂ ਅਚਾਨਕ ਰੋਣਾ ਕਰਦੇ ਹਨ ਇਹ ਨਹੀਂ ਜਾਣੀਦਾ। [4]ਕੋਲ ਕੀਤਾ। [5]ਭਾਵ ਟੇਢੀਆਂ। [6]ਭਾਵ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੇ। [7]ਬਰਤਨ ਹੱਥਾਂ ਨਾਲ ਪਰੇ ਕੀਤਾ। [8]ਪਿਆਰਾ ਪੁੱਤ੍ਰ [9]ਹੋੜ ਦਿਤਾ ਤੇ ਪੀਤਾ ਨਾਂ। [10]ਦੂਸ਼ਣ ਵਾਲੀ ਦਹੀਂ।

ਅਥੈ[1] ਮਨ ਕਪਟ ਉਘਾਰੈ-। ਤੂਸਤਿ ਭਯੋ ਪੁਨ ਮਨ ਬਿਖੇ ਬਹੁ ਗਾਟੀ ਬਿਚਾਰੈ ॥੨੬॥ ਅਲਪ ਜਾਤਿ[2] ਕੂਕਰ ਹੁਤੋ ਪਿਸਤਾ ਕਹਿੰ ਜਾਂਹੀ। ਜਿਸ ਪ੍ਰਯੰਕ ਪਰ ਗੁਰ ਬਿਰਹਿੰ ਤਿਸ ਤਰੈ ਰਹਾਹੀ। ਵਹਿਰ ਚਲਤਿ ਕਿਤ ਸੰਗ ਹੁਇ ਪਗ ਪੰਕਜ ਤੀਰਾ। ਰਹਤਿ ਹਦੂਰ ਸਦੀਵ ਹੀ ਜਿਹ ਭਾਗ ਗਹੀਰਾ ॥੨੭॥ਕਰਨੋ ਹਕਾਰਨ ਸ੍ਵਾਨਕੋ ਪਰਯੰਕ ਤਰੇ ਹੈ।ਨਿਕਸਯੋ ਪੂੰਛ ਹਿਲਾਵਤੋ ਦ੍ਰਿਗ ਸਮੁਖ ਕਰੇ ਹੈ। ਤਿਸ ਕੇ ਬਾਸਨ[3] ਗੁਰੂ ਨੇ ਦਧਿ ਕਰ ਤੇ ਪਾਈ। ਸੂੰਘਤਿ ਹੀ ਤਿਸਤੇ ਹਟਯੋ ਮੁਖ ਤਨਕ ਨ ਲਾਈ॥੨੮॥ ਅਜ਼ਮਤ ਗੁਰ ਕੇ ਸ੍ਵਾਨ ਮਹਿੰ ਜੁਠੋ ਨਿਤ ਖੈਹੈ[4]। ਬਿਖ ਜਾਨੀ ਅਰਵੀ ਨਹੀਂ ਗੁਰ ਕੋ ਸਮਝੈ ਹੈ। ਸਿਰ ਹਿਲਾਇ ਖਰਕਾਇ ਕੈ ਅਪਨੇ ਜੁਗ ਕਾਨਾ।-ਬਿਖ ਸਮੇਤ ਇਹੁ ਦਧੀ ਹੈ ਮੈਂ ਕਰੌਂ ਨ ਖਾਨਾ॥੨੯॥ ਅਪ ਗਤਿ ਮੇਰੀ ਹੋਇਗੀ, ਖੋਟੀ ਮ੍ਰਿਤੁ ਪਾਵੌਂ। ਦੁਸ਼ਟ ਦਿਜਾਧਮ[5]ਕੀ ਕ੍ਰਿਤ ਕੈਸੇ ਇਸ ਖਾਵੌਂ-।ਕ੍ਰਿਯਾ ਕਰਤਿ ਕੋ ਪਰਖ ਕੈ ਗੁਰਬਾਕ ਅਲਾਏ। 'ਤੂੰ ਹਮਰੇ ਨਿਤ ਸੰਗ ਹੈਂ ਇਤ ਉਤ ਸਭਿ ਥਾਏਂ॥੩੦॥ਨਹਿੰ ਬਿਛਰਹਿੰ ਸ਼ੁਭ ਹੋਇ ਗਤਿ ਸੰਦੇਹ ਨ ਕੀਜੈ। ਬਿਦਤਹਿ ਕਪਟ ਜਿ ਦੁਸ਼ਟ ਹੈ ਦਧਿ ਅਬਿ ਸਭਿ ਪੀਜੈ'।ਇਸ ਪ੍ਰਕਾਰ ਗੁਰਤੇ ਸੁਨਤਿ ਤਜਿ ਮ੍ਰਿਤੁ ਕੋ ਤ੍ਰਾਸਾ।ਬਿਨ ਬਿਲੰਬ ਸਭਿ ਹੀ ਦਧੀ ਪੀ ਕਰਿ ਤ੍ਰਿਪਤਾਸਾ[6] ॥੩੧॥ਬੈਠਿ ਗਈ ਰੰਗਾ ਨਿਕਟਿ ਦਿਜ ਦੁਸ਼ਟ ਬਿਠਾਵਾ।ਅਪਰ ਦਾਸ ਸਿਖ ਪਾਸ ਗਨ ਬੈਠੇ ਤਿਸ ਥਾਵਾ। ਹੇਰਤਿ ਬਿਸਮਤਿ ਚਿਤ ਸਮਸਤ ਕਾਰਨ ਕਲਾ ਹੋਈ। ਬਿੱਪ੍ਰ ਬਦਨ ਤਬਿ ਪੀਤ ਭਾ ਸਭਿ ਧੀਰਜ ਖੋਈ॥੩੨॥-ਧਰਾ ਪ੍ਰਵੇਸ਼ਯੋ ਜਾਇ ਨਹਿੰ,ਨਭ ਉੱਡਯੋ ਨ ਜਾਈ। ਕਪਟ ਖੁਟਾਈ ਕ੍ਰਿਤੀ ਮਮ ਸਭਿਹੂੰ ਲਖਿ ਪਾਈ-। ਧਰਿ ਮੁਖ ਮੌਨ ਬਿਲੋਕਤੇ ਬੋਲਤਿ ਨਹਿੰ ਕੋਈ। ਅੰਤਰਜਾਮੀ ਧੰਨਿ ਗੁਰ ਉਰ ਸਭਿ ਸੁਧਿ ਹੋਈ॥੩੩॥ਘਟੀ ਏਕ ਮਹਿੰ ਸ੍ਵਾਨ ਸੋ ਗਿਰ ਪਰਯੋ ਜੁ ਠਾਂਢਾ। ਤਰਫਤਿ ਮਾਰਤਿ ਪਗਨਿ ਕਹੁ ਸੰਕਟ ਬਡ ਬਾਢਾ।ਲਾਗੁਲ ਐਂਠਤਿ[7] ਬੈਠਿ ਕਬਿ ਪੈਠਤਿ ਘਰ ਜਾਈ[8]।ਸ਼ਬਦ ਕਰਤਿ ਕਬਿ ਆਇ ਕੈ ਆਗੈਲਿਟ ਜਾਈ॥੩੪॥ਲਾਲ ਬਿਲੋਚਨ ਹੁਇ ਗਏਵ੍ਯਾ-ਕੁਲਤਾ ਪਾਏ। ਇਸ ਪ੍ਰਕਾਰ ਸੰਕਟ ਲਹਯੋ ਸਭਿ ਕੇ ਅਗੁਵਾਏ। ਕੇਤਿਕ

[1]ਹੁਣ ਐਸੀ ਕੁਛ (ਗੱਲ) ਨਾ ਹੋ ਜਾਵੇ ਕਿ। [2]ਛੋਟੇ (ਕੱਦ ਵਾਲੀ) ਜਾਤ ਦਾ। [3]ਤਿਸ (ਕੁੱਤੇ) ਦੇ ਭਾਂਡੇ ਵਿਚ। [4]ਖਾਂਦਾ ਸੀ। [5]ਪਾਪੀ ਬ੍ਰਾਹਮਣ। [6]ਭਾਵ ਕੁੱਤਾ ਦਹੀਂ ਪੀ ਗਿਆ। [7]ਪੂੰਛ ਅਕੜਾਂਦਾ ਹੈ। [8]ਪ੍ਰਵੇਸ਼ ਕਰਦਾ ਹੈ ਘਰ ਵਿਚ ਜਾਕੇ।

ਛਿਰ ਮਾਹਿ ਮਰਿ ਰਹਯੋ ਮੁਖ ਦੀਨਿ ਪਸਾਰੇ।ਦੰਤ ਨਿਕਾਸੇ ਵਹਿਰ ਕੋ ਗਿਰ ਗੁਰੂ ਅਗਾਰੇ॥੨੫॥ਪਗ ਪੰਕਜ ਤਬਿ ਆਪਨੋ ਕੂਕਰ ਕੋ ਛ੍ਵਾਵਾ।ਗਯੋ ਬਿਕੁੰਠ ਬਿਬਾਨ ਚਢਿ ਉੱਤਮ ਪਦ ਪਾਵਾ। ਸਭਿ ਦੇਖਤਿ ਵਿਸਮਾਇਗੇ ਕਰਿ ਹਾਂਹਾਕਾਰਾ। ਹਰਿ ਗੋਵਿੰਦ ਉਬਰੇ ਭਲੇ ਜਨ[1] ਸੁਖਦ ਉਦਾਰਾ ॥ ੨੬ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਦ੍ਵਿਤੀਯ ਰਾਸੇ 'ਬਿਖ ਦੈਨ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥ ੧੬ ॥

## ੧੭. [ਮਰੇ ਦਿਜ ਨੂੰ ਜਿਵਾਉਣਾ ਤੇ ਜ਼ਹਿਰ ਦੇਣ ਦਾ ਕਾਰਨ ਸੁਣਨਾ]।

ਦੋਹਰਾ ॥ ਜਾਨਿ ਖੋਟ ਦਿਜ ਦੁਸਟ ਕੋ ਸ੍ਰੀ ਗੁਰ ਸਹਿ ਨ ਸਕਾਇ।ਕ੍ਰੋਧ ਕਰਯੋ ਦੇਖਤਿ ਭਏ ਜਬਹਿ ਸ੍ਵਾਨ ਮ੍ਰਿਤੁ ਪਾਇ॥੧॥ਕਬਿੱਤ॥'ਜੈਸੋ ਦੁਖ ਪਾਯੋ ਸ੍ਵਾਨ ਦੁਜਨ ਮਹਾਨ ਦਿਜ!ਭਯੋ ਪ੍ਰਾਨ ਹਾਨ ਅਬਿ ਹੇਰਤਿ ਅਗਾਰੀ ਤੋਹਿ। ਤੈਸੇ ਪਾਇ ਸੰਕਟ ਬਿਸਾਲ ਤਾਤਕਾਲ ਫਲ,ਮੂਰਖ ਅਜਾਨ!ਜਾਨਿ[2] ਤੇਰੋ ਤਨ ਨਾਸ਼ ਹੋਹਿ'।ਐਸੇ ਗੁਰ ਬੈਨ ਭਨੇ ਸੁਨੇ ਸ੍ਰੋਨ ਮੂਢ ਬਿੱਪ੍ਰ,ਉਠਯੋ ਸੂਲ ਤੇਹੀ ਛਿਨ ਗਿਰਯੋ ਧਰ ਭਯੋ ਮੋਹਿ[3]। ਲਿਟਤਿ ਕਰਤਿ 'ਹਾਇ ਹਾਇ, ਨ ਸਹਾਇ ਅਬਿ' ਪਰਯੋ ਅਰਿਰਾਇ[4]ਦੁਖ ਪਾਇ ਜੋ ਧਰਤਿ ਦ੍ਰੋਹਿ ॥੨॥ ਏਕ ਘਟੀ ਸੂਲ ਭਯੋ, ਸੰਕਟ ਬਿਸਾਲ ਦਯੋ, ਫੇਰ ਮਰਿ ਗਯੋ ਹਾਥ ਪਾਇਨਿ[5] ਪਸਾਰਿ ਕਰਿ। ਮਰੇ ਦੋਊ ਹੇਰਿ ਕਰਿ, ਬਿਸਮੇ ਬਡੇਰ ਸਭਿ ਕਹੈਂ ਬਾਕ 'ਪ੍ਰਭੂ ਨੇ ਬਚਾਯੋ ਹਿਤ ਧਾਰਿ ਕਰਿ। ਪਾਪੀ ਇਨ ਕੀਨ ਕਹਾਂ ਠਾਨਿਕੈ ਕਪਟ ਮਹਾਂ ਬਿਖ ਕੋ ਪਿਲਾਇ ਰਹਾ, ਪੀਓ ਨ,ਪੁਕਾਰ ਕਰਿ[6]।ਐਸ ਜਗਦੀਸ਼ ਕੀ ਸ਼ਰੀਰ ਧਰਯੋ ਆਇ ਕਰਿ, ਨੰਦਨ ਤੁਮਾਰੇ ਕਰਾਮਾਤ ਕੋ ਉਦਾਰ ਕਰਿ ॥੩॥ ਆਪ ਅਵਤਾਰ ਤੁਮ ਸਮ ਜਾਯੋ ਆਤਮਜ[7], ਅਪਰ ਜਿ ਹੋਤਿ ਮਾਰਿ ਦੇਤਿ ਨ ਬਚਤਿ ਹੈ।ਲੇਗਯੋ ਇਕਾਕੀ,ਬਿਖ ਪਾਇ ਕੈ ਦਧੀ ਕੋ ਮੂਢ ਓਜ ਤੇ ਪਿਲਾਇ ਰਹਯੋ,ਕਯੋਂ ਹੂੰ ਨ ਅਚਤਿ ਹੈਂ[8] ।ਸ੍ਰੀ ਹਰਿਗੋਵਿੰਦ ਕੀਨਿ ਜਤਨ ਬਿਲੰਦ ਆਪ, ਮਾਰਯੋ ਮਹਾਂ ਪਾਪੀ, ਪਾਪ ਪਾਵਕ ਤਚਤਿ ਹੈ[9] । ਆਜ ਭੀ ਜਨਮ ਨਯੋ ਭਯੋ ਬਡੇ ਭਾਗ ਜੁਤ, ਉਘਰਿਓ ਕਪਟ ਕੈਸੇ ਮੂਢ ਤੇ ਪਚਤਿ ਹੈ[10] ॥ ੪ ॥ ਕੀਨਿ ਕਯੋਂ ਕੁਕਰਮ ਅਧਰਮੀ ਭਰਮ ਕਰਿ ਕੋਨੇ ਸਿਖਲਾਯੋ ਬਿਖ ਦੈ ਕੈ ਸਿਸੁ ਮਾਰਨੋ। ਮਹਾਂ ਦੁਰਬੁੱਧੀ ਨਹੀਂ ਪਾਪ ਕੀ

---

[1] ਦਾਸਾਂ ਦੇ। [2] ਜਾਣ ਲੈ। [3] ਉਸੇ ਖਿਨ ਸੂਲ ਉਠਿਆ ਤੇ ਮੂਰਛਤ ਹੋਕੇ ਧਰਤੀ ਤੇ ਡਿਗ ਪਿਆ। [4] ਅਰੜਾ ਕਰਕੇ। [5] ਪੈਰਾਂ ਨੂੰ। [6] ਪੁਕਾਰ ਕੀਤੀ (ਭਾਵ ਗੁਰੂ ਹਰਿਗੋਬਿੰਦ ਜੀ ਨੇ)। [7] (ਆਪਣੇ) ਵਰਗਾ ਪੈਦਾ ਕੀਤਾ ਹੈ ਸਪੁੱਤ੍ਰ। [8] ਨਾ ਪੀਤੀ (ਸ੍ਰੀ ਬਾਲਕ ਜੀ ਨੇ)। [9] ਅਗਨੀ ਵਿਚ ਤਪਦਾ ਹੈ। [10] ਮੂਰਖ ਤੋਂ ਕਿਵੇਂ ਪਚ ਸਕਦਾ ਹੈ ਭਾਵ ਕਪਟ ਨਹੀਂ ਲੁਕ ਸਕਿ

ਪਛਾਨ ਕਰੀ, ਦਿਜ ਕੋ ਜਨਮ, ਪੈ ਚੰਡਾਰ ਕ੍ਰਿਤ ਕਾਰਨੋ[1]। ਜੈਸੇ ਕਾਜ ਕਰਯੋ ਤੈਸੇ ਪਾਯੋ ਹੈ ਬਿਲੰਬ ਬਿਨ, ਮੂਰਖ ਮਹਾਨ ਕੀਨਿ ਕਾਹੂ ਨੇ ਸਿਖਾਰਨੋ'। ਪਰਯੋ ਹੈ ਕੁਰੂਪ ਹੇਰਿ ਸ੍ਰੀ ਗੁਰੂ ਜੀ ਤਿਸੀ ਬੇਰ ਸ਼ਬਦ ਬਨਾਯੋ ਫੇਰ ਕੀਨਸਿ ਉਚਾਰਨੋ ॥ ੫ ॥

ਸ੍ਰੀ ਮੁਖਵਾਕ ॥ ਭੈਰਉ ਮਹਲਾ ੫ ॥

ਲੇਪੁ ਨ ਲਾਗੋ ਤਿਲਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇਕੈ ਸੂਲ ॥ ੧ ॥ ਹਰਿ ਜਨ ਰਾਖੇ ਪਾਰਬ੍ਰਹਮਿ ਆਪਿ ॥ ਪਾਪੀ ਮੂਆ ਗੁਰ ਪਰਤਾਪਿ ॥ ੧ ॥ ਰਹਾਉ ॥ ਅਪਣਾ ਖਸਮੁ ਜਨਿ ਆਪਿ ਧਿਆਇਆ ॥ ਇਆਣਾ ਪਾਪੀ ਓਹੁ ਆਪਿ ਪਚਾਇਆ ॥ ੨ ॥ ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥ ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥ ੩ ॥ ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ ॥ ਮਲੇਛੁ ਪਾਪੀ ਪਚਿਆ ਭਇਆ ਨਿਰਾਸੁ ॥ ੪ ॥ ੯ ॥

ਕਬਿੱਤ॥ਪਾਪੀ ਦਿਜ ਮਰਯੋ,ਸੂਲ ਕਰਯੋ ਈਸ਼ ਮਹਾਂਰਾਜ ਪਰਯੋ ਫਲ ਭੁਰਯੋ ਦੁਖ, ਜੀਵਬੇਕੀ ਹਾਨਕੀਨਿ[2]।ਜੈਸੇ ਮਾਤ ਪਿਤ ਨਿਜਪੁੱਤ੍ਰ ਕੋਬਚਾਇਲੇਤਿ ਤੈਸੇ ਨਿਜ ਦਾਸਕੋ ਭਯੋਹੈ ਰਖਵਾਰ ਚੀਨਿ। ਨਿੰਦਕ ਹਮਾਰੇ ਜੇ ਸ਼ਰੀਕਨਿ ਕਲੰਕ ਮਹਾਂ, ਕਾਰੋ ਮੁਖ ਕਾਰਸ ਪਖਾਰੇ ਤੇ ਨ ਹੋਇਹੀਨ[3]।ਦਿਨੋਂਦਿਨ ਹੈ ਸਵਾਈ ਪ੍ਰਭੂ ਨੇ ਲਗਾਈ ਅਸ ਕੁਲ ਤੇ ਨ ਜਾਇ ਅਪਜਸ ਧੌਂ ਕਮਾਇ ਲੀਨਿ॥੬॥ਦਾਸ ਸਿੱਖ ਬ੍ਰਿੰਦ ਦੇਖਿ ਨਿੰਦਤਿ ਅਸ਼ੇਖ ਤਸ—ਕਲੂਖ ਬਿਸ਼ੇਖ ਕੀਨਿ,ਕੌਨੇ ਸਿਖਲਾਇ ਕਰਿ?।ਕਾਂਕੇ ਬਿਨ ਪ੍ਰੇਰੇ[4]ਕਯੋਂਕਰਤਿ ਦਿਜ ਲੋਭ ਬਿਨ ?—ਸਭਿਨਿ ਕੋ ਮਨ ਇਮ ਆਵੈ ਬਿਸਮਾਇ ਕਰਿ। ਸ੍ਰੀ ਹਰਿਗੋਬਿੰਦ ਚੰਦ ਆਰਜਾ ਬਿਲੰਦ ਇਨ, ਕੋਨ ਪ੍ਰਾਨ ਭੰਗ ਸਕੈ ਪ੍ਰਭੂ ਜੇ ਸਹਾਇ ਕਰਿ। ਦਾਸਨ ਕੇ ਗੋਪ[5] ਤਾਸ ਨੰਦ ਕੋ ਉਬਾਰੋ ਕਯੋਂ ਨ, ਭਏ ਅਵਤਾਰ ਗੁਰੂ ਨਾਨਕ ਜੀ ਆਇ ਕਰਿ॥੭॥ ਕੂਕਰ ਬਿਲੋਕ ਕਰਿ ਕ੍ਰਿਪਾ ਕੋ ਕਰਤਿ ਗੁਰ,ਗੁਨ ਕੋ ਉਚਰ ਕਰਿ ਦਾਸਨਿ ਸੁਨਾਯੋ ਹੈ। 'ਰਹਯੋ ਹਮ ਸੰਗ, ਜਬਿ ਬੈਠਤਿ ਪ੍ਰਯੰਕ ਪਰ, ਤਰੇ ਰਹੈ ਪਰ[6], ਨਹਿਂ ਅਪਰ ਸਿਧਾਯੋ ਹੈ।ਪਨਹੀ ਕੋ ਪਾਵਤਿ ਨਿਹਾਰਤਿ ਉਠਤਿ ਚਲੈ, ਖਰੇ ਹੇਰਿ ਖਰੋ ਰਹੈ ਲਾਂਗੁਲ ਹਿਲਾਯੋ ਹੈ।ਐਸੋਮਤਵਾਨ ਸ੍ਵਾਨ ਦੁਲਭ ਨ ਆਵੈ ਪਾਨ'ਆਗਯਾ ਦੀਨਿ ਖੱਡਨ ਸੋਂ ਛਿੱਤ ਮੇ ਦਬਾਯੋਹੈ॥੮॥ ਪਰਯੋ ਦਿਜ ਹੇਰਿ,ਫੇਰ ਗੰਗਾ ਕਰ ਜੋਰ ਕਹੈ'ਮਰਯੋ ਇਹ ਪਾਪੀ,ਪੈ ਪ੍ਰਗਟ ਪਾਪ ਭਯੋ ਨਾਹਿ।ਕੌਨ ਹੇਤ ਬਿਖ ਦੇਯ ਮਾਰਯੋ ਚਹੈ

[1]ਚੂਹੜੇ ਦਾ ਕੰਮ ਕੀਤਾ। [2]ਛੇਤੀ ਮਰ ਗਿਆ। [3]ਮਹਾਂ ਕਲੰਕ ਰੂਪ ਕਾਲਖ ਨਾਲ ਮੂੰਹ ਕਾਲਾ ਹੈ ਧੋਤਿਆਂ ਕਾਲਖ ਨਹੀਂ ਉਤਰੇਗੀ। [4]ਕਿਸਦੇ ਪ੍ਰੇਰੇ ਬਿਨਾਂ। [5]ਰੱਖਿਆ ਕਰਨ ਵਾਲੇ [ਸੰਸ:, ਗੋਪ=ਰਖ਼ਸ਼ਕ]। [6]ਹੇਠਾਂ ਪਿਆ ਰਹੇ।

ਲੈਦ ਮੇਰੋ, ਯਾਂਕੋ ਕੌਨ ਕਾਜ ਹੈਤਿ ਠਾਨੈ ਪਾਪ ਜਿਸੀ ਚਾਹਿ?।ਕੈਧੋਂ ਸਿਖ-ਲਾਯੋ ਕਿਨ,ਬਨੇ ਜੋਊ ਦੁਸ਼ਮਨ,ਆਗੈਂ ਉਤਪਾਤ ਕੀਨਿ,ਬਸਤਿ[1] ਵਡਾਲੀ ਮਾਂਹਿ?।ਨਿਰਨੈ ਭਯੋ ਨ ਏਹਿ,ਸਭਿਕੋ ਸੰਦੇਹ ਰਹਨੈ,ਗਯੋ ਤਜਾਗ ਦੇਹਿ ਕੋ ਬਤਾਇ ਦੇਹਿ ਬਾਤ ਯਾਹਿ॥੯॥ਆਪਕੇ ਬਚਨ ਤੇ ਉਠਨੇ ਹੈ ਸੂਲ,ਮਰਨੇ ਏਹਿ ਪ੍ਰਭੂ ਜੀ,ਜਿਵਾਵੋ,ਨਹਿ ਮਾਰਨ ਕਰੀਜੀਏ। ਏਕ ਦਿਜ ਦੇਹਿ ਦੂਜੇ ਖੋਇ ਹੈ ਸੰਦੇਹ ਸਭਿ, ਛਲ ਕੋ ਬਤਾਇ ਦੇਹਿ, ਬੂਝਿ ਇਸ ਲੀਜੀਏ। ਸਭਿ ਕੋ ਪ੍ਰਤੀਤਿ ਆਇ, ਦੇਯ ਗੋ ਸੁਨਾਇ, ਨਹਿ ਗੋਪ ਕੋ ਰਖਾਇ[2], ਇਸ ਮੁੱਖ ਤੇ ਸੁਨੀਜੀਏ। ਆਪ ਕੇ ਸ਼ਰੀਕ ਬਿਨ ਪਾਪ ਅਸ ਕਰੈ ਕੌਨ, ਤਊ ਬ੍ਰਿੰਦ ਲੋਕਨ ਮੈਂ ਦਿਜ ਤੇ ਕਹੀਜੀਏ॥੧੦॥ਔਰ ਸੁਨੋ ਬਾਤ,ਲੋਕ ਨਿੰਦਾ ਕੋ ਬਖਾਨ ਕਰੈਂ ਬਿਪ੍ਰ ਮਾਰਨੋ ਧਾਮ ਬਿਖੈ,ਭੇਦ ਨ ਸਕੈਂ ਗੋ ਜਾਨਿ। ਧੰਨੁ ਦਿਜ ਰੱਛਕ ਹੈ ਬਿਰਦ ਤੁਮਾਰੋ ਭਾਰੋ,ਛਮੋ ਅਪਰਾਧ ਆਪ ਪਾਪੀ ਪੈ ਕ੍ਰਿਪਾ ਕੋ ਠਾਨ। ਸਹਜ ਸੁਭਾਵ ਹੈ ਕ੍ਰਿਪਾਲਤਾ ਬਿਸਾਲ ਧਰੋ, ਬਿਨੈ ਮੇਰੀ ਮਾਨੀਏ, ਸਦੀਵ ਤੁਮ ਰਾਖੋ ਮਾਨ[3]। ਕਰਨੋ ਜਿਮ ਭਰਨੋ ਤਿਮ,ਮਰਨੋ ਧਰਿ ਪਰਨੋ ਅਬਿ ਡਰਨੋ ਨ ਸ਼ਰੀਕ ਟਰਨੋ ਜਰਨੋ ਨ ਹਰਨੋ ਨ ਮਾਨ[4] ॥੧੧॥ ਗੰਗਾ ਕੇ ਬਚਨ ਸੁਨਿ ਬੋਲੇ ਗੁਰੂ ਅਰਜਨ, 'ਪਾਪੀ ਦੰਡ ਦੇਨਿ ਜੋਗ ਦੋਸ਼ ਨ ਪਛਾਨ ਕੋਇ[5]। ਬਾਲਕ ਹਤਨਿ ਪੁਨ ਨਿਮਕ ਹਮਾਰੋ ਖਾਇ,ਵੈਰ ਗੁਰੂਧਾਮ ਕੋ ਅਦਾਇਬ ਨ ਕੀਨਿ ਜੋਇ।ਐਸੋ ਬਡੋ ਕਲਮਲਧਾਰੀ ਨ ਗਿਲਾਨ ਮਨ[6], ਕੌਨ ਜਾਨੈ ਕੈਸੇ ਕੀਨਿ ਮੂਰਖ ਨਿਲਾਜ ਹੋਇ। ਕਸੇਂ ਤੂੰ ਇਮ ਬਾਤ ਕਹੈਂ ਬਿੱਪ੍ਰ ਕੋ ਜਿਵਾਯੋ ਚਹੈਂ?ਕਾਸ਼ਟ ਮੈਂ ਪਾਇ ਦਹੈਂ,ਲੇਹਿ ਫਲ ਮ੍ਰਿਤੁ ਸੋਇ*॥੧੨॥ਗੁਰੂ ਬਾਕ ਸੁਨਿਕੇ ਬਖਾਨੀ ਗੰਗ ਬਾਨੀ ਪੁਨ, 'ਸੁਨੀ ਮੈਂ ਕਹਾਨੀ ਕਾਨ ਬਡੇ ਪੁਰਖਾਨ ਕੀ ਤੁਮ ਸੋਂ ਭਨਤਿ ਨ ਬਨਤਿ ਮਹਾਂਮਤਿ ਆਪ,ਤਉ ਇਸੁ ਪ੍ਰਸੰਗ ਪਾਇ ਕਹੌਂ ਹਠ ਠਾਨਿ ਕੀ।ਦਿਜ ਦੋਸ਼ਵਾਨ ਹੋਇ ਦੇਹਿ ਕੋ ਨ ਦੰਡ ਦੇਹਿ'[7] ਅਪਰ ਅਨੇਕ ਬਿਧਿ ਠਾਨੈ ਜਿਮ ਜਾਨਿ[8] ਕੀ*। ਖੋਟਨਿ ਕੋ ਖੋਟ ਪ੍ਰਗ-

[1](ਜਦੋਂ) ਵਸਦੇ ਸੀ। [2]ਛਿਪਾ ਨਹੀਂ ਹੋਵੇਗਾ। [3]ਮਾਣ। [4]ਜਰਿਆ ਨਹੀਂ ਤੇ ਮਾਨ (ਆਪ ਦਾ) ਨਹੀਂ ਹਰ ਸਕਿਆ। [5]ਇਸ ਵਿਚ ਕੋਈ ਦੋਸ਼ ਨਾ ਪਛਾਣੋ। [6]ਨਹੀਂ ਨਫਰਤ ਹੈ ਮਨ ਵਿਚ ਜਿਸ ਦੇ (ਐਸੇ ਪਾਪ ਕਰਮ ਵਲੋਂ)। [7]ਦੇਹ (ਮ੍ਰਿਤੂ) ਦਾ ਡੰਡ ਨਾ ਦੇਵੇ। [8]ਜਿਵੇਂ (ਠੀਕ) ਜਾਣੇ।

*ਅੰਕ ੧੨ ਵਿਚ ਕਵਿ ਜੀ ਨਿਆਉਂ ਦੀ ਗੱਲ ਲਿਖ ਰਹੇ ਹਨ ਤੇ ਅੰਕ ੧੩ ਵਿਚ ਹਿੰਦੂ ਮਤ ਦੀ ਗੱਲ ਲਿਖਦੇ ਹਨ। ਹਿੰਦੂ ਰਾਜ ਸਮੇਂ ਬ੍ਰਾਹਮਣਾਂ ਦਾ ਉਹ ਜ਼ੋਰ ਸੀ ਕਿ ਖੂਨ ਕਰਕੇ ਭੀ ਬ੍ਰਾਹਮਣ ਨੂੰ ਜਾਨੋਂ ਨਹੀਂ ਸਨ ਮਾਰਦੇ।

ਟਾਵੈ ਗੋ ਸੁ ਦਿਜ ਜੀਵਿ[1], ਯਾਂਤੇ ਮੇਰੀ ਬੇਨਤੀ ਸੁ ਮਾਨੋ ਤਿਯ ਬਾਨ ਕੀ[2]"॥੧੩॥ਸ਼੍ਰੀ ਗੁਰੂ ਸੁ ਜਾਨੀ, ਬਿਨੈ ਠਾਨੀ ਮਨ ਮਾਨੀ, ਪੁਨ ਮੰਤ੍ਰ ਸਤਿਨਾਮ ਕੋ ਪਠਯੋ ਹੈ ਜਲ ਹਾਥ ਲੀਨਿ। ਛਿਰਕ੍ਯੋ ਬਦਨ ਪਰ ਸਗਰੇ ਸ਼ਰੀਰ ਫੇਰ, ਜੀਵ ਉਠ੍ਯੋ ਮੂਢ ਮਤਿ ਕਪਟ ਜੁ ਗੂਢ ਕੀਨਿ*। ਜੈਸੇ ਗਾਢਿ ਨਿੰਦ੍ਰਾ ਮੈਂ ਸੁਪਤਿ ਚਿਰਕਾਲ ਹੁੰਕੇ ਜਾਗਿ ਪਰ੍ਯੋ ਤਾਤਕਾਲ ਸਾਰੀ ਸੁਧਿ ਤੈਸੇ ਚੀਨਿ। ਹੇਰੇ ਚਹੂੰ ਓਰ ਬੈਠੇ ਨਰ ਪਰਵਾਰ ਕਰਿ, ਸਿਮਰੀ ਖੁਟਾਈ, ਨਿਜ ਲੋਚਨ ਨਿਵਾਇ ਦੀਨਿ॥੧੪॥ਧਾਰੀ ਉਰ ਸ਼ਰਮ, ਅਧਰਮੀ ਸੋਂ ਗੁਰੂ ਭਨੈਂ:'ਕੈਸੇ ਤੂੰ ਭਰਮਕੈ ਕੁਕਰਮ ਕਮਾਯੋ ਹੈ? ।ਲੀਨਿ ਧਨ ਧਾਨ, ਕੀਨਿ ਖਾਨਪਾਨ ਨੀਕੀ ਰੀਤਿ, ਐਸੀ ਬਿਪਰੀਤਿ ਬਿਖੈ ਕਿਮ ਤੂੰ ਲੁਭਾਯੋ ਹੈ ?। ਕੌਨ ਕਾਜ ਤੋਹਿ ਹੋਤਿ, ਪਾਪ ਕੋ ਉਦੋਤਿ ਜਬਿ, ਕੈਧੋਂ ਕੁਛ ਦੀਨਿ ਕਿਨਿ ਪਾਪ ਸਿਖਲਾਯੋ ਹੈ?। ਸਾਚ ਹੀ ਬਤਾਉ, ਨਹਿ ਕੀਜੀਏ ਵਲਾਉ, ਮੂਢ ਛੋਰ੍ਯੋ ਤੋਹਿ ਮਾਰਬੇ ਕੋ ਯਾਂਨੇ[3] ਬਖ਼ਸ਼ਾਯੋ ਹੈ'॥੧੫॥ਸੁਨਿ ਕੈ ਦਿਜਾਧਮ[4] ਸਮੁਖ ਨ ਕਰਤਿ ਡੀਠ, ਨੀਠ ਨੀਠ ਊਪਰ ਕੋ ਲੋਚਨ ਉਠਾਇ ਹੈ। ਕੰਪਤਿ ਸਰੀਰ, ਉਰ ਧੀਰਜਿ ਨ[5], ਤ੍ਰਾਸ ਮਰਾਂ ਭਯੋ ਭਯਭੀਤ† ਕੌਨ ਪੀਰ[6] ਉਪਜਾਇ ਹੈ। ਮ੍ਰਿਤਕ ਹ੍ਵੈ ਪਰ੍ਯੋ ਤਬਿ ਮ੍ਰਿਤਕਾ ਲਗੀ ਹੈ ਗਾਤ, ਮੁਖ ਮੇਂ ਝਗੂਰ[7], ਸੀਸ ਪਾਗ ਤੇ ਨੰਗਾਇ ਹੈ[8]। ਮਾਨਹੁ ਨਰਕ ਤੇ ਨਿਕਾਸਿ ਕੈ ਬਿਠਾਯੋ ਅਘੀ, ਪੀਤ ਮੁਖ-ਲੋਟਿਬੇ ਤੇ ਭਯੋ ਬਿਕੁ-ਲਾਇ[9] ਹੈ॥੧੬॥ ਸੂਲ[10] ਨੇ ਸੰਕਟ ਦੀਯੋ ਸੂਲ[11] ਜਨੋਂ ਚੁਭੇ ਹੈ ਤਨ, ਭਯੋ ਅਸ ਸੂਲ[12] ਨ ਬਿਲੋਕ੍ਯੋ ਜਾਇ ਪਾਤਕੀ। ਬੋਲ੍ਯੋ ਹਾਥ ਜੋਰ ਕਰਿ ਚੋਰ ਸਮ ਘੋਰ ਅਘੀ, 'ਛੋਰਤੇ ਬਤਾਵੋਂ ਬਾਤ ਭਈ ਜਿਮ ਘਾਤਕੀ। ਪ੍ਰਿਥੀਏ ਬੁਲਾਯੋ ਮੋਹਿ, ਬੋਲਿ ਕੈ ਲੁਭਾਯੋ ਧ੍ਰੋਹਿ, ਠਾਨੈ ਬਹੁ ਦ੍ਰੋਹ[13], ਕ੍ਰੋਹ[14] ਮਹਾਂ ਉਤ-ਪਾਤ ਕੀ। ਮੇਰੋ ਸਨਮਾਨ ਕਰਿ, ਮਧੁਰ ਬਖਾਨ ਕਰਿ, ਸੋਛਨਾ ਧੌਂ ਮਹਾਨ ਕਰਿ, ਬਾਰਤਾ ਸੁ ਰਾਤਿ ਕੀ[15]॥੧੭॥—ਪੰਚ ਸੈ ਰਜਤਪਨ ਦੇਵੋਂ ਏਕਬਾਰ

[1] ਜੀਉਂ ਕਰਕੇ। [2] ਇਸਤ੍ਰੀ ਸੁਭਾਵ ਦੀ। [3] ਭਾਵ ਮਾਤ ਗੰਗਾ ਜੀ ਨੇ। [4] ਪਾਪੀ ਬ੍ਰਾਹਮਣ। [5] ਨਹੀਂ ਹੈ। [6] ਸੂਲ। [7] ਝੱਗ। [8] ਨੰਗਾ ਹੈ। [9] ਬਿਆਕੁਲ। [10] ਪੇਟ ਪੀੜ। [11] ਲੀਮਾਂ ਕੰਡਾ। [12] ਕਲੇਸ਼। [13] ਵੈਰ। [14] ਕ੍ਰੋਧ। [15] ਇਹ ਅੱਜ ਰਾਤ ਦੀ ਗੱਲ ਹੈ।

*ਬ੍ਰਹਮਣ ਦਾ ਆਪਣੇ ਪਾਪ ਦਾ ਇਕਰਾਰ ਕਰਨਾ ਤਾਂ ਉਸ ਵੇਲੇ ਕੁਦਰਤੀ ਬਾਤ ਸੀ, ਸਿਰੋਂ ਵੜੇ ਜਾਕੇ ਆਪਣੈ ਪ੍ਰਾਣ ਬਚਾਉਣ ਲਈ ਉਸ ਦਾ ਤਰਲਾ ਜ਼ਰੂਰ ਸੱਚ ਦਾ ਇਕਰਾਰ ਕਰਵਾਉਂਦਾ ਹੈ ਤਾਂਹੀ ਖਿਮਾਂ ਦਾ ਯਾਚਕ ਬਣਾਉਂਦਾ ਹੈ। †ਪਾ:-ਭਯਭੀਰ।

ਗਿਨ, ਫੇਰ ਸੁਧਿ ਲੇਉਂ ਤੇਰੀ ਸਦਾ ਗੁਜ਼ਰਾਨ ਕੀ–। ਭਾਵੀ ਤਬਿ ਪ੍ਰੇਰ੍ਯੋ
ਮੋਹਿ,ਮਾਨ ਲੀਨਿ ਭਨੀ ਤਿਨ[1], ਸੰਖੀਆ ਮੰਗਾਇ ਕਰਿ ਦੀਨ ਨਿਜ
ਪਾਨਕੀ[2]। ਲਗ੍ਯੋ ਮੈਂ ਤਗਾਰ, ਪੁਰੀ ਬਾਂਧਿ ਕਰਿ ਧਰੀ ਸਿਰ, ਭੋਰ ਹੋਤਿ
ਦਧਿ ਮੈਂ ਮਿਲਾਈ ਹੇਤ ਖਾਨ ਕੀ[3]। ਮੱਤ ਮੇਰੀ ਹਾਨ ਕੀ[4], ਦ੍ਰਿੜਾਈ ਪਾਪ
ਠਾਨ ਕੀ,ਭ੍ਰਮਾਈ ਯੌਂ ਅਜਾਨ ਕੀ[5] ਨ ਕੀਨਿ ਬਾਤ ਸਜਾਨ ਕੀ ॥੧੮॥
ਸ੍ਰੀ ਹਰਿ ਗੁਬਿੰਦ, ਕਰਾਮਾਤ ਮੈਂ ਬਿਲੰਦ,ਜਾਨਿ ਪਾਨ ਤੇ ਹਟਾਇ[6],ਨਹੀਂ
ਪਾਨ ਕਰੀ ਤ੍ਯਾਗ ਦੀਨਿ। ਦੋਨਿ ਬਿਖ ਕਾਰਨ ਉਚਾਰਨ ਕਰ੍ਯੋ ਹੈ ਸਭਿ,
ਆਪਹੋ ਕ੍ਰਿਪਾਲ ਛਿਮਾ ਛਿਤ ਕੇ ਸਮਾਨ ਚੀਨਿ।ਲੋਭ ਕੀਲਹਿਰਨੇ ਕਹਿਰ
ਉਪਜਾਯੋ ਉਰ,ਪਤਿਤ ਉਧਾਰਨ ਕੋ ਰਾਵਰਿ ਬਿਰਦ ਕੀਨਿ[7]।ਬਖਸ਼ੋ ਖ਼ਤਾ
ਕੋ, ਕਹ੍ਯੋ ਸਾਚ ਮੈਂ ਪਤਾ ਕੋ ਅਬਿ,ਕਰੋ ਨ ਭਰੋਸ ਵਾਂਕੋ[8]ਪਾਪ ਮੈਂ ਪ੍ਰਬੀਨ
ਪੀਨ'॥੧੯॥ਸੈਯਾ॥ਸ੍ਰੀ ਗੁਰ ਨੇ ਸੁਨਿ ਸਾਚ ਭਨ੍ਯੋ ਜਬਿ[9]ਹੋਏ ਕ੍ਰਿਪਾਲ ਬਖਾ-
ਨਤਿ ਬੈਨਾ।'ਕੀਨਿ ਖਤਾ ਜਿਨਕੀ ਤੁਝਨੇ ਤਿਨ ਆਗੈ ਬਿਨੈ ਕਰਿ ਹ੍ਵੈਮਨ
ਦੈਨਾ[10]।ਸੋ ਬਖਸ਼ੈਂ,ਸ਼ਰਨੀ ਪਰੀਏ,ਅਪਰਾਧ ਅਸਾਧਨ[11],ਤੇ ਜਿਨ ਭੈ ਨਾ
ਮਾਤ ਕੀ ਗੋਦ ਮੈਂ ਬੈਠੇ ਬਿਰਾਜਤਿ ਜਾਂਹੀ ਕੇ ਨਾਮ ਤੇ ਹ੍ਵੈ ਸੁਖਦੈਨਾ'॥੨੦॥
ਸ੍ਰੀਹਰਿਗੋਬਿੰਦ ਕੀ ਦਿਸ਼ ਹ੍ਵੈ ਦਿਜ ਬੇਨਤੀ ਵਾਕ ਕਹੇ ਸਮੁਦਾਈ। 'ਸੇਵਕ
ਮੈਂ ਸਭਿ ਸੇਵ ਕਰੌਂ ਤੁਮ, ਦੇਵਨ ਦੇਵ ਸਭੈ ਜਗਰਾਈ[12]। ਮੈਂ ਮਤਿਹੀਨ
ਕਰ੍ਯੋ ਅਪਰਾਧ ਛਮੋ ਪ੍ਰਭੁ ਆਪ ਪਰ੍ਯੋ ਸ਼ਰਨਾਈ[13]'। ਯੌਂ ਕਹਿਕੇ ਪਗ
ਪੰਕਜ ਊਪਰ ਸੀਸ ਧਰ੍ਯੋ ਪਰਿਕੈ ਅਗਵਾਈ ॥੨੧॥ ਸੰਮਤ ਸ੍ਰੀ ਪਿਤ ਕੋ
ਚਿਤ ਜਾਨਿ[14]ਦਯਾਨਿਧਿਬਾਨ[15]ਤਬੈ ਹੁਇ ਆਈ। ਕੀਨਿ ਮਹਾਂਅਪਰਾਧ
ਜਿਨੇ ਬਖਸ਼੍ਯੋ ਬਿਨਤੀ ਸੁਨਿਕੈ ਸਹਸਾਈ[16]ਨਾਥ[17]ਨੇ ਹਾਥ ਪਸਾਰ ਤਬੈ
ਤਿਹ ਮਾਥ ਧਰ੍ਯੋ ਦੁਤਿ ਸਾਥ[18]ਸੁਹਾਈ। ਏਕ ਗਰੀਬ ਨਿਵਾਜ ਗੁਰੂ ਬਿਨ
ਆਨ ਕੇ ਬੀਚ ਕਹਾਂ ਬਡਿਆਈ॥੨੨॥ ਐਸੋ ਬਡੋ ਅਪਰਾਧ ਕਰ੍ਯੋ ਜਿਨ
ਪ੍ਰਾਨਕੋ ਹਾਨ ਲੌ ਕੀਨਿ ਉਪਾਈ[19]।ਪਾਤਕ ਬਾਲਕ ਘਾਤਕਕੋ ਪੁਨਿਅੰਨ

[1]ਉਸਦੀ ਆਖੀ। [2]ਆਪਣੀ ਹੱਥੀਂ। [3]ਖਾਣ ਲਈ। [4]ਨਾਸ਼ ਕੀਤੀ। [5]ਮੈਂ ਮੂਰਖ ਦੀ। [6]ਜਾਣ ਕਰਕੇ, ਹੱਥ ਨਾਲ ਹਟਾ ਦਿੱਤੀ। [7]ਤੁਸਾਂ ਨੇ ਆਪਣਾ ਬਿਰਦ ਬਣਾਯਾ ਹੈ—ਪਤਿਤ ਉਧਾਰਨ। [8]ਭਾਵ ਪ੍ਰਿਥੀਏ ਦਾ। [9](ਬਾਹਮਨ ਨੇ) ਜਦ ਸੱਚ ਬੋਲ ਦਿੱਤਾ ਤਾਂ। [10]ਦੀਨ ਮਨ ਹੋਕੇ। [11]ਅਸਾਧ ਅਪ੍ਰਾਧ=ਘੋਰ ਪਾਪ (ਅ)ਅਸਾਧੂਆਂ ਭਾਵ ਦੁਸ਼ਟਾਂ ਦੇ ਪਾਪਾਂ ਤੋਂ। [12]ਦੇਵਤਿਆਂ ਦੇ ਦੇਵ ਜਗਤ ਦੇ ਰਾਜੇ ਹੋ। [13]ਸ਼ਰਨੀ ਆਇ ਕਰਕੇ। [14]ਪਿਤਾ ਜੀ ਦੀ ਮਰਜ਼ੀ ਚਿਤ ਵਿਚ ਜਾਣਕੇ। [15]ਸੁਭਾਵ। [16]ਛੇਤੀ। [17]ਸ੍ਰੀ ਹਰਿਗੋਬਿੰਦ ਜੀ। [18]ਸ਼ੋਭਤਾ ਨਾਲ। [19]ਪ੍ਰਾਣ ਹਨਨ ਦਾ ਉਪਾਉ ਕੀਤਾ।

ਤੇ ਲੈਨ ਗੁਰੁ ਘਰ ਖਾਈ। ਸੋ ਤਤਕਾਲ ਬਿਨੈ ਸੁਨਿ ਕੈ ਫਰਿ ਦੀਨੇ ਨਿਹਾਲ ਪਿਖੇਂ ਸਮੁਦਾਈ।ਏਕ ਗਰੀਬ ਨਿਵਾਜ਼ ਗੁਰੂ ਬਿਨ ਆਨਕੋ ਬੀਰ ਕਹਾਂ ਬਡਿਆਈ ॥ ੨੩ ॥ ਦੋਹਰਾ ॥ ਇਸ ਪ੍ਰਕਾਰ ਬਖਸ਼ਨੋ ਸੁ ਦ੍ਵਿਜ ਗੁਰੂ ਗਰੀਬ ਨਿਵਾਜ਼।ਮਾਤਪਿਤਾ ਦੇਖਤਿ ਅਨੰਦ ਅਰੁਸਿਖਦਾਸ ਸਮਾਜ॥੨੪॥ ਮਹਿਮਾ ਮਹਾਂ ਪ੍ਰਮਾਨ ਤੇ ਮਹਾਂਪੁਰਖ ਸੁਖਕੰਦ¹।ਗੁਰ ਘਰ ਮਹਿਂ ਅਵਤਾਰ ਲਿਯ ਸ੍ਰੀ ਹਰਿਗੋਵਿੰਦ ਚੰਦ॥੨੫॥ਭਯੋ ਨਰਨ ਸਮੁਦਾਇ ਤਹਿਂ ਬੈਠਿਰਹੇ ਪਰਵਾਰ। ਬਿਸਮਹਿਂ ਅਘਿ ਦੀਰਘ ਪਿਖਯੋ ਬਖਸ਼ਨੋ ਬਹੁਰ ਉਦਾਰ॥੨੬॥ "ਦਾਤਾ ਹੋਵੈਂ ਅਧਿਕ ਹੀ ਜਬੈ ਤਨੂੰ ਬਲ ਜ੍ਵਾਨ²। ਕਰਹਿਂ ਨਿਹਾਲ ਅਨੇਕ ਹੀ ਜੋ ਇਨ ਕੇ ਬਿਦਮਾਨ³" ॥ ੨੭ ॥ ਇੱਤ੍ਯਾਦਿਕ ਕੀਰਤਿ ਕਰਤਿ ਭਰਤਿ ਹਰਖ ਉਰ ਬੀਚ । ਕ੍ਰੋਰ* ਜਤਨ ਕੋਈ ਕਰਹੁ ਕਿਮ ਹੁਇ ਇਨਕੀ ਮੀਚ॥੨੮॥ਧਾਇ ਹਤੀ,ਪੰਨਗ ਹਨਯੋ,ਦ੍ਵਿਜ ਕੋ ਕੀਨ ਬਿਨਾਸ਼॥ ਉਲਟ ਪਰਤਿ ਹੈ ਤਿਨਹੁੰ ਪਰ, ਬੁਰਾ ਜੁ ਚਹਿ ਕਰਿ ਆਸ ॥ ੨੯ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀਯ ਰਾਸੇ 'ਬਿੱਪ੍ਰ ਮ੍ਰਿਤਕ ਜੀਵਾਵਨੋ' ਪ੍ਰਸੰਗ ਬਰਨਨ ਨਾਮ ਸਪਤਦਸਮੋ ਅੰਸੂ ॥੧੭॥

## ੧੮. [ਪ੍ਰਿਥੀਏ ਦਾ ਕਲਪਣਾ]।

ਦੋਹਰਾ ॥ ਸਗਰੇ ਸੁਨਤਿ ਪ੍ਰਸੰਗ ਕੋ ਦ੍ਵਿਜ ਮੂਰਖ ਚਹੂੰ ਓਰ । ਬੋਲੇ ਸ੍ਰੀ ਅਰਜਨ ਗੁਰੂ'ਕੀਨ ਜੁ ਤੈਂ ਅਘ ਘੋਰ॥੧॥ਸੈਯਾ॥ਸੋ ਪ੍ਰਿਥੀਏ ਮੁਖ ਪੈ ਕਹਿ ਹੈਂ⁴ ਤਿਹ ਦੇਹੁ ਮਨਾਇ ਭਨੀ ਜਿਮ ਬਾਨੀ। ਪੰਚ ਸੈ ਦੇਨਿ ਕਹੇ ਤੁਝਕੋ, ਬਿਖ ਕੀ ਜਿਮ ਤਾਂਹੀ ਨੇ ਸੀਖਿ ਸਿਖਾਨੀ। ਪਾਪ ਮਤੀ ਜਿਸ ਕੇ ਨਿਤ ਹੈ ਚਿਤ,ਈਰਖਾ ਆਗਿ ਮੈਂ ਦਾਹਿ ਮਹਾਨੀ। ਸੰਕਟ ਘੋਰ ਘਨੋ ਹੁਇ ਦੇਖਤਿ ਕੀਰਤਿ ਕੋ ਸੁਨਿ ਕੈ ਸੁਖ ਹਾਨੀ'॥੨॥ ਬਿੱਪ੍ਰ ਕਹਯੋ'ਸੁਨਿ ਸ੍ਰੀ ਗੁਰ ਪੂਰਨ ਜਯੋਂ ਤਿਸਨੇ ਮੁਝਕੋ ਸਮੁਝਾਈ। ਤਯੋਂ ਤਿਸ ਆਨਨ ਪੈ ਉਚਰੌਂ,ਮਮਨਾਸ਼ ਕੀਓ ਅਸ ਸੀਖ ਸਿਖਾਈ। ਮੈਂ ਗੁਜ਼ਰਾਨ ਕਰੌਂ ਤੁਮਰੇ ਘਰ, ਕ੍ਰੂਰ ਕਲੰਕ ਦੀਓ ਦੁਖਦਾਈ। ਭਾਵੀ ਨੇ ਪ੍ਰੇਰਨ ਕੀਨਿ ਬੁਰੇ ਮਹਿਂ, ਦੋਨਹੁ ਲੋਕ ਮੈਂ ਲੀਨਿ ਗਵਾਈ'॥੩॥ਦੋਹਰਾ॥ਸ੍ਰੀ ਅਰਜਨ ਦ੍ਵਿਜ ਸੌਂ ਕਹਯੋ'ਮਹਾਂ ਮੂਢ ਕਸ ਕੀਨਿ?।ਸਾਹਿਬਜ਼ਾਦੇ ਮੋਲ ਕੋ ਪੰਚ ਸਹਸ ਕਰਿ ਦੀਨਿ'॥੪॥ਬਹੁਰਕਹਯੋ ਸੰਗ ਦਾਸਿ ਕੇ 'ਧਾਮ ਪ੍ਰਿਥੀਏ ਜਾਇ। ਆਨਹੁ ਸਾਥ ਹਕਾਰ ਕੈ ਲੇਕਰਿ

¹ਸੁਖਾਂ ਦੇ ਮੇਘ। ²ਜਦੋਂ ਸਰੀਰ ਬਲੀ ਤੇ ਜਵਾਨ ਹੋਵੇਗਾ। ³ਜੋ ਸਾਹਮਣੇ ਆਵੇਗਾ। ⁴ਮੂੰਹ ਤੇ ਕਹੇਂਗਾ?
*ਪਾਠ—ਕੋਟ।

ਹਮਰੋ ਨਾਇ॥੫॥ਕਬਿੱਤ॥ਕਰੋ ਸਨਮਾਨ ਬੋਲਿ ਮਧੁਰ ਮਹਾਨ ਸਾਦਿਆਨੋ ਹਮ ਧਾਮ ਕੋ ਪ੍ਰਸੰਨਤਾ ਉਪਾਇ ਮਨ'। ਗਯੋ ਸੁਨਿ ਦਾਸ ਬੈਠੋ ਪ੍ਰਿਥੀਆ ਅਵਾਸ ਜਿਸ,ਸੀਸ ਕੋ ਨਿਵਾਇ ਅਭਿਬੰਦਨ[1]ਸੁ ਕੀਨਿ ਤਿਨ। 'ਆਪ ਕੋ ਹਕਾਰਨ ਕਰਨੋ ਹੈ ਗੁਰੂ ਅਰਜਨ, ਅਬਿ ਹੀ ਉਠੀਜੈ, ਚਲਿ ਮਿਲੀਏ ਬਿਲੰਬ ਬਿਨ'।ਸੁਨਿਕੈ ਹਰਖ ਕਰਿ, ਗਮਨਯੋ ਗੁਰੂ ਕੇ ਧਾਰਿ,'ਮੋਹਿ ਸਾਥ ਕਾਜਕੌਨ?'ਬੂਝਯੋਦਾਸ ਸਾਥ 'ਭਨਿ[2]'[3]॥੬॥"ਮੋਹਿਕੋ ਨ ਸੁਧਿਕੋਈ,ਪਠਯੋ ਚਲਿ ਆਯੋ ਇਤ' ਐਸੇ ਬਾਤ ਬੋਲਤਿ ਸੁ ਆਯੋ ਗੁਰ ਧਾਮ ਕੋ। ਕੋਠੇ ਮੈਂ ਬਿਠਾਯੋ ਦਿਜ'ਬੋਲੀਏ ਨ ਬਾਕ ਤੁਮਹਮਰੇ ਬੁਲਾਏਬਿਨ,ਬੈਠ ਇਕਜਾਮ ਕੋ'।ਬਿੱਪ੍ਰ ਨੇ ਅਲਾਯੋ,'ਜਿਮ ਆਪ ਨੇ ਬਤਾਯੋ ਤਿਮ ਕਰੌਂ,ਬੈਠਿ ਰਹੌਂਜਬਿ ਲੇਹੁਮਮ ਨਾਮਕੋ।ਤਬਿ ਮੈਂ ਛਪੀ ਨ ਰਾਖੌਂ,ਜਥਾਰਥ ਸੋਈਭਾਖੌਂ,ਮੁਕਰ ਨ ਜਿਯਹੌਂ,ਬਿਗਾਰਯੋ ਜਿਮੁ ਕਾਮ ਕੋ'॥੭॥ ਇਤਨੇ ਮੈਂ ਪ੍ਰਿਥੀਆ ਪਹੂੰਚਯੋ ਗੁਰੂ ਪਾਸ ਆਨਿ,ਹੇਤ ਸਨਮਾਨ ਕੇ ਉਠੇ ਹੈਂ ਕੀਨਿ ਬੰਦਨਾ। ਮਧੁਰ ਮਹਾਨਕੇ ਬਖਾਨਿਕੈ ਬਿਠਾਯੋ ਤੀਰ, ਆਪ ਤੇ ਅਧਿਕ ਕਰਿ ਜਾਨਿ ਦੁਖਕੰਦਨਾ[4]। ਨੰਮ੍ਰਿ ਹੋਇ ਬੋਲੇ'ਭ੍ਰਾਤ ਹਮਰੇ ਬਿਸਾਲ ਤੁਮ,ਆਦਰ ਸਥਾਨਸਦਾਕਹੈਂਹਮ ਮੰਦ ਨਾ[5]*।ਦ੍ਵੈਸ਼ ਕੋ ਨ ਲੇਸ਼ ਲਖਿ,ਆਪ ਤੇ ਵਿਸ਼ੇਸ਼ ਹਮ ਜਾਨਤਿਅਸ਼ੇਸ਼ ਤੁਮ ਬਨਤਿ ਬਿਲੰਦ ਨਾ[6] ॥੮॥ ਬਡੋ ਭ੍ਰਾਤ ਪਿਤਾ ਕੇ ਸਮਾਨ ਜਗ ਜਾਨਿਯਤਿ, ਹਿਤ ਕੋ ਕਰਤਿ,ਇਹੀ ਬਾਰਤਾ ਪ੍ਰਮਾਨ ਕੀ।ਬੈਰ ਮਨ ਠਾਨੈ ਤੈ ਹਮਾਰੇਸੰਗ ਹੋਹਿ ਤੇਰੋ,ਬਾਲਕ ਅਦੋਸ਼,ਨਹੀਂਮਿੱਤ੍ਰ ਸ਼ੱਤ੍ਰ ਜਾਨਕੀ।ਖੋਟੋ ਕਾਮੁ ਕੀਨਿ ਬਿਖ ਦਧੀ ਸੋਂ ਦਿਵਾਇ ਦੀਨ, ਬਿੱਪ੍ਰ ਕੋ ਲੁੱਭਾਇ ਲੀਨਿ, ਪ੍ਰੇਰਯੋ ਦੂਰ ਬਾਨ ਕੀ[7]। ਲਾਜ ਨ ਜਹਾਨ ਕੀ,ਨ ਕੀਨਿ ਕੁਲ ਕਾਨ ਕੀ, ਨ ਰੀਤਿ ਦਯਾਵਾਨ ਕੀ,ਨ ਪਾਪ ਕੀ ਪਛਾਨ ਕੀ॥੯॥ ਜਮ ਕੋ ਨ ਜਾਨਯੋ ਨ ਕਲੰਕ ਕੋ ਪ੍ਰਮਾਨਯੋ,ਹ੍ਵੈ ਅਜਾਨ ਹਿਤ ਹਾਨਯੋ',ਕਾਜ ਠਾਨਯੋ ਮਤਿਮੰਦਕੋ। ਰਾਖੇ ਗੁਰੂ ਨਾਨਕ ਸਹਾਇ ਭਏ ਆਨ ਕਰਿ,ਤੇਰੇ ਮੁਖ ਕਾਲਖ ਲਗਾਈ ਜਿਮ ਚੰਦੁ ਕੋ। ਮਿਟੈ ਨ ਪਖਾਰੀ, ਦਿਨੋ ਦਿਨ ਹੋਇ ਕਾਰੀ ਬਹੁ, ਅਪ-ਜਸ ਭਾਰੀ ਦੁਖ ਕਾਰੀ ਲੈਂ ਬਿਲੰਦ ਕੋ[8]। ਹੰਸਨ ਕੇ ਕੀਚ, ਜਿਮ ਕਾਲਮ:

---

[1]ਨਮਸਕਾਰ। [2]ਕਹੁ। [3]ਦਾਸ ਬੋਲਿਆ। [4]ਦੁਖਾਂ ਦੇ ਕੱਟਣ ਵਾਲੇ ਗੁਰੂ ਜੀ ਨੇ। [5]ਬੁਰੇ ਨਹੀਂ ਹਾਂ। [6]ਤੁਸੀਂ ਵਡੇ ਨਹੀਂ ਬਣਦੇ। [7]ਪਿਆਰ ਦੂਰ ਕੀਤਾ। [8]ਵਡਾ ਤੇ ਦੁਖਦਾਈ ਅਪਜਸ ਲਵੇਂਗਾ। *ਪਾ:—ਕਰੈਂ ਹਮ ਬੰਦਨਾ।

ਕਮਲ ਬੀਚ,ਤਿਮ ਬੁਧਿ ਨੀਚ ਤੇਰੀ,ਕਰੈਂ ਛੈਦ ਬੰਦ ਕੌ[1] ॥੧੦॥ ਲਾਗਯੋ
ਏਕ ਅੰਕ[2] ਹੀ ਕਲੰਕ ਮੁਖ ਤੇਰੇ ਅਬਿ,ਰਹੈ ਚਿਰਕਾਲ, ਦਹੈ ਚਿੱਤ ਕੁਲ
ਸੁਨਿ ਸੁਨਿ।ਖੋਟੋ ਤੁਝ ਜਾਨੈਂ,ਮੌਨ ਠਾਨੈ,ਨ ਬਖਾਨੈ ਕਛੁ,ਸੰਗਤਾਂ ਮਝਾਰ
ਪਛੁਤਾਵੈਂ ਸੀਸ ਧੁਨਿ ਧੁਨਿ।ਸੁਨੈਂ ਗੁਰਸਿੱਖ,ਦੀਨੀ ਬਾਲਕਕੇ ਬਿਖ ਇਨ,
ਚਾਹੈਂਗੇ ਨ ਮੁਖ ਪਿਖਿ,ਦੋਸ਼ ਮਹਾਂ ਗੁਨਿ ਗਨਿ। ਨਿੰਦ ਕੇ ਉਚਾਰੈਂ, ਤੇਰੀ
ਕ੍ਰਿਤ ਕੋ ਧਿਕਾਰੈਂ ਸਭਿ,ਫੈਲੈ ਜਗ ਸਾਰੈ,ਭਨੈਂ ਆਪਸਮੈਂ ਪੁਨਿ ਪੁਨਿ'॥੧੧॥
ਕ੍ਰੋਧ ਕਰਿ ਛੋਭ ਸੌਂ ਹੰਕਾਰ ਧਰਿ ਬੋਲ੍ਯੋ ਤਬਿ'ਝੂਠੇ ਉਪਾਲੰਭ ਦੇਤਿ ਆਪ
ਤੇ ਬਨਾਇ ਕਰਿ।ਹਮਰੋ ਬਿਗਾਰ੍ਯੋ ਕਹਾਂ ਜਾਂ ਤੇ ਬਿਖ ਦੇਨਿ ਚਹਾ*,ਮੇਰੋ
ਨਾਮ ਕੌਨ ਲੇਤਿ ਦ੍ਵੈਸ਼ ਉਪਜਾਇ ਕਰਿ? ਕੋਊ ਨਹਿ ਪ੍ਰੇਰ੍ਯੋ ਕਬਿ, ਕੂਰ
ਕਯੋਂ ਕਹਤਿ ਤੁਮ, ਦੇਖਿ ਨ ਸਕਹੁ ਤੁਹਮਤ[3] ਦਯੋਂ ਉਠਾਇ ਕਰਿ।ਹਾਥਨ
ਕੋ ਮਲ ਕਰਿ[4] ਬਾਤਨ ਬਨਾਇ ਲੇਤਿ,ਕੌਨ ਕਰਯੋ ਕਾਮ[5] ਨਾਮ ਦੀਜੀਏ
ਸੁਨਾਇ ਕਰਿ'॥੧੨॥ਬੋਲੇ ਗੁਰੂ ਅਰਜਨ'ਸੇਵਕ ਉਠਹੁ ਅਬਿ, ਸਾਂਕੁਰ ਕੋ
ਛੋਰਿਕੈ[6] ਕਿਵਾਰੋਂ ਕੋ ਉਘਾਰ ਦੇਹੁ'।ਤਾਤਕਾਲ ਉਠਿਕੈ ਨਿਕਾਰ੍ਯੋ ਦ੍ਵਿਜ,
ਬੈਠੋ ਆਇ ਪ੍ਰਿਥੀਏ ਕੇ ਸਨਮੁਖ,ਚਪੇ[7] ਦੋਊ ਚੋਰ ਜੋਹ। ਲੋਚਨ ਕੋ ਜੋਰੈ
ਨਹਿ,ਬੋਲ੍ਯੋ ਮੁਖ ਲੋਰੈ ਨਹਿ,ਛਪੁਨਕੋ[8]ਟੋਰੈ ਦਾਵ,ਪਾਵਤਿ ਨ ਮਿਸਕੋਹ[9]।
ਉਘਰ੍ਯੋ ਕਪਟ,ਜਾਤਿ ਨਿਘਰ੍ਯੋ ਪ੍ਰਿਥੀ ਕੇ ਬੀਚ[10], ਮੁਖ ਪੈ ਖੁਣਾਈ ਕੀ
ਸ਼ਰਮ ਬਰਖਾਇ ਮੋਂਹ[11]॥੧੩॥ਬੋਲ੍ਯੋ ਦ੍ਵਿਜ'ਮੂਢ! ਕਯੋਂ ਕਰਾਯੋ ਬੋ ਕਪਟ
ਗੂਢ, ਕੈਸੇ ਗੁਰਬੰਸ ਮੈਂ ਜਨਮ ਤੁਮ ਲੀਨਿਓ ?। ਆਪ ਪਾਪ ਕੂਪ ਮੈਂ
ਡੁਬਤਿ ਮੋਕੋ ਸੰਗ ਗਹਿ,ਕਰਾਮਾਤ ਸਾਹਿਬ ਸੋਂ ਬੈਰ ਬਡ ਕੀਨਿਓ।ਕਿਮ

[1](ਤੂੰ ਐਉਂ ਹੈ ਜਿਵੇਂ) ਹੰਸਾਂ ਨੂੰ ਦਿੱਕੜ (ਯਾ ਜਿਵੇਂ) ਕਮਲ ਵਿੱਚ ਕਾਈ, ਇਸ ਤਰ੍ਹਾਂ ਤੇਰੀ ਬੁੱਧੀ ਨੀਚ ਹੈ ਜੋ ਤੂੰ ਛਲਵਲ ਕਰਦਾ ਹੈਂ। [ਕਾਲਮਾ=ਕਾਈ] ਭਾਵ ਇਹ ਕਿ ਗੁਰੂ ਘਰ ਹੰਸ ਤੇ ਕਮਲ ਵਤ ਮੈਲ ਰਹਤ ਤੇ ਕਾਈ ਰਹਤ ਹੈ, ਪਰ ਤੂੰ ਮੈਲ ਤੇ ਕਾਈ ਵਤ ਹੈਂ। ਹੰਸ ਤੇ ਕਮਲ ਮੈਲ ਦੇ ਨਾਲ ਮੈਲੇ ਕਾਲੇ ਨਹੀਂ ਹੁੰਦੇ, ਓਹ ਅੱਵਲ ਤਾਂ ਉਨ੍ਹਾਂ ਨੂੰ ਛੁਹੰਦੇ ਨਹੀਂ ਜੇ ਛੁਹਣ ਤਾਂ ਓਪ੍ਰੇ ਰਹਿੰਦੇ ਹਨ, ਉਨ੍ਹਾਂ ਦੀ ਨਿਰਮਲਤਾ ਅਛਾਦਨ ਨਹੀਂ ਹੁੰਦੀ, ਜੈਸੇ ਫੁਰਮਾਯਾ ਹੈ:-'ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥ ਜੈਸੇ ਮੈਲੁ ਨ ਲਾਗੈ ਜਲਾ ॥' [2]ਇਕਬਾਰਗੀ ਹੀ। [3]ਊਜ। [4]ਭਾਵ ਜਿਵੇਂ ਮਦਾਰੀ ਹੱਥ ਮਲਕੇ ਚੀਜ਼ਾਂ ਕਰ ਲੈਂਦਾ ਹੈ। [5]ਕਿਸਨੇ (ਇਹ) ਕੰਮ (ਜ਼ਾਹਰ ਦੇਣ ਦਾ) ਕੀਤਾ ਹੈ। [6]ਕੁੰਡਾ ਖੋਲ੍ਹਕੇ। [7]ਸ਼ਰਮਿੰਦੇ ਹੋਏ। [8]ਲੁਕਣੇ ਦਾ। [9]ਬਹਾਨਾ ਕੋਈ ਨਹੀ ਲੱਭਦਾ। [10]ਧਰਤੀ ਵਿੱਚ ਨਿੱਘਰਦਾ ਜਾਂਦਾ ਹੈ। [11]ਭਾਵ, ਮੂੰਹ।

*ਪਾ:-ਚਹਾ।

ਨਿਬਹੋ ਗੇ ਦੁਊ ਲੋਕ ਸੁਖ ਖੋ ਗੇ,ਸਭਿ ਨਿੰਦਾ ਜੁਤ ਹੋਗੇ, ਦੁਖ ਭੋਗੋਗੇ*, ਮਲੀਨਿਓ!। ਮੁਕਰਤਿ ਕੈਸੇ?ਮੋ ਸੋਂ ਕਹਨੋਂ ਗਤਿ ਜੈਸੇਅਬਿ ਸਭਿਨਿਮੈਂ ਤੋਸੇ ਕਹੁ,ਪਾਪ ਮੈਂ ਪ੍ਰਬੀਨਿਓ!'॥੧੪॥ਸੁਨਿਕੈ ਕੁਟਲ ਬਡੋਕਪਟਨਮਾਨੈ,ਪੁਨਿ ਲੋਚਨ ਨ ਨੀਚ ਕਰੈ,ਬੋਲਤਿ ਕਠੋਰ ਬੈਨ। 'ਕਹਾਂ ਭਯੋ ਦਿਜਕੋ ਸਿਖਾਇ ਕੇ ਕਹਾਯੋ ਕੂਰ,ਉਪਾਲੰਭ ਦੇਤਿ, ਤਪਤਾਵੇ ਮਨ ਮੋਹਿ ਤੈ ਨ। ਨਿੰਦਾ ਕੋ ਬਿਥਾਰੈ ਜਗ, ਲੋਕਨ ਮੈਂ ਬਨੈ ਠਗ, ਆਪ ਕੋ ਪਜਾਵੇ, ਅਗ ਪਾਸ ਤੇ[1] ਦਰਬ ਲੈਨ।ਕਰੈਉਤਪਾਤਿ,ਮੈਂ ਨ ਡਰੋਂ ਇਨਬਾਤਨਿਤੇ,ਘਾਤਨਿਬਨਾਵੈ ਸਗਰੇਨ ਕੋ ਸੁਨਾਇ ਦੈਨਿ[2]''॥੧੫॥ਜਾਨ ਬਡੋਢੀਠੁ,ਅਵਿਲੋਕਕੈ ਨਿਠੁਰ ਡੀਠ,-ਪਾਪ ਧਾਂਕੋ ਮੀਠ ਹੈ-ਬਿਚਾਰਯੋ ਗੁਰੂ ਅਰਜਨ।-ਔਗੁਨ ਕਰਤ ਨਹੀਂ ਲਾਜ ਕੋ ਧਰਤਿ,ਪੁਨਿ ਬਕਤਿ ਕਠੋਰ,ਬਨੈ ਬਾਤਨ ਮੈਂ ਸੁਰਜਨ[3]। ਆਨਨ ਪੈ ਭਨੈ ਦਿਜ, ਮਾਨਤਿ ਨ, ਕਰੈ ਜਿਵ, ਉਲਟੋ ਸੁ ਕ੍ਰੋਧ ਹੋਤਿ ਦੁਰਮਤਿ ਦੁਰਜਨ। ਜਾਂਕੈ ਹਿਤ ਪਾਪ ਧਰੈ, ਔਗੁਨ ਅਨੇਕ ਕਰੈ ਸੋ ਤੋ ਨਹੀਂ ਪਾਵੈ ਦਈ ਗੁਰਤਾ ਜੁ ਗੁਰ ਜਨ-॥੧੬॥ਫੇਰ ਬੋਲਯੋ ਪਾਪਮਤਿ 'ਅਬਿ ਲੌ ਨ ਕੀਨ ਕੁਛ, ਉੱਦਮ ਕਰੈ ਹੌਂ ਅਸ ਅਧਿਕ ਬਿਚਾਰਿਕੈ।ਪੁੱਤ੍ਰ ਕੇ ਸਮੇਤ ਤੋਹਿ ਜਮ ਕੇ ਨਿਕੇਤ ਪਠੌਂ ਕੌਊਦਿਨ ਬੀਤ, ਲੇਹੁ ਠੀਕ ਉਰ-ਧਾਰਿਕੈ।ਮੈਂ ਤੋ ਬਡੋ ਪੁਤ ਤਯਾਗ ਦੀਨਸਿ ਪਿਤਾ ਨੇ ਆਪ,ਬੈਸ ਮੈਂ ਅਲਪ ਲੀਨਿ ਗੁਰਤਾ ਹੰਕਾਰਕੈ। ਕੋਈ ਤੋ ਕਰੈ ਗੋ ਨਯਾਇ, ਕੈਸੇ ਕੈ ਅੰਨਯਾਇ ਹੋਇ ਨਾਤੁਰ ਅੰਧੇਰ ਪਰੈ ਜਗ ਅਬਿਚਾਰ[4] ਕੈ'' ॥੧੭॥ ਸ੍ਰੀ ਗੁਰੂ ਬਖਾਨੀ 'ਕੁਛ ਨਈ ਨਹਿੰ ਰੀਤਿ ਠਾਨੀ,ਆਦਿ ਹੂ ਤੇ ਚਲੀ ਆਇ ਬਿਦਤ ਜਗੱਤ ਹੈ। ਭਏ ਗੁਰੂ ਨਾਨਕ ਸਪੁੱਤ੍ਰ ਦੋਇ ਮਹਾਂ ਮਤ[5] ਸੇਵਾ ਨਹਿੰ ਲਗੇ,ਲੀਨਿ ਸੇਵਾ ਜੋ ਲਗੱਤਿ ਹੈ[6]। ਦੂਜੇ ਗੁਰੂ ਅੰਗਦ ਉਦਾਰਚਿਤ ਗਯਾਨ ਰੂਪ ਦੋਨੋ ਸੁਤ ਦੀਨਿ ਨਹੀਂ,ਲੀਨਿਜੋ ਭਗਤਿਹੈ[7]।ਤੀਜੇ ਗੁਰੂ ਅਮਰ ਬਿਰਾਜੇ[8],ਤਿਨ ਦੋਇ ਨੰਦ ਛੂਛੇ ਰਹੇ,ਆਨ ਥਾਨ[9] ਜੋਤਿ ਸੁ ਜਗਤਿ ਹੈ[10] ॥੧੮॥ਚੌਥੇਗੁਰੂ ਰਾਮਦਾਸ ਪਰਮ ਪ੍ਰਕਾਸ਼ਵਾਨ, ਸੇਵਾ ਕਰੀ ਜਾਨਿਕੈ ਬਿਠਾਇ ਗਾਦੀ

---

[1] ਮੂਰਖਾਂ ਤੋਂ। [2] ਸਾਰਿਆਂ ਨੂੰ ਸੁਨਾਵਣ ਲਈ ਦਾਉ ਰਚਦਾ ਹੈ। [3] ਚਤੁਰ। [4] ਵਿਚਾਰ ਤੋਂ ਬਿਨਾਂ। [5] ਮਹਾਂ ਮੱਤ ਹੋਏ। [6] ਲੈ ਲਈ(ਉਨ੍ਹਾਂ ਨੇ)ਜੋ ਸੇਵਾ ਵਿੱਚ ਲੱਗੇ ਰਹੇ(ਭਾਵ ਗੁਰੂਅੰਗਦ ਦੇਵ ਜੀਨੇ)। [7] ਲੀਤੀ (ਉਸਨੇ) ਜੋ ਭਗਤ ਸੀ। [8] ਗੱਦੀ ਬੈਠੇ। [9] ਭਾਵ ਗੁਰੂ ਰਾਮਦਾਸ ਜੀ। [10] ਜਾ ਜਗੀ ਹੈ।

*ਪਾ-ਭੋਗੋਗੇ।

ਹਮ ਕੋ ਜਬਾ ਜੋਗ ਜਾਨੈ, ਕੈ ਅਜੋਗ ਕੋ ਬਖਾਨੈ ਇਮੁ, ਜਹਾਂ ਕਹਾਂ ਮਾਨੈ
ਨਹਿ ਪਾਵੈਂ[1]ਅਬਿ ਤੁਮ ਕੋ। ਈਰਖਾ ਕਰੇ ਤੇ ਏਕ ਰਿਦੇ ਕੋ ਸੰਤਾਪ ਲਹਿ,
ਦੇਖਿ ਦੇਖਿ ਪਾਇ ਦੁਖਿ, ਪਾਇ ਨਹੀ ਸਮ ਕੋ। ਜਤਨ ਅਨੇਕ ਤੇ ਬਿਬੇਕ
ਹੀਨ ਗੁਰੂ ਹ੍ਵੈ ਨ, ਕੈਸੇ ਭਾਰ ਧਾਰਿ ਹੈਂ[2], ਬਿਚਾਰ, ਤਜਾਗ ਸ੍ਰਾਮ ਕੌ'॥੧੯॥
ਸੁਨਿ ਕੈ ਸੁ ਪਾਯੋ ਦੁਖਿ, ਬੋਲਯੋ ਕਰਿ ਲਾਲ ਮੁਖਿ[3]ਬੈਠਨਿ ਨ ਦੇਊਂ ਸੁਖਿ
ਬਾਤਿ ਜੋ ਬਨਾਈ ਅਬਿ ਲਘੁਨ ਕੇ ਪਾਸ ਤੇ ਖਸੋਟਤੇ ਜੋ ਬਲੀ ਹੋਇ ਜੈਸੇ
ਕੈਸੇ ਮਾਰ ਲੇਤਿ, ਜਾਨਤਿ ਹੈਂ ਲੋਕ ਸਬਿ। ਪਿਤਾ ਕੀ ਕਰੀ ਕੋ ਫੇਰ ਦੇਤਿ
ਹੈਂ ਸੁ ਬਲ ਪਾਇ, ਤਿਸੀ ਅਨੁਸਾਰ ਬਨ ਜਾਤਿ ਹੈ ਕਹੈਂ ਜੁ ਸਾਂਬਾਨਿ ਬਲ
ਪੈ ਛੋਰੈ ਕੌਨ, ਮੈਂ ਤੋ ਰਹਯੋ ਮੌਨਿ ਧਰਿ, ਦੇਖਿ ਹੈਂ ਤਮਾਸ਼ੋ ਅਬਿ ਜੋਰਿ ਕਰਿ
ਲੇਊਂ ਜਬਿ'॥੨੦॥"ਬਲੀ ਜੇ ਅਨੀਤਿ ਕਰੈ, ਮਤਿ ਬਿੱਪ੍ਰੀਤ ਧਰੈ, ਤਾਂ ਕੋ ਪ੍ਰਭੁ
ਹਰੈ, ਹਾਰ ਜਾਤਿ ਹੈ ਹੰਕਾਰ ਤੇ। ਭਯੋ ਹਰਨਾਖਸ ਪ੍ਰਹਲਾਦ ਸੋਂ ਵਿਰੋਧੀ
ਬਡੋ, ਇੰਦ੍ਰ ਕੋ ਨਿਕਾਸ ਦੀਨਿ ਆਯੁਧ ਪ੍ਰਹਾਰ ਤੇ[4]। ਸਹਿ ਨ ਸਕਹਿ ਜਗ-
ਤੇਸ਼ ਨਰਸਿੰਘ ਭਯੋ ਲਾਗੀ ਨ ਬਿਲੰਬ ਕੁਛ ਨਖਨ ਸੋਂ ਮਾਰਤੇ। ਖਹੁਰ
ਸੁਗ੍ਰੀਵ ਸੰਗ ਬਾਲੀ ਬਲ ਕੀਨਿ ਮਹਾਂ, ਰਾਮਚੰਦ ਆਗੇ ਨਹੀਂ ਅਟਕਿਓ
ਬਿਦਾਰਤੇ॥੨੧॥ਕਪਟ ਪ੍ਰਬੀਨ! ਇ ਪੁਰਾਤਨ ਕਹਾਨੀ ਸੁਨਿ, ਔਰ ਭਯੋ ਰਾਵਨ
ਬਿਸਾਲ ਬਲਵਾਨ ਹੈ। ਜਹਾਂ ਕਹਾਂ ਓਜ ਤੇ ਅਨੀਤਿ ਮਹਾ ਠਾਨੀ ਜਗ, ਇੰਦ੍ਰ
ਆਦਿ ਦੇਵ, ਨਰ ਦਿਵਨ ਕੌ[5]ਹਾਨ ਹੈ। ਤਾਪਸੀ ਸੁ ਬੰਸਧਾਰਿ ਰਾਘਵ[6]ਬਿਸ਼ੇਸ਼
ਬਲ ਕੁਟੰਬ ਅਸ਼ੇਸ ਜੁਤ ਕੀਨ ਅਵਸਾਨ ਹੈ[7]। ਗੰਜਨ ਗਰਬ, ਰਿਪੁ ਭੰਜਨ
ਬਿਲੰਦ ਓਜ[8], ਰੰਜਨ ਭਗਤ ਮਧੁਸੂਦਨ ਕੀ ਬਾਨ ਹੈ[9]॥੨੨॥ਪਾਪਮਤੀ!
ਔਰ ਸੁਨਿ ਗੁਨਿ ਮਧੁ ਸੂਦਨ ਕੇ, ਭਯੋ ਹੈ ਦੁਰਜੋਧਨ ਨਰੇਸ਼ ਕੌਰਵਾਨ ਕੌ[10]
ਪਾਂਡਵ ਨਿਕਾਰਿਕੇ ਹੰਕਾਰ ਕੋ ਉਦਾਰ ਕਰਿ, ਸਾਰੋ ਰਾਜ ਲੀਨਿ ਜਾਨੈ
ਮੋਹਿ ਨ ਸਮਾਨ ਕੈ[11]। ਬਲ ਤੇ ਅਨੀਤਿ ਕਰਿ, ਬੁਧਿ ਬਿੱਪ੍ਰੀਤਿ ਕਰਿ, ਭ੍ਰਾਨੁਜ
ਕੋ[12]ਮੀਤ ਕਰਿ ਮਹਾਂ ਮਨ ਮਾਨ ਕੋ। ਜੰਗ ਬੀਚ ਹਾਰਯੋ, ਮਾਰ ਡਾਰਯੋ, ਨ
ਸੰਭਾਰਯੋ ਬਲ, ਕੌਨ ਨ ਬਿਦਾਰਯੋ ਜੋ ਹੰਕਾਰਯੋ ਅਘ ਠਾਨਿ ਕੋ॥੨੩॥ਬਡੋ

[1]ਨਹੀਂ ਪ੍ਰਾਪਤ ਹੋਵੇਗੀ। [2]ਕਿਵੇਂ (ਗੁਰਤਾ ਦੇ) ਭਾਰ ਨੂੰ ਧਾਰ ਸਕਦਾ ਹੈ। [3]ਗੁਰੂ ਅਰਜਨ ਜੀ ਬੋਲੇ। [4]ਸ਼ਸਤ੍ਰ ਮਾਰਕੇ। [5]ਰਿਸ਼ੀਆਂ ਨੂੰ, (ਅ) ਬ੍ਰਾਹਮਣਾ ਨੂੰ (ੲ) ਰਾਜਿਆਂ ਨੂੰ। [6]ਰਾਮਚੰਦਰ। [7]ਸਾਰੇ ਕੁਟੰਬ ਸਣੇ (ਰਾਵਨ ਨੂੰ) ਨਾਸ਼ ਕੀਤਾ। [8]ਬੜੇ ਬਲੀ ਵੈਰੀ ਦਾ ਨਾਸ਼ ਕਰਨਾ। [9]ਪ੍ਰਸੰਨ ਕਰਨਾ ਭਗਤਾਂ ਨੂੰ ਪ੍ਰਮੇਸ਼ਰ ਦੀ ਬਾਣ ਹੈ। [10]ਕੌਰਵਾਂ ਦਾ ਰਾਜਾ। [11]ਮੇਰੇ ਤੁੱਲ ਕੋਈ ਨਹੀਂ'। [12]ਕਰਣ ਨੂੰ।

ਬਡੇ ਗਿਨੈ ਲਘੁ ਭਏ ਤਿਨ ਕੌਨ ਭਨੈ,ਦੁੱਜਨ ਗੁਮਾਨੀ ਹਨੈ,ਥਾਨ ਭਗ-ਵਾਨ ਕੀ। ਤੂੰ ਤੌ ਏਕ ਜੀਤ ਕਹਾਂ ਬਲ ਕੋ ਗਰਬ ਧਰੈਂ,ਬਾਂਕੋ ਰੋਮ ਹੋਇ ਹੈ ਨ ਜਤਨ ਮਹਾਨ ਕੀ[1]। ਸਗਰੇ ਤੁਰਕ ਮਿਲਿ ਆਵੈਂ ਨ ਗੁਰਾਈ ਪਾਵੈਂ ਬਾਦ ਸਭਿ ਜਾਵੈਂ,ਪਛੁਤਾਵੈਂ ਹਿਤ ਹਾਨ ਕੀ।ਐਸੇ ਮਨ ਜਾਨਿ ਕੈ, ਬਿਚਾਰ ਉਰ ਠਾਨਿਕੈ, ਸਮਝ ਲੇਹੁ ਸਜਾਨਿ ਕੈ, ਸਮਾਨ ਮਤਿਵਾਨ ਕੀ[2] ॥੨੪॥ ਦੋਹਰਾ॥ ਰਕਤ ਨੈਨ ਦੁਰਬੈਨ ਕਹਿ,ਭੇ ਨ ਹਮੇ,ਛਲ ਐਨ ।। ਪਾਇ ਹੈਂ ਨ ਕੁਛ ਲਾਭਕੋ,ਰੈਨ ਸੈਨ ਕਰਿਚੈਨ'॥੨੫॥ਕਬਿੱਤ॥ਸੁਨਿਜਰ ਗਯੋ,ਦੁਖਿਯੋ ਤਪਤਯੋ ਉਰ ਪ੍ਰਿਥੀਆ ਕਹਤਿ ਭਯੋ ਆਂਖੇ ਕਰਿ ਲਾਲਕੋ। 'ਪ੍ਰਿਥੀਆ ਕਹਾਵੋਂ ਤਬ,ਪੁੱਤ੍ਰ ਕੇ ਸਮੇਤ ਜਬਿ ਤੁਮਰੋ ਬਿਨਾਸ਼ ਕਰੌਂ,ਸਾਲਤਿ ਬਿਸਾਲ ਕੋ[3]। ਜਾਇ ਦਿੱਲੀ ਪੁਰਿ ਮੈਂਪੁਕਾਰੌਂ ਜਹਾਂਗੀਰ ਆਗੈ, ਸਗਰੀ ਅਨੀਤ ਕੋ ਸੁਨਾਵੋਂ ਤੋਹਿ ਹਾਲ ਕੋ। ਮੈਂ ਤੋ ਠਾਨਿ ਟਾਲ ਕੋ, ਨ ਆਨਜੋ ਇਤ ਖਜਾਲਕੋ,ਕਰੌਂ ਸੁ ਅਬਿਘਾਲਿ ਕੋ[4]ਤੁਰਕਪਠੌਂਜਾਲਕੋ॥੨੬॥ਭ੍ਰਾਰਜਾਤਨੂਜ ਕੇ ਸਮੇਤ ਤਿਸੀ ਥਾਨ ਬੈਠਿ ਪਕਰ ਮੰਗਾਊਂ ਖੇਦ ਸਾਥ ਤਤਕਾਲ ਕੋ। ਦੁਖਿਤ ਪੁਕਾਰੈਂ ਜਬਿ,ਛੂਟਬੋ ਨਹੋਇਕਿਮ,ਤਬਿਫਲਪੈਹੈਂ ਮੇਰੀਆਂਖਭਈ ਲਾਲ ਕੋ।ਗੁਰਤਾ ਨ ਛੋਰੌਂ ਵੈਰ ਲੈਹੋਂ ਕਰਿ ਜੋਰ ਮਹਾਂ,ਸੁਖ ਸੌਂ ਸੁਪਤ ਸਿੰਘ ਛੇਰਜੋ ਤੈਂ ਕਰਾਲ ਕੋ।ਜੈਸੇ ਹਾਥ ਨਾਲ ਕੋ[5]ਪਕਰ ਲੇ ਬਿਸਾਲ ਕੋ ਨ ਜਾਨੈ ਬਿਖੀ ਬਜਾਲ ਕੋ[6],ਸੁ ਐਸੇ ਜਾਨ ਹਾਲ ਕੋ'॥੨੭॥ਸ੍ਰੀ ਗੁਰੂ ਬਖਾਨੀ'ਜਗ-ਦੀਸ਼ ਜਿਮ ਠਾਨੀ ਬਿਧਿ, ਸੋਈ ਹਮ ਮਾਨੀ ਸੁਖ ਖਾਨੀ ਮਨ ਜਾਨਿ ਕੈ। ਸ੍ਰੀ ਹਰਿ ਗੋਬਿੰਦ ਇਨ ਪੌਤ੍ਰ ਹ੍ਵੈਂ[7] ਬਿਲੰਦ ਬਲੀ, ਪੰਥ ਕੋ ਪ੍ਰਕਾਸ਼ੈ ਗੋ ਬਿਸਾਲ ਤੇਜ ਸਾਨ ਕੈ।ਸਿੱਖਨ ਕੋ ਸਿਖ ਤੇਰੋ ਬੰਸ ਬਨ ਜੈ ਹੈ ਮਿਲਿ,ਪਾਇ ਅਸ ਹੀਨਤਾ ਜੁ ਭਾਖੈਂ ਤੂੰ ਮਹਾਨ ਕੈ।ਅਚਲ ਕਲੰਕਤੇਰੋ ਅਮਿਟ ਮਯੰਕ ਕੇ ਜਨੋ[8],ਸੁਨਿ ਸੁਨਿ ਦੁਖੈਂ[9] ਤੇਰੋ ਦੋਸ਼ ਬੁਰੋ ਮਾਨਿ ਕੈ॥੨੮॥ਦੋਹਰਾ॥ਕਰਤਿ ਪਾਪ ਸੁਕਚਤਿ ਨਹੀਂ ਦੁਰਮਤਿ ਮਤਸਰ ਧਾਰਿ। ਬਨਿ ਬਨਿ ਦੀਨਿ ਸੁ ਬੇਨਤੀ ਭਾਖਹੁ ਤੁਰਕ ਅਗਾਰ'॥੨੯॥ਅਧਿਕ ਸਪਰਧਾ[10]ਬਧਿ ਚਲੀ ਕਹਿ

---

[1](ਤੇਰੋਂ) ਵਿੰਗਾ ਵਾਲ ਨਹੀਂ ਹੋ ਸਕਦਾ ਬੜੇ ਜਤਨ ਕੀਤਿਆਂ ਬੀ। [2]ਬੁੱਧੀਵਾਨਾਂ ਵਾਂਙੂ। [3]ਵਡੇ ਦੁਖਦਾਈ ਨੂੰ। [4]ਮਿਹਨਤ ਕਰਾਂਗਾ। [5]ਕੋਈ। [6]ਵੱਡੇ ਸੱਪ ਨੂੰ। [7]ਭਾਵ ਗੁਰੂ ਗੋਬਿੰਦ ਸਿੰਘ ਜੀ ਹੋਣਗੇ। [8]ਨਾ ਮਿਟਣ ਵਾਲਾ ਚੰਦ੍ਰਮਾ ਦਾ ਹੈ ਜਿਵੇਂ। [9](ਤੇਰੀ ਕੁੰਸ) ਦੁਖੇਗੀ। [10]ਈਰਖਾ।

ਸੁਨਿ ਬਾਕ ਕਠੋਰ । ਗਾਰਿ ਦੇਤਿ ਪ੍ਰਿਥੀਆ ਉਠ੍ਯੋ ਗਮਨ੍ਯੋ ਨਿਜ ਘਰ ਓਰ ॥੩੦॥ ਨਰਕ ਪਰਨ ਕੀ ਕਰਤਿ ਮਤਿ, ਚਿੰਤਾ ਨਦੀ ਬਿਸਾਲ । ਬਹਯੋ ਜਾਤਿ ਡੂਬਤਿ ਸਕਲ ਕਲਿਮਲ ਕਲਿਤ ਕਰਾਲ ॥ ੩੧ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀਯ ਰਾਸੇ 'ਪ੍ਰਿਥੀਆ ਗੁਰ ਦਰਸ਼ਨ' ਪ੍ਰਸੰਗ ਬਰਨਨੰ ਨਾਮ ਅਠਾਰਵੀਂ ਅੰਸੂ ॥ ੧੮ ॥

## ੧੯. [ਮਹਾਂਦੇਵ ਜੀ ਨੇ ਪ੍ਰਿਥੀਏ ਨੂੰ ਸਮਝਾਉਣਾ] ।

ਦੋਹਰਾ ॥ ਪ੍ਰਿਥੀਆ ਗਮਨਤਿ ਧਾਮ ਕੋ ਹਟਿ ਫਿਰ ਠਾਂਢੋ ਹੋਇ। ਕਹਿਨ ਲਗ੍ਯੋ ਕਰਿ ਕ੍ਰੋਧ ਕੋ 'ਧਨ ਦੇ ਤੁਝ ਸਭਿ ਕੋਇ ॥੧॥ ਸੈਯਾ ਛੰਦ ॥ ਸੁਖ ਕੀ ਨੀਂਦ ਨ ਸੋਵਨਿ ਦੇਵੋਂ ਕਰਿ ਪੁਕਾਰ ਮੈਂ ਪਕਰਿ ਮੰਗਾਇ । ਸੁਤ ਬਨਿਤਾ ਜਤ ਖੇਦਤਿ ਕਰਿ ਕੈ ਤੁਰਕਨਿ ਤੇ ਤੁਝ ਕੋ ਮਰਵਾਇ'। ਮੂਛਨ ਪਰ ਨਿਜ ਕਰ ਕੋ ਫੇਰਤਿ, 'ਤੌ ਮੈਂ ਪ੍ਰਿਥੀਆ ਨਾਮ ਕਹਾਇ। ਮਿਲਿਨਿ ਹੋਇ ਤਬਿ ਹੂੰ ਤੁਮਰੇ ਸੰਗ, ਰਾਖਹੁ ਯਾਦ ਬਿਸਰ ਜਿਨ ਜਾਇ[1]'' ॥੨॥ ਇਮ ਸੁਨਿ ਸਤਿਗੁਰ ਕਰ੍ਯੋ ਧਿਕਾਰਨਿ 'ਕਰਮ ਕਰਨਿ ਕੋ ਧਿਕ ਧਿਕ ਤੋਹਿ। ਪੁਨ ਤੇਰੇ ਬਾਕਨਿ ਕੋ ਧਿਕ ਧਿਕ, ਕਰਨਿ ਪੇਜ ਕੋ ਧਿਕ ਧਿਕ ਹੋਹਿ। ਮੁਖ ਕੋ ਧਿਕ ਧਿਕ, ਮੂਛਨਿ ਧਿਕ ਧਿਕ, ਕੁਲ ਕੀ ਰੀਤ ਤਜੀ ਧਿਕ ਜੋਹਿ । ਪਰਹਿ ਨਰਕ ਮਹਿਂ ਤਾਰਹਿ ਨਹਿਂ ਕੋ[2], ਗਨ ਕਲਿਮਲ ਕਰਿਤਾ ਉਰ ਕ੍ਰੋਹਿ[3]*' ॥੩॥ ਗਮਨ੍ਯੋ ਪ੍ਰਿਥੀਆ ਗਾਰਿ ਨਿਕਾਸਤਿ ਸਦਨ ਪ੍ਰਵੇਸ਼੍ਯੋ ਰਿਦਾ ਤਪੰਤਿ । ਗਿਨਤੀ ਗਿਨਤਿ ਅਨੇਕ ਭਾਂਤਿ ਕੀ—ਨਹਿਂ ਪੁਰਿ ਬਸੌਂ—ਚਿੱਤ ਚਿਤਵੰਤਿ।—ਆਇ

---

[1]ਭੁੱਲ ਨਾ ਜਾਣਾ । [2]ਤੈਨੂੰ ਤਾਰੇਗਾ ਕੋਈ ਨਹੀਂ । [3]ਰਿਦੇ ਦਾ ਕ੍ਰੋਧੀ ।

*ਪਿਛਲੀ ਸਾਰੀ ਬਾਤ ਚੀਤ ਵਿਚ ਕਵਿ ਜੀ ਦੀ ਕਵਿਤਾ ਦਾ ਕਮਾਲ ਹੈ, ਪਰ ਸੁਖਮਨੀ ਸਾਹਿਬ ਦੇ ਰਚਨਹਾਰ ਜੀ ਸਹਿਨ ਸ਼ੀਲਤਾ ਦੇ ਪੁੰਜ ਆਪਣੀ ਸਾਰੀ ਬਾਣੀ ਤੋਂ ਅੰਮ੍ਰਿਤ ਦਾ ਚਸ਼ਮਾ ਤੇ ਪ੍ਰੇਮ ਦਾ ਰੂਪ ਖਿਮਾਂ ਦਾ ਘਰ ਪ੍ਰਗਟ ਹੋ ਰਹੇ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਵਾਕ ਬਹੁੰ ਉੱਚੇ ਹੋਣੇ ਹਨ । ਅੱਗੇ ਏਲਕੇ ਅੰਸੂ ੨੧ ਅੰਕ ੨੫ ਵਿਖੇ ਗੁਰੂ ਜੀ ਆਪ ਆਖ ਰਹੇ ਹਨ:—'ਹਮ ਨਹਿ ਬੁਰਾ ਕਹ੍ਯੋ ਤਿਸ ਲੇਸ਼' । ਜਿਨ੍ਹਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਅੱਖੀਂ ਡਿੱਠਾ ਹੈ ਓਹ ਉਨ੍ਹਾਂ ਬਾਬਤ ਦੱਸਦੇ ਹਨ:—'ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ' ॥ ਪੁਨ: ਗੁਰੂ ਅਰਜਨ ਜੀ 'ਮੇਦਨਿ ਜਰੂ ਸਹਤਾ' ॥ ਪੁਨ: 'ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ ਬਾਸੁਰ ਰਯਨਿ ਬਾਸੁ ਜਾਕੋ ਹਿਤੁ ਨਾਮ ਸਿਉ ॥ ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗ੍ਯ੍ਯੌ ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ ॥ ਅਪਰ ਪਰੰਪਰ ਪੁਰਖ ਸਿਉ ਪ੍ਰੇਮੁ ਲਾਗ੍ਯ੍ਯੌ ਬਿਨੁ ਭਗਵੰਤ ਰਸੁ ਨਾਹੀ ਅਉਰੈ ਕਾਮ ਸਿਉ ॥ ਮਥੁਰਾ ਕੋ ਪ੍ਰਭੁ ਸ੍ਰਬਮਯ ਅਰਜੁਨ ਗੁਰੁ ਭਗਤਿ ਕੈ ਹੇਤਿ ਪਾਇ ਰਹਿਓ ਮਿਲਿ ਰਾਮ ਸਿਉ ॥ ੩ ॥

ਸੰਗਤਾਂ ਮੁਖ ਪਰ ਮੇਰੇਨਿੰਦਾ ਭਾਖਹਿੰਗੇ ਅਤਨੇਤ।ਸਹੀ ਨ ਜਾਇ,ਬਿਗਾਰ ਹੋਹਿ ਗੋ,ਪਰਹਿ ਰਾਰ ਤਿਸ ਕਾਲ ਤੁਰੇਤ॥੪॥ਤਿਸ ਕੇ ਸਿਖ ਸੰਗਤਿ ਬਹੁ ਆਵਹਿ ਅਨਗਨ ਧਨ ਆਨਹਿਂ ਮਨ ਚਾਇ। ਅਲਪ ਹੋਹਿ ਮੁਝ ਢਿਗ ਤਬ ਹਾਰੌਂ[1]ਘਰ ਪ੍ਰਵਿਸ਼ਹਿਂ ਲੂਟਿਨ ਲੈ ਜਾਇਂ।ਜਹਾਂ ਪ੍ਰਬਲਰਿਪੁ ਨਿਤਪ੍ਰਤਿ ਢਿਗ ਰਹਿ ਤਹਿਂ ਤੇ ਕੁਸ਼ਲ ਚਹਹਿ ਕਿਸ ਭਾਇ। ਸਰਪ ਸ਼ੇਰ ਕੋ ਜਥਾ ਸਮੀਪੀ[2] ਇਕ ਦਿਨ ਮਹਿਂ ਕਬਿਹੂੰ ਬਿਨਸਾਇ ॥ ੫ ॥ ਪੁੱਤ੍ਰ ਭਾਰਜਾ ਸੰਗ ਲਿਚਲਿ ਹੌਂ ਦਿੱਲੀ ਪੁਰੀ ਪਹੁੰਚਿ ਇਕ ਬਾਰ। ਸੁਲਹੀ ਸੋਂ ਮਿਲਿ ਮਸਲਤ ਕਰਿਕੈ ਜਹਾਂਗੀਰ ਢਿਗ ਕਰੌਂ ਪੁਕਾਰ। ਜਹਿ ਮੈਂ ਜਾਉਂ ਸਿੱਖ ਤਹਿਂ ਮੇਰੇ ਆਨੈਂਗੇ ਸਭਿਹੀ ਉਪਹਾਰ।ਤਿਨ ਤੇ ਕਰਿਗੁਜ਼ਰਾਨਨਿਬਾਹੌਂ ਰਹੇਇਕੱਤ੍ਰ ਸਰਬ ਪਰਵਾਰ—॥੬॥ਮਿਲਿ ਦਾਰਾ ਸੋਂ ਮਸਲਤ ਕੀਨਸਿ‘ਨਗਰੀ ਤਜਾਗ ਚਲਹੁ ਕਿਸਥਾਨ।ਬਢੀ ਸਪਰਧਾ ਹਮਰੀ ਅਤਿਸ਼ੈ ਇਹਾਂ ਬਸਨਮੈਂ ਕੁਸ਼ਲ ਨ ਜਾਨਿ। ਬਡੋ ਬਿਗਾਰ ਭਏ ਤੇ ਪੂਰਬ ਗਮਨ ਕਰਹੁ ਇਹ ਮਹਾਂ ਸਿਯਾਨ। ਤਜਾਰੀ ਕਰਹੁ ਬਿਲੰਬ ਨ ਠਾਨਹੁ, ਨਾਂਹਿ ਤ ਹੋਇ ਆਨ ਕੀ ਆਨ[3]’ ॥ ੭॥ਇਸ ਪ੍ਰਕਾਰ ਜਬਿ ਮਤੋ ਮਤਾਯਹੁ[4] ਭਾਗਨਿ ਕੀ ਤਜਾਰੀ ਕਰਿ ਲੀਨਿ। ਸਰਬ ਪੁਰੀ ਮਹਿਂ ਰੌਰਾ ਪਰ ਗਯੋ ‘ਭਾਜ ਚਲਯੋ ਪ੍ਰਿਥੀਆ ਡਰ ਕੀਨਿ।ਸ਼੍ਰੀ ਹਰਿਗੋਵਿੰਦ ਕੋਬਿਖ ਦੀਨਸਿ,ਉਘਰਯੋ ਕਪਟ,ਲਾਜ ਭਯਭੀਨ[5]।ਸਾਹਿਬ ਜ਼ਾਦੇ ਅਜ਼ਮਤ ਬਲ ਤੇ ਅਪਨੋ ਆਪ ਬਚਾਯਹੁ ਚੀਨਿ’ ॥੮॥ ਮਿਲਿ ਮਿਲਿ ਨਰ ਦੁਰਿ ਦੁਰਿ[6] ਕਰਿ ਬਾਤੈਂ ‘ਮਾਰਨਿ ਹਿਤ ਛਲ ਬਲ ਬਡ ਧਾਰਿ’।ਗੁਰ ਸੁਤ ਮਹਾਂਦੇਵ ਘਰ ਬੈਠੋ ਸੁਨਯੋ ਸ਼੍ਰੋਨ ਮਹਿਂ ਸਭਿ ਦੁਰਚਾਰ[7]।ਕਰ ਮੀਜਤਿ[8] ਸਿਰ ਧੁਨਿ ਧੁਨਿ ਢੋਰਤਿ[9]—ਕਹਾਂ ਕਰਮ ਕੀਨਸਿ ਬੁਰਿਆਰ[10]। ਧਨ ਕਾਰਨ ਦਾਰੁਨ ਕ੍ਰਿਤ ਠਾਨਹਿ ਨਿੰਦਾਬਿਦਤਹਿ ਜਗਤ ਮਝਾਰ—॥੯॥ਬੈਠਯੋ ਪਛੁਤਾਵਤਿ ਘਰ ਅਪਨੈ ਇਤਨੈ ਮਹਿ ਇਕ ਮਾਨਵ ਆਇ। ‘ਪ੍ਰਿਥੀਆ ਸਣ ਪਰਵਾਰ ਤਜਾਰ ਭਾ ਦਿਲੀ ਬਿਖੈ ਪੁਕਾਰੂ ਜਾਇ’।ਕੀਨਿ ਸੁਨਾਵਨਿ, ਹੌਲ ਉਠਯੋ,ਤਬਿ,ਤੂਰਨ ਪਗ ਪਨਹੀ ਕੋ ਪਾਇ।ਗਯੋ ਉਤਾਇਲ ਕਰਿਕੈ

[1]ਮੇਰੇ ਪਾਸ ਥੋੜ੍ਹੀ (ਸੰਗਤਿ) ਹੋਵੇਗੀ ਤਦ ਮੈਂ ਹਾਰ ਜਾਵਾਂਗੀ। [2]ਨੇੜੇ ਰਹਿਣ ਵਾਲਾ। [3]ਹੋਰ ਦੀ ਹੋਰ (ਅ) ਪਲ ਵਿਚ ਹੋਰ (ਕੁਛ) ਹੋ ਜਾਏਗਾ। ਸ਼ੁਧ ਪਾਠ ‘ਆਨ ਕੀ ਹਾਨਿ’ ਲੱਗਦਾ ਹੈ, ਭਾਵ ਇਜ਼ਤ ਦੀ ਹਾਨੀ ਹੋਵੇਗੀ। [4]ਸਲਾਹ ਕੀਤੀ। [5]ਸ਼ਰਮ ਤੇ ਡਰ ਨਾਲ ਭਰਿਆ। [6]ਛੁਪ ਛੁਪ ਕੇ। [7]ਮਾੜਾ ਕੰਮ। [8]ਹੱਥ ਮਲਕੇ। [9]ਢਿੱਲਾ ਛੱਡਣਾ, ਭਾਵ ਚਿਤ ਦ੍ਰਿੜ੍ਹ ਨ ਰਹਿਆ। [ਹਿੰਦੀ, ਢਾਰਨਾਂ, ਢੋਰਨਾ=ਡੁਹਲਣਾ, ਢਾਲਨਾ]। [10]ਭੈੜੇ ਨੇ।

ਬਰਜਨਿ[1] ਸਰਲ ਰਿਦਾ ਜਿਹ ਸਹਿਜ ਸੁਭਾਇ॥੧੦॥ ਦਾਸਕ ਦਾਸ ਜਿਹ ਸਾਥ ਗਏ ਚਲਿ ਦੇਖਯੋ ਘਰ ਪ੍ਰਿਥੀਏ ਕੋ ਜਾਇ। ਅਸਵਾਰੀ ਗਨ ਤਯਾਰੀ ਹੋਵਤਿ ਸਭਿ ਵਸਤੁ ਕੇ ਭਾਰ ਬੰਧਾਇ। ਸਕਲ ਸਕਟ ਮਹਿਂ ਲਾਦਤਿ ਸੋਭਿਤ ਹੇਰਤਿ ਲੋਕ ਖਰੇ ਸਮੁਦਾਇ। ਵਹਿਰ ਸਦਨ ਤੇ ਕੋ ਥਿਤਿ ਅੰਤਰ, ਕੇਤਿਕ ਪੌਰ ਸਥਿਰ ਦਰਸਾਇ ॥੧੧॥ ਮੰਦ ਮੰਦ ਕਹਿਂ ਆਪਸ ਮਹਿਂ ਨਰ 'ਪ੍ਰਿਥੀਆ ਮਹਾਂ ਉਪੱਦ੍ਰਵ ਮੂਲ। ਤਪਤਿ ਵਿਸੇਸ਼ ਦ੍ਵੈਸ਼ਕੋ ਠਾਨਤਿ ਅਘ ਅਸ਼ੇਸ਼ ਤੇ ਡਰਹਿ ਨ ਭੂਲ[2]।ਗਾਦੀ ਪਰ ਬੈਠੇ ਗੁਰ ਅਰਜਨ ਤਬਿ ਕੋ ਹੋਤਿ ਭਯੋ ਪ੍ਰਤਿਕੂਲ।ਹਾਥ ਨਹੀਂ ਕੁਛ ਪ੍ਰਾਪਤਿ ਹੋਵਤਿ ਜਿਸਪਰ ਨਹਿਂ ਭੇਪਿਤ ਅਨਕੂਲ ॥੧੨॥ ਅਬਿ ਉਤਪਾਤ ਕਰਨਿ ਕਹੁ ਗਮਨਤਿ ਵਿਖ ਕੀ ਬਾਤ ਬਿਦਤਿ ਗਈ ਹੋਇ। ਦਬਯੋ ਲਾਜ ਤੇ ਰਹਿ ਨ ਸਕੈ ਪੁਰਿ,ਨਿੰਦਹਿਂ ਨਰ ਨਾਰੀ ਸਭਿ ਕੋਇ। ਸੁੰਦਰ ਸ੍ਰੀ ਹਰਿਗੋਬਿੰਦ ਬਾਲਿਕ ਅਨੁਜ ਨੰਦ[3]ਮੰਦਰ ਗੁਨ ਜੋਇ। ਤਿਸ ਹਤਿਬੇ ਕੋ ਚਾਹਤਿ ਨਿਤ ਪ੍ਰਤਿ ਮਤਿ ਹਤਿ ਭਈ ਦੁਖਤਿ ਪਿਖਿ ਸੋਇ[4] ॥੧੩॥ ਪ੍ਰਿਥਮ ਧਾਂਇ ਪੁਨ ਪੰਨਗ ਛੋਰਾ ਅਬਿ ਕੁਕ-ਰਮ ਇਹ ਕੀਨਿ ਮਹਾਨ। ਗੁਰ ਸੁਤ ਕੇ ਸਹਾਇ ਪਰਮੇਸ਼ੁਰ ਦਿਪਤਿ ਜੋਤਿ ਮੁਖ ਮੰਡਲ ਜਾਨਿ'। ਇੱਤਯਾਦਿਕ ਸਭਿ ਕਰਤਿ ਬਾਰਤਾ ਅਧਿਕ ਭੀਰ ਹੋਈ ਤਹਿਂ ਆਨਿ। ਮਹਾਂਦੇਵ ਘਰ ਮਾਂਹਿ ਪ੍ਰਵੇਸ਼ਯੋ ਮਹਾਂ ਉਪੱਦ੍ਰਵ ਚਾਹਤਿ ਹਾਨਿ[5] ॥੧੪॥ ਭ੍ਰਾਤ ਬਿਸਾਲ ਪਿਖਯੋ ਕਰਿ ਬੰਦਨ ਭਰਯੋ ਕ੍ਰੋਧ ਸੋਂ ਰਿਦਾ ਤਪੰਤਿ। ਰਕਤ ਨੇਤ੍ਰ ਕੁਛ ਆਂਸੂ ਝਲਕਤਿ ਜਿਸ ਕੋ ਮਨ ਸਮ ਬਿਹੰਗ ਉਡੰਤਿ।ਅਨਿਕ ਖੋਟ ਸੰਕਲਪ ਉਠਾਵਤਿ ਚਹੈ ਸਭਿਨਿ ਕੋ ਪ੍ਰਾਨਨਿਹੰਤਿ। ਕਹਿ ਦਾਸਨਿ ਤਯਾਰੀ ਕਰਿਵਾਵਤਿ ਬਿਪਤਾ ਪਰੀ ਉਜਰ ਗਮਨੰਤਿ[6] ॥੧੫॥ਮਹਾਂਦੇਵ ਮਨ ਮਹਾਂ ਕ੍ਰੋਧ ਪਿਖਿ ਹਾਥ ਜੋਰਿ ਕਹਿ ਬਿਨੈ ਸਮਾਨ।'ਕਿਤ ਕਹੁ ਤਯਾਰੀ ਆਪ ਕਰਾਵਤਿ? ਸਣ ਪਰਵਾਰ ਜਾਹੁ ਕਿਸ ਥਾਨ? । ਘਰ ਕੀ ਵਸਤੁ ਸਮਸਤ ਬੰਧਾਵਹੁ ਮਨਹੁ ਪੁਰੀ ਕਬਿ ਪਿਖਹੁ ਨ ਆਨਿ[7]। ਕਾਰਨ ਕੌਨ ਭੌਨ ਕੋਤਯਾਗਹੁ?ਭੌ ਨ ਕਿਸੀ ਕੋ ਇਹ ਠਾਂ ਮਾਨਿ[8]'॥੧੬॥ ਕਹਿ ਪ੍ਰਿਥੀਆ'ਦਿੱਲੀ ਪੁਰਿ ਗਮਨੌਂ ਜਹਾਂਗੀਰ ਕੇ ਪਹੁੰਚਹੁੰ ਪਾਸਿ। ਕਰਿ

---

[1] ਹੋੜਨ ਲਈ। [2] ਭੁੱਲਕੇ ਭੀ। [3] ਛੋਟੇ ਭਾਈ। ਭਾਵ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਪੁਤ੍ਰ। [4] ਦੁਖੀ ਹੁੰਦਾ ਹੈ ਦੇਖਕੇ ਸੋ (ਪ੍ਰਿਥੀਆ)। [5] ਦੂਰ ਕਰਨਾ। [6] ਉੱਜੜਕੇ ਜਾਂਦਾ ਹੈ। [7] ਕਦੇ ਭੀ ਆਣਕੇ ਨਹੀਂ ਦੇਖੋਗੇ। [8] ਇਸ ਥਾਂ ਕਿਸੇ ਦਾ ਡਰ ਨਾ ਮੰਨੋ।

ਪੁਕਾਰ ਮੈਂ ਅਖਿਲ ਸੁਨਾਵੈਂ ਪਠੈਂ ਤੁਰਕ ਗਨ ਇਨਹੁਂਅਵਾਸ।ਸੁਤਬਨਿਤਾ ਜੁਤ ਅਰਜਨ ਕੋ ਤਬਿ ਪਕਰ ਲੇਹਿੰਗੇ ਦੇ ਦੁਖਰਾਸ।ਤਹਾਂ ਮੰਗ ਵੌਂ, ਕੈਦ ਕਰਾਵੈਂ,ਮਨਵਾਵੈਂ ਤਬਿ ਜੋ ਮਮਆਸ'॥੧੭॥ਸੁਨਿ ਤਬਿ ਮਹਾਂਦੇਵਕਰ ਜੋਰੇ 'ਹਮ ਦੋਨਹੁ ਤੁਵ ਅਨੁਜ ਲਰੀਤਿ।ਬੈਸਬਿਖੈ ਲਘੁ ਸੁਮਤਿ ਬਿਖੈ ਲਘੁ,ਸੁਤ ਸਮਾਨ ਹਮਲਖਹੁ ਸੁਚਿੰਤ[1]।ਤੁਮਹੋ ਬਡੇਸਿਯਾਨੇ ਬਧ ਮਹਿਬੁਧਿ ਬਿਸਾਲ ਸਭਿ ਰੀਤਿ ਮਹੰਤ[2]। ਰੱਛਾ ਹਮਰੀ ਜਿਮ ਕਿਮ ਕਰੀਅਹਿ ਅਹੈ ਜੋਗਤਾ ਇਮ ਲਖਿਯੰਤਿ॥੧੮॥ ਪਿਤ ਸਮ ਤੁਮ ਪ੍ਰਤਿਪਾਲਕ ਹੋਵਹ ਲਾਯਕ ਇਸੀ ਬਾਤ ਕੇ ਜਾਨਿ। ਉਚਿਤ ਨਹੀਂ ਉਤਪਾਤ ਕਰਨਿ ਕੇ ਬਨਹੁ ਪੁਕਾਰੂ[3] ਪਿਖਹਿ ਜਹਾਨ।ਧਰਹੁ ਨ ਰਿਦੈ ਈਰਖਾ ਤਪ ਕਰਿ[4]ਹੈ ਕਰਿ ਪਿਤਾ ਪ੍ਰਸੰਨ ਮਹਾਨ। ਗੁਰਤਾ ਦਈ ਜਗਤ ਗੁਰ ਕੀਨਸਿ ਲਖਯੋ ਜੋਗ ਬੈਠਾਇਸੁ ਥਾਨ॥੧੯॥ਹਮ ਤੁਮ ਕੋ ਚਹਿਯਤਿ ਅਬਿ ਇਸਬਿਧਿ ਅਖਲਮ ਸਿੰਦਸੰਗਤਾਂ ਸੰਗ। ਸਭਿ ਕੋ ਲੇ ਤਿਨ ਪਗ ਸਿਰ ਧਾਰਹੁ ਪਿਤ ਆਯਸੁ ਕਹੁ ਮਾਨਿ ਅਭੰਗ॥ਇਕ ਤੋ ਪਿਤਾ ਦੂਸਰੇ ਗੁਰ ਹੈਂ ਤਿਨਕੇਬਾਕ ਬਿਲੰਦਉਤੰਗ॥ਹੁਇ ਸਪੂਤ ਕੈਸੇ ਨਹਿੰ ਮਾਨਹਿੰ, ਸਮਝ ਬਿਚਾਰਹੁ ਰਿਦੈ ਨਿਸੰਗ ॥੨੦॥ ਉਠਿ ਅਬਿ ਚਲਹ ਸਾਥ ਮੈਂ ਤੁਮਰੇ ਤਿਨ ਕੇ ਪਗ ਪਰ ਨਮਹਿ ਕਰੇਹੁ।ਨਾਹਿ ਤ ਜਗ ਸਭਿ ਹਾਸੀ ਕਰਿ ਹੈ ਅਪਜਸ ਸਿਖ ਸੰਗਤਿ ਤੇ ਲੇਹੁ। ਜਿਸ ਹਿਤ ਅਘ ਠਾਨਤਿਨਹਿ ਤ੍ਰਾਸਤਿ ਸੋਧਨ ਕਿਸ ਕੇ ਸੰਗ ਨ ਕੇਹੁ[5]।ਸੁਤ ਬਨਿਤਾ ਹਿਤ ਕਰਿ ਉਤਪਾਤਨਿ ਅੰਤ ਸਮੈ ਨਹਿੰ ਸਾਥੀ ਏਹੁ॥੨੧॥ਇਨ ਸਨੇਹ ਕੋ ਮਿੱਥਯਾ ਜਾਨਹੁ,ਮੇਰੋ ਕਹਯੋ ਬਚਨ ਲਿਹੁ ਮਾਨਿ।ਮਿਲਹੁ ਪ੍ਰੇਮ ਕਰਿ ਤਜਹੁ ਬਿਰੋਧ।ਆਗੈ ਥਿਤਿ ਹੁਇ ਜੋਰਹੁ ਪਾਨ। ਕਰੇ ਕਪਟ ਅਘ ਸੋਂ ਬਖਸ਼ਾ-ਵਹੁ ਜਿਸ ਤੇ ਹੋਇ ਨ ਤ੍ਰਾਸ ਨਿਦਾਨ[6]। ਤਿਨ ਮਹਿੰ ਪਰਮ ਜੋਤਿ ਪਰਕਾ-ਸ਼ਤਿ ਗੁਰ ਨਾਨਕ ਤ ਆਦਿ ਜੁ ਜਾਨਿ'॥੨੨॥ਸੁਨਿ ਪ੍ਰਿਥੀਆ ਬੋਲਯੋ ਬਿਰ-ਮਾਵਤਿ[7]'ਮਹਾਂਦੇਵ!ਮੇਰੇ ਬਚ ਮਾਨਿ। ਚਲਹੁ ਸੰਗ ਮਮ ਦਿੱਲੀ ਪੁਰਿ ਮਹਿੰ ਤੁਝਕੋ ਗੁਰੂ ਬਨਾਇਂ ਮਹਾਨ।ਸਭਿ ਕੋਈ ਪੂਜਹਿ ਤੁਵ ਚਰਨਨਿ ਅਨਗਨ ਧਨ ਅਰਪਹਿ ਗਨ ਆਨਿ।ਹਮ ਦੋਨਹੁ ਭ੍ਰਾਤਾ ਸੁਖ ਪਾਵਹਿੰ ਵਹਿ ਏਕਾ-ਕੀ ਹੋਵਹਿ ਹਾਨ' ॥ ੨੩ ॥ ਦੋਹਰਾ ॥ ਮਹਾਂਦੇਵ ਭਾਖਯੋ ਬਹੁਰ 'ਮੁਝ ਕਿਮ

---

[1]ਚਿਤ-ਵਿਚ ਜਾਣੋ (ਅ) ਸੁਹਣੇ ਖਿਆਲ ਨਾਲ। [2]ਵੱਡੇ। [3]ਫਰਿਆਦੀ। [4]ਗੁੱਸੇ ਹੋਕੇ। [5]ਕਿਸੇ ਤਰ੍ਹਾਂ। [6]ਅੰਤ ਨੂੰ। [7](ਮਹਾਂਦੇਵ ਜੀ ਨੂੰ) ਭਰਮਾਵਣ ਲਗੀ।

ਗੁਰਤਾ ਹੋਇ।ਪਿਤਾ ਪ੍ਰਸੰਨ ਨ ਮੈਂ ਬਡੋ'ਲੇ ਬੈਠਨੋ ਹੈ ਸੋਇ[1]॥੨੪॥ਸੈਯਾਛੰਦ॥ ਪ੍ਰਿਥੀਆ ਭਨਹਿ 'ਸੁਨਹੁ ਹਿਤ ਬਾਕਨਿ[2] ਚਲਿ ਮੇਰੇ ਹ੍ਵੈ ਕਰਿ ਅਨੁਸਾਰ। ਜਹਾਂਗੀਰ ਸੋਂ ਮਿਲਿਕੈ ਭਾਖੋਂ-ਕੀਜੈ ਨੀਕੋ ਨਜਾਉਂ ਹਮਾਰ।ਵਸਤੁ ਪਿਤਾ ਕੀ ਗਾਦੀ ਕੇ ਜੁਤ ਬਡੋ ਪੁੱਤ੍ਰ ਕੋ ਹੈ ਅਧਿਕਾਰ। ਸੋ ਮੁਝ ਕੋ ਅਬਿ ਆਪ ਦਿਵਾਵਹੁ ਇਕਨੇ ਦਾਬ ਲੀਨਿ ਬ੍ਰਲਿਕਾਰ[3]-॥੨੫॥ ਜੇ ਕਰਿ-ਵਸਤੂ ਕੇ ਅਧਿਕਾਰੀ ਸਗ੍ਰਲੇ ਨੰਦਨ-ਕਹੈ ਬਨਾਇ। ਤਊ ਸੁ ਦੀਰਘ[4]ਗਾਦੀ ਲੇਵੈ ਇਸ ਮੈਂ ਕਛੂ ਨ ਸੰਸੈ ਆਇ।ਸੋ ਮੈਂ ਤਜਾਗੀ ਮਹਾਂਦੇਵਹਿਤ ਇਸਕੋਟੀਕਾ ਦੇ ਹਰਖਾਇ। ਪਾਤਿਸ਼ਾਹ ਤੇ ਕਹਿ ਗੁਰ ਕਰਿ ਹੈਂ ਸਭਿਸੰਗਤਿ ਤੁਝ ਪੂਜੈ ਪਾਇ॥੨੬॥-ਮੈਂ ਸਭਿ ਤੇ ਬਡ ਅਰਜਨ ਹੈ ਲਘੁ,ਦੋਨਹੁੰ ਕੇ ਬਿਬਾਦਬਡ ਜਾਨਿ। ਨਹਿ ਦੋਨਹੁੰ ਕੌ[5] ਗਾਦੀਪਾਵਹਿ ਯਾਂਤੇ ਮੱਧਜਮ ਕਰਹੁ ਮਹਾਨ[6]। ਮਹਾਂਦੇਵ ਹੈ ਮਹਾਂਦੇਵਸਮ[7] ਭੋਰਾ ਮਨ,ਨਹਿਂ ਛਲ,ਨਹਿਂ ਮਾਨ*।ਯਾਂਤੇਹਮ ਇਸ ਪਰ ਸਭਿ ਖੁਸ਼ ਹੈਂ ਜਗ ਗੁਰਤਾ ਕੇ ਉਚਿਤ ਪ੍ਰਮਾਨ[8]-॥੨੭॥ ਇਮ ਕਹਿ ਕੈ ਤੁਝ ਕਰਿ ਗੁਰ ਲਜਾਵਹਿ ਕੀਜਹਿ ਤਜਾਰੀ ਹਮਰੇ ਸੰਗ॥ ਦੋਨਹੁੰ ਮਿਲੈਂ,ਭਲੀ ਬਿਧਿ ਬਨਿ ਹੈ,ਮਿਲਹਿ ਤੋਹਿ ਪਦ ਅਧਿਕ ਉਤੰਗ॥ ਅਗਨਿ ਸਮਾਨ ਮੋਹਿਕਹੁ ਜਾਨਹੁ ਤੁਝ ਸਮੀਰ ਤੇ ਮਚਹਿ ਅਭੰਗ॥ਅਸ ਕੋ ਕਾਰਜ ਫੇਰ ਨ ਸਿਧਿ ਹ੍ਵੈ ਹਮਤੁਮ ਜਬਿਹੋਏ ਇਕ ਰੰਗ'॥੨੮॥ਮਹਾਂਦੇਵ ਸੁਨਿ ਕੈ ਬਿਕਸਾਨੋ'ਭਲੋ ਮਨਾਵਨ ਆਯੋ ਤੋਹਿ।ਸਭਿ ਸੁਖ ਪਾਵਤਿ ਨਿਜਘਰ ਬੈਠੇ ਇਕ ਭੀ ਚਿੰਤਾ ਨਹਿ ਮਨ ਮੋਹਿ। ਲਗਨੋ ਬਿਗਾਰਨਿ ਕੋ ਉਪਦੇਸ਼ਨਿ[9] ਜਿਸਤੇ ਸੰਕਟ ਅਤਿਸ਼ੈ ਹੋਹਿ।ਮੈ ਨਹਿਂ ਮਾਨੋਂ ਦ੍ਵੈਸ਼ ਨ ਠਾਨੋ ਅਰਜਨ ਗੁਰੂ, ਨ ਰਾਗ,ਨ ਦ੍ਰੋਹਿ॥੨੯॥ਸੁਨਹੁ ਭ੍ਰਾਤ ਇਕਬਾਤ ਨੀਤਿਕੀ ਅਤਿਉਤਪਾਤ ਚਹਤਿ ਚਿਤ ਠਾਨਿ। ਘਰ ਫੂਟੇ ਬਡ ਸੰਕਟ ਹੋਵਤਿ ਲਘੁਤਾ ਪਾਵਤਿ ਹ੍ਵੈ ਜੁਮਹਾਨ।ਜਹਿਂ ਕਹਿਂ ਹਾਸੀ ਕਰਹਿ ਜਗਤ ਮਹਿ ਪੁਨ ਅਪਜਸ ਕੋ ਪਾਇ ਅਜਾਨ।ਪ੍ਰਥਮ ਬਿਸਾਲ ਬਲੀ ਜਗ ਉਪਜੇ ਭਦ ਭਏ ਤੇ[10] ਪ੍ਰਾਪਤਿ ਹਾਨ ॥੩੦॥ਮਿਲਿਨਿ ਬਿਖੈ ਗੁਨ ਅਨਿਕ ਭਾਂਤਿ ਕੇ ਫੂਟਨਿ ਬਿਖੈ ਸੁ ਅਵਗੁਨ

---

[1]ਨਾ ਮੈਂ ਵਡਾ ਹਾਂ ਤੇ ਨਾ ਮੇਰੇ ਪਰ ਪਿਤਾ ਪ੍ਰਸੰਨ ਹਨ। [2]ਭਲੇ ਦੇ ਬਚਨ। [3]ਬਲ ਕਰਕੇ। [4]ਵੱਡਾ (ਭਿਰਾ)। [5]ਦੋਹਾਂ ਵਿਚੋਂ ਕੋਈ। [6]ਵਿਚਕਾਰਲੇ ਨੂੰ ਵਡਾ ਕਰੋ। [7]ਬਿਜਲੀ ਵਾਂਙੂ। [8]ਭਲੀ ਪ੍ਰਕਾਰ ਜਾਣੋ। [9]ਮੈਨੂੰ ਭੀ ਵਿਗਾੜ ਦੇਣ ਦਾ ਉਪਦੇਸ਼ ਦੇਣ ਲੱਗਾ ਹੈਂ। [10]ਫੁੱਟ ਪੈ ਜਾਣ ਤੇ। *ਪਾ:-ਮਨ ਮਾਨ।

ਬ੍ਰਿੰਦ। ਕਰਹੁ ਖੁਸ਼ਾਮਦ ਤੁਰਕਨਿ ਕੇਰੀ ਦੇਹੁ ਦਰਬ ਰਿਸ਼ਵਤੀ ਬਿਲੰਦ। ਭ੍ਰਾਤ ਪਰਸਪਰ ਜਹਿਂਜਹਿਂ ਬਿਗਰੇ ਤਹਿਂ ਤਹਿਂ ਅਪਦਾ ਪਰਿ¹ਦੁਖਵੰਦ*। ਬਿਦਤਿ ਬਾਤ ਤੁਮ ਜਾਨਹੁ ਕਸੋਂਨਹਿਂ ਛਿਮਾਂ ਕਰਨਿ ਹੀ ਸਭਿ ਸੁਖਕੰਦ॥ ੩੧ ॥ ਬਿਗਰੇ ਬਾਲੀ ਭ੍ਰਾਤ ਸੁਗ੍ਰੀਵ ਜੁ ਤਿਨ ਮਹੁਂ ਭਯੋ ਬਡੇ ਕੋ ਨਾਸ਼। ਰਾਵਣ ਨਾਸ਼ ਬਿਭੀਖਨ ਕੀਨਸਿ ਭੇਦ ਰਾਖਸ਼ਨਿ ਕਰਤਿ ਪ੍ਰਕਾਸ਼²।ਕੌਰਵ ਪਾਂਡਵ ਹਠਿ ਕਰਿ ਨਿਸ਼ਠੁਰ ਸੰਘਰ ਕਰਿ ਬਿਨਸੇ ਬਲ ਰਾਸਿ। ਇਮ ਬਾਂਧਵਨਿ ਕੀ ਦਸ਼ਾ ਭਈ ਜਬਿ ਅਲਪਨਿ† ਕੀ ਗਿਨਤੀ ਕਹੁ ਕਹਾ ਸੁ॥ ੩੨॥ਘਰ ਕੀ ਬਾਤ ਵਹਿਰ ਪਰਕਾਸ਼ਨਿ ਕਰਹਿਂ ਪਰਸਪਰ ਨਿੰਦ ਬਖਾਨ। ਹੌਰੇ ਅਰੁ ਖੋਟੇ ਸਭਿ ਭਾਖਹਿਂ,ਬਿਨਸਹਿ ਗੌਰ,ਬਡਾਈ,ਮਾਨ³। ਖਰਚਹਿਂ ਧਨ, ਚਿਤ ਚਿੰਤਾ ਚਿਤਵਹਿਂ ਅਸ਼ਟ ਜਾਮ ਲੈ ਦੁਖ ਗ਼ਲਤਾਨ। ਬਿਨੈ ਕਰਨਿ ਅਰੁ ਦੀਨ ਹੋਨਿ ਬਹੁ ਇਨਵਲ ਬਿਨ ਪਾਇਂ ਨਕੁਛਪਾਨ⁴॥੩੩॥ ਸ੍ਰੀ ਨਾਨਕ ਤੇ ਆਦਿ ਗੁਰੂ ਸਭਿ ਜਗ ਮਹਿਂ ਮਹਿਮਾ ਇਨਹੁ ਮਹਾਨ। ਅਦਬ ਕਰਹਿਂ ਸਭਿਸੀਸ ਨਿਵਾਵੈਂ ਪਾਤਿਸ਼ਾਹ ਆਦਿਕ ਨਰਜਾਨਿ।ਜਬਿ ਤੁਮ ਗਏ ਪੁਕਾਰ ਕਰਨਿ ਕਹੁ ਝਗਰੋ ਦੁਇਦਿਸ਼ ਰਿਸ ਅਤਿਠਾਨਿ।ਫੇਰ ਨ ਪੂਜਹਿਂ ਬੰਦਨ ਠਾਨਹਿਂ,ਜਾਨਹਿਂਗੇ ਧਨ ਕੇ ਹਿਤਵਾਨ॥੩੪॥ਇੱਤਜਾ-ਦਿਕ ਔਗੁਨ ਹੈਂ ਲਾਖਹੁਂ,ਤਜਹੁ ਬਿਰੋਧ ਸਰਲ ਉਰ ਹੋਇ।ਕਰਹੁ ਪਰਸ-ਪਰ ਬੰਦਨ ਭ੍ਰਾਤਾ ਅਤਿ ਅਨੰਦ ਘਰ ਮਹਿ ਲਿਹੁ ਦੋਇ। ਕਮੀ ਪਦਾਰਥ ਕੀ ਕੁਛ ਨਾਂਹਿਨ ਸ੍ਰੀਗੁਰ ਕਰੀ ਕਮਾਈ ਜੋਇ। ਗੁਨ ਹੈਂ ਅਧਿਕ ਮੇਲ ਜੇ ਠਾਨਹੁ ਸੁਜਸੁ ਜਗਤ ਮਹਿਂ ਕਹਿਂ ਸਭਿ ਕੋਇ' ॥੩੫॥ ਦੋਹਰਾ ॥ ਮਹਾਂਦੇਵ ਇਮ ਮਹਾਂਮਤਿ ਮਹਾਂ ਕੁਟਿਲ ਸਮੁਝਾਇ। ਚਿੱਕ੍ਨ ਬਾਸਨ ਬੂੰਦ ਜਿਮ⁵ ਛੁਈ ਨ ਮਨ ਕੁਛ ਲਜਾਇ ॥੩੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪ੍ਰਿਥੀਆ ਸਮੁਝਾਵਨ ਕੋ' ਪ੍ਰਸੰਗ ਬਰਨਨੰ ਨਾਮ ਏਕ ਊਨਿਬਿੰਸਤੀ ਅੰਸੂ ॥ ੧੯ ॥

## ੨੦. [ਮਹਾਂਦੇਵ ਤੇ ਪ੍ਰਿਥੀਏ ਦਾ ਝਗੜਾ]।

ਦੋਹਰਾ॥ਸੁਨਿਕੈ ਪ੍ਰਿਥੀਆ ਲਖਹਿ ਮਨ-ਇਹ ਭੋਰੋ ਮਤਿ ਨਾਹਿ। ਆਲਸ

---

¹ਪੈਂਦੀ ਹੈ। ²ਰਾਖਸ਼ਾਂ ਦਾ ਭੇਦ ਪ੍ਰਗਟ ਕੀਤਾ। ³ਗੌਰਵਤਾ, ਵਡਿਆਈ ਤੇ ਮਾਨ ਨਾਸ਼ ਹੋ ਜਾਏਗਾ। ⁴ਇਨ੍ਹਾਂ ਵਲੋਂ ਇਨਾਂ ਹੱਥ ਕੁਛ ਨਾ ਪਾਏਂਗਾ। ⁵ਚਿੰਧੇ ਭਾਂਡੇ ਨੂੰ (ਪਾਣੀ ਦੀ) ਬੂੰਦ ਵਾਂਗੂ। *ਪਾ:-ਦੁੰਦ। †ਮਹਾਂਦੇਵ ਜੀ ਪ੍ਰਿਥੀਏ ਨੂੰ ਤੇ ਆਪ ਨੂੰ ਕਹਿ ਰਹੇ ਹਨ, ਇਸ ਅਲਪਨ ਪਦ ਵਿਚ ਗੁਰੂ ਅਰਜਨ ਦੇਵ ਜੀ ਨੂੰ ਨਹੀਂ ਗਿਣ ਰਹੇ, ਦੂਏ ਹੀ ਉਨ੍ਹਾਂ ਨੂੰ ਗੁਰੂ ਤੇ ਵਡੇ ਮੰਨਕੇ ਆਏ ਹਨ।

ਕੀ ਲਾਲਸ ਜਿਸੇ ਰਹੈ ਬੈਠਿ*ਘਰ ਮਾਂਹਿ—॥ ੧ ॥ ਸੈਯਾਛੰਦ॥ 'ਮਹਾਂਦੇਵ ਤੁਮ ਸੁਨੋ ਭ੍ਰਾਤ ਜੀਜੇ ਅਬਿ ਉੱਦਮ ਕਰਿਹੌਂ ਨਾਂਹਿ।ਸ਼ੱਤ੍ਰ ਸਹੋਦਰ ਨੇ ਸਭਿ ਲੀਨਸਿ ਹਮਰੋ ਬੇਸ ਕਹਾਂ ਤੇ ਖਾਹਿ। ਜੇ ਅਬਿ ਮੁਝਤੇ ਲਈ ਗਈਨਹਿਂ ਪੁਨ ਗੁਰਤਾ ਕਿਮ ਕੋ ਲੇ ਪਾਹਿ। ਮੈਂ ਸਮਰਥ ਹੌਂ ਲੈਬੇ ਕੋ ਇਹ, ਬਿਲਮ ਜਾਨਿ ਕੀ ਦਿੱਲੀ ਮਾਂਹਿ ॥੨॥ ਮੇਰੋ ਕਜਾ ਬਿਗਰੈ ਗੋ ਕਹੁ ਤੂੰ ਮਹਿਮਾ ਇਸ ਕੀ ਜਗਤ ਬਿਸਾਲ। ਦਰਬ ਪਦਾਰਥ ਅਧਿਕ ਅਨੂਠੇ[1] ਚਹੁੰਦਿਸ਼ਿ ਤੇ ਆਵੈਂ ਤਤਕਾਲ।ਝਗਰਤਿ ਕੈਦ ਹੋਇ ਤਬਿ ਹੋਰਾ ਹੇਰਹਿੰਗੇਨਰ ਦੇਸ਼ਨਿ ਜਾਲ। ਪੁਨਹਿ ਉਪਾਇਨ ਅਰਪਹਿੰਗੇ ਨਹਿਂ ਕਿਤਿਕ ਦਿਵਸ ਮਹਿਂ ਹੁਇ ਅਸ ਹਾਲ॥੩॥ਹਮ ਦੋਨਹੁਂ ਲਘੁ ਐਸ਼੍ਵਰਜ ਮਾਂਹੀ,ਗਾਦੀ ਬੈਠਿ ਭਯੋ ਧਨ-ਵਾਨ।ਚਹੁੰਦਿਸ਼ਿ ਤੇਗਨਸੰਗਤਿ ਸਿੱਖਨ ਅਨਗਨ ਦਰਬ ਵਸਤੁ ਦੇਂ ਆਨਿ। ਤੂੰ ਕਿਮ ਜਰਹਿਂ ਜਰਹਿਂ ਨਹਿਂ ਉਰ ਮੈਂ[2] ਹਮ ਤੀਨਹੁਂ ਇਕ ਪਿਤਕੇ ਜਾਨਿ। ਇਕ ਮਾਲਕ ਹ੍ਵੈ ਰਹੈਂ ਸੁ ਛੂਛੇਇਮ ਅਨੀਤਿਤੂੰ ਮਨਮਹਿਂ ਮਾਨਿ॥੪॥ਪਾਤਿ-ਸ਼ਾਹ ਪਹਿ ਕਰੌਂ ਪੁਕਾਰਾਨ ਗੁਰਤਾ ਲੇਵੌਂ ਤੂਰਨ ਛੀਨਿ। ਸੁਖ ਸੋਂ ਨਹੀਂ ਬਸਿਬੇ ਦੇਵੌਂ,ਸੰਕਟ ਪਰਹਿ ਹੋਹਿ ਬਹੁਦੀਨ।ਮਹਾਂਦੇਵ!ਤੁਮ ਭੋਰੇ ਅਤਿਸ਼ੈ ਹਾਨ ਲਾਭ ਕੀ ਸਮਝ ਬਿਹੀਨ।ਮੋਹਿਕਹੇ ਕੋ ਇਸੀ ਸਮੇਂ ਕੋ ਝੂਰਹਿੰਗੋ—ਮੈਂ ਕਨੋਂ ਨਹਿਂ ਕੀਨਿ—॥੫॥ਸ਼੍ਰੀ ਅਰਜਨ ਨਿਜ ਛਲਬਲ ਕਰਤਾ।ਤੁਮ ਸੁਧੇਛਲ ਸਕਹੁ ਨ ਜਾਨਿ।ਤੁਝ ਪ੍ਰਸੰਨ ਕਰਿਦੇਤਿ ਨੰਮ੍ਰ ਹੁਇ[3] ਤ੍ਰਾਸ ਧਰਤਿ—ਇਹ ਝਗਰ ਨ ਠਾਨਿ—।ਤੀਨਹੁਂ ਹਮ ਜਿਸਕੇਅਧਿਕਾਰੀ ਲੇ ਬੈਠਨੋ ਏਕਲਸੁਖ ਮਾਨਿ।ਸਭਿ ਮਸੰਦ ਕਹਿਕਹਿ ਅਪਨਾਏ ਚਹੁੰਦਿਸ਼ਿ ਤੇ ਧਨ ਆਇ ਮਹਾਨ ॥੬॥ਅਬਿ ਉਪਾਵ ਹੁਇ ਸਕੈ,ਸੰਗ ਚਲਿ,ਕਨੋਂ ਚੂਕਤਿ ਚਿਤਚੌਕ ਸੁਚੀਨਿ[4]। ਤੇਰੋ ਅਧਿਕ ਪ੍ਰਤਾਪ ਵਧਹਿਗੋ ਹਮ ਭੀ ਤੁਝ ਤੇ ਹੋਵਹਿਂ ਹੀਨ।ਤੁਝ ਪਰ ਮੈਂ ਸੁਪ੍ਰਸੰਨ ਅਧਿਕ ਨਿਤਗੁਰੂ ਬਨਹਿ ਬੈਠਹਿ ਦੁਤਿਲੀਨਿ।ਚਹੁੰਦਿਸ਼ਕੀ ਸੰਗਤਿ ਮਿਲਿ ਪੂਜਹਿ ਅਨਿਕ ਉਪਾਇਨ ਅਰਪਨ ਕੀਨਿ॥੭॥ਛਲਕਾਰੀ ਉਰ ਕਪਟ ਕਰਹਿ ਨਿਤ ਮੋਹਿ ਨ ਨੀਕੋ ਲਾਗਹਿ ਸੋਇ। ਪਿਖਿ ਸਰੂਪ

[1]ਅਨੋਖੇ। [2]ਤੂੰ ਕਿਵੇਂ ਸਹਾਰਦਾ ਹੈਂ (ਮੈਂ ਤਾਂ) ਦਿਲ ਵਿਚ ਨਹੀਂ ਸਹਾਰਦਾ (ਅ) ਤੂੰ ਕਿਸ ਤਰ੍ਹਾਂ ਸਹਾਰਦਾ ਹੈਂ ਦਿਲ ਵਿਚ ਸੜਦਾ ਨਹੀਂ। [3]ਨੀਵੇਂ ਹੋਕੇ ਤੁਹਾਨੂੰ ਪ੍ਰਸੰਨ ਕਰ ਦੇਂਦੇ ਹਨ। [4]ਸਾਵਧਾਨ ਚਿੱਤ ਹੋਕੇ ਦੇਖ ਕਿਉਂ ਭੁੱਲਦਾ ਹੈਂ?

*ਪਾਃ—ਪੈਠਿ।

ਕੰਟਕ ਚਖ ਚੁਭਤੇ ਚਿਤ ਮਹਿਂ ਚਹਤਿ ਨ ਚਿਤਵਨਿ ਹੋਇ[1]।ਸੁਜਸ ਬਾਕ ਤਿਸ ਕੇ ਅਤਿ ਤੀਖਨ ਬਾਨ ਸਮਾਨ ਕਾਨ ਲਗਿ ਦੋਇ।ਰਿਦ ਕੋ ਬੇਧਤਿ ਕਰਕਤਿ[2]ਨਿਸ ਦਿਨ ਤਿਹ ਸੁਨਿ ਬਚਨ ਇਸੀ ਸਮ ਜੋਇ॥੮॥ਮਹਾਂਦੇਵ ਤੇਰੋ ਬਡ ਕਾਰਜ ਹਮਰੇ ਬਾਦ ਪਰੇ[3] ਬਨਿ ਆਇ। ਜਨੌਂ ਕਨੌਂ ਕਰਿ ਦੇਂ ਤੁਹਿ ਬਡਿਆਈ ਸ਼ਾਹ ਨਿਕਟ ਗੁਨ ਬਡੇ ਸੁਨਾਇ।ਖਰਚੇਂ ਦਰਬ ਆਪਨੋ ਮੈਂ ਸਭਿ ਜਹਾਂ ਦੇਨਿ ਕਾਰਜ ਬਨਿਜਾਇ। ਝਗਰੋਂ ਮੈਂ ਜਹਿ ਹੋਇ ਅਦਾ-ਲਤਿ ਤੁਮ ਬੈਠੇ ਰਹੁ ਸਹਿਜਸੁਭਾਇ'॥੯॥ਸੁਨਿ ਕਰਿ ਮਹਾਂਦੇਵ ਕਰ ਜੋਰੇ 'ਬਡੋ ਭ੍ਰਾਤ ਬਿਨਤੀ ਮਮ ਮਾਨ। ਤਜਹੁ ਬਿਰੋਧ ਮਿਲਹੁ ਘਰ ਮਾਂਹੂ ਅਪਰ ਨਹੀਂ ਇਸ ਬਾਤ ਸਮਾਨ। ਪੂਰਬ ਪਿਤਾ ਕਰੀ ਤਿਹ ਸਿਮਰਹੁ, ਜਿਯਤਿ ਆਪ ਹੀ ਕੀਨਿ ਮਹਾਨ। ਹਮ ਤੁਮ ਕਰਤਿ ਬਿਲੋਕਨਿ[4] ਤਬਿ ਹੂੰ ਬੈਠਾਯੋ ਗਾਦੀ ਸ਼ੁਭ ਥਾਨ ॥੧੦॥ਛਲ ਬਲ ਕੋ ਕਰਿ ਆਪ ਨ ਲੀਨੀ ਸੇਵਾ ਕਰਤ ਰਹਯੋ ਪਿਤ ਪਾਸ। ਤਿਨ ਰਜਾਇ ਮਹਿਂ ਰਾਜ਼ੀ ਰਹਿਨੋ ਇੱਤਯਾਦਿਕ ਜਿਸ ਮਹਿਂ ਗੁਨਰਾਸ। ਰਹਿ ਅਨੁਸਾਰਿ ਨ ਆਪ ਜਨਾਯਹੁ ਬਿਨੈ ਕਰਤਿ ਸਮ ਦਾਸਨਿ ਦਾਸ।ਅਜਰ ਜਰਨਿ ਅਰ ਕਰਨਿ ਭਜਨ ਬਹੁ ਸੇਵਤਿ ਕਰੇ ਪ੍ਰਸੰਨ ਪਿਤਾ ਸੁ॥੧੧॥ਬੋਲਨ ਬਨਹਿ ਤੁਮਾਰੋ ਤਬਿਹੂੰ,ਅਬਿ ਇਸਕੋ ਨਹਿਂ ਬਨਹਿ ਉਪਾਉ।ਕਨੌਂ ਅਬਿ ਬਾਦ ਬਾਦ ਬਡ ਬਦਤੇ[5] ਸ਼ੁਭਗੁਨ ਅਬਿਨਿਜ ਮਨ ਮਹਿਂ ਲਯਾਉ। ਅਪਰ ਸੁਜਸ ਅਰ ਅਪਰ ਪ੍ਰਤਾਪੂ[6] ਸੁਨਿ ਕਰਿ ਸਦਾ ਰਿਦੇ ਹਰਖਾਉ। ਪਰ ਸੁਖ ਸੰਪਦ ਕਰਹੁ ਬਿਲੋਕਨਿ ਨਿਜ ਸੁਖ ਸਮ ਤਿਸ ਕਰਿ ਚਿਤ ਚਾਉ ॥੧੨॥ ਪਰਦੁਖ ਦੇਖਿ ਦਯਾ ਕਹੁ ਠਾਨਹੁਂ ਮਾਨਹੁਂ ਸਭਿ ਕੋ ਅਪਨ ਸਮਾਨ। ਇਮ ਗੁਰਮੁਖ ਸੰਤਨ ਕੋ ਮਾਰਗ ਸੇ ਪਰਲੋਕ ਲਹੈਂ ਸਨਮਾਨ। ਬੇਮੁਖ ਸਾਕਤ ਕੇ ਮਨ ਅਵਗੁਣ ਸੋ ਤਯਾਗਹੁ ਨਹਿਂ ਕਬਿਹੂੰ ਠਾਨਿ। '[7]ਸੁਨਹਿ ਅਪਰ ਜਸ ਤਪਹਿ ਅਧਿਕ ਤਿਸ, ਨਿਸ ਬਾਸੁਰ ਚਿੰਤਾ ਗ਼ਲਤਾਨ ॥੧੩॥ ਅਪਰਨਿ ਕੇ ਸੰਪਦ ਸੁਖ ਦੇਖਹਿ ਨਾਹਕ ਦੁਖ ਤਿਨਕੋ ਉਪਜਾਇ। ਜੋ ਉਜਰਹਿ ਬਿਗਰਹਿ ਕਿਸ ਕਾਰਜ ਨਿਜ ਹਿਤ ਤੇ ਚੌਗੁਨ

---

[1](ਗੁਰੂ ਅਰਜਨ ਦੇਵ ਜੀ ਦੀ) ਸੂਰਤ ਦੇਖਕੇ ਨੇਤ੍ਰੀਂ ਕੰਡਾ ਚੁਭਦਾ ਹੈ, ਚਿੱਤ ਵਿਚ ਚਾਂਹਵਦਾ ਹਾਂ ਦਿੱਸੇ ਹੀ ਨਾਂ। [2]ਰੜਕਦੇ ਹਨ। [3]ਝਗੜਾ ਪੈਣ ਕਰਕੇ। [4]ਸਾਡੇ ਤੁਸਾਡੇ ਦੇਖਦਿਆਂ। [5]ਵਿਰੋਧ ਦੇ ਬਚਨ ਕਹਿੰਦੇ ਹੋ (ਅ) ਬ੍ਰਿਥਾ ਝਗੜੇ ਦੇ ਬਚਨ ਕਹਿੰਦੇ ਹੋ। [6]ਦੂਜੇ ਦਾ ਜਸ ਤੇ ਦੂਜੇ ਦਾ ਪ੍ਰਤਾਪ। [7]ਇਥੋਂ ਅਗੇ ਸਾਕਤਾਂ ਦੇ ਲੱਛਣ ਕਹਿੰਦੇ ਹਨ।

ਹਰਖਾਇ। ਸ਼ੱਤ੍ਰ ਮਿਤ੍ਰ ਸਮ ਕੋ ਹੁਇ ਆਛੋ ਪਿਖਤਿ ਸੁਨਤਿ ਹੀ ਜੂਰ ਚਢਿ ਜਾਇ[1]। ਜਤਨੌਂ ਕਰਹਿ ਅਰ ਬਾਕਨ ਬੋਲਹਿ ਜਿਸਤੇ ਕਿਸਕੋ ਬਿਗਰ ਸੁ ਜਾਇ ॥੧੪॥ ਸ੍ਰੀ ਅਰਜਨ ਕੋ ਸੁਜਸ ਈਸ਼ੁਰਜ ਆਦਿ ਆਤਮਜ ਸਭਿ ਸੁਖ ਹੇਰਿ। ਜਰਹੁ ਨ ਜੂਰ ਸੈਂ,ਜਰਹੁ ਰਿਦੈ ਅਬਿ,ਅਜਰ ਜਰਨ ਗੁਨ ਬਡ ਤਿਸ ਕੇਰ। ਕਰਾਮਾਤ ਸਾਹਿਬ ਸਭਿ ਰੀਤਨਿ ਨਹੀਂ ਜਨਾਵਤਿ ਵਿਘਨ ਬਡੇਰ[2]। ਪੁਨ ਹਮਰੋ ਸੁਭ ਭ੍ਰਾਤ ਸਹੋਦਰ ਤਿਸ ਗੁਨ ਤੇ ਗੁਨ ਸਭਿਨਿ ਘਨੇਰ[3]*॥੧੫॥ਦੋਹਰਾ॥ਇਮ ਬਿਚਾਰ ਮੇਰੋ ਕਹਨੌ[4]ਮਿਲਹੁ ਬਿਰੋਧ ਬਿਸਾਰ। ਤਿਸਤੇ ਗੁਰਤਾ ਲੇਹਿੰ ਕਿਮ ਕੋ ਬਲ ਕਰਹੁ ਉਚਾਰ॥੧੬॥ਸੈਯਾ ਛੰਦ॥ਸੁਨਤਿ ਸ਼੍ਰੋਨ ਮਹਿ ਪ੍ਰਿਥੀਆ ਉਚਰਤਿ 'ਬਲ ਬਿਸਾਲ ਸੁਨਿ ਜਸ ਮੁਝ ਮਾਂਹਿ। ਇਤ ਤੇ ਚਲਿ ਦਿੱਲੀ ਪੁਰਿ ਪਹੁੰਚੌਂ,ਸੁਲਹੀ ਸੰਗ ਮਿਲੌਂ ਕਰਿ ਚਾਹਿ।ਮਿੱਤ੍ਰ ਬਿਸਾਲ ਬਲੀ ਸਭਿ ਲਾਯਕ ਮੋਹਿ ਕਹੇ ਕਹੁ ਉਲੰਘਤਿ ਨਾਂਹਿ। ਕਰਹਿ ਮਨੋਰਥ ਪੂਰਨ ਤਤਛਿਨ ਜਹਾਂਗੀਰ ਕੇ ਨਿਕਟਿ ਸੁ ਜਾਹਿ ॥੧੭॥ ਮੋਹਿ ਕਾਜ ਅਪਨੋ ਹੀ ਜਾਨਹਿਂ,ਆਯਹੁ ਪ੍ਰਿਥਮੇ ਜਬਿ ਇਸ ਥਾਨ। ਇਕ ਮੇਰੇ ਹੀ ਕਾਰਨ ਕਰਿਕੈ ਸਰਬ ਬ੍ਰਿਤਾਂਤ ਲੀਨਿ ਤੁਮ ਜਾਨਿ।ਪੁਰਿ ਤੇ ਨਿਕਸਯੋ ਬਸਯੋ[5]ਬਡਾਲੀ,ਤਬਿ ਮੈਂ ਕਹਯੋ ਗਯੋ[6] ਨਿਜ ਥਾਨ। ਨਹਿਂ ਕੁਛ ਭਾਖਯੋ ਮੈਂ ਤਬਿ ਰਾਖਯੋ,ਅਬਿ ਕਾਂਖਯੋ[7]ਬੈਰੀਮੁਝਠਾਨਿ॥੧੮॥ਜਹਾਂਗੀਰ ਸੌਂ ਕਹਿਇਕ ਬਾਰੀ ਪਕਰ ਮੰਗਾਵਹਿਗੋ ਤਤਕਾਲ।ਅਪਨੀ ਕਰੌਂ ਕਾਮਨਾ ਪੂਰਨ ਬਹੁਰ ਬਸੋਂ ਮੈਂ ਸਦਨ ਸੰਭਾਲਿ।ਯਾਂਹੀ ਤੇ ਤੁਝ ਕੋ ਅਬਿ ਭਾਖੌਂ ਚਲਹੁ ਸੰਗ ਲਿਹੁ ਸੁ ਪਦ ਬਿਸਾਲਿ[8]। ਕਰੌਂ ਸਪਥ ਜੇ ਨਹਿਂ ਬਿਸਾਸ ਹੁਇ ਕਰਿ ਤਯਾਰੀ ਮਾਰਗ ਪਦ ਡਾਲਿ[9]॥੧੯॥ਤੁਝ ਘਰ ਲਛਮੀ ਬਿਨਾਂ ਜਤਨ ਤੇ ਆਵਤਿ ਹੈ

---

[1]ਸ਼ੱਤਰੂ, ਮਿੱਤ੍ਰ ਤੇ ਸਮ (ਜੋ ਨਾਂ ਮਿੱਤ੍ਰ ਹੋਵੇ ਨਾਂ ਸ਼ੱਤਰੂ, ਕਿਸੇ ਦਾ) ਭਲਾ ਹੋਵੇ, ਉਨ੍ਹਾਂ ਨੂੰ ਦੇਖ ਸੁਣਕੇ ਮਾਨੋਂ ਤਾਪ ਚੜ੍ਹ ਜਾਂਦਾ ਹੈ। [2]ਵੱਡੇ ਵਿਘਨ ਦੇ ਹੁੰਦਿਆਂ ਭੀ। [3]ਤਿਸ ਗੁਣ ਕਰਕੇ (ਸਾਡੇ) ਸਾਰਿਆਂ ਦੇ ਗੁਣਾਂ ਵਿਚੋਂ ਅਧਿਕ ਹਨ। (ਅ) ਸਾਡਾ ਸੱਕਾ ਭਿਰਾ ਹੈ ਉਸ ਦੇ (ਚੰਗੇ) ਗੁਣ ਹੋਣ ਕਰਕੇ ਸਾਨੂੰ ਸਾਰਿਆਂ ਨੂੰ ਵੱਡਾ (ਗਨ=) ਲਾਭ ਭਾਵ ਮਾਣ ਹੈ। [4]ਮੇਰਾ ਕਹਿਣਾ ਵਿਚਾਰਕੇ। [5]ਭਾਵ ਗੁਰ ਅਰਜਨ ਜਾ ਵੱਸਿਆ ਸੀ। [6]ਭਾਵ ਸੁਲਹੀ ਗਿਆ। [7]ਮੈਂ ਤਦੋਂ ਕੁਛ ਨਾ ਕਹਿਆ (ਤੇ ਨਾ ਹੀ) ਰੱਖਿਆ(ਸੁਲਹੀ ਨੂੰ ਦਿਥੇ) ਹੁਣ(ਗੁਰੂ ਅਰਜਨ ਨੇ)ਮੈਨੂੰ ਵੈਰੀ ਜਾਣਕੇ ਘੂਰਿਆ ਹੈ। [ਹਿੰਦੀਃ ਕਾਂਖਨਾ=ਗੁਰ ਗੁਰ ਕਰਨਾ, ਘੂਰਨਾ] (ਅ) ਕਾਂਖੀ ਕਰਨਾ=ਤਪਨਾ। [8]ਵੱਡਾ ਮਰਤਬਾ। [9]ਪੈਰ ਰੱਖ।

*ਪਾ:-ਤਿਸ ਗੁਨ ਹਮ ਤੇ ਸਭਿਨਿ ਘਨੇਰ।

ਨਹਿ ਦੇਹੁ ਕਿਵਾਰ[1]।ਲਾਭ ਰਾਜ ਹੁਇ ਚੱਕ੍ਰਵਰਤਿਕੋ[2] ਗ੍ਰਹਨ ਕਰਤਿ ਕਸੋਂ ਨਹੀਂ ਸੰਭਾਰਿ।ਚਹੁੰਦਿਸ਼ਿ ਕੀ ਸੰਗਤਿ ਚਲਿ ਆਵਹਿ ਪੂਜਹਿ ਪਾਇਨਦੇਂ ਉਪਹਾਰ।ਅਪਨੇ ਮਨ ਮਹਿ ਸਮੁਝਤਿ ਕਸੋਂ ਨਹਿ, ਚਲਨਿ ਸੰਗ ਮੁਝ ਹੋਵਹੁ ਤਯਾਰ' ॥੨੦॥ ਮਹਾਂਦੇਵ ਕਹਿ'ਗੁਰਤਾ ਜਗ ਕੀ ਮੈਂ ਲੇਵੋਂ,ਕੈ ਤੁਮ ਲਿਹੁ ਪਾਇ। ਸਿੱਖਜਨਿ ਕੇ ਮਨ ਕੀ ਗਤਿ ਬੂਝਨਿ ਕੌਨ ਕਰਹਿ ਗੋ? ਦੇਹੁ ਬਤਾਇ। ਅਜ਼ਮਤ ਅਜ਼ਮਾਇਸ਼ ਬਿਨ ਸੰਗਤਿ ਨਿਵਹਿ ਨਹੀਂ ਕਿਮ ਕਰਹੁ ਉਪਾਇ। ਫਿਰ ਬੈਠਹਿਂ[3], ਨਹਿ ਪੂਜਨ ਆਵਹਿਂ,ਗਾਦੀ ਭ੍ਰਿਸ਼ਟ[4] ਹੋਇ ਤਬਿ ਜਾਇ॥ ੨੧ ॥ ਸ੍ਰੀ ਨਾਨਕ ਸ੍ਰੀ ਅੰਗਦ ਪੂਰਨ ਸ੍ਰੀ ਗੁਰੁ ਅਮਰਦਾਸ ਜੇ ਜਾਨਿ।ਸ੍ਰੀ ਮਤਿ "ਰਾਮਦਾਸ ਪਿਤ ਹਮਰੇ ਤਿਨ ਮਹੁਂ ਜੋਤਿ ਏਕ ਹੀ ਮਾਨਿ।ਪਰਮਜੋਤਿਸੋਈ ਅਬਿ ਚੀਨਹੁ ਸ੍ਰੀ ਅਰਜਨ ਮੈਂ ਦਿਪਤਿ[5] ਮਹਾਨ। ਤਿਨਹੁ ਛੋਰ ਕਿਮ ਸੰਗਤਿ ਆਵਹਿ ਜਹਿ ਅਜ਼ਮਤ ਬਿਨ ਲੋਹਿ ਪਛਾਨ ॥੨੨॥ ਆਪ ਅਛਤ ਹੀ ਥਾਪਸੋ ਗੁਰ ਕਰਿ, ਸਕਲ ਜੋਤਿ ਪੂਰਨ ਤਿਸ ਮਾਂਹਿ।ਅਜਰ ਜਰਨੋ ਨਹਿ ਕਰਤਿ ਜਨਾਵਨ ਪ੍ਰਾਨ ਹਾਨ ਲੌਂ ਨਹੀਂ ਦਿਖਾਹਿ। ਗੁਰੂ ਹੋਨਿ ਕੀ ਇਹੈ ਬਡਾਈ ਅਨਿਕ ਬਿਘਨ ਤੇ ਚਾਲਹਿ ਨਾਂਹਿ[6]।ਜੋ ਮਤਿਵਾਨ ਪਛਾਨ ਲੇਤਿ ਸੋ, ਨਿਤ ਸੇਵਤਿ ਪਦ ਪੰਕਜ ਤਾਂਹਿ ॥੨੩॥ ਇੱਤ੍ਯਾਦਿਕ ਅਸਮੰਜਸ ਲਖਿਕੈ ਤਜਹੁ ਬਿਰੋਧ ਲੋਭ ਮਦ ਕਾਮ। ਸਰਲ ਸੁਭਾਇ ਹੋਇ ਕਰਿ ਮਿਲੀਐ ਬੈਠਹੁ ਕੁਸ਼ਲ ਸਹਤ ਨਿਜ ਧਾਮ। ਬੈਰ ਕਰੇ ਬਿਗਰੈ ਤੁਝ ਕਾਰਜ ਅਪਜਸ ਜਗ ਮਹਿ ਕਹਿਂ ਨਰ ਬਾਮ। ਮਤ ਨਿਦਾਨ ਬਨਿ ਮਤ ਨਿਦਾਨ ਕਰਿ[8], ਰਿਦਾ ਸੁੱਧ ਕਰਿ ਸਿਮਰਹੁ ਰਾਮ'॥ ੨੪ ॥ ਪ੍ਰਿਥੀਆ ਭਨਹਿ 'ਹੋਹਿ ਕਿਮ ਤੇ ਕਿਮ[9] ਇਸ ਕੇ ਸੰਗ ਨ ਕਰਿਹੌਂ ਮੇਲਿ। ਬਿਗਰ ਪਰੇ ਪੁਨ ਨਿਮਹਿ ਨਹੀਂ ਕਿਮ[10],ਮੁਝ ਸੌਂ ਬੈਰ ਨਹੀਂ ਕੁਛ ਖੇਲ[11]। ਫਲ ਪੈ ਹੈ ਲਖਿ ਲੈ ਹੈਸੋਤਬਿ,ਅਬਿਤੌ ਗਰਬ ਕਰੈ ਸਭਿ ਪੇਲਿ[12] ।ਚਲਹੁ ਸਾਥਿ ਨਹਿ ਬੈਠਰਹੋ ਘਰ,ਹਮ ਨਹਿ ਕਰੈਂ ਤੋਹਿਕੀ ਗੇਲ[13]' ॥੨੫॥ ਮਹਾਂਦੇਵ ਕਹਿ'ਮੈਂ ਨਹਿ ਚਾਹੌਂ,ਨਹਿ ਹਮਰੇ ਪਿਖਿ ਹੋਇ ਸੰਤਾਪ। ਗੁਰਤਾ

[1]ਤਖਤਿ ਨਾ ਦੇ। [2]ਚੱਕ੍ਰਵਰਤੀ ਦਾ ਰਾਜ ਪ੍ਰਾਪਤ ਹੋਵੇ। [3]ਸੰਗਤਾਂ ਮੂੰਹ ਕਰ ਬੈਠਣਗੀਆਂ। [4]ਅਪਵਿੱਤ੍ਰ। [5]ਸੁਭਾਇਮਾਨ। [6]ਪ੍ਰਕਾਸ਼ਦੀ ਹੈ। [7]ਫਲਾਇਮਾਨ ਨਹੀਂ ਹੁੰਦੇ। [8]ਮੂਰਖ ਨਾ ਬਣ, ਉਜ਼ਰ ਨਾ ਕਰ, ਫਾਦ ਅੰਤਿ ਨਾ ਕਰ। (ਅ)ਅੰਤ ਨਾ ਕਰ ਭਾਵ ਆਪਣਾ ਨਾਸ਼ ਨਾ ਕਰ।[ ਸੰ:, ਨਿਦਾਨ=ਇਆਣਾ। ਸੰਸ:, ਨਿਦਾਨ=ਅੰਤ,ਸਮਾਪਤੀ]। [9]ਕੁਝ ਦਾ ਕੁਝ ਹੋ ਜਾਵੇ। [10]ਜਦ ਲੜ ਪਏ ਫਿਰ ਹੁਣ ਮੈਂ ਕਿਵੇਂ ਬੀ ਨਿਵਾਂਗਾ ਨਹੀਂ। [11]ਤਮਾਸ਼ਾ। [12]ਸਭ ਨੂੰ ਦਬਾਕੇ। [13]ਪੱਕਾ।

ਕੀ ਸਮਰਥਤਾ ਨਾਂਹਿਨ, ਕੂਰੋ ਕਰਤਿ ਨਹੀਂ ਉਰ ਦਾਪ[1] । ਦੇਖਿ ਦੇਖਿ ਕਰਿ ਦਹਿਨ ਹੋਤਿ ਚਿਤ,ਰਹੋ ਤੁਮਾਰੇ ਹੀ ਇਹ ਪਾਪ।।ਪਰਕੋ ਬੁਰਾ ਨ ਹਮ ਕੋ ਭਾਵਹਿ ਕਰਹੁ ਤਥਾ ਜਿਮ ਜਾਨਹੁ ਆਪ'॥੨੬॥ ਸੁਨਿ ਪ੍ਰਿਥੀਏ ਕਰਿ ਕੁਟਿਲ ਭ੍ਰਿਕੁਟਿ ਕੋ ਨਿਸ਼ਠੁਰ ਬੋਲਯੋ ਦੁਸ਼ਟ ਬਿਸਾਲ। 'ਹੋਸ਼ ਭਈ ਫਰਮੋਸ਼ ਤੋਹਿ[2] ਸਭਿ ਕਹਾਂ ਲਖਹਿ ਇਨ ਬਾਤਨਿ ਖਯਾਲ। ਜਾਨਿ ਲਈਮਨ ਕੀ ਗਤਿ ਤੋ ਸਭਿ ਅਰਜਨ ਕੋ ਹਿਮਾਯਤੀ ਹਾਲ[3]। ਤਿਸ ਕੇ ਗੁਨ ਗਨ, ਅਵਗੁਨ ਹਮਰੇ ਬਰਨੰਤਿ ਰਹਯੋ ਸਰਬ ਹੀ ਕਾਲ'॥੨੭॥ਮਹਾਂਦੇਵਬੋਲਯੋ 'ਹਮ ਪੱਖੀ ਸ੍ਰੀ ਅਰਜਨ ਕੇ ਨਿਤ ਅਨੁਸਾਰਿ । ਬੈਸ ਅਲਪ ਹੈ ਗੁਨ ਮਹਿਂ ਦੀਰਘ ਅਰ ਪਿਤ ਆਗਯਾ ਕੀਨਿ ਉਦਾਰ। ਸ੍ਰੀ ਗੁਰ ਰਾਮਦਾਸ ਜੋ ਦੀਨਸਿ ਕੌਨ ਮਿਟਾਇ ਸਕੈ ਬਲਿਭਾਰਿ[4]ਭਨਤਿ ਪੁਤ ਮਨ[5]:-ਸੋ ਸਪੁਤ ਹੁਇ ਪਿਤਾ ਬਚਨ ਜੋ ਲੇ ਸਿਰਧਾਰਿ—॥੨੮॥ਇਹ ਸਭਿ ਕਾਮ ਕਪੁਤਕੂਰ ਕੋ ਪਿਤਾ ਬਾਕ ਕੋ ਚਹਿ ਉਲਟਾਇ । ਕ੍ਰੋਧੀ, ਕੁਟਿਲ[6], ਕ੍ਰਿਤਘਨੀ, ਕਾਇਰ, ਕੁਚਿਲ[7], ਕਠੋਰ, ਕੁਮਤਿ, ਕੁਟਲਾਇ[8]। ਇਸਤੇ ਪਰੇ ਦੋਸ਼ ਕੋ ਗਨੀਅਹਿ ਜੋ ਤੁਮ ਕਰਯੋ ਚਹਤਿ ਚਿਤ ਚਾਇ। ਇਕ ਦਿਸ਼ਿ ਪੁੰਜ ਪਾਪ ਕੋ ਧਰੀਅਹਿ ਤਦ ਕੁਕਰਮ ਕੋ ਨਹਿ ਸਮੁਝਾਇ॥੨੯॥ਸ੍ਰੀਨਾਨਕ ਕੋਰੂਪ[9] ਜਗਤ ਗੁਰੁ ਸੰਤ ਸੁਮਤਿ ਸਮ ਬ੍ਰਿਤੀ[10] ਸੁਜਾਨ। ਜਗਤੇਸ਼ੁਰ ਅਵਤਾਰ ਬਿਦਤ ਬਹੁ,ਕਰਯੋ ਹਜ਼ਾਰਨਿਕੋ ਕੱਲਯਾਨ।ਗੁਨ ਗਨ ਧਰਤਿ,ਪਿਤਾਪੁਨ ਹਮਰੋ ਤਿਨਹੁੰ ਬਿਠਾਯੋ ਅਪਨ ਸਥਾਨ।ਤਿਨਕੇ ਬਾਕ ਚਹਤਿ ਉਲਟਾਏ, ਨਹਿ ਆਗਯਾ ਮਾਨਹਿ, ਕਰਿ ਮਾਨ[11]॥੩੦॥ ਪਿਤ ਸਥਾਨ ਬੈਠਯੋ ਤਿਸ ਨਿੰਦਹਿ,ਬਿੰਦਹਿ ਬਡਿਆਈ ਕੁਛ ਨਾਂਹਿ। ਜਥਾ ਹੰਸ ਕੋ ਬਕ ਡਰਪਾਵੈ, ਮਸ਼ਕ ਗਰੁੜ ਕੋ[12] ਦਾਬਨਿ ਚਾਹਿ। ਸ੍ਯਾਲ ਸ਼ੇਰ ਕੋ ਕਰਹਿ ਡਰਾਵਨਿ, ਪਟਬੀਜਨਿ ਚਹਿ ਰਵਿ ਸਮਤਾਹਿ[13]। ਤਥਾ ਮਨੋਰਥ ਮਨ ਮਹਿ ਠਾਨਤਿ ਸ੍ਰੀ ਅਰਜਨ ਪਰ ਕਰਿ ਉਤਸਾਹਿ॥੩੧॥ ਕਰਾਮਾਤਿ ਸਾਹਿਬ ਸੋ ਪੂਰਨ,

---

[1]ਦਿਲ ਵਿਚ ਹੰਕਾਰ [ਸੰਸ:, ਦਰਪ]। [2]ਮਤ ਤੇਰੀ ਮਾਰੀ ਗਈ ਹੈ। [3]ਮਦਦਗਾਰ ਇਸ ਸਮੇਂ। [4]ਭਾਰੀ ਬਲਵਾਨ। [5]ਪਵਿੱਤ੍ਰ ਆਤਮਾ (ਮਹਾਤਮਾਂ) ਕਹਿੰਦੇ ਹਨ। [6]ਕਪਟੀ। [7]ਮੈਲਾ ਭਾਵ ਮੈਲੇ ਮਨ ਵਾਲਾ। [8]ਨਾ ਟਲਣ ਵਾਲਾ (ਬੁਰੇ ਪਾਸਿਓਂ)। ਨਾ ਮੁੜਨ ਵਾਲਾ (ਕੁ+ਟਲਾਇ)। [9](ਭਾਵ ਗੁਰੂ ਅਰਜਨ ਜੀ)। [10](ਹਰਖ ਸੋਗ ਵਿਚ) ਇਕ ਸਮ ਬ੍ਰਿਤੀ। [11]ਹੰਕਾਰ। (ਅ) ਉਨ੍ਹਾਂ ਦਾ ਸਨਮਾਨ ਕਰਕੇ ਆਗਯਾ ਨਹੀਂ ਮੰਨਦਾ ਤੂੰ। [12]ਮੱਛਰ ਗਰੁੜ ਨੂੰ। [13]ਬਰੱਬਰੀ।

ਧੀਰਜ ਅਜਰ ਜਰਨ, ਛਿਮਵਾਨ। ਅਜ਼ਮਤਿ ਛੂਛਾ[1] ਰਿਦੇ ਅਧੀਰਜ, ਛਿਮਾ ਨ ਰੰਚਕ ਤੋ ਮਹਿੰ ਜਾਨਿ। ਸੋ ਗੌਰਾ ਤੂੰ ਹੌਰਾ ਅਤਿਸ਼ੈ,ਸੋ ਉਜਲ ਤੂੰ ਮਲਿਨ ਮਹਾਨ। ਸਰਲ ਮ੍ਰਿਦੁਲ ਹਰਿ ਰੂਪ ਪ੍ਰਗਟ ਸੋ, ਕੁਟਿਲ ਕਠੋਰ ਜੀਵ ਨਿਜ ਮਾਨ' ॥੨੨॥ ਦੋਹਰਾ॥ਸੁਨਿ ਪ੍ਰਿਥੀਆ ਜਰ ਬਰ ਗਯੋ,ਜਰ ਨ ਸਕਯੋ ਬਚ ਸਾਚ।ਰਕਤ ਨੇਤ੍ਰ ਫਰਕਤਿ ਅਧਰ, ਭ੍ਰਿਕੁਟਿ ਕੁਟਿਲ[2] ਜਿਸ ਨਾਚਿ॥ ੨੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਮਹਾਂਦੇਵ ਪ੍ਰਿਥੀਆ ਸਿਬਾਦਿ' ਬਰਨਨੰ ਨਾਮ ਬਿੰਸਤੀ ਅੰਸੂ ॥ ੨੦ ॥

## ੨੧. [ਮਹਾਂਦੇਵ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੰਬਾਦ]।

ਦੋਹਰਾ ॥ ਪ੍ਰਿਥੀਆ! ਸੁਨਤਿ ਕਠੋਰ[3] ਕਹਿ 'ਕਹ੍ਯੋ ਨ ਬੂਝੈ ਬੈਨ[4]। ਭੋਰਾ[5] ਮੂਰਖ ਕੋ ਕਹੈਂ ਯਾਂਤੇ ਤੁਝ ਮਤਿ ਹੈ ਨ॥੧॥ਸੈਯਾ ਛੰਦ॥ ਇਨ ਬਾਤਨਿ ਕੋ ਤੂੰ ਕਯਾ ਜਾਨਹਿ ਬਰਹਿ ਸਦਨ ਦੂਰਿ ਬੈਠਿ ਰਹੰਤਿ। ਸੁਮਤਿਵੰਤ ਮਹਿ ਬੋਲ ਨ ਆਵਹਿ ਤੌ ਇਹ ਕਾਰਜ ਕਹਾਂ ਲਖੰਤਿ[6]। ਜਾਹਰ ਜਿਨਹੁ ਜਵਾਹਰ ਦਿਖਯ ਨ ਸੋ ਕਿਮ ਹੋਵਹਿ ਪਰਖਨਿਵੰਤਿ[7]। ਜਿਨ ਅਜਾਨ ਕੀ ਸੰਗਤਿ ਬਰਤੀ ਸੋ ਕਿਮ ਭੇਦ ਲਖਹਿ ਬੁਧਿਵੰਤਿ[8]॥੨॥ਤੁਝ ਸਮ ਨੇ[9] ਕਰਿ ਸ੍ਤੁਤਿ ਫੁਲਾਯਹੁ ਗਰਬ ਧਰਤਿ ਯਾਂਤੇ ਮਨਿ ਚਾਹਿ। ਤੌ ਸਮੇਤ ਹੀ ਪਕਰ ਮੰਗਾਵੇਂ ਤਬਿ ਤੁਮਰੀ ਅਜ਼ਮਤਿ ਲਖਿ ਜਾਹਿ। ਲਘੁ ਦੀਰਘ ਤਬਿ ਜਾਨਿ ਪਰੈਗੋ ਜਬਿ ਹੋਵਹੁ ਤੁਰਕਨਿ ਬਸਿ ਮਾਂਹਿ।ਮਾਨਹਿੰ ਕੌਨ ਕਹ੍ਯੋ ਕਬਿ ਤੋਰੋ ਜਿਸ ਮਹਿਂ ਰੰਚਕ ਭੀ ਮਤਿ ਨਾਂਹਿ॥੩॥ ਉਠਿ ਅਬਿ ਜਾਹੁ ਨਿਕਟ ਨਹਿ ਬੈਠਹੁ ਸਠ ਕੀ ਬਾਤ ਸੁਨੌਂ ਨਹਿੰ ਕਾਨ। ਜਸ ਦ੍ਰੋਹੀ ਅਰਜਨ ਹੈ ਮੇਰੋ,ਤਸ ਤੂੰਹੈਂ ਅਬਿ ਲੀਨਿ ਪਛਾਨ।ਮੈਂ ਹਿਤ ਕਰੌਂ,ਅਜਾਨ ਨ ਜਾਨਹਿ,ਜਿਮ ਪਸੁ ਕੈ ਪਟ ਭੂਖਨ ਠਾਨਿ।ਉਲਟੋ ਸ੍ਰਿੰਗਨਿ[10] ਚਹਤਿ ਚੁਭਾਵਨਿ,ਮੈਂ ਤੁਝ ਜਾਨ੍ਯੋ ਤਿਸੈ ਸਮਾਨ' ॥੪॥ ਮਹਾਂਦੇਵ ਨੇ ਭਨ੍ਯੋ ਬਾਕ ਤਬਿ 'ਸ੍ਰੀ ਅਰਜਨ ਪੱਖੀ ਇਮ ਜਾਨਿ।ਸ੍ਰੀ ਗੁਰੁ ਨੇ ਗੁਰਤਾ ਜਬਿ ਦੀਨਸਿ ਸਭਿ ਸੰਗ ਆਗ੍ਯਾ ਕੀਨਿ ਬਖਾਨਿ। ਚਰਨ ਪਰਹੁ ਅਨੁਸਾਰਿ ਰਹਹੁ ਇਨ–ਹਮ ਨੇ ਤਬਿ ਹੀ ਲੀਨਸਿ ਮਾਨਿ। ਪਿਤ ਗੁਰ ਹਰਿ ਅਵਤਾਰ ਸੰਤ ਮਨ[11] ਹਮ ਨ ਹਟਾਵਹਿੰ ਤੋਹਿ ਸਮਾਨ॥

---

[1]ਤੂੰ ਕਰਾਮਾਤ (ਤੋਂ) ਖਾਲੀ ਹੈਂ। [2]ਟੇਢੀਆਂ। [3]ਕੌੜੇ ਬਚਨ। [4]ਕਹੇ ਬਚਨ ਸਮਝਦਾ ਨਹੀਂ (ਮਹਾਂਦੇਵ)। [5]ਭੋਲਾ। [6]ਕੀ ਜਾਣਦਾ ਹੈਂ ? [7]ਪਰਖਨ ਵਾਲਾ। [8]ਬੁਧਿਵਾਨਾਂ ਦਾ। [9]ਤੇਰੇ ਵਰਗਿਆਂ ਨੇ (ਗੁਰੂ ਅਰਜਨ ਜੀ ਨੂੰ)। [10]ਸਿੰਗਾਂ ਨੂੰ। [11]ਸ਼ਾਂਤਾਤਮਾ।

੫॥ਆਸਮਾਨ ਕੋ ਬਾਨ ਪ੍ਰਹਾਰਹਿ ਉਲਟਿ ਲਗੈ ਤਿਸ ਹੀ ਕੇ ਆਇ।ਸੈਲਨਿ ਸਾਥ ਮਾਥ ਜੋ ਮਾਰਹਿ ਭਗਨਿ ਹੋਹਿ ਸਿਰਿ, ਕਛੂ ਨ ਬਸਾਇ[1]। ਸ਼ੇਰ ਸਰਪ ਕੇ ਦਸਨ ਗਹੈ ਜੋ, ਪਾਵਕ ਜ੍ਵਲਤ[2] ਹਾਥ ਦੇ ਪਾਇ।ਪਾਹਨ ਬਾਂਧੇ ਸੰਗ ਗ੍ਰੀਵ ਕੇ ਤਰਬੋ ਚਹੈ ਭੁਜਨ ਬਲ ਲਾਇ ॥੬॥ ਤਿਮ ਤੇਰੋ ਬਿਰਤਾਂਤ ਸੁ ਜਾਨਿਯਤਿ ਯਾਂਤੇ ਕਰਿ ਬਿਚਾਰ ਬਚ ਮਾਨਿ। ਸ਼੍ਰੀ ਗੁਰ ਪਿਤ ਕੇ ਬਾਕ ਅਟਲ ਰਹਿ ਜਿਤ ਕਿਤ ਤੇ ਤੂੰ ਪਾਵਹਿ ਹਾਨਿ। ਅਪਨੋ ਹਿਤ ਲਖਿ ਸੁਤ ਬਨਿਤਾ ਜੁਤਿ ਬਸਹੁ ਸੁ ਨਿਤ ਚਿਤ ਆਨੰਦ ਠਾਨਿ। ਮੇਲ ਕਰਹੁ ਨਹਿ ਅਪਜਸ ਪਾਵਹੁ,ਹਰਖਹੁ ਹੇਰਿ ਲਖਹੁ ਪਿਤ ਬਾਨਿ'॥੭॥ਪ੍ਰਿਥੀਆ ਭਨਹਿ 'ਭਯੋ ਮਸਤਾਨਾ ਜਿਮ ਬਾਲਕ ਬਯ ਤਿਮ ਅਨਜਾਨਾ।ਜੋ ਮੁਝ ਦਹੈ ਕਹੈਂ ਬਚ ਤੈਸੋ,ਚਹੈਂ ਰਹੌਂ ਤਿਸ ਦਾਸ ਸਮਾਨ[3]। ਮੈਂ ਨਹਿਂ ਮੂਰਖ ਕਰੌਂ ਜਤਨ ਅਬਿ ਗੁਰਤਾ ਲੈਹੌਂ ਛੀਨਿ ਮਹਾਨ। ਰਹੌਂ ਇਕਾਕੀ ਤੁਮ ਹੁਇ ਦੋਨਹੁ ਕਰਹੁ ਉਪਾਉ ਹੋਹੁਗੇ ਹਾਨ'॥੮॥ਮਹਾਂਦੇਵ ਕਹਿ 'ਨਿਜ ਹਿਤ ਕਹੁ ਲਹਿ, ਪਰਹੁ ਪਾਇ ਮਿਲਿ ਬਸਹੁ ਸੁਖੈਨ।ਕਾਮ,ਕ੍ਰੋਧ,ਮਦ,ਮਾਨ,ਲੋਭ ਤੇ ਅਬਿ ਜੋ ਨਹਿਂ ਮਾਨਹਿ ਮਮ ਬੈਨ।ਦੁਖ ਤੇ ਤਰ[4] ਦੁਖ ਲਹਹਿਂ ਅਨਿਕ ਬਿਧਿ,ਅਪ-ਜਸੁ ਤੇ ਅਪਜਸੁ ਬਿਨ ਚੈਨ। ਦੁਹੂੰ ਲੋਕ ਬਿਗਰਹਿਂ ਪਛੁਤਾਵਹਿਂ ਹਾਥ ਨ ਆਇ ਸਮੇ ਜੁਤਿ ਐਨ[5]'॥੯॥ਪ੍ਰਿਥੀਆ ਜਰਨੋ ਜਰਨੋ ਨਾਂਹ ਬਚ ਕੋ 'ਕਿਉਂ ਝਖਵਾਉ[6] ਕਰਤਿ ਉਠਿ ਜਾਹੁ'। ਇਮ ਕਹਿ ਮੌਨ ਧਰੀ ਰਿਸਿ ਉਰ ਭਰਿ ਸਨਮੁਖ ਨਹਿ ਦੇਖਤਿ ਦੁਖ ਮਾਂਹੁ। ਹੋਨਹਾਰ ਕੋ ਰਿਦੈ ਬਿਚਾਰਨੋ ਮਹਾਂਦੇਵ ਦਿਖਿ ਤਿਸਕੇ ਦਾਹੁ[7]।'ਚਿੰਤਾ ਸਰ[8] ਕੋ ਮੀਨ ਬਨਹੁ ਨਿਤ' ਸ੍ਰਾਪ ਦਿਯੋ ਕ੍ਰੁੱਧਤਿ ਹ੍ਵੈ ਤਾਂਹੁ॥੧੦॥ਤਜਿ ਤਿਸ ਕੋ ਉਠਿ ਸਦਨ ਸਿਧਾਰਨੋ ਬਧਨੋ ਬਖੇਰਾ[9] ਮਨ ਅਕੁਲਾਇ।—ਨਾਮ ਪਿਤਾ ਗੁਰੁ ਰਾਮਦਾਸ ਕੇ ਤੁਰਕਨ ਸੋਂ ਮਿਲਿ ਕਨਾ ਕਹਿ ਜਾਇ। ਦਿੱਲੀਪਤਿ ਅਕਬਰ ਤੇ ਆਦਿਕ ਸ਼੍ਰੀ ਗੁਰੁ ਅਮਰ ਚਰਨ ਸਿਰ ਲਾਇ।ਅਬੈ ਨਿਲਾਯਕ 'ਤਿਨਕੇ ਆਗੇ ਚਲੇ ਪੁਕਾਰੂ[10] ਬਾਹੁ ਉਠਾਇ॥੧੧॥ ਮੈਂ ਸਮੁਝਾਇ ਰਹਨੋ ਬਹੁਤੇਰਾ ਏਕ ਨ ਮਾਨੀ ਮਨਿ

[1]ਕੁਝ ਵੱਸ ਨਹੀਂ ਚਲੇਗਾ। [2]ਅਗਨੀ ਬਲਦੀ ਵਿਚ। [3]ਚਾਹੁੰਦਾ ਹੈਂ ਤਿਸ (ਗੁਰੂ ਅਰਜਨ ਜੀ) ਦੇ ਦਾਸ ਵਾਂਗ ਮੈਂ ਰਹਾਂ। [4]ਵੱਧ, ਅਤਯੰਤ। [5]ਸਮਾਂ ਸਮੇਤ ਘਰ ਦੇ। [6]ਬਕਵਾਸ ਕਰਨਾ ਹੈ। [7]ਉਸ ਦਾ ਸੜ ਦੇਖਕੇ। [8]ਚਿੰਤਾ ਰੂਪੀ ਤਾਲਾਬ। [9]ਭਾਵ ਪ੍ਰਿਥੀਆ। [10]ਫਰਿਆਦੀ।

ਮਤਿਮੰਦਾਹੌਨਹਾਰਕੋ ਜਾਨਹਿ ਕਰਨਾ ਹੁਇ,ਕਰਿ ਬਿਖਦੈਬੋਪਾਪ ਬਿਲੰਦ[1]
।ਰਿਤਵਤਿ ਸਦਾ ਅਨਰਥਨਿ ਬੀਤਹਿ[2]ਉਰ ਹੰਕਾਰ,ਨ ਮੋਹਿ ਮਨਿੰਦ[3]—।
ਇਸ ਪ੍ਰਕਾਰ ਬੀਚਾਰਤਿ ਚਿਤ ਮਹਿਂ ਗਯੋ ਸਦਨ ਮਹਿਂ ਸਦਾ ਅਨੰਦ ॥
੧੨॥ਨਿਜ ਘਰ ਤੇ ਪੁਨਿ ਮਹਾਂਦੇਵ ਚਲਿ ਸ੍ਰੀ ਅਰਜਨ ਕੇ ਪਹੁੰਚਯੋ ਤੀਰ।
ਦੇਖਿ ਬਿਸਾਲ ਭ੍ਰਾਤ ਕੋ ਤਤਛਿਨ ਖਰੇ ਭਏ ਸਨਮਾਨ ਗਹੀਰ[4] । ਬੰਦਨ
ਕਰਿ ਕੈ ਆਪਸ ਮਾਂਹੀ ਬੈਠੇ ਦੋਨਹੁਂ ਮਹਦ ਸਧੀਰ। ਸਰਲ ਮ੍ਰਿਦੁਲ ਰਿਦ
ਅਦਬ ਜੁਕਤਿ ਬੁਧਿ ਮਿਲੇ ਪ੍ਰਮੋਦਤਿ ਪਿਖਿਦ੍ਵੈਬੀਰ॥੧੩॥ਗੋਦਿ ਪ੍ਰਮੋਦਤਿ[5]
ਸ੍ਰੀ ਹਰਿਗੋਬਿੰਦ ਰੱਖ੍ਯਾ ਸ਼ਬਦ ਬਨਾਵਤਿ ਹੇਰਿ। ਸ੍ਰੀ ਸਤਿਗੁਰ ਅਰੁ ਸ੍ਰੀ
ਪਰਮੇਸ਼ੁਰ ਇਨਕੋ ਜਸ ਜਿਨਿ ਬਿਖੈ ਬਡੇਰ।ਭਏ ਦਾਸ ਰਖਵਾਰੇ ਆਇ
ਸੁ ਹਾਥ ਦੇਇ ਰਾਖੇ ਬਹੁ ਬੇਰ ।ਮਾਤ ਪਿਤਾ ਜਿਮ ਸੁਤ ਕੋ ਰਾਖਹਿਂ ਅਸ਼ਟ
ਜਾਮ ਚਿਤਵਤਿ ਫਿਰ ਫੇਰ॥੧੪॥ਇੱਤਯਾਦਿਕ ਤਿਨ ਬਿਖੈ ਅਰਥ ਰਖਿ
ਕੀਨਸਿ ਅਪਨੀ ਬਿਨੈ ਬਖਾਨ।ਇਸ ਪ੍ਰਕਾਰ ਕੇ ਸ਼ਬਦ ਬਨਾਏ ਜਿਨ ਮਹਿਂ
ਪ੍ਰੇਮ ਪ੍ਰਵਾਹ ਮਹਾਨ।ਸ੍ਰੀ ਗ੍ਰਿੰਥ ਸਾਹਿਬ ਕੇ ਬਿਚ ਲਿਖਿ,ਰਾਖੇ ਸਿੱਖਨ ਹਿਤ
ਕੱਲਯਾਨ* । ਜ਼ਾਹਰ ਅਰਥ ਜਿਨਹੁਂ ਕਹੁ ਭਾਸਹਿ ਲੋਕ ਪ੍ਰਲੋਕ ਬਿਖੈ
ਸੁਖਦਾਨਿ॥੧੫॥ਨਿਜ ਸਿੱਖਨ ਸੋ ਮਹਿਮਾ ਪ੍ਰਭੁ ਕੀ ਕਰਤਿ ਸੁਨਾਵਨਿ ਪ੍ਰੇਮ
ਬਿਸਾਲ।ਪਾਠ ਪਠਹਿ ਰੱਛ੍ਯਾ ਜਹਿਂ ਚਾਹਹਿਂ,ਹੋਇਂ ਸਹਾਇ ਦਯਾਲ ਤਤ-
ਕਾਲ।ਮਹਾਂਦੇਵ ਇਤਨੇ ਮਹਿਂ ਆਏ ਸੁਧਿ ਕੋ ਲੇਨਿ ਕੁਸ਼ਲ ਹਿਤ ਨਾਲਿ।
ਸ੍ਰੀ ਹਰਿਗੋਬਿੰਦ ਕੋ ਕਰਿ ਦਰਸ਼ਨ ਮਨ ਮਾਨਯੋ—ਹਮ ਭਏ ਨਿਹਾਲ।
੧੬॥ ਸ੍ਰੀ ਗੁਰੁ ਰਾਮਦਾਸ ਕੁਲ ਪ੍ਰਾਚੀ ਉੱਦਤਿ[6] ਚੰਦ ਮਨਿੰਦ ਅਨੰਦ।
ਉੱਜਲ ਦਿਪਹਿ ਜਾਮਨੀ ਸਿੱਖੀ[7] ਗਯਾਨਵਾਨੁ ਸਿਖ ਜੁਤਿ ਉਡ ਬ੍ਰਿੰਦ।
ਸੰਗਤਿ ਦੇਸ਼ ਬਿਦੇਸ਼ਨਿ ਕੀ ਗਨ ਕਾਨਨਿ ਕੈਰਵ ਕੋ ਬਿਗਸੰਦ[8]। ਦੁਸ਼ਟ
ਪ੍ਰਫੁੱਲਿਤ ਹੁਇ ਜਿਤਕਿਤ ਜੋ ਮੁਰਝਾਵਹਿ ਮੁਖਮੰਦ ਅਰਬਿੰਦ[9]॥੧੭॥[10]
ਜਿਮ ਕੱਸ਼ਪ[11]ਘਰ ਸੂਰਜ ਜਨਮ੍ਯੋ ਸ੍ਰੀ ਅਰਜਨ ਕੇ ਹਰਿਗੋਬਿੰਦ। ਨਿਸਾ

[1]ਕੀਤਾ ਹੈ ਵਿਹੁ ਦੇਣ ਦਾ ਬੜਾ ਪਾਪ। [2]ਪਾਪ ਚਿਤਵਦਿਆਂ (ਆਯੂ) ਬੀਤਦੀ ਹੈ। [3]ਦਿਲ ਵਿਚ ਹੰਕਾਰ ਹੈ ਕਿ ਮੇਰੇ ਮਨਿੰਦ (ਕੋਈ) ਨਹੀਂ। [4]ਆਦਰ ਲਈ ਗਹੀਰ (ਗੁਰੂ ਅਰਜਨ ਦੇਵ ਜੀ)। [5]ਗੋਦ ਵਿਚ ਅਨੰਦ ਸਮੇਤ (ਹਨ)। [6]ਕੁਲ ਰੂਪੀ ਪੂਰਬ ਦਿਸ਼ਾ ਵਿਚ ਪ੍ਰਕਾਸ਼ ਹੋਏ ਹਨ ਚੰਦ ਵਾਂਗ (ਪੂੰਨ੍ਯਾਂ ਦਾ ਚੰਦ ਪੂਰਬੋਂ ਚੜ੍ਹਦਾ ਹੈ)। [7]ਨਿਰਮਲ ਪ੍ਰਕਾਸ਼ ਰਹੀ ਹੈ ਸਿੱਖੀ ਰੂਪੀ ਰਾਤ। [8]ਕਵੀਆਂ ਦੇ ਬਨ ਨੂੰ ਖਿੜੌਂਦੇ ਹਨ। [9]ਕਵਲ ਵਤ (ਰਾਤ ਨੂੰ ਕਵਲ ਬੰਦ ਹੁੰਦਾ ਹੈ)। [10]ਹੁਣ ਸੂਰਜ ਦਾ ਰੂਪਕ ਬੰਨ੍ਹਣ ਲੱਗੇ ਹਨ। [11]ਰਿਖੀ ਦਾ ਨਾਮ ਸੀ। *ਪਾ:-ਸ੍ਰੀ ਗ੍ਰਿੰਥ ਸਾਹਿਬ ਵਿਚ ਰਾਖੇ ਪਠਹਿਂ ਸਿੱਖ ਪਾਵਹਿਂ ਕੱਲਯਾਣ।

ਅਬਿੰਦਨਾ ਨਾਸ਼ਨਿ ਕੀਨਸਿ ਅੰਧ ਉਲੂਕ ਜਿ ਨਿੰਦਕ ਨਿੰਦ। ਸੰਤ ਅਨੰਤ ਕਮਲ ਬਿਕਸੰਤਹਿ ਚਪੇ[1] ਚੋਰ ਦ੍ਰੋਹੀ ਦੁਖ ਬ੍ਰਿੰਦ। ਤੁਰਕ ਤੇਜ ਤਮਪਤਿ ਕੋ ਤਾੜਤਿ[2] ਤ੍ਰਿਸਕ੍ਰਿਤ ਤਾਰਨਿ ਬੀਰਨਿ ਬ੍ਰਿੰਦ[3]—॥੧੮॥ਇਮ ਅਨੁਮਾਨਤਿ ਮਹਾਂਦੇਵ ਮਨ ਪ੍ਰੇਮ ਕਰੇ ਬਹੁ ਲੀਨਿ ਉਤੰਗ[4]। 'ਮੋਹਿ ਸੁਨਾਵਹੁ ਦ੍ਰੋਹਿ ਦੁਸ਼ਟ ਕੋ ਧ੍ਰੋਹੁ ਕੀਨਿ ਜਿਮ ਮਿਲਿ ਦ੍ਵਿਜ ਸੰਗ। ਰੱਖਕ ਪਾਰਬ੍ਰਹਮ ਗੁਰੁ ਨਾਨਕ ਕਿਮ ਸਹਾਇ ਕੀਨਸਿ ਮ੍ਰਿਦੁਅੰਗ। ਪ੍ਰਿਥਕ ਕਰਯੋ ਕਿਮ ਜਨਨੀ ਦਾਸਨਿ[5],ਤਯਾਗ ਸਰਬ ਹੀ ਭਏ ਨਿਸੰਗ[6]'॥੧੯॥ਸ੍ਰੀ ਅਰਜਨ ਕਹਿ'ਦ੍ਵਿਜ ਇਹ ਬੈਠਯੋ ਇਸ ਕੋ ਬੂਝ ਲੇਹੁ ਸਭਿ ਬਾਤ। ਏਕਾਕੀ ਸਭਿਹਿਨ ਤੇ ਕੀਨਸਿ ਊਪਰ ਲੇ ਗਮਨਯੋ ਦਧਿ ਖ੍ਵਾਤ[7]। ਸਹਿਜ ਸੁਭਾਇਕ ਰਹੇ ਸਕਲ ਨਰ ਲਖਯੋ ਨ ਕਿਨਹੂੰ ਇਹ ਬਿਰਤਾਂਤ। ਰੋਦਤਿ ਊਚ ਪੁਕਾਰਤਿ ਜਬਿਹੂੰ ਅਨਵਾਯੋ ਹਮਨੇ ਤਿਸ ਭਾਂਤਿ॥੨੦॥ਦਧੀ ਖੁਲਾਇ ਰਹੇ ਨਹਿਂ ਖਾਈ,ਕੂਕਰ ਖਾਈ ਮਰਯੋ ਤੁਰੰਤ'। ਮਹਾਂਦੇਵ ਸੋਂ ਦ੍ਵਿਜ ਨੇ ਭਾਖੀ'ਡੂਬਤਿ ਪ੍ਰਿਥੀਆ ਪਾਪ ਕਰੰਤਿ। ਮੁਝ ਕੋ ਭੀ ਗਹਿ ਲਗਯੋ ਡੁਬਾਵਨਿ ਅਪਨੇ ਸੰਗ ਅਧਿਕ ਅਘਵੰਤਿ। ਕਰਾਮਾਤ ਸਾਹਿਬ ਗੁਰਨੰਦਨ ਅੰਤਰਜਾਮੀ ਸਰਬ ਲਖੰਤਿ॥੨੧॥ ਪਾਪ ਜਾਨਿਕੇ ਅਚਯੋ ਨ ਮੁਖ ਮਹਿਂ,ਮੈਂ ਬਚ ਰਹਯੋ ਸੁ ਨਰਕ ਪਰੰਤਿ[8]। ਅਧਮ ਉਧਾਰਨ ਬਿਰਦ[9] ਸੰਭਾਰਯੋ, ਬਖਸ਼ਯੋ, ਕ੍ਰਿਪਾ ਕਰੀ ਭਗਵੰਤ। ਕੌਨ ਕੌਨ ਗੁਨ ਇਨ ਕੇ ਉਚਰੌਂ,ਜਾਨੇ ਪਰੈਂ ਅਬੈ ਅਘਹੰਤਿ[10]। ਮਹਾਂਪੁਰਖ ਅਵਤਾਰ ਜੁ ਪੂਰਨ ਕਾਜ ਕਰਨ ਹਿਤ ਨਰ ਤਨਵੰਤਿ'॥੨੨॥ਬਿਸਮੇ ਮਹਾਂਦੇਵ ਪੁਨਿ ਭਾਖੀ'ਮੈਂ ਸਮੁਝਾਇ ਰਹਯੋ ਅਬਿ ਜਾਇ। ਅਘ ਦੀਰਘ ਨੇ ਤਿਸੈ ਦਬਾਯਹੁ ਸੁਨਿ ਸ਼ੁਭ ਬਾਤ ਨਹੀਂ ਮਨ ਲ੍ਯਾਇ। ਦਿੱਲੀ ਗਮਨਹਿ ਤੁਰਕ ਅਗਾਰੀ ਦੀਨ ਹੋਹਿਗੋ ਬਿਨੈ ਅਲਾਇ। ਹਮਰੇ ਬਡਿਧਨ ਕੇ ਪਗ ਪਰਤੇ ਅਸ ਬਡਿਆਈ ਲਖਹਿ ਨ ਕਾਇ॥੨੩॥ਬਡੋ ਬੈਸ ਮਹਿ ਅਲਪ ਬੁਧਿ ਜਿਸ,ਪਾਪ ਬਾਦ[11] ਬਿਨ ਬੋਲਤਿ ਨਾਂਹਿ। ਕਪਟ ਲਪਟ ਘਟ[12],ਦਪਟ ਧ੍ਰੋਹ ਨਿਤ[13],

[1] ਖਿਝਦੇ ਹਨ,ਲੱਜਤ ਹੁੰਦੇ। [2] (ਗੁਰੂ ਹਰਿਗੋਬਿੰਦ ਰੂਪੀ ਸੂਰਜ) ਤੁਰਕ ਤੇਜ ਦੇ ਚੰਦ੍ਰਮਾਂ ਨੂੰ ਤਾੜਨਾ ਕਰਦਾ ਹੈ [ਤਮਪਤਿ=ਚੰਦ੍ਰਮਾ]। [3] ਨਿਰਾਦਰ ਕਰਦੇ ਹਨ ਸੂਰਮਿਆਂ ਰੂਪ ਤਾਰਿਆਂ ਦਾ। [4] ਗੋਦੀ ਵਿਚ। [5] ਦਾਸ ਅਤੇ ਮਾਤਾ ਤੋਂ (ਬ੍ਰਾਹਮਣ ਨੇ), [6] ਬੇਫਿਕਰ। [7] ਦਹੀ ਖੁਆਵਣ ਲਈ। [8] ਨਰਕ ਪੈਣ ਤੋਂ। [9] ਨੀਵਾਂ ਨੂੰ ਤਾਰਨ ਵਾਲਾ ਧਰਮ। [10] ਹੁਣ ਤੋਂ ਹੀ ਜਾਣੇ ਪੈਂਦੇ ਹਨ ਕਿ ਇਹ ਪਾਪ ਨਾਸ਼ਕ ਹਨ। [11] ਤੇ ਲੜਾਈ। [12] ਛਲ ਨਾਲ ਲਪੇਟਿਆ ਹੈ ਰਿਦਾ। [13] ਨਿਤ ਹੀ ਧ੍ਰੋਹ ਕਰਕੇ ਘੂਰਦਾ ਹੈ।,(ਅ) ਧ੍ਰੋਹ ਕਰਕੇ ਦਬ ਰਿਹਾ ਹੈ (ਅੰਦਰੋਂ)।

ਮਤਸਰ ਪਾਵਕ ਮਹਿ ਜਰ ਜਾਹਿ। ਕੁਟਿਲ ਬਡੋ ਨਹਿ ਸਮਝਹਿ ਕੈਸੇ ਇਤਨੇ ਔਗੁਨ ਹੁਇ ਜਿਸ ਮਾਂਹਿ। ਮਾਨੁਖ ਕੀ ਗਿਨਤੀ ਕਹੁ ਕਯਾ ਹੈ, ਬ੍ਰਹਮਾ ਸਕੈ ਨ ਤਿਹ ਸਮੁਝਾਹਿ'॥੨੪॥ਸ੍ਰੀਅਰਜਨਕਹਿ'ਸੁਨਪ੍ਰਭੁਭ੍ਰਾਤਜੀ! ਨਾਹਕ ਹਮ ਸੋਂ ਠਾਨਹਿ ਦ੍ਵੈਸ਼॥ ਤਦਪਿ ਕਰਹਿ ਤੌ ਹਮਸੋਂ ਕਰਿਹੈ,ਬਾਲਕ ਸੋਂ ਕਯਾ ਕਪਟ ਵਿਸ਼ੇਸ਼। ਕਾਰਸ[1] ਮੁਖ ਤੇ ਲੱਜਿਤਿ ਹੁਇ ਕਰਿ ਰਹਿ ਨ ਸਕਹਿ ਕਹਿ ਅਜਸੁ ਅਸ਼ੇਸ਼॥ਅਪਨੀ ਖੁਸ਼ੀ ਜਾਤਿ ਪੁਰਿ ਤਜਿਕੈ ਹਮਨਹਿ ਬੁਰਾ ਕਹਯੋ ਤਿਸ ਲੇਸ਼ੁ[2]'॥੨੫॥ਇੱਤਯਾਦਿਕ ਕੁਛ ਅਪਰ ਬਾਰਤਾਕਰਿਕੈ ਮਹਾਂਦੇਵ ਗ੍ਰਿਹ ਆਇ। ਹਰਿਗੋਵਿੰਦ ਨਿਜ ਨੰਦ ਅਨੰਦਕ ਗੋਦ ਬਿਠਾਇ ਰੋਗ ਬਲਿ ਜਾਇ। ਦੀਨਨਿ ਦਾਨ ਦੀਨਿ ਸੁਤ ਕੁਸ਼ਲੋਂ[3] ਜਾਨਤਿ –ਨਯੋਂ ਜਨਮ ਇਨ ਪਾਇ–। ਰੰਕਨ ਤੇ ਆਸ਼ਿਖ ਗਨ ਲੀਨਸਿ ਅਧਿਕ ਸੁਧਾ ਤੇ ਮਾਧੁਰਤਾਇ[4] ॥੨੬॥ ਸਰਬ ਗੁਰਨਿ ਹਿਤ ਕੀਨ ਤਿਹਾਵਲ ਸ੍ਰੀ ਅਰਜਨ ਜੀ ਧਰਿਕਰਿਪਾਸ॥'ਭਏ ਸਹਾਇਕ ਆਨ ਦਾਸਕੇ'ਕਰਿਵਾਵਤਿ ਭੇ ਤਬਿ ਅਰਦਾਸਿ। ਸੰਗਤਿ ਸਗਰੀ ਕਰੀ ਹਕਾਰਨਿ ਬਰਤਾਯਹੁ ਤਿਨ ਮਹਿ ਸੁਖਰਾਸ। ਜੈ ਜੈ ਕਾਰ ਉਚਾਰਨਿ ਕਰਤੇ ਮਹਿਮਾ ਮਹਾਂ ਸੁ ਪ੍ਰੇਮ ਪ੍ਰਕਾਸ਼॥੨੭॥ਦੋਹਰਾ॥ਇਸ ਪ੍ਰਕਾਰ ਉਤਸਾਹ ਕੋ ਸਿਖ ਸੰਗਤਿ ਗੁਰ ਧਾਮ। ਸ਼ਬਦ ਕੀਰਤਨ ਹੋਤਿਹੈ ਸਿਮਰਤਿ ਸਭਿ ਸਤਿਨਾਮੁ॥੨੮॥'ਧੰਨਧੰਨ'ਗੁਰ ਕੋ ਕਹੈਂ 'ਜਹਿਂ ਕਹਿਂ ਕਰਹਿਂ ਸਹਾਇ॥ਅੰਗ ਸੰਗ ਨਿਜ ਦਾਸ ਕੇ ਬਿਘਨ ਛੁਹਨਿ ਨਹਿਂ ਪਾਇ' ॥ ੨੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਮਹਾਦੇਵ ਗੁਰ ਕੋ ਸੰਬਾਦ' ਬਰਨਨੰ ਨਾਮ ਏਕਬਿੰਸਤੀ ਅੰਸੂ ॥ ੨੧ ॥

### ੨੨. [ਪ੍ਰਿਥੀਆ ਸੁਲਹੀ ਨੂੰ ਮਿਲਿਆ। ਦੇਹਰਿ]।

ਦੋਹਰਾ॥ਇਸ ਪ੍ਰਕਾਰ ਸ੍ਰੀ ਗੁਰ ਸਦਨ ਅਤਿ ਉਤਸਾਹ ਜੁ ਕੀਨਿ। ਅਧਿਕ ਤਿਹਾਵਲ ਬਰਤਹੀ ਭਈ ਭੀਰ ਸੁਖ ਪੀਨ ॥੧॥ ਸੈਯਾ ॥ ਲਘੁ ਦੁੰਦਭਿ ਕੀ ਧੁਨਿ ਬਾਜਤਿ ਹੈ ਬਹੁ ਨਾਦ ਨਫੀਰਨਿ ਕੇ ਸੰਗਿ ਭਾਰੀ। ਘਰਿ ਪੌਰ ਕੁਲਾ-ਹਲ ਹੋਇ ਰਹਯੋ ਸਭਿ ਆਸ਼ਿਖ ਦੇਤਿ ਮਿਲੇ ਨਰ ਨਾਰੀ। ਪ੍ਰਿਥੀਏ ਕਹੁ ਗਾਰ ਨਿਕਾਰਤਿ ਹੈਂ'ਨਿਤ ਪਾਪ ਬਿਖੈ ਰਤਿ ਜੋ ਦੁਰਚਾਰੀ। ਹਰਿਗੋਬਿੰਦ ਕੋ ਬਿਖ ਦੀਨਿ ਅਬੈ,ਪਰਮੇਸੁਰ ਹਾਥ ਦੈ ਲੀਨਿ ਉਬਾਰੀ॥੨॥ਮੁਖ ਕਾਰਖ ਲਾਗਿ ਗਈ ਤਿਸ ਕੇ, ਮਰਿਬੇ ਲਗਿ[5] ਜਾਇ ਨ ਕੈਸੇ ਪਖਾਰੀ। ਸ਼ਰਮਯੋ

[1] ਕਾਲਖ। [2] ਰੰਚਕ ਬੀ। [3] ਪੁੱਤ੍ਰ ਦੇ ਅਨੰਦ ਲਈ। [4] ਅੰਮ੍ਰਿਤ ਨਾਲੋਂ ਬਹੁਤ ਮਿੱਠੀਆਂ (ਅਸ਼ੀਰਵਾਦੀ)। [5] ਮਰਨ ਤਕ।

ਘਰਿ ਬੀਚ ਦੁਰਯੋ ਮਤਿ ਮੂਰਖ ਬਾਦ ਹੀ ਬੈਰ ਕਰੇ ਹਿਤ ਟਾਰੀ। ਗੁਰ ਨਾਨਕ ਕੀ ਇਹ ਜੋਤਿ ਬਿਰਾਜਤਿ,ਹੈ ਗੁਨ ਪੂਰਨ ਜੋ ਸੁਭ ਕਾਰੀ। ਛਲ ਬ੍ਰਿੰਦ ਕਰੇ ਨ ਛਲੈ[1] ਕਿਸ ਰੀਤਿ,ਸਦਾ ਸਰਬੱਗਯ,ਕ੍ਰਿਤੱਗਯ ਉਦਾਰੀ[2]"॥੩॥ਏ ਬਤੀਆਂ ਸੁਨਿ ਕੈ ਸਭਿ ਹੀ ਤਿਸ ਕੇ ਪੱਖ ਕੇ ਸਭਿ ਜਾਇ ਸੁਨਾਵੈਂ। 'ਲੋਕ ਹਜਾਰੋਂ ਹੀ ਗਾਰ ਨਿਕਾਰਤਿ-ਕੀਨਿ ਮਹਾਂ ਅਘ-ਬਾਕ ਅਲਾਵੈਂ। ਯੌਂ ਉਤਸਾਹ ਕਰੈਂ ਬਹੁ ਭਾਂਤਿਨਿ ਬਾਦਿਤ ਭਾਂਤਿ ਅਨੇਕ ਬਜਾਵੈ। ਭੀਰ ਰਹੀ ਭਰਿ,ਪਰਨਿ ਭਾ ਘਰਿ,ਕ੍ਰੂਰ ਤਿਹਾਵਲ ਕੋ ਬਰਤਾਵੈ" ॥੪॥ ਕਬਿੱਤ॥ ਪ੍ਰਿਥੀਆ ਸੁਨੰਤਿ ਮਨ ਗਿਨਤੀ ਗਿਨੰਤ ਬਹੁ-ਕਾਜ ਨਹਿ ਸਿੱਧ ਭਯੋ ਸੱਲ ਰਹਯੋ ਛੱਤੀਆਂ[3]।ਨਿਫਲ ਉਪਾਇ ਗਏ,ਠਾਨਤਿ ਅਨੇਕ ਭਏ ਉਲਟੋ ਕਲੰਕ ਲਏ,ਜਾਨਯੋ ਜਿਤ ਕਿੱਤੀਆ। ਬਿੱਪ੍ਰ ਮਤਿਹੀਨ ਬਿਖ ਦਾਵ ਤੇ ਨ ਦੀਨਿ ਜਿਨਿ,ਜਾਮਨੀ ਮੈਂ ਜਾਨਤੇ ਨ ਤਮ ਭਏ ਅੱਤੀਆ[4]। ਹੋਤਿ ਕ੍ਰਿਤ ਕ੍ਰਿਤ[5] ਜਬਿ ਬੈਰੀ ਮ੍ਰਿਤੁ ਦੇਖਿ ਲੇਤਿ,ਬਚਯੋ ਨਿਜ ਭਾਗਨਿ ਤੇ ਭਲੀ ਭਾਂਤਿ ਰੱਤੀਆਂ[6]॥੫॥ਕਬਿੱਤ॥ਨਿੰਦਕ ਬਨੇ ਹੈਂ ਨਰ,ਘਰ ਘਰ ਕ੍ਰਹੈਂਪੁਰਿ, ਸੁਨਿਓ ਨ ਜਾਇਗੋ ਬਿਸਾਲ ਬੈਰ ਚੀਨਿਓ-। ਐਸੇ ਚਿੰਤਾ ਠਾਨਿ ਕੈ ਅਧਿਕ ਦੁਖ ਮਾਨਿਕੈ, ਕਹਤਿ ਨਿਜ ਲੋਕਨ ਸੋਂ 'ਤਯਾਰੀ ਸਭਿ ਕੀਨਿਓ। ਲਾਦ ਲੇਹੁ ਆਜ, ਨਹੀ ਰਹੇ ਸ਼ੇਸ਼ ਕਾਜ ਕਛੁ, ਸਗਰੇ ਸਮਾਜ ਕੀ ਸੰਭਾਰ ਕਰਿ ਲੀਨਿਓ।ਬਡੀ ਭੁਨਸਾਰ ਤੇ ਸਿਧਾਰ ਪਰੈਂ ਪੰਥ ਬੀਚ,ਦੇਖਿ ਹੈਂ ਨ ਬੋਲ ਹੈਂ ਸੁ ਰੌਲ ਹੋਇ ਹੀਨਿਓ"॥੬॥ਸੈਯਾ॥ਤਿਸ ਬਾਸੁਰ ਮੈਂ ਸਭਿ ਤਯਾਰੀ ਕਰਾਇ ਕਹਯੋ*'ਤਮ ਮੈਂ ਪੁਰਿ ਤੇ ਨਿਕਸੈ ਹੌਂ। ਨਰ ਹੇਰਿ ਕੈ ਛੇਰਿ ਨ ਕੋਈ ਕਰੈ, ਸੁਨਿ ਬਾਕ ਕਠੋਰ ਕੋ ਹੈਂ ਨ ਸਹੈਹੈਂ।ਬਿਗਰੇ ਨਰ ਨਾਰਿ ਜਿ ਗਾਰਿਨਿਕਾ-ਰਤਿ,ਪੱਖਨ ਕੋ ਧਾਰਤਿ ਜੇ ਦਿਖ ਪੈ ਹੌਂ।ਸੁਨਿ ਲੋਕ ਹਮਾਰੇ ਦੁਖੈਂ ਤਿਨ ਤੇ, ਰਿਸ ਧਾਰਿ ਕੈਰਾਰ ਨ ਹ੍ਵੈ,ਚਲਿ ਜੈ ਹੌਂ"॥੭॥ਸੈਯਾ॥ਪੈਠਯੋ ਨਿਕੇਤ ਮੈਂ ਬੈਠ ਰਹਯੋ ਸੁ ਪ੍ਰਤੀਖਤਿ -ਸਾਂਝ ਪਰੈ ਸਹਿਸਾਈ[7]-। ਚਿੰਤ ਮਹਾ,ਨਹਿ ਭੋਜਨ ਕੀਨਿ, ਅਬੋਲ[8] ਇਕਾਂਤ ਭਯੋ ਇਕ ਥਾਈਂ। ਦੁੰਦਭਿ ਆਦਿਕ ਬਾਦਿਤ

[1] ਨਾ ਛਲੇ ਗਏ (ਸ੍ਰੀ ਹਰਗੋਬਿੰਦ ਜੀ)। [2] ਜੋ ਸਦਾ ਸਰਬੱਗ ਹਨ, ਕੀਤੇ ਕਰਮਾਂ ਨੂੰ ਜਾਣਨ ਵਾਲੇ ਹਨ ਦੇਵੀ ਤੁਲ੍ਹਾਂ। (ਅ) ਬੜੇ ਅਹਿਸਾਨ ਮੰਨਣ ਵਾਲੇ ਹਨ। [3] ਛਾਤੀ ਵਿਚ। [4] ਰਾਤ ਵਿੱਚ ਅਤਯੰਤ ਅੰਨ੍ਹੇਰਾ ਹੋਇਆਂ (ਭੀ ਵਿਸ਼ੂ ਦੇਂਦਾ) ਭੀ ਨਾ ਜਾਣਦੇ। [5] ਸੀ ਖੁਸ਼ ਹੁੰਦਾ। [6] ਅੱਥੇ ਦੀ ਰੱਤੀ ਫੱਕੀ ਸੀ। [7] ਹੋਇਆ ਸੂਰ ਹੋਵੇਗਾ ਭਾਵ ਚੁੱਪ ਕਰਾਂ। [8] ਸਿਖਾਂ ਪਰੋ ਲੋੜੀ ਪੰਥਨਾਂ ਬੋਲੇ ਤੇ।

*ਪਾਃ-ਰਹਯੋ।

ਕੋ ਸੁਨਿ ਸੇਲ ਲਗੈ ਜਨੁ ਸੂਲ ਉਠਾਈ। ਸੋ ਕਰਕੈ ਉਰ ਮੋ ਸਰਕੈ, ਗਰਕੈ ਦੁਖ ਮੈਂ ਡਰ ਕੈ ਬਰਕਾਈਂ[1] ॥ ੮ ॥ ਸ੍ਵੈਯਾ॥ ਭਾਨੁ ਅਥਨੌ[2], ਤਮ ਛਾਇ ਗਯੋ, ਕਰਮੋ ਕਰ ਮੋ ਗਹਿ[3]ਭੋਜਨ ਲਯਾਈ। ਧੀਰਜ ਦੀਨਿ ਪ੍ਰਬੋ- ਧਨ ਕੀਨਿ, 'ਪ੍ਰਬੀਨ ਮਹਾਂ ਤੁਮ ਕਯੋਂ ਦੁਚਿਤਾਈ? । ਜਾਨਤਿ ਹੈਂ ਸਭਿ ਲੋਕ ਬਿਲੋਕਤਿ ਜੋ ਪਤਿਸ਼ਾਹ ਸਮੀਪ ਸਦਾਈ। ਜਾਇ ਕੈ ਫੇਰ ਨਿਕਾਸਿ ਦਿਹੋ ਪੁਰਿ, ਆਪ ਬਸੈ ਹਟਿ ਤੂਰਨ ਆਈ ॥ ੯ ॥ ਸ੍ਵੈਯਾ ॥ ਚਿੰਤ ਨਿਵਾਰਿ ਕਰੋ ਪੁਰਸ਼ਾਰਥ, ਹੋਇ ਸਕਾਰਥ ਜਾਨਿ ਤੁਮਾਰੋ । ਉੱਦਮ ਤੇ ਬਿਨ ਪ੍ਰਾਪਤਿ ਹੈ ਨਹਿਂ, ਸੋ ਅਬਿ ਸੱਲਯ ਸਮੂਲ ਉਖਾਰੋ।ਲੇ ਪਤਿਸ਼ਾਹਿ ਕਿ ਸੈਨ ਬਡੀ, ਪਕਰਾਇ ਦਿਜੈ, ਨਤੁ ਦੂਰ ਉਜਾਰੋ। ਪੀਵਤਿ ਜੋ ਦਧਿ, ਜੀਵਤਿ ਨਾ ਇਮਿ, ਥੀਵਤਿ ਨਾ ਪੁਰਿ ਰੌਰ ਉਦਾਰੋ'॥੧੦॥ ਸ੍ਵੈਯਾ ॥ ਯਾ ਬਿਧਿ ਬਾਕ ਅਨੇਕ ਕਹੇ, ਸੁਨਿ ਹਾਨੀ[4] ਕਛੂ ਦਿਲ ਤੇ ਦਲਗੀਰੀ[4]। ਕੀਨ ਅਹਾਰ ਕੋ, ਬ੍ਰਿੰਦ ਬਿਚਾਰਤਿ -ਮੇਲ ਕਰੌਂ ਜੁ ਸਭਾ ਜਹਾਂਗੀਰੀ। ਹੋਹਿ ਸਹਾਇਕ ਮੇਰੇ ਸਭੈ,ਕਹਿ ਕੈ ਜੁ ਸੁਨਾਵਹਿ ਗੋ ਮਮ ਪੀਰੀ[5]।ਦੇ ਧਨ ਕੋ ਅਪਨੇ ਕਰਿ ਹੌਂ ਇਹੁ ਬੈਠੋ ਰਹੈ ਨ ਪਠੈ ਲਿਖਿ ਚੀਰੀ[6]-॥੧੧॥ ਸ੍ਵੈਯਾ॥ ਰੈਨ ਕੋ ਨੈਨ ਮੈਂ ਨੀਂਦ ਨਹੀਂ ਵਿਚ ਐਨ[7] ਕੇ ਸੈਨ[8] ਰਹਯੋ ਪਰ ਕੋਪਾਪ ਬਿਖੈ ਅਨੁਰਾਗਤਿ[9] ਜਾਗਤਿ ਲਾਗਤਿ ਨਾ ਪਲਕੈਂ ਬਿਤਿਕੈ[10] । ਸ਼ੋਕਤਿ[11] ਪ੍ਰਾਤ ਉਡੀਕਤਿ ਹੀ ਨਿਸ ਚਾਰ ਘਟੀ ਤੇ ਚਲਯੋ ਚਰਿ ਕੈ[12] । ਸੇਵਕ ਦਾਸੀ ਲੀਏ ਬਨਿਤਾ ਸੰਗਿ ਔਰ ਸਮਾਜ ਸਭੈ ਭਰਿਕੈ॥੧੨॥ਪੰਥ ਪਰੇ ਇਕ ਦ੍ਵੈ ਦਿਨਮੈਂ ਜਬਿ ਹੋਤਿਭਯੋ ਸੁਧਿ ਕਾਹੂ ਦਈ[13]। 'ਹੈਸੁਲਹੀ ਇਤਓਰ ਅਬੈ, ਪਤਿਸ਼ਾਹ ਕੇ ਪਾਸ ਨ ਸੋ ਸੁਨਈ[14]'।ਹੋਤਿ ਭਯੋ ਸੁ ਪ੍ਰਸੰਨ ਰਿਦੈ ਮਹਿ-ਕਾਰਜ ਮੋਹਿ ਬਨੈ ਦੁਨਈ[15]।ਹੇਹਰੀ ਗ੍ਰਾਮ ਬਿਖੈ ਉਤਰਯੋ ਦਿਨ ਕੇਤਿਕ ਕੋ,ਕੁਛ ਕਾਰ

---

[1]ਸੋ ਕਰਕ (ਪੀੜਾ) ਦਿਲ ਵਿੱਚ ਸਰਕਦੀ (ਹੁੰਦੀ) ਹੈ ਤੇ ਦੁਖ ਵਿੱਚ ਗ਼ਰਕ ਹੋਕੇ (ਪ੍ਰਿਥੀਆ) ਡਰ ਕਰਕੇ ਕੰਬਦਾ ਹੈ। [2]ਸੂਰਜ ਅਸਤ ਹੋਯਾ। [3]ਹਥ ਵਿਚ ਫੜਕੇ। [4]ਦੂਰ ਹੋਈ ਦਿਲਗੀਰੀ। [5]ਵਡਿਆਈ। [6]ਇਹ (ਗੁਰੂ ਅਰਜਨ) ਬੈਠੇ ਹੀ ਰਹਿੰਦੇ ਹਨ ਕਿਸੇ ਨੂੰ ਚਿੱਠੀ ਭੀ ਲਿਖਕੇ ਨਹੀਂ ਪਾਉਣ ਜੋਗੇ। (ਅ) (ਜੇ ਪਾਤਸ਼ਾਹ ਨੇ) ਚਿੱਠੀ ਲਿਖ ਘੱਲੀ ਤਾਂ ਇਹ (ਗੁਰ ਅਰਜਨ ਏਥੇ) ਬੈਠਾ ਨਹੀਂ ਰਹੇਗਾ। [7]ਘਰ। [8]ਮੈਂ। [9]ਲੱਗਾ ਹੋਯਾ। [10]ਟਿਕ ਕੇ ਪਲਕਾਂ ਨਹੀਂ ਲਗਦੀਆਂ। [11]ਸ਼ੋਕ ਕਰਦਾ। [12]ਚਾਰ ਘੜੀਆਂ ਰਾਤ ਰਹਿੰਦਿਆਂ ਚੜ੍ਹਕੇ ਚਲਿਆ। [13]ਰਾਹ ਵਿੱਚ ਪਿਆਂ ਹੋਇਆਂ ਜਦ ਇੱਕ ਦੋ ਦਿਨ ਹੋਏ (ਤਦ) ਕਿਸੇ ਨੇ ਖਬਰ ਆ ਦਿੱਤੀ। [14]ਸੁਣੀਂਦਾ। [15]ਦੂਣਾ।

ਲਈ'॥੧੩॥ ਯੌਂ ਸੁਨਿ ਕੈ ਸੁਲਹੀ ਕੋ ਭਯੋ ਮਨ ਆਨੰਦ ਧਾਰਿ ਕੈ ਪੰਥ ਪਯਾਨੋ। ਭਾਂਤਿ ਅਨੇਕ ਗਿਨੈ ਗਿਨਤੀ ਨਿਜ ਕਾਰਜ ਸਿੱਧ ਭਯੋ ਪਹਿ-ਚਾਨੋ।ਜਾਤਿ ਭਯੋ ਉਤਲਾਵਤਿ ਹੀ ਉਤਪਾਤ ਸੋਂ ਹੇਤ ਰਿਦੈ ਜਿਨ ਠਾਨੋ। ਆਪਨੇ ਲੋਕਨਿ ਸੋਂ ਇਮ ਬੋਲਤਿ'ਮੋਰ ਮਨੋਰਥ ਪੂਰਨ ਜਾਨੋ'॥੧੪॥ਕਬਿੱਤ॥ ਸੁਲਹੀ ਨਿਕਟ[1], ਮੇਰੋ ਮੀਤ ਹੈ ਅਮਿਟ ਮਹਾਂ, ਮਿਲਿਕੈ ਬਿਕਟ ਰਿਪੁ ਛਿੱਪ੍ਰ ਗਹਿਵਾਇ ਹੌਂ[2]।ਪੁੱਤ੍ਰ ਕੇ ਸਮੇਤ ਜਾਇ ਪਕਰੇ ਨਿਕੇਤ ਵਿਖੈ, ਮੋਚਨ ਕੋ ਹੇਤੁ ਕੋਊ ਹੋਇ ਨ, ਸਿਖਾਇ ਹੌਂ[3]। ਕਾਰਾਗ੍ਰਿਹ[4] ਰਹੈ, ਲੇਊਂ ਸਗਰੋ ਮੈਂ ਗ੍ਰਿਹਛੀਨਿ, ਜੈਸੇ ਲਘੁ ਗ੍ਰਹ ਪਰ ਗ੍ਰਹ ਬਲੀ[5], ਜਾਇ ਹੈਂ।ਜਤਨ ਬਿਹੀਨ ਹੋਇ,ਸਭਿਨਿ ਤੇ ਦੀਨ ਹੋਇ,ਮੇਰੇ ਹੀ ਅਧੀਨ ਹੋਇ,ਤਬਿ ਸੁਖ ਪਾਇ ਹੌਂ' ॥੧੫॥ਐਸੇ ਬਾਤ ਕਹਿ ਕਹਿ ਹੋਵੈਂ ਗੁਰ ਲਹਿ ਲਹਿ[6] ਲੋਭ ਧਨ ਚਹਿਚਹਿ ਠਾਨਤਿ ਹੰਕਾਰ ਕੋ। ਦੇਤਿ ਹੈ ਦਿਲਾਸੈ ਨਿਜ ਲੋਕ ਭਰਵਾਸੋ ਹੇਤੁ ਕਰਤਿ ਨਿਸ਼ਾਂ[7] ਸੋ ਉਰ ਨਿਸ਼ਚੈ ਉਦਾਰ ਕੋ। ਹੇਹਰੀ ਪਹੂਚਯੋ ਜਾਇ ਡੇਰਾ ਕੀਨਿ ਥਾਇਂ ਕਿਸ,ਨਿਸ ਬਿਸਰਾਮ ਕੀਨਿ ਉਠਯੋ ਭੁਨਸਾਰ ਕੋ।ਮੱਜਨ ਕੈ ਨੀਰ ਚੀਰ ਪਹਿਰੇ ਸਰੀਰ ਸ਼ੁਭ,ਸੁਲਹੀ ਕੇ ਤੀਰ ਪਠਯੋ ਨਰ ਸੁਧਿ ਸਾਰ ਕੌ[8] ॥ ੧੬॥ ਗਯੋ ਪੁਨ ਆਪ ਕਹਯੋ'ਅਧਿਕ ਪ੍ਰਤਾਪ ਹੋਹੁ, ਸ਼ੱਤ੍ਰਨਿ ਸੰਤਾਪ ਪਰੇ' ਬੈਠਯੋ ਤਿਸ ਤੀਰ ਹੋਇ ਸੁਲਹੀ ਨੇ ਬੂਝਯੋ'ਕੌਨ ਕਾਰਜੋ ਉਰਝ ਰਹਯੋ ਕੈਸੇ ਚਲਿ ਆਇ ਹੋ ਸੁਨਾਵੋ ਬੀਰ ਬਾਤ ਸੋਇ।ਸੇਵਕ ਨ ਪਠਯੋ ਤਹਾਂ ਬੈਠੇ ਰਹੇ ਹੁਤੇ ਆਪ[9], ਕਾਰਜ ਤੁਮਾਰੋ ਕਰਿ ਦੇਤਿ ਸੋ ਕਹਤਿ ਜੋਇ। ਸਦਾ ਅਨੁਸਾਰ ਹੈ,ਸੋ ਸਖਤਾ[10] ਬਿਚਾਰ ਹੈ, ਬਿਲਮ ਨਹੀਂ ਧਾਰਿਹੈਂ, ਸੁਧਾਰਿਹੈਂ ਕਹੀਜੈ ਕੋਇ[11]॥੧੭॥ਪ੍ਰਿਥੀਆ ਕਹਤਿ'ਗੁਰੂ ਰਾਖੈ ਤੇਰੀ ਪਤਿ ਨਿਤ,ਮੇਰੈ ਬਿਸਵਾਸ ਚਿਤ ਥਿਤਿ[12] ਯੌਂ ਹਮੇਸ਼ ਕੋ। ਮੇਰੋ ਕਾਜ ਆਪਨੋ ਸਮਾਨ ਨੀਕੋ ਜਾਨਿ ਕਰਿ, ਛਿੱਪ੍ਰ ਹੀ ਸੁਧਾਰਿ ਦੇਤਿ ਪ੍ਰੇਮ ਕੈ ਬਿਸ਼ੇਸ਼ ਕੋ। ਕਪਟ ਬਿਹੀਨ ਪ੍ਰੇਮ ਨਿਬਹੈ ਤੁਮਾਰੇ ਭਾਰੋ,ਹਿਰਦੇ ਹਮਾਰੇ ਤੈਸੋ ਭੇਦ ਹੈ ਨ ਲੇਸ਼ ਕੋ।ਆਗੈ ਤੁਮ ਗਏ ਜਬਿ ਛੋਡ ਗਯੋ ਪੁਰੀ ਤਬਿ,ਜਾਇ ਬਸਯੋ ਗ੍ਰਾਮ ਮੈਂ ਸਮਾਜ ਲੈ

[1](ਹੁਣ ਤਾਂ) ਸੁਲਹੀ ਨੇੜੇ ਹੀ ਹੈ। [2]ਟੇਢਾ ਵੈਰੀ ਛੇਤੀ ਫੜਾ ਦੇਵਾਂਗਾ। [3](ਗੁਰੂ ਅਰਜਨ ਜੀ ਨੂੰ) ਛੁਡਾਉਣ ਦਾ ਕੋਈ ਉਪ੍ਰਾਲਾ ਨਾ ਹੋ ਸਕੇ, ਇਹ (ਸੁਲਹੀ ਨੂੰ) ਸਿਖਾਵਾਂਗਾ। [4]ਕੈਦੀ ਖਾਨੇ ਵਿਚ। [5]ਜਿਵੇਂ ਹਲਕੇ ਗ੍ਰਿਹ ਉਤੇ ਬਲੀ ਗ੍ਰਿਹ (ਉਸਨੂੰ ਮਾਤ ਕਰਦਾ ਹੈ)। [6]ਲਹ ਲਹ ਕਰਦਾ—ਸੁਨਹਰਾ [7]ਤਸੱਲੀ। [8]ਖਬਰ ਸਾਰ ਦੇਣ ਲਈ। [9]ਸੇਵਕ ਕਿਉਂ ਨਾ ਭੇਜ ਦਿੱਤਾ ਆਪ ਉਥੇ ਹੀ ਬੈਠੇ ਰਹਿੰਦੇ। [10]ਮਿੱਤ੍ਰਤਾ। [11]ਕਾਜ, ਜੋ ਕਹਿਦਾ ਸੰਵਾਰ ਦੇਂਦੇ। [12]ਚਿਤ ਵਿਚ ਟਿਕਿਆ ਹੋਯਾ ਹੈ।

ਅਸ਼ੇਸ਼ਕੋ॥੧੮॥ਆਪ ਸੰਗਿ ਮਿਲ੍ਯੋ ਆਇ ਤਬਿ ਮੈਂ ਰਹ੍ਯੋ ਸੁ ਪੁਰਿ,ਸੰਮਤ ਬਿਤਾਇ ਤੀਨ ਗ੍ਰਾਮ ਤਜਿ ਆਯੋ ਹੈਂ[1]। ਹਮ ਸੋਂ ਸਨੇਹ ਠਾਨਿ ਪੁਰੀ ਬਸ੍ਯੋ ਆਨਿ ਕਰਿ,ਬੀਤੇ ਹੈਂ ਬਰਖ ਦੋਇ ਮਹਾਂ ਸੁਖ ਪਾਯੋ ਹੈ।ਬਡੋਭ੍ਰਾਤਮੇਹੋਂ ਗੁਰੁ ਪਦ ਅਧਿਕਾਰ ਮੇਰੋ ਪਿਤਾ ਨੇ ਅਜੋਗ ਕਰਿ ਗਾਦੀ ਸੋ ਬਿਠਾਯੋ ਹੈ। ਦੇਤਿ ਨ ਦਰਬ, ਆਪ ਰਾਖਤਿ ਸਰਬ, ਉਰ ਧਾਰਤਿ ਗਰਬ ਕੋ,ਸਮਾਜ ਅਧਿਕਾਯੋ ਹੈ॥੧੯॥ ਸ਼ਾਹ ਕੋ ਨ ਜਾਨੈ,ਨਹੀਂ ਹਾਕਮ ਕੋ ਮਾਨੈ ਕਬਿ, ਤ੍ਰਾਸ ਕੋ ਨ ਠਾਨੈ, ਮਾਨ ਮਨ ਮੈਂ ਬਧਾਇ ਕਰਿ। ਆਇ ਚਾਰ ਓਰ ਤੇ ਉਪਾਇਨ ਅਨੇਕ ਭਾਂਤਿ ਦੇਤਿ ਸਭਿ ਜਾਤਿ ਬਹੁ ਸੀਸ ਕੋ ਨਿਵਾਇ ਕਰਿਮੋ ਸੋਂ ਕਰੈ ਬਾਦ ਉਰ ਧਾਰਿ ਕੈ ਪ੍ਰਮਾਦ[2] ਬਡੋ, ਲੋਕ ਪੁਰੀ ਆਦਿ ਕੇ ਸਭਿਨਿ ਸਿਖਰਾਇ ਕਰਿ। ਨਿੰਦਾ ਕੋ ਕਰਾਇ ਮੇਰੀ, ਸਿੱਖਨਨ ਬਿਗਾਰ ਦੇਤਿ, ਪੂਜਾ ਹਾਨ[3]-ਦੂਜਾ ਹੈ ਨ-ਆਪਿ ਕੋ ਬਡਾਇ ਕਰਿ[4]॥੨੦॥ਜੋਰਿ ਪਾਇ ਮੇਰੇ ਪੈ ਅਵਾਸ ਤੇ ਨਿਕਾਸਿ ਦੀਨਿ,ਆਪਨੋ ਪ੍ਰਕਾਸ਼ ਕੀਨਿ ਤ੍ਰਾਸ ਹੀਨ ਹੋਇਕੈ। ਨਿਕਸ੍ਯੋ ਨਿਰਾਸ੍ਯੋ ਮੈਂ ਆਸਰੋ ਨਿਹਾਰ੍ਯੋ ਏਕ,ਸਖਾ ਹੋ ਬਡੇਰੇ ਤੁਮ ਆਯੋ ਇਮ ਜੋਇਕੈਂ[5]। ਤੇਰੇ ਬਿਨ ਕੋਊ ਨ ਸਹਾਇਕ ਹਮਾਰੋ ਜਗ, ਤੋਹੀ ਕੋ ਅਸੀਸ ਦੇਤਿ ਨੀਤ ਅਵਿਲੋਇ ਕੈ[6]।ਗਾਦੀ ਹੈ ਪਿਤਾਕੀ ਪਦ ਊਚਗੁਰਤਾ ਕੀ ਸ਼ੁਭ, ਮੋਹੀ ਕੋ ਦਿਵਾਇ ਦੇਹੁ ਦੋਇਨ ਤੇ ਖੋਇ ਕੈ' ॥ ੨੧ ॥ ਸੁਲਹੀ ਪਠਾਨ ਕ੍ਰੋਧ ਧਾਰਿਕੈ ਮਹਾਨ ਭਨੈ,'ਅਬਿ ਲਗਿ ਤੇਰੇ ਸੰਗਿ ਬਾਦਿ ਸੋਊਠਾਵਹੀ?।ਸਮਝ੍ਯੋ ਨ ਜੋਰ,ਨ ਬਿਲੋਕ੍ਯੋ ਹਮ ਓਰ ਤਿਨ,ਮਾਲਕ ਮੁਲਕ ਕੋ ਨ ਜਾਨਿ ਤ੍ਰਾਸ ਪਾਵਹੀ?।ਤੇਰੇ ਹੇਤੁ ਗਯੋ ਤਬਿ,ਸਖਾ ਹੈਂ ਲਗਤਿ*ਨੀਕੇ, ਗਯੋ ਪੁਰਿ ਫੇਰ ਸੋ ਪ੍ਰਸੰਗ ਬਿਸਰਾਵਹੀ'[7]?।ਦੇਊਂ ਮੈਂ ਸਜਾਇ, ਇਸ ਬਾਤ ਕੀ,ਸਮੁੱਖ ਮੋਹਿ[8],ਤਊ ਪਾਤਸ਼ਾਹ ਪਾਸ ਜਾਇ ਕੈ ਸੁਨਾਵਹੀ ॥੨੨॥ ਫੇਰ ਗਹਿ ਲੈਂ ਹੈਂ,ਨ ਸੰਦੇਹ ਉਪਜੇ ਹੈ, ਸਭਿ ਗੁਰਤਾ ਕੋ ਦੈ ਹੈਂ ਤੁਝ, ਕੋਇ ਨ ਮਿਟਾਵਈ। ਅਬਿ ਮੋਹਿ ਕਾਜ ਸੌਂਪ ਭੇਜ੍ਯੋ ਮਾਝੇ ਦੇਸ਼ ਪਰ,ਦਰਬ ਸਰਬ ਕੋ ਮੰਗਾਵੈਂ ਏਕ ਬਾਂਵਈ। ਕਰੌਂ ਉਗਰਾਹੀ ਬ੍ਰਿੰਦ ਪੈਸੇ ਪਾਤਿਸ਼ਾਹੀ ਲੇਵੈਂ, ਰਹੌਂ ਚਿਰਕਾਲ ਮੈਂ ਬਿਸਾਲ ਧਨ ਪਾਵਈਂ। ਫੇਰ ਦਿੱਲੀ ਜਾਵਈਂ, ਪ੍ਰਸੰਗ

[1]ਭਾਵ ਗੁਰੂ ਅਰਜਨ ਜੀ। [2]ਹੰਕਾਰ। [3]ਮੇਰੀ ਪੂਜਾ ਨਾਸ਼ ਕੀਤੀ ਹੈ। [4]ਆਪਣੇ ਆਪ ਨੂੰ ਵਡਿਆਉਂਦਾ ਹੈ। [5]ਤੱਕ ਕੇ। [6]ਦੇਖ ਕਰਕੇ। [7]ਭੁੱਲਾ ਬੈਠਾ ਹੈ?। [8]ਮੇਰੇ ਵਿੱਚ ਤਾਕਤ ਹੈ।

*ਪਾ:-ਸਮਖਿ।

ਕੋ ਸੁਨਾਵਈਂ,ਸ਼ਿਤਾਬ ਬੁਲਵਾਵਈ ਸੋ ਨਜਾਊਂ ਕੋ ਚੁਕਾਵਈ॥੨੩॥ਝਗਰੇ ਮਿਟਾਇ ਸਿਖ ਸਗਰੇ ਸ਼ਰਨਿ ਪਾਇ, ਨਗਰੀ ਬਿਠਾਇ ਗੁਰੂ ਤੋਹਿ ਕੋ ਬਨਾਵਈ।ਕਰੌਂ ਉਪਕਾਰ ਨਿਜ ਸਖਾ ਪੈ ਜਗਤ ਜਾਨੈ,ਸਕਲ ਉਪਾਇਨ ਕੋ ਲੇਹੁ ਹਰਖਾਵਈ। ਹੋਇਕੈ ਅਸ਼ੱਤ੍ਰ[1] ਫਲ ਲੀਜੈਮਿੱਤ੍ਰ ਹੋਨ ਹੂੰ ਕੋ,ਐਸ਼੍ਰਜ ਬਰਿੱਤ੍ਰਪਾਇ ਮੋਦ ਉਪਜਾਵਈ । ਕੇਤਿਕ ਦਿਵਸ ਬਾਸ ਕੀਜੀਏ ਸਮੀਪ ਮੋਹਿ,ਕਾਜ ਫੇਰ ਹੋਹਿ ਤੇਰੋ ਦਿੱਲੀ ਜਬਿ ਜਾਵਈ ॥੨੪॥ ਹੇਹਰ ਜੋ ਗ੍ਰਾਮ ਇਹ ਪਾਤਸ਼ਾਹਿ ਦੀਨੋ ਮੋਹਿ, ਦੇਵੌਂ ਸੋਈ ਤੋਹਿ, ਬਾਸ ਸੁਖ ਸੋਂ ਕਰੀਜੀਏ। ਕਰੋ ਗੁਜ਼ਰਾਨ ਸਿੱਖ ਸੰਗਤਾਂ ਮਹਾਨ ਹੋਹਿਂ,ਦੂਜਾ ਨ ਸਮਾਨ ਪੂਜਾ ਨਿਜ ਕਰਵੀਜੀਏ'। ਪ੍ਰਿਥੀਆ ਸੁਨਤਿ ਮਨ ਆਨੰਦ ਉਪਾਯੋ ਬਹੁ ਸੁਲਹੀ ਸੋਂ ਭਾਖ੍ਯੋ'ਮੇਰੇ ਬਾਕ ਕੋ ਸੁਨੀਜੀਏ।ਸੁਖੀ ਨਿਤ ਥੀਜੀਏ,ਪ੍ਰਤਾਪ ਮੈਂ ਬਧੀਜੀਏ,ਮਨੋਰਥ ਪੂਰੀਜੀਏ,ਸਮੇਤ ਜਸ ਜੀਜੀਏ॥੨੫॥ ਗੁਰੂ ਅੰਗ ਸੰਗ ਹੋਇ ਸੰਕਟ ਨਿਵਾਰੇ ਸੋਇ,ਬਡੋ ਉਪਕਾਰ ਜੋਇ ਮੇਰੇ ਪਰ ਠਾਨਿਓ। ਦੀਨੋ ਸ਼ੁਭ ਗ੍ਰਾਮ ਕਰੋਂ ਬਾਸਬੇ ਕੋ ਧਾਮ ਇਹਾਂ,ਆਠੋਜਾਮ ਤੇਰੀ ਸ਼੍ਰੇਯ[2]ਮੁਖ ਤੇ ਬਖਾਨਿਓ। ਏਕ ਕਾਮ ਔਰ ਸੁਨਿ ਤਾਲ ਬਨਵਾਯੋ ਤਿਨ,ਆਇਂ ਸਿਖ ਸੰਗਤਾ ਮਹਾਂਨ ਹੀ ਸ਼ਨਾਨਿਓ। ਤੈਸੇ ਮੇਰੇ ਮਨ ਹੈ ਤੜਾਗ ਕੋ ਬਨਾਇ ਦੇਊਂ,ਭਲੀ ਇਹ ਬਾਤ ਹੈ ਮਨੋਰਥ ਉਠਾਨਿਓ॥੨੬॥ਹੋਹੁ ਜੋ ਪ੍ਰਸੰਨ ਆਪ, ਆਪ* ਨਿਰਮਲ ਜਾਂ ਮੈਂ ਐਸੋ ਤਾਲ ਸੁੰਦਰ ਬਿਸਾਲ ਬਨਿ ਜਾਇ ਹੈ'। ਸੁਲਹੀ ਨੇ ਭਨ੍ਯੋ 'ਇਹੁ ਨੀਕੀ ਬਾਤਿ ਠਾਨੀ ਚਿਤ, ਸਭਿ ਕੋ ਸੁਖਦ ਹੈ ਅਨੇਕ ਨਰਨ੍ਹਾਇ ਹੈਂ।ਖਗਮ੍ਰਿਗ ਨੀਰ ਪਾਨ[4]ਪੁੰਨਹੈ ਮਹਾਨ ਯਾਂਕੋ,ਰਚੀਏ ਤੜਾਗ ਚਾਰੋਂ ਭਾਗਤੇ[5]ਸੁਹਾਇ ਹੈ।ਜੈਸੇ ਬਡੀ ਸੰਗਤਾਂ ਸ ਪ੍ਰੇਮ ਤੇ ਸ਼ਨਾਨੈਂ ਤਹਾਂ,ਤੈਸੇ ਤੇਰੋ ਹੋਇ ਹੈ ਸੁਜਸ ਪਸਰਾਇ ਹੈ' ॥੨੭॥ ਐਸੇ ਕਹਿ ਸੁਲਹੀ ਨੇ ਦੀਨਸਿ ਦਰਬ ਤਬਿ, 'ਮੇਰੋ ਪੁੰਨ ਹੋਇਗੋ ਤੜਾਗ ਬਨਿ ਜਾਇ ਹੈ'। ਪ੍ਰਿਥੀਏ ਨੇ ਭਾਖਿ ਕੈ ਪਟਾ ਸੁ ਲਿਖਵਾਯੋ ਗ੍ਰਾਮ, ਰਚੇ ਨਿਜ ਧਾਮ ਕੀਨਿ ਬਾਸ ਸੁਖ ਪਾਇਹੈ।ਆਵੇ ਲਗਵਾਏ ਨਿਤ ਠਾਨਤੇ ਉਪਾਇ ਬਡੋ ਸਮਤਾਕੋ ਚਾਹੈ ਸੁਧਾਸਰ ਜਸੇਂ ਸੁਹਾਇ ਹੈ।–ਆਵੈਗੀ ਉਪਾਇਨ ਅਨੇਕ ਹੀ ਪ੍ਰਕਾਰ ਕਰਿ,ਮੇਲ ਹੋਇ ਤੀਰਥ ਕੋ ਮਿਲੈਂ ਸਮੁਦਾਇ ਹੈ–॥੨੮॥ ਦੋਹਰਾ ॥ ਲਗਯੋ

---

[1]ਸ਼ੱਤ੍ਰ ਰਹਤ ਹੋਕੇ । [2]ਸੁਖ । [3]ਪਾਣੀ । [4]ਪੀਵਨਗੀ । [5]ਚਹੁੰ ਤਰਫਾਂ ਤੋਂ । *ਪਾ:–ਆਬ ।

ਕਰਾਵਨਿ ਤਾਲ ਕੋ ਧਰਿ ਉਤਸਾਹ ਬਿਸਾਲ। ਖਰਚਹਿ ਦਰਬ ਸੁ ਸਰਬ ਕੋ ਗੁਰ ਕੀ ਮਤਸਰ ਨਾਲ॥੨੯॥—ਸ੍ਰੀ ਅਰਜਨ ਕੇ ਸਮ ਬਨੋਂ—ਕਰਤਿ ਪਖੰਡ ਅਨੇਕ। ਅਜ਼ਮਤ ਪਾਵੈ ਕਹਾਂ ਤੇ ਗ੍ਯਾਨ ਬਿਹੀਨ ਬਿਬੇਕ॥ ੩੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪ੍ਰਿਥੀਆ ਸੁਲਹੀ ਸੋਂ ਮਿਲਨਿ' ਪ੍ਰਸੰਗ ਬਰਨਨੰ ਨਾਮ ਦ੍ਵਿਇ ਵਿੰਸਤੀ ਅੰਸੂ॥ ੨੨॥

### ੨੩. [ਪ੍ਰਿਥੀਏ ਨੇ ਹੇਹਰ ਵਿਖੇ ਤਾਲ ਲਗਵਾਇਆ।]

ਦੋਹਰਾ॥ ਸ੍ਰੀ ਗੁਰ ਸੋਂ ਮਤਸਰ ਧਰਤਿ ਰਚਤਿ ਦੰਭ ਬਹੁ ਭਾਂਤਿ। ਲਾਗਿ ਤੜਾਗ ਬਨਾਵਨੇ ਕਹਿ ਕਹਿ ਮਹਿਮਾ ਬਾਤਿ॥੧॥ ਨਿਸਾਨੀ ਛੰਦ॥ ਖਰਚਤਿ ਦਰਬ ਬਿਸਾਲ ਕੋ ਆਵੇ ਲਗਵਾਏ। ਬ੍ਰਿੰਦ ਮਿਹਨਤੀ ਲਗਿ ਪਰੇ ਬਹੁ ਕਾਰ ਕਰਾਏ। ਖਨਨੋ ਤੁਰਤ ਬਡ ਤਾਲ ਕੋ ਮ੍ਰਿਤਕਾ ਨਿਕਸਾਈ। ਚਹੁੰ ਦਿਸ਼ਿ ਤੇ ਇਕਸਾਰ ਕਰਿ ਚਿਨਤੀ[1] ਲਗਵਾਈ॥੨॥ ਦਿਨ ਸਗਰੇ ਬੈਠਯੋ ਰਹੈ ਕਹਿ ਕਹਿ ਕਰਿਵਾਵੈ। ਦੇਤਿ ਮਜੂਰੀ ਸਭ ਕੋ ਭੁਨਸਾਰ ਲਗਾਵੈ। ਗਨ ਕਾਰੀਗਰ ਚਿਨਤਿ ਹੈਂ ਸੁੰਦਰਤਾ ਸੰਗਾ। ਦੇਖਿ ਦੇਖਿ ਹਰਖਹਿ ਰਿਦੈ ਧਰਿ ਬਡੀ ਉਮੰਗਾ॥੩॥ ਕਰਤਿ ਸੁਧਾਸਰ ਰੀਸ ਕੋ ਤਿਸ ਹੀ ਬਿਧਿ ਕੀਨੋ। ਮੰਦਰ ਤੀਰ ਤੜਾਗ ਕੇ ਸ਼ੁਭ ਰਚਨਾ ਚੀਨੋ। ਹਰਿ ਮੰਦਰ ਸਮ ਦਰ[2] ਕਰੇ ਕਹਿ ਆਪ ਬਤਾਵੈ। ਕਹਿ ਕਹਿ ਛਿੱਪ੍ਰ[3] ਕਰਾਵਤੋ, ਧਨ ਦੇ ਹੁਲਸਾਵੈ॥੪॥ ਮਾਨ ਸਰੋਵਰ ਬਿਮਲ ਜਲ ਘਰ ਹੰਸਨਿ ਕੇਰਾ। ਤਿਮ ਅੰਮ੍ਰਿਤਸਰ ਕੀਰਤਨਿ ਗਨ ਸੰਤ ਬਸੇਰਾ। ਕਮਲ ਪ੍ਰਫੁੱਲਤਿ ਬਹੁ ਬਰਨ ਦਿਪਤਾਵਤਿ ਸ਼ੋਭਾ। ਸੱਤਿਨਾਮੁ ਹਰਿ ਰਾਮ ਪ੍ਰਭੁ ਅਲਿ ਜਨ ਗਨ ਲੋਭਾ[4]॥੫॥ ਬਿਚ ਸੁੰਦਰ ਮਕਰੰਦ ਹੈ ਆਨੰਦ ਸੰਦੋਹਾ[5]। ਲਘੁ ਦੀਰਘ ਦਲ ਬ੍ਰਿੰਦ ਹੈਂ ਸਦ ਗੁਨ ਗਨ ਸੋਹਾ। ਜਹਿਂ ਪਰਾਗ[6] ਸ਼ਰਧਾ ਸੁਭਗ ਚਹੁੰ ਦਿਸ਼ਿ ਪਸਰੰਤੀ। ਸੁਠ ਮ੍ਰਿਣਾਲ[7] ਗੁਰ ਚਰਨ ਕੀ ਪ੍ਰੀਤੀ ਉਪਜੰਤੀ॥ ੬॥ ਮੁਕਤਾ ਮੁਕਤਿ[8] ਅਨੇਕ ਹੀ ਲੈ ਸੰਤ ਮਰਾਲਾ। ਮਿਲਹਿ ਬਿਨੋਦ ਪ੍ਰਮੋਦ ਤੇ[9] ਚਹੁ ਕੋਦ ਬਿਸਾਲਾ। ਬਕ ਸਮ ਪ੍ਰਿਥੀਆ ਦੇਖਿ ਕੈ ਚਿਤ ਚਾਉ ਉਠਾਵਾ। ਪਿਖਿ ਛਪੜੀ ਢਿਗ ਗ੍ਰਾਮ ਕੀ ਚੀਕਰ ਬਿਥਰਾਵਾ॥੭॥ ਸਮਤਾ ਮਾਨਸ ਕੀ ਰਚਹਿ[10] ਮਾਨਸ[11] ਹਰਿਖਾਵੈ। ਮਾਨਸ ਮੂਰਖ ਬ੍ਰਿੰਦ ਕੇ[12] ਧਨ

[1] ਉਸਾਰੀ। [2] ਦਰਵੱਜੇ। [3] ਛੇਤੀ। [4] ਦਾਸ ਰੂਪ ਭੌਰੇ ਲੁਭਾਇਮਾਨ ਹਨ। [5] ਸਮੂਹ ਅਨੰਦ [6] ਪੁਸ਼ਪ ਧੂੜੀ। [7] ਸੁੰਦਰ ਕਮਲ ਡੰਡੀ ਹੈ (ਜੋ)। [8] ਮੁਕਤੀ ਰੂਪੀ ਮੋਤੀ। [9] ਮਿਲਕੇ ਪ੍ਰਸੰਨਤਾ ਨਾਲ ਅਨੰਦ ਕਰਦੇ ਹਨ। [10] ਮਾਨ ਸਰੋਵਰ ਦੀ ਰੀਸ ਤੇ। [11] ਮਨ ਵਿਚ। [12] ਮੂਰਖਾਂ ਮਨੁੱਖਾਂ ਦੇ ਸਮੂਹ।

ਹਿਤ ਬਿਰਮਾਵੈ। ਭੇਕ[1] ਅਨੇਕ ਜਿ ਅਵਗੁਨਾਂ ਤਿਨ ਸੋਂ ਬਹੁ ਛਾਵਾ[2]। ਮਤ-ਸਰ,ਤ੍ਰਿਸ਼ਨਾ, ਦ੍ਵੈਸ਼,ਰਿਸ ਸਮੁਦਾਇ ਰਹਾਵਾ॥੮॥ ਇਸ ਪ੍ਰਕਾਰ ਪ੍ਰਿਥੀਆ ਕਰਹਿ ਹਿਤ ਠਗਿਬੇ ਮੂਢਾ। ਬੁੱਧਿਵਾਨ ਕਿਮ ਭਰਮ ਹੈਂ ਜਿਨ ਕੋ ਰਿਦ ਗਾਢਾ[3]। ਮੰਦਰਿ ਚਾਰੁ ਬਨਾਇਕੈ ਅੰਦਰਿ ਤਿਹ ਬੈਸੇ। ਲਖਹਿ ਕਿ ਸੰਗਤਿ ਆਇ ਹੈ ਅੰਮ੍ਰਿਤਸਰ ਜੈਸੇ॥੯॥ ਸੁਲਹੀ ਅਰੁ ਪ੍ਰਿਥੀਆ ਮਿਲਹਿਂ ਦੇਖਹਿਂ ਹਰਖਾਵੈਂ।ਅਧਿਕ ਸਰਾਹੈਂ ਤਾਲਕੋ ਨਿਜ ਨਰਨਿ ਸੁਨਾਵੈਂ।"ਮੱਜਹਿਂ ਲਾਖਹੁਂ ਨਰ ਇਹਾਂ ਤੀਰਥ ਹੁਇ ਭਾਰੀ। ਮਹਿਮਾਂ ਪਸਰਹਿਗੀ ਅਧਿਕ ਹੇਰਹਿਂ ਨਰੁ ਨਾਰੀ॥੧੦॥ ਸ਼੍ਰੀ ਅੰਮ੍ਰਿਤਸਰ ਤੇ ਬਡੋ ਇਹ ਹੋਇ ਪ੍ਰਭਾਊ।ਭਲੇ ਦੇਸ਼ ਮਹਿਂ ਬਨਨੈ ਬਰ ਮਾਨਵ ਸਮੁਦਾਊ[4]"। ਮੂਰਖ ਭਾਵੀ ਨਹਿਂ ਲਖਹਿ ਸਭਿ ਹੋਇ ਖੁਆਰੂ[5]। ਸੁਕਹਿ ਜਲ ਢਹਿ ਜਾਇਗੋ ਮੰਦਰ ਸਮ ਬਾਰੂ[6*] ॥੧੧॥ ਬਿਨ ਅਜ਼ਮਤ ਜਾਨਹਿ ਕੁਤੋ[7] ਕਲਾ ਹੋਇ ਅਗਾਰੀ। ਗਜਾਨ ਬਿਲੋਚਨ ਉਰ ਨਹੀ ਅੰਧੇ ਦੁਖ ਭਾਰੀ। ਕੋਇ ਕੋਇ ਸਿਖ ਤਿਸੀਕੋ ਚਲਿ ਕਰਿ ਤਹਿਂ ਆਵੈ।ਕਰਿ ਸਨਮਾਨ ਬਖਾਨਤੋ[8] 'ਜੋ ਨਰ ਸਰ ਨ੍ਹਾਵੈਂ॥੧੨॥ਮਨ ਬਾਂਛਤਿ ਫਲ ਪਾਇ ਹੈ ਸਭਿ ਪਾਪ ਉਤਾਰੇ'। ਇੱਤ੍ਯਾਦਿਕ ਮਹਿਮਾ ਮਹਾਂ ਨਰ ਮਿਲਹਿਂ ਉਚਾਰੈ। ਜਤਨ ਕਰਤਿ ਬਹੁ ਭਾਂਤਿ ਕੇ ਹਾਰਯੋ ਦੁਖ ਪਾਏ। ਮੇਲਾ ਲਗਯੋ ਨ ਤਾਲ ਕੋ ਨਹਿਂਭੇ ਸਮਦਾਏ[10]॥੧੩॥ ਸੁਧਾਸਰੋਵਰ ਸੰਗਤਾਂਨਿਤ-ਪ੍ਰਤਿ ਬਹੁ ਆਵੈਂ। ਕਰਹਿਂ ਸ਼ਨਾਨ ਸਭਾਵਨੀ ਮਨ ਬਾਂਛਤਿ ਪਾਵੈਂ। ਸ਼ੁਭ ਦਿਨ ਮੇਲਾ ਨਰਨਿ ਕੋ ਮਿਲਿ ਜਾਇਂਹਜ਼ਾਰੋ।ਚਾਰਹੁਂ ਦਿਸ਼ਿ ਤੇ ਆਵਤੇਬਹੁ ਦੇ ਉਪਹਾਰੋ॥੧੪॥ਜਰਹਿ ਰਿਦੇਮੈਂ ਜਰਹਿ ਨਹਿਂ ਸੁਨਿ ਚਿੰਤ ਰਖੰਤਾ।ਪਰ[11] ਹਾਰਯੋ ਮਹਿਮਾ ਕਹਤਿ ਓੜਕ ਪਛੁਤੰਤਾ। ਪ੍ਰਿਥੀਏ ਕੇ ਸਿਖ ਰੰਕ ਜੇ ਕਬਿ ਕਬਿ ਚਲਿ ਜਾਵੈਂ। ਆਇ ਬਿਨਾ ਉਤਸਾਹ ਤੇ ਬਾਂਛਤਿ ਨਹਿਂਪਾਵੈਂ॥ ੧੫॥ਸ਼੍ਰੀ ਅਰਜਨ ਕੀ ਸੰਗਤਾਂ ਅੰਮ੍ਰਿਤਸਰ ਜੈ ਹੈਂ।ਮਿਲਹਿ ਮੇਖ ਸ਼ੰਕ੍ਰਾਂਤ ਕੋ ਧਰਿ ਸ਼ਰਧਾ ਨ੍ਹੈ ਹੈਂ।ਮਨ ਬਾਂਛਤਿਕੋ ਪਾਵਤੇ ਨਿਤ ਅਤਿਉਤਸਾਹੂ।ਦੁੰਦਭਿ ਅਲਪ ਨਫੀਰ ਗਨ ਬਾਜਤਿ ਧੁਨਿ ਤਾਂਹੂ ॥੧੬॥ ਬਜਹਿਂ ਰਬਾਬ ਮ੍ਰਿਦੰਗ

[1]ਭੇਖ਼। [2]ਪੂਰਤ ਹੈ। [3]ਗੂੜ੍ਹ (ਆਸ਼ੇ ਵਾਲਾ)। [4]ਮੰਨਣਗੇ ਸਾਰੇ (ਲੋਕ)। [5]ਖਰਾਬ ਹੋ ਜਾਏਗਾ। [6]ਰੇਤ ਵਾਂਗ। [7]ਕਿਵੇਂ,ਕੀਕੂੰ। [8](ਪ੍ਰਿਥੀਆ ਉਸਨੂੰ)ਕਹਿੰਦਾ ਹੈ। [9]ਸਰੋਵਰ ਵਿਚ ਇਸ਼ਨਾਨ ਕਰੇਗਾ। [10]ਇਕੱਠ ਨਾ ਹੋਯਾ। [11]ਖਪ। *ਹੇਹਰ ਲਾਹੌਰ ਦੇ ਜ਼ਿਲੇ ਵਿਚ ਹੈ ਮੁਗਲਪੁਰੇ ਤੋਂ ਬਰਕੀ ਤੇ ਕਰਾਣਾ ਤੋਂ ਹੇਹਰ ਪੁਜੀਦਾ ਹੈ, ਡਾਂਗੇ ਮਾਂਗੀ ਤੋਂ ਬੀ ਰਾਹ ਸੁਣੀਦਾ ਹੈ। ਇਥੇ ਪ੍ਰਿਥੀਏ ਦਾ ਰਚਿਆ ਮੰਦਰ,ਤਾਲ ਤੇ ਉਨ੍ਹਾਂ ਦੀ ਸਮਾਧ ਹੈ। ਤਾਲ ਅਕਸਰ ਸੁੱਕਾ ਪਿਆ ਰਹਿੰਦਾ ਤੇ ਵੇਰਾਨ ਹੈ

ਗਨ ਸ਼ਿਖਨਿ ਕੇ ਸੋਰ॥ਗਾਵਹਿਂ ਰਾਗਨਿ ਮਹਿਂਸ਼ਬਦ ਢਿਰਿਕਰਿ ਚਹੁੰਓਰ॥ ਜਾਮ ਤ੍ਰਿਜਾਮਾ ਰਹੇ ਤੇ[1] ਮੰਗਲ ਨਿਤ ਹੋਵੈ। ਬਰਤਹਿ ਬਹੁਤ ਕਰਾਹਸਭਿ ਗੁਰ ਦਰਸ਼ਨ ਜੋਵੈਂ ॥੧੭॥ ਜਾਮ ਦਿਵਸ ਕੇ ਚੜ੍ਹੇ ਲੌ ਮੇਲਾ ਰਹਿ ਭਾਰੀ। ਅਰਪਹਿਂ ਅਨਿਕ ਉਪਾਇਨਾ ਹੋਵਤਿ ਬਲਿਹਾਰੀ॥ ਗਾਇਂ ਰਬਾਬੀ ਸ਼ਬਦ ਕੋ ਰਾਗਨਿ ਚਤੁਰਾਈ। ਖਰੇ ਕਰਹਿਂ ਅਰਦਾਸ ਕੋ ਬਾਂਛਤਿ ਸਭਿ ਪਾਈ ॥ ੧੮ ॥ ਹੋਤਿ ਕੁਲਾਹਲ ਮਿਲਹਿ ਨਰ ਸਿਮਰਨ ਪ੍ਰਭੁ ਕੇਰਾ। ਜੈ ਜੈਕਾਰ ਉਚਾਰਤੇ ਕਰਿ ਚਹੁੰਦਿਸ਼ਿ ਢੇਰਾ। ਨਈ ਨਈ ਨਿਤ ਸੰਗਤਾਂ ਆਵਹਿਂ ਚਲਿ ਦੂਰੀ॥ਪ੍ਰੇਮ ਪਰਮ ਪੁਲਕਾਵਲੀਹੁਇ ਮਿਲਤਿ ਹਦੂਰੀ[2]॥੧੯॥ਕੇਤਿਕ ਉਤਸਵ ਦੇਖਿ ਕੈ ਪ੍ਰਿਥੀਏ ਢਿਗ ਜਾਵੈਂ। ਮੰਗਲ ਸਗਲ ਸੁਨਾਵਤੇ ਬਹੁ ਬਿਧਿ ਗੁਨ ਗਾਵੈਂ। 'ਅਧਿਕ ਦਰਬ ਆਵਹਿ ਚਲ੍ਯੋ ਗਿਨਤੀ ਕੁਛ ਨਾਂਹੀ॥ ਦੇਨਿ ਲੇਨਿ ਅਤਿ ਹੋਤਿ ਹੈ ਸ੍ਰੀ ਅਰਜਨ ਤਾਂਹੀ ॥ ੨੦॥ ਤੁਮ ਢਿਗ ਭਾਗ ਹਜ਼ਾਰਵੈਂ ਆਇ ਨ ਧਨ ਕੋਈ। ਸੰਗਤਿ ਦੇਸ਼ ਬਿਦੇਸ਼ ਤੇ ਭਰਿ ਭੀਰਹਿ ਸੋਈ[3]। ਕੋ ਕੌ[4] ਮੰਗਲ ਤਿਨਹੁ ਕੇ[5] ਤੁਮ ਨਿਕਟ ਸੁਨਾਵੈਂ। ਦਿਨਪ੍ਰਤਿ ਲਖਮੀ ਬਰਖਤੀ ਸਭਿ ਅਨੰਦ ਉਪਾਵੈਂ॥੨੧॥ਇਕ ਆਵਤਿ,ਇਕ ਜਾਤਿ ਹੈਂ,ਇਕ ਕੀਨਸਿ ਡੇਰਾ॥ ਇਕ ਦਰਸ਼ਨ ਕਹੁ ਦਰਸਤੇ ਦੇ ਦਰਬ ਘਨੇਰਾ॥ ਏਕ ਸੁਨਤਿ ਰਾਗਨਿ ਸ਼ਬਦਿ, ਇਕ ਆਪੇ ਗਾਵੈਂ। ਏਕ ਪ੍ਰਕਰਮਾਂ ਦੇਤਿ ਹੈਂ,ਇਕ ਸੀਸ ਨਿਵਾਵੈਂ ॥੨੨॥ ਇਕ ਕਰਤੇ ਇਸ਼ਨਾਨ ਕੋ ਕਰਿ ਅਦਬ ਉਦਾਰਾ। ਇਕ ਕੀਰਤਿ ਮੁਖ ਤੇ ਕਰਤਿ-ਗੁਰ ਅਰਜਨ ਭਾਰਾ-। ਏਕ ਟਹਿਲ ਕੋ ਕਰਤਿ ਹੈਂ,ਇਕ ਬਰਕੋ ਲੇਵੈਂ।ਇਕਸੁਤ ਬਿਤ ਕੋ ਪਾਵਤੇ ਪਗ ਪੰਕਜ ਸੇਵੈਂ॥੨੩॥ਗੁਰਤਾ ਭਾਸਹਿ ਬਿਦਤ ਤਹਿਂ ਜੈਕਾਰ ਉਚਾਰੈਂ। ਕੀਰਤ ਅਤਿ ਬਿਸਤਰਤਿ ਹੈ ਬੁਧਿ ਗਯਾਨ ਬਿਚਾਰੈਂ'। ਇੱਤ੍ਯਾਦਿਕ ਨਰ ਆਇ ਕੈ ਬਿਰਤਾਂਤ ਸੁਨਾਵੈਂ। ਸੁਨਿ ਸੁਨਿ ਪ੍ਰਿਥੀਆ ਬਹੁ ਖਿਝਹਿ ਮਨ ਮਹਿਂ ਪਛੁਤਾਵੈ॥੨੪॥ਅਪਨੋ ਸ਼ੁਮ ਜੇਤੋ ਕਰ੍ਯੋ ਸਭਿ ਬਾਦ ਪਛਾਨੈ। ਲਾਖਹੁੰ ਧਨ ਕੋ ਖਰਚ ਭਾ ਬੇਅਰਥ ਸੁਮਾਨੈ।-ਲਘੁਤਾ ਮੋਕਹੁਇਹੁ ਨਈ[6] ਦੁਖਦਾਯਕ ਹੋਈ। ਸਭਿ ਜਾਨਹਿਂਗੇ-ਗੁਰ ਨਹੀਂ-,ਸਰ[7] ਬਸ੍ਯੋ ਨ ਕੋਈ॥੨੫॥ ਮੇਲਾ ਲਗ੍ਯੋ ਨ ਪੁਰਬ ਕੇ ਨਰ ਬ੍ਰਿੰਦ ਨ ਆਵੈਂ। ਮਹਿਮਾ ਨਹਿਂ ਬਿਸਤ੍ਰਿਤਿ ਭਈ

[1]ਪਹਿਰ ਰਾਤ ਰਹੀ ਤੇ। [2]ਗੁਰੂ ਜੀ ਦੇ ਹਜ਼ੂਰ। [3]ਭੀੜ ਭਰੀ ਰਹਿੰਦੀ ਹੈ ਓਥੇ। [4]ਕੋਹੜਾ ਕੋਹੜਾ। [5]ਭਾਵ ਗੁਰੂ ਅਰਜਨ ਜੀ ਦੇ। [6]ਨਵੀਂ। [7]ਤਲਾਵ।

ਨਹਿ ਸ਼ਰਧਾ ਲਾਵੈਂ।ਬਡ ਉਦਾਰਤਾ ਮੈਂ ਕਰੀ ਖਰਚਯੋ ਧਨ ਭਾਰੀ।ਅਲਪ ਦਿਨਨਿ ਮਹਿ ਬ੍ਰਿੰਦ ਨਰ ਲਗਿ ਕੀਨਸਿ ਤਯਾਰੀ ॥ ੨੬ ॥ ਸੁੰਦਰ ਬਨਯੋ ਤੜਾਗ ਬਡ ਨਹਿੰ ਕੀਮਤਿ ਜਾਨੀ। ਯਾਂਤੇ ਸੰਗਤਿ ਆਇ ਨਹਿ, ਨਹਿੰ ਸ਼ਰਧਾ ਠਾਨੀ। ਦਰਬ ਲਗਾਯਹੁ ਜਿਤਿਕ ਮੈਂ ਲਾਖਹੁੰ ਲਗਿ[1]ਧਾ ਮੈਂ ਪੂਜਾ ਮਹਿੰ ਨਹਿੰ ਤਿਤਿਕ ਹੁਇ ਬੀਸਕ ਬਰਸਾ ਮੈਂ[2]—॥ ੨੭ ॥ ਇਮ ਪ੍ਰਿਥੀਆ ਨਿਤਪ੍ਰਤਿ ਚਿਤਹਿ ਚਿੰਤਾ ਚਿਤ ਮਾਂਹੀ। ਕੀਰਤਿ ਸੁਨਹਿ ਸ਼ਰੀਕ ਕੀ ਨਿਸ ਦਿਨ ਸੁਖ ਨਾਂਹੀ।ਸੁਲਹੀ ਸੋਂ ਕਬਿ ਕਬਿ ਮਿਲੈ ਦੁਖ ਕਹਤਿ ਸੁਨਾਵੈ। 'ਜਬ ਦਿੱਲੀ ਪੁਰਿ ਚਲਹੁ ਗੇ ਕਾਰਜ ਬਨ ਜਾਵੈ॥੨੭॥ਜਾਵਤਿ ਗਾਦੀ ਗੁਰੂ ਕੀ ਸ੍ਰੀ ਅਰਜਨ ਪਾਹੀ। ਤਾਵਤਿ ਮਮ ਕੀਰਤਿ ਕਹਾਂ,ਪੂਜਾ ਹੁਇ ਨਾਂਹੀ। ਅਜ਼ਮਤਿ ਹੋਇ ਨ ਮੋਹਿ ਮਹਿੰ, ਨਹਿ ਸ਼ਰਧਾ ਧਾਰੈਂ। ਆਇ ਨ ਬੰਦਨ ਕਰਤਿ ਹੈਂ,ਨਹਿ ਦੇਂ ਉਪਹਾਰੈਂ॥੨੯॥ਤੋਹਿ ਕਰੇ ਤੇ ਮੋਹਿ ਕਹੁ ਬਡ ਬਧਹਿ ਪ੍ਰਤਾਪਾ। ਸਿਖ ਸੰਗਤਿ ਸਭਿ ਆਇ ਹੈਂ ਕਰਿਹੈਂ ਮਮ ਜਾਪਾ।ਜਬਿ ਲੌ ਦਿੱਲੀ ਜਾਇਕੇ ਗਹਿ ਲੇਤਿ ਨ ਤਾਂਹੀ।ਤਬਿ ਲੌ ਮੇਰੋ ਸੁਖ ਕਹਾਂ,ਚਿੰਤਾ ਦੁਖ ਮਾਂਹੀ ॥੩੦॥ ਤੁਝ ਪ੍ਰਤਾਪ ਤੇ ਬਨ ਗਯੋ ਇਹ ਸੁੰਦਰ ਤਾਲਾ। ਸਭਿ ਜਗ ਮਹਿ ਪਸਰਯੋ ਮਹਾਂ ਤੁਵ ਸੁਜਸੁ ਬਿਸਾਲਾ।ਦੂਰ ਦੂਰ ਕੀ ਸੰਗਤਾਂ ਆਵਹਿ ਦਰ- ਸੰਤੀ। ਕੀਰਤਿ ਤੋਹਿ ਉਚਾਰਤੀ ਆਸੀਸ ਦਿਵੰਤੀ॥੩੧॥ਬਧਯੋ ਪੁੰਨ ਤੇਰੋ ਮਹਾਂ ਗੁਰ ਕੇ ਘਰ ਮਾਂਹੀ।ਹਲਤਿ ਪਲਤਿ ਸੁਧਰੇ ਦੁਊ ਜਮ ਕੋ ਦੁਖ ਨਾਹੀ। ਤੁਵ ਸਮਾਨ ਤੁਰਕਨਿ ਬਿਖੈ ਦਿਖਿਯਤਿ ਨਹਿ ਕੋਈ। ਧੰਨ ਮਾਤ ਪਿਤ ਜਨਯੋ ਜਿਨ ਉਧਰੇ ਸੇ ਦੋਈ'॥੩੨॥ਨਿਜ ਤਰੀਫ ਸੁਲਹੀ ਸੁਨੀ ਫੂਲਤਿ ਚਿਤ ਮਾਂਹੀ।ਕਹਨਿ ਲਗਯੋ'ਮੈਂ ਕਰੌਂਗੋ ਦਿੱਲੀ ਜਬਿ ਜਾਹੀਂ।ਕੇਤਿਕ ਦਿਨ ਮਹਿ ਚਲਹਿੰ ਗੇ ਮਿਲਿ ਕਰਿ ਢਿਗ ਸ਼ਾਹੂ। ਖੋਲਹਿ ਸਗਰੀ ਬਾਰਤਾ ਬਿਦ- ਤਹਿ ਸਭਿ ਕਾਹੂ॥੩੩॥ਗੁਰਤਾ ਤੁਝ ਕੋ ਦੇਯ ਹੈਂ ਬਹੁ ਕਰਿ ਬਡਿਆਈ।ਸ੍ਰੀ ਅਰਜਨ ਕੋ ਲੇਹਿੰ ਗਹਿ,ਨਹਿੰ ਸਕਹਿ ਛੁਰਾਈ। ਅਲਪ ਰਹਯੋ ਇਸ ਦੇਸ਼ ਕੋ ਧਨ ਸੰਚਯੋ ਸਾਰੋ[3]।ਕਈ ਲਾਖ ਅਰਪਨ ਕਰਹਿ ਢਿਗ ਸ਼ਾਹੁ ਉਦਾਰੇ ॥ ੩੪॥ ਚਿੰਤਾ ਮੁਝ ਤੁਝ ਕਾਜ ਕੀ ਦਿਨ ਰੈਨ ਲਗੀ ਹੈ। ਜਬਿ ਲੌ ਕਰੌਂ ਨ ਜਾਇਕੈ ਬੁਧਿ ਮੋਰ ਦਗੀ[4] ਹੈ'।ਇਸਪ੍ਰਕਾਰ ਬਹੁ ਬਾਰ ਹੀ ਮਿਲਿਕਰਿਕਹਿੰ

---

[1]ਲੱਖਾਂ ਤਕ। [2]ਵੀਹ ਵਰ੍ਹਿਆਂ ਦੀ ਪੂਜਾ ਵਿਚ ਤਿਤਨਾ ਧਨ ਨਹੀਂ ਹੋਣਾ (ਅ) ਵੀਹਵਾਂ ਹਿੱਸਾ। [3](ਜੋ ਰੁਪਿਆ ਦੇਸ਼ ਤੋਂ ਮੈਂ ਕੱਠਾ ਕਰਨ ਆਯਾ ਸਾਂ ਉਹ) ਸਾਰਾ ਕੱਠਾ ਹੋ ਗਿਆ ਹੈ ਥੋੜਾ ਬਾਕੀ ਰਹਿ ਗਿਆ ਹੈ। [4]ਸੜ ਰਹੀ ਹੈ।

ਦੋਊ। ਸ੍ਰੀ ਅਰਜਨ ਕੀਰਤਿ ਸੁਨਹਿ ਦੁਖ ਪ੍ਰਾਪਤਿ ਸੋਊ ॥੩੫॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪ੍ਰਿਥੀਏ ਤਾਲ ਠਗਾਵਨ' ਪ੍ਰਸੰਗ ਬਰਨਨੰ ਨਾਮ ਤ੍ਰੈਬਿੰਸਤੀ ਅੰਸੂ ॥ ੨੩ ॥

## ੨੪ [ਭਾਈ ਗੁਰਦਾਸ ਤੇ ਪ੍ਰਿਥੀਏ ਦਾ ਸੰਬਾਦ]।

ਦੋਹਰਾ॥ਇਸ ਪ੍ਰਕਾਰ ਸੋਂ ਦੁਸ਼ਟਤਾ ਦੋਨਹੁ ਚਿਤ ਚਿਤਵੰਤਿ। ਸ੍ਰੀ ਅਰਜਨ ਅਪਨੇ ਰਿਦੈ ਸਰਲ ਸੁਭਾਵ ਬ੍ਰਿਤੰਤਿ[1] ॥ ੧ ॥ ਨਿਸਾਨੀ ਛੰਦ ॥—ਹਮਰੋ ਪਿਤ ਕੋ ਪੁੱਤ੍ਰ ਹੈ ਪੁਨ ਬੈਸ ਬਿਸਾਲਾ। ਨਿਕਸਯੋ ਪੁਰਿ ਤੇ ਉਜਰ ਕੈ ਤਜਿ ਗਯੋ ਦੁਖਾਲਾ[2]। ਅਪਜਸੁ ਬਿਖ ਕੇ ਦੈਨ ਕੋ ਸੁਨਿ ਸਹਿ ਨ ਸਕਯੋ ਹੈ। ਅਪਰ ਉਪਾਵ ਨ ਕੁਛ ਬਨਯੋ ਉਠਿ ਜਾਨਿ ਤਕਯੋ ਹੈ॥ ੨ ॥ ਹਮਰੋ ਰਾਖਾ ਏਕ ਨਿਤ ਸ੍ਰੀ ਪ੍ਰਭੁ ਕਰਤਾਰਾ। ਬੁਰੋ ਕੌਨ ਕਰਿ ਸਾਕ ਹੈ ਹੁਇ ਬੰਕ ਨ ਬਾਰਾ[3]। ਅਬਿ ਹਕਾਰ ਕਰਿ ਤਿਸੀ ਕਹੁ ਪਰਿ ਬਿਖੈ ਬਸਾਵੈਂ। ਦੇਹਿਂ ਬਡਾਈ ਤਾਂਹਿ ਬਹੁ ਕਹਿ ਜਸ ਹਰਖਾਵੈਂ॥੩॥ਉਜਰਯੋ ਵਹਿਰ ਜੁ ਵਿਰਤਿ ਹੈ ਹਮਰੀ ਭੀ ਨਿੰਦਾ।—ਨਹੀਂ ਭ੍ਰਾਤ ਕੋ ਪਿਖਿ ਸਕੈਂ ਕਾਢਯੋ ਕਰਿ ਚਿੰਦਾ[4]। ਗੁਰਤਾ ਦੀਨੀ ਪਿਤਾ ਨੇ ਨਗਰੀ ਇਨ[5]ਛੀਨੀ।ਦੇਖ ਸਕਹਿ ਨਹਿਂਨਿਕਟ ਭੀ ਕਢਿ ਬਾਧਾ ਕੀਨੀ[6] ॥੪॥ ਤ੍ਰਿਸਕਾਰਯੋ ਬਡ ਭ੍ਰਾਤ ਕੋ ਕੀਨਿ ਨ ਸਨਮਾਨਾਧਨ ਕੇ ਲੋਭੀ ਗੁਰ ਭਏ ਇਸ ਬਿਧਿ ਤੇ ਜਾਨਾ। ਇੱਤ੍ਯਾਦਿਕ ਨਰ ਭਨਤਿ ਹੈਂ—ਸ੍ਰੀ ਗੁਰੂ ਬਿਚਾਰੀ।—ਭੱਲੇ ਬੇਦੀ ਤਿਹੁਨ ਕੁਲ ਇਮ ਕਰਤਿ ਉਚਾਰੀ॥੫॥ਹਮ ਪਰ ਅਵਗੁਨ ਧਰਤਿ ਹੈਂ ਨਹਿ ਭੇਵ ਲਖੰਤੇ। ਯਾਂਤੇ ਲਨਾਵਨਿ ਉਚਿਤ ਹੈ ਅਪਜਸਹਿਂ ਮਿਟੰਤੇ—।ਦਯਾਸਿੰਧੁ ਪੁਨ ਦਯਾ ਮਹਿਂ ਇਸ ਰੀਤਿ ਬਿਚਾਰੈਂ।—ਵਹਿਰ ਵਿਰਤਿ ਦੁਖ ਪਾਇਹੈ ਯੁਤ ਸਭਿ ਪਰਵਾਰੈ—॥੬॥ ਬਹੁਰ ਬਿਚਾਰਤਿ ਗੁਰੂ ਜੀ—ਤੁਰਕਨਿ ਢਿਗ ਜਾਨਾ। ਕਰਹਿਂ ਪੁਕਾਰ ਸੁਨਾਉਂ ਚਿਤ ਭਾ ਕਸ਼ਟ ਮਹਾਨਾ। ਹਮ ਲਗਿ ਆਵਹਿਂਗੇ ਦੁਸ਼ਟ ਇਹ ਬਾਤ ਨ ਨੀਕੀ।ਬਿਦਤਹਿ ਬਡੋ ਬਿਰੋਧ ਤਬਿ ਹੁਇ ਕੀਰਤਿ ਫੀਕੀ[7]'—॥੭॥ ਇਤਨੇ ਕਾਰਨ ਰਿਦੇ ਮਹਿਂ ਸ੍ਰੀ ਗੁਰੂ ਬਿਚਾਰੇ।ਨਿਸ਼ਚੈ ਕੀਨਸਿ ਇਹ ਮਤੋ—ਅਬਿ ਤਿਸੈ ਹਕਾਰੇਂ—।ਨਿਕਟ ਬੁਲਾਵਨਿ ਕੀਨਿ ਤਬਿ ਭਾਈ ਗੁਰਦਾਸੂ। ਸਮੁਝਾਇਓ ਸਭਿ ਬਾਰਤਾ ਬੈਠਾਇ ਸੁ ਪਾਸੂ॥੮॥ 'ਭ੍ਰਾਤਾ ਪ੍ਰਿਥੀਆ ਹੇਹਰੀ, ਤਹਿਂ ਤੁਮ ਚਲਿ ਜਾਵੋ।ਬਚਨ ਕਹਹੁ ਸਨਮਾਨ ਸੋਂ ਨਗਰੀ ਨਿਜ ਲਨਾਵੋ।

---

[1]ਵਰਤਦੇ ਹਨ। [2]ਦੁਖੀ ਹੋਇਆ। [3]ਵਿੰਗਾ ਵਾਲ ਨਹੀਂ ਹੋਵੇਗਾ। [4]ਚਿੰਤਾਤੁਰ। [5]ਭਾਵ ਗੁਰੂ ਅਰਜਨ ਨੇ। [6]ਦੁਖ ਦਿੱਤਾ (ਅ) ਵਾਧਾ ਕੀਤਾ। [7](ਗੁਰੂ ਘਰ ਦੀ) ਕੀਰਤੀ।

–ਆਇਂ ਉਪਾਇਨ ਅਨਿਕਬਿਧਿ ਧਨ ਵਸਤੁ ਮਹਾਨ॥ਸੋ ਸਭਿ ਤੁਝ ਕਉ ਅਰਪ ਹੈਂ ਬਰਤਹੁ ਹਮ ਸਾਨਾ[1]॥੯॥ਤਜਹੁ ਬਿਰੋਧ ਸੁ ਕ੍ਰੋਧ ਕੋ ਬਡ ਕਲਹਾ ਮੂਲੈ।ਹਮ ਨਹਿਂ ਰਾਖੈਂ ਭੇਦ ਕੋ ਨਿਤ ਤਵ ਅਨਕੂਲੈ। ਹੁਇ ਨਿਸ਼ ਕਪਟ ਚਲੀਜੀਏ ਮਾਲਕ ਸਭਿ ਕੇਰੇ। ਚਹਹੁ ਭਲਾ ਸਭਿਹੂੰਨਿ ਕੋ ਹਰਖਹੁ ਸੁਖ ਹੇਰੇ॥੧੦॥ਬਡ ਸਥਾਨ,ਅਬਿ ਹੂਜੀਏ ਉਰਸਰਲ ਸੁਭਾਊ।ਅਵਗੁਨ ਅਲਪਨਿ[2] ਕੇ ਤਜਹੁ ਰੱਛਹੁ ਸਭਿਕਾਊ। ਤੁਵ ਆਇਸੁ ਮਹਿਂ ਸਭਿ ਚਲਹਿਂ ਹਮ ਆਦਿਕ ਜੇਤੇ।ਕਲਹਿ ਕੁਟੰਬ ਕੀ ਭਲੀ ਨਹਿਂ ਕੀਜਹਿ ਚਿਤ ਚੇਤੇ[3]॥ ੧੧॥ਹਾਰੇ ਤੇ ਸੁਖ*ਹੋਤਿ ਹੈ ਜੀਤੇ ਦੁਖ ਹੋਈ। ਅਪਜਸੁ ਪਸਰਹਿ ਸਕਲ ਮਹਿਂ ਧਿਕ ਜੀਵਨ ਸੋਈ। ਸਤਿਗੁਰ ਗਾਦੀ ਬਡੀ ਹੈ ਇਸ ਲਾਇਕ ਹੂਜੇ। ਸਿਖ ਸੇਵਕ ਸਜਾਨੋ ਸੁਮਤਿ ਜਿਹ ਪਿਖਿ ਸਭਿ ਪੂਜੇ॥੧੨॥ ਪੁਨਿ ਪਰਲੋਕ ਬਿਸਾਲ ਸੁਖ ਸ਼ੁਭ ਗੁਨ ਤੇ ਹੋਵੈ। ਦੋਨਹੁ ਥਲ ਮੁਖ ਉਜਲਾ ਦੁਖ ਕਬਹੂ ਨ ਜੋਵੈ–।ਇੱਤਜਾਦਿਕ ਸਮੁਝਾਇ ਕਰਿ ਭਾਈ ਗੁਰਦਾਸੂ॥ ਬਡੇ ਭ੍ਰਾਤ ਕੋ ਆਨੀਏ ਗਮਨਹੁ ਅਬਿ ਪਾਸੂ' ॥ ੧੩॥ ਸੁਨਿ ਕਰਿ ਜੁਗ ਕਰ ਜੋਰ ਕਰਿ ਤਬਿ ਬਿਨੈ ਬਖਾਨੀ।'ਸ੍ਰੀ ਗੁਰ ਜੀ ਮੈਂ ਜਾਇ ਹੌਂ ਆਇਸੁ ਕੋ ਮਾਨੀ।ਲਖਹੁੰ ਪਰੰਤੁ[4] ਨ ਆਇ ਹੈ ਗਨ ਅਵਗੁਨ ਧਾਰੀ। ਭਲਾ ਭਨੈਂ[5] ਸਮੁਝਹਿ ਬੁਰਾ ਸਭਿ ਸੁਮਤਿ ਬਿਸਾਰੀ'॥੧੪॥ਇਮ ਕਹਿਕਰਿ ਪਗ ਕਮਲ ਪਰਨਿਜ ਸੀਸ ਲਗਾਯੋ। ਪ੍ਰੇਮ ਸਹਤ ਬੰਦਤਿ ਭਯੋ ਚਲਿ ਬਾਹਰ ਆਯੋ। ਕਿਤਿਕ ਦਾਸ ਨਿਜ ਸਾਥ ਲੇ ਮਗ ਕੀਨਿ ਪਿਆਨਾ। ਕਿਤਿਕ ਦੇਰ ਮਹਿਂ ਗਯੋ ਚਲਿ ਹੇਹਰਿ ਜਿਸ ਥਾਨਾ॥੧੫॥ਡੇਰਾ ਕੀਨਸਿ ਗ੍ਰਾਮ ਮਹਿ ਤਿਸ ਨਿਸ ਬਿਸਰਾਮਾ॥ ਅਗਲੇ ਦਿਨ ਇਸ਼ਨਾਨ ਕਰਿ ਗਰ ਪਹਿਰਯੋ ਜਾਮਾ। ਗਮਨਯੋ ਪ੍ਰਿਥੀਏ ਨਿਕਟ ਤਬਿ ਕਰਿ ਬੰਦਨ ਬੈਸਾ।ਕਹਯੋ ਬ੍ਰਿਤੰਤ ਸ ਬੇਨਤੀ ਗੁਰ ਕੋ ਮਤਿ ਜੈਸਾ ॥੧੬॥'ਰਾਮਦਾਸ ਸ਼੍ਰੀਸਤਿਗੁਰੂ ਸ਼ੁਭ ਗੁਨ ਸਭਿ ਧਾਮੂ।ਜਗਤ ਆਨ[6] ਜਿਨ ਮਾਨਹੀ ਸਮਤਾ ਸ਼੍ਰੀ ਰਾਮੂ[7]। ਜੇਠੇ ਤਿਨ ਕੇ ਪੁੱਤ੍ਰ ਤੁਮ ਉੱਜਲ ਕੁਲ ਕੇਰੇ।ਗਾਦੀ ਸ਼੍ਰੀ ਨਾਨਕ ਗੁਰੂ ਸਮ ਦੂਤੀ ਨ ਹੇਰੇ ॥੧੭॥ਮਹਾਂ ਪੁਰਖ ਸਤਿਗੁਰ ਅਮਰ ਅਜ਼ਮਤ ਕੇ ਪੂਰੇ। ਆਨ ਨ ਸਮਸਰ ਜਿਨਹੁੰ ਕੇ ਗਜਾਨੀ

[1]ਸਾਡੇ ਵਾਂਙੂੰ ਵਰਤੋ (ਅ) ਸਾਡੇ ਨਾਲ ਮਿਲ ਕਰ ਵਰਤੋਂ ਕਰੋ। [2]ਛੋਟਿਆਂ ਦੇ। [3]ਚਿਤ ਵਿਚ ਵਿਚਾਰ ਕਰੋ। [4]ਤੇ ਭੀ ਜਾਣਦਾ ਹਾਂ। [5]ਭਲਾ ਕਹਿਆਂ। [6]ਦੀਨ। [7]ਰੱਬ ਦੀ ਤੁੱਲ। *ਪਾ:–ਦੁਖ।

ਗੁਨ ਰੂਰੇ। ਸੋ ਤੁਮ ਜਨਨੀ ਕੇ ਪਿਤਾ[1] ਗੁਰਤਾ ਜਿਨ ਦੀਨੀ। ਨਾਨਕ ਦਾਦਕ ਦੁਊ ਕੁਲ ਉੱਜਲ ਜਗ ਚੀਨੀ॥੧੮॥ਉਚਿਤ ਤਿਨਹੁ ਕੇ ਕਰਮ ਸੁਭ ਚਹਿਯਤਿ ਤੁਮ ਹੀ ਕੋ।ਜਿਨ ਕੋ ਜਗਤ ਸਰਾਹਿ ਹੀ ਅਸ ਕਰੀਅਹਿ ਨੀਕੋ। ਸੋਢਿ ਬੰਸ ਮਹਿਂ ਜਨਮ ਹੈ ਛੱਤ੍ਰੀ ੲਡਬਾਹੂ[2]।ਤੁਰਕਨਿ ਆਗੈ ਬੇਨਤੀ ਹਤਿ ਹੁਇ ਉਤਸਾਹੂ॥੧੯॥ਯਾਂਤੇ ਸ੍ਰੀ ਅਰਜਨ ਗੁਰੂ ਬਹੁ ਕਰਿ ਸਨਮਾਨਾ। ਕਰਯੋ ਹਕਾਰਨਿ ਆਪ ਕੋ ਬਸੀਯਹਿ ਨਿਜ ਥਾਨਾ'। ਗੁਰ ਕੀ ਕਹਵਤ ਸਕਲ ਹੀ ਗੁਰਦਾਸ ਸੁਨਾਈ। 'ਬੀਤੀ ਗਈ ਸੁ ਜਾਨਿ ਦਿਹੁ ਸੁਧਿਤਾ ਅਗੁਵਾਈ[3]॥੨੦॥ਮਿਲਹੁ ਸਕਲ ਨਿਜ ਸਦਨ ਮਹਿਂ ਕਰਿ ਲੀਜਹਿ ਮੇਲਾ। ਆਨ ਪਰਹਿ ਬਿਪਤਾ ਬਹੁਤ ਫਿਰ ਫੁਟਹਿ ਇਕੇਲਾ[4]। ਲੇਹੁ ਦਰਬ ਸਭਿ ਵਸਤੁ ਕੋ ਮਾਲਿਕ ਤੁਮ ਹੋਏ।ਅਪਨੇ ਕਰ[5]ਸੋਂ ਦੀਜੀਏ ਹਮ ਨੈਮ੍ਰ[6]ਖਰੋਏ' ॥੨੧॥ ਜਬਿ ਸਭਿ ਕਹਿ ਗੁਰਦਾਸ ਜੀ ਗਾਥਾ ਸਮੁਝਾਈ। ਸੁਨਤਿ ਕੁਪਯੋ ਪ੍ਰਿਥੀਆ ਅਧਿਕ ਜੁਗ ਭੌਂਹ ਚਢਾਈ। ਲਾਲ ਆਂਖ ਦਿਖਰਾਵਤੋ ਓਠਨਿ ਫਰਕਾਵੈ। ਬੋਲਿ ਨ ਆਵਤਿ ਕ੍ਰੋਧ ਮਹਿ ਬਹੁ ਸ੍ਵਾਸ ਚਢਾਵੈ ॥੨੨॥ ਲਗਯੋ ਨਿਕਾਸਨਿ ਗਾਰਿ ਬਹੁ ਕਹਿ ਬਾਕ ਕਠੋਰਾ।'ਪੂਰਬ ਕਪਟ ਬਿਸਾਲ ਕਰਿ ਅਪਮਾਨ[7] ਸੁ ਮੋਰਾ। ਤੁਹਮਤ ਝੂਠ ਲਗਾਇ ਕੈ ਨਿੰਦਾ ਬਿਦਤਾਈ। ਸਭਿ ਲੋਕਨ ਕੇ ਪਾਸ ਤੇ ਬਹੁ ਗਾਰਿ ਦਿਵਾਈ॥੨੩॥ਅਬਹਿ ਮਨਾਵਨਿ ਕੋ ਪਠਯੋ ਛਲ ਔਰ ਉਠਾਵਾ। ਪ੍ਰਿਥਮ ਨਿਕਾਸਯੋ ਪੁਰੀ ਤੇ ਉਤਸਾਹ ਬਧਾਵਾ। ਅਬਿ ਲੌ ਤੁਮ ਕੋ ਨਹਿ ਲਗੀ ਬਾਯੂ ਕੁਛ ਤਾਤੀ। ਗਰਬਤਿ ਬੈਠਯੋ ਸਦਨ ਮਹਿ ਕਰਿ ਸੀਤਲ ਛਾਤੀ॥੨੪॥ਪ੍ਰਿਥੀ ਅਨਾਦਰ ਪ੍ਰਿਥੀਆ ਸੁਲਹੀ ਮਿਲਿ ਬੀਜੈ। ਲਗਯੋ ਜੁ ਤਾਲ ਪ੍ਰਤਾਪ ਭਾ ਇਹ ਸੀਚਨ ਕੀਜੈ[8]। ਦਿੱਲੀ ਕੋ ਜਬਿ ਗਮਨ ਹ੍ਵੈ ਤਰਵਰ ਉਗਵੈ ਹੈਂ[9]। ਜਹਾਂਗੀਰ ਸੋਂ ਮੇਲ ਮਮ ਊਚੋ ਬਧਿ ਜੈਹੈ॥੨੫॥ਜਬਿ ਮੈਂ ਕਰੌਂ ਪੁਕਾਰ ਤਿਸ ਕੁਸਮਨ ਜੁਤ ਫੂਲੇ।ਰਿਸਹਿ ਸ਼ਾਹਿ ਬਡ ਰੀਧ ਹੁਇ ਮਮ ਪੱਖਜ ਸੁ ਝੂਲੇ। ਅਰਜਨ ਕੋ ਮੰਗਵਾਇ ਗਹਿ ਫਲ

---

[1]ਭਾਵ ਸ੍ਰੀ ਗੁਰੂ ਅਮਰਦਾਸ ਜੀ। [2]ਬਡੀ ਭੁਜਾਂ ਵਾਲੇ, ਭਾਵ ਸੂਰਬੀਰ। [3]ਅਗੇ ਲਈ ਸਫਾਈ (ਰਹੋ ਆਪੋ ਵਿਚ)। [4](ਕਿਉਂਕਿ ਇਕੱਲੇ ਤੇ) ਵਿਪਦਾ ਬਹੁਤ ਆਣ ਪੈਂਦੀ ਹੈ ਤੇ ਇਕੱਲਾ ਫਿਰ ਮਾਰਿਆ ਜਾਂਦਾ ਹੈ। [5]ਹੱਥ। [6]ਨੀਵੇਂ। [7]ਨਿਰਾਦਰ ਕੀਤਾ। [8]ਪ੍ਰਿਥੀਏ ਦਾ ਅਨਾਦਰ (ਇਹ) ਪ੍ਰਿਥਵੀ ਹੈ ਤੇ ਸੁਲਹੀ ਦਾ ਮਿਲਣਾ ਬੀਜ ਸਮਾਨ ਹੈ, ਜੋ ਤਲਾਬ ਲੱਗਾ ਤੇ ਪ੍ਰਤਾਪ [illegible]ਆ ਹੈ, ਇਹ ਸਿੰਜਣਾ ਕੀਤਾ ਹੈ (ਉਸ ਬੀਜ ਨੂੰ)। [9](ਉਹ) ਬ੍ਰਿੱਛ ਉਗੇਗਾ।

ਲਾਗਹਿ ਭਾਰੂ। ਮੈਂ ਗੁਰਤਾ ਤਬਿ ਲੇਯ ਹੌਂ ਇਹ ਪਾਕਹਿ ਚਾਰੂ[੧]॥੨੬॥ਚਹੁੰ-ਦਿਸ਼ ਕੀ ਸੰਗਤਿ ਮਹਾਂ ਅਰਪਹਿ ਧਨ ਆਈ।ਪਸਰਹਿ ਜਸੁ ਸਭਿ ਜਗਤ ਮਹਿਂ ਹੁਇ ਬਡਬਡਿਆਈ।ਇਹ ਫਲ ਲੈਬੇ ਹੇਤੁ ਮੈਂ ਕਰਿ ਰਹਯੋ ਉਪਾਊ ।ਤਬਿ ਜਾਨਹੁਗੇ ਤੁਮ ਰਿਦੈ ਜਬਿ ਮੈਂ ਕਰ ਪਾਊਂ॥੨੭॥ਅਬਿ ਤੇਹੀ ਲਾਗਯੋ ਡਰਨਿ, ਸੰਗ ਮਿਲਯੋ ਨ ਸ਼ਾਹੂ।–ਮਿਟਹਿ ਬਾਤ ਮੈਂ ਗੁਰ ਰਹੌਂ[੨]–ਯਾ ਤੇ ਪਠਿ ਪਾਹੂ[੩]। ਏਵ ਨਹੀਂ ਕੁਛ ਲੇਵ ਹੌਂ,ਛਲ ਤੁਮ ਨੇ ਠਾਨਾ। ਸੰਕਟ ਭੋਗ-ਹ ਗੇ ਬਡੋ ਤਬਿ ਮੈਂ ਸੁਖ ਮਾਨਾ॥ ੨੮ ॥ ਬਿਨਾਂ ਦੀਏ ਤੁਮ ਕਸ਼ਟ ਕੋ ਪੈਹੌਂ ਜਗ ਰਾਜੂ[੪]। ਹੋਹਿ ਨ ਮੋਹਿ ਪ੍ਰਸੰਨਤਾ ਸੋ ਨਹਿਂ ਕਿਛੁ ਕਾਜੂ। ਕੋਟਿ ਜਤਨ ਜੇ ਕਰਹੁਗੇ, ਨਹਿਂ ਮਿਟਹਿ ਉਪਾਧਾ। ਗੁਰਤਾ ਲਿਊਂ, ਪਰੰਤੁ ਸੁਨਿ ਦੇ ਅਰਜਨ ਬਾਧਾ[੫]॥੨੯॥ਸੁਨਿਕੈ ਪੁਨਿ ਗੁਰਦਾਸ ਨੇ ਕਰ ਜੋਰ ਬਖਾਨਾ ।'ਰਾਮਦਾਸ ਗੁਰ ਏਕ ਕੇ ਨੰਦਨ ਮਤਿਵਾਨਾ। ਤੀਨਹੁ ਭ੍ਰਾਤਾ ਮਿਲਹੁ ਅਬਿ ਸੁਖ ਸਭਿ ਹੀ ਲੈਹੋ। ਨਹੀਂ ਪਦਾਰਥ ਕੀ ਕਮੀ ਰਲਿ ਮਿਲਿ ਕੇ ਖੈ ਹੋ॥੩੦॥ ਤੀਨਹੁ ਮਹਿਂ ਕਿਹ ਕਸ਼ਟ ਹੁਇ ਸਭਿ ਹੋਹੁ ਦੁਖਾਰੇ।ਭ੍ਰਾਤ-ਪਨੇ ਕੋ ਮੋਹ ਤਬਿ ਬਿਦਤਾਇ ਤੁਮਾਰੇ[੬]। ਜਾਨਿ ਦੇਹੁ ਰਿਸ ਪਾਛਲੀ ਜਿਮ ਕਿਸ ਬਿਧਿ ਹੋਈ। ਕੋ ਜਾਨੈ ਕਿਨ ਬੁਰਾ ਕਿਯ ਪਰਹਰੀਏ ਸੋਈ ॥ ੩੧ ॥ ਚਲਹੁ ਆਪ ਹੁਇ ਸਰਲ ਉਰ ਨਿਜ ਪੁਰੀ ਬਸੀਜੈ। ਮਿਲਿ ਦਿਹੁ ਦਰ-ਸ਼ਨ ਸੰਗਤਾਂ ਭੇਟਾ ਗਨ ਲੀਜੈ। ਸ਼੍ਰੀ ਅਰਜਨ ਨਿਤ ਨੰਮ੍ਰ ਹੈਂ, ਛਲ ਝੂਠ ਬਿਹੀਨਾ। ਦਯਾਛਿਮਾ ਜੁਤ,ਗਯਾਨ ਨਿਧਿ, ਸਭਿ ਗੁਨਨਿ ਪ੍ਰਬੀਨਾ' ॥੩੨॥ ਸੁਨਿ ਜਸੁ ਕੌ ਪ੍ਰਿਥੀਆ ਜਰਯੋ ਬਚ ਊਚੇ ਭਾਖਾ। 'ਚਲਯੋ ਜਾਹੁ, ਬੋਲਹੁ ਨਹੀਂ,ਮੈਂ ਆਦਰ ਰਾਖਾ। ਨਤੁ ਐਸੀ ਕਰਿਵਾਇ ਹੌਂ,ਜਰਤੇ ਕਹੁ ਜਾਰੈਂ[੭]। ਭਰਯੋ ਖੁਟਾਈ ਸੋਂ ਸਦਾ ਸ਼ੁਭ ਸ਼ੀਲ ਉਚਾਰੈਂ॥੩੩॥ ਸ਼ੱਤ੍ਰੁ ਮਹਾਂ ਮੇਰੋ ਬਨਯੋ ਸੁਤਿ ਜੁਤ ਕੈ ਮਾਰੌਂ। ਗੁਰਤਾ ਲੈਕੈ ਬਹੁਰ ਮੈਂ ਪ੍ਰਸੰਨਤੌ ਧਾਰੌਂ।ਤੋਹਿ ਕਹੇ ਕਯਾ ਹੋਤਿ ਹੈ ਜਸ ਹੈ ਤਸ ਜਾਨੌਂ[੮]। ਰਾਤ ਦਿਵਸ ਚਿੰਤਾ ਵਿਖੈ ਹਤਿ ਕੈ ਸੁਖ ਠਾਨੌਂ[੯]'॥੩੪॥ਤਬਿ ਭਾਈ ਗੁਰਦਾਸ ਨੇ ਕਰਿ ਕ੍ਰੋਧ ਬਖਾਨਯੋ।'ਸ਼੍ਰੀ ਅਰ-

[੧](ਇਹ ਫਲ) ਪੱਕੇਗਾ ਸੁਹਣਾ। [੨](ਭਾਵ ਗੁਰੂ ਅਰਜਨ ਜੀ ਕਹਿੰਦੇ ਹਨ) ਮੈਂ ਗੁਰ ਬਣਿਆਂ ਰਹਾਂ ਤੇ ਇਹ ਬਾਤ ਮਿਟ ਜਾਵੇ। [੩]ਇਸ ਲਈ (ਤੁਹਾਨੂੰ) ਭੇਜਿਆ ਹੈ ਪਾਸ (ਮੇਰੇ)। [੪](ਜੇ)ਜਗਤ ਦਾ ਰਾਜ ਪਾ ਲਵਾਂ। [੫]ਪੀੜਾ। [੬]ਪ੍ਰਗਟ ਹੋਵੇਗਾ ਤੁਹਾਡੇ ਵਿਚ। [੭]ਸੜਦੇ ਨੂੰ ਸਾੜਦਾ ਦੇਂ। [੮]ਜੈਸਾ ਹੈ ਤੈਸਾ ਜਾਣਦਾ ਹਾਂ। [੯](ਗੁਰੂ ਅਰਜਨ ਜੀ ਨੂੰ) ਮਾਰਕੇ ਹੀ ਸੁਖ ਪਾਵਾਂਗਾ।

ਜਨ ਰਵਿ ਜਗ ਦਿਖਤਿ ਖਲ ਪਿਚਕ[1] ਨ ਜਾਨਯੋ। ਸੰਤ ਤਾਮਰਸ[2] ਬਿਕਸਤੇ ਸਭਿ ਨਰ ਸੁਖ ਪਾਵੈਂ। ਤਸਕਰ ਨਿੰਦਕ ਦੁਖਤਿ ਕਹਿੰ ਨਹਿੰ ਸੋ ਘਟਿ ਜਾਵੈਂ[3]॥੩੫॥ਨਾਮ ਪ੍ਰਿਥੀਆ ਚੰਦ ਤੂੰ ਫੀਕੋ ਪਰਿ ਜੈ ਹੈਂ। ਤੁਝ ਪੱਖੀ ਉਡਗਨ ਛਿਪਹਿੰ, ਸੋ ਦ੍ਰਿਸ਼ਟਿ ਨ ਐਹੈਂ। ਅਬਿ ਬਚ ਮੋਹਿ ਨ ਮਾਨਿ ਹੈਂ ਪਛੁਤਾਇੰ ਘਨੇਰਾ।ਬਸ ਨ ਚਲਹਿ ਗੋ ਤੋਹਿ ਕਛੁ ਬਲ ਲਾਇ ਬਡੇਰਾ॥੩੬॥ ਅਜਰ ਜਰਯੋ ਅਜ਼ਮਤ ਮਹਾਂ ਨਹਿੰ ਕਹੂੰ ਦਿਖਾਵੈਂ[4]। ਨਾਤੁਟ ਬੰਕ ਬਿਲੋ-ਕਬੋ ਸਭਿ ਜਗ ਬਿਨਸਾਵੈਂ।ਧੰਨ ਰਿਦਾ ਤਿਨ ਕੋ ਮਹਾਂ ਬਲ ਇਤਨੋ ਪਾਏ। ਅਪਰ ਨਰਨਿ ਕੀ ਸਮ ਰਹਤਿ ਸ਼ਕਤੀ ਗੁਪਤਾਏ॥ ੩੭॥ ਕਹਤਿ ਹੁਤੇ ਤੁਵ ਹਿਤ ਮਹਾਂ, ਮਾਨਹਿ ਸੁਖ ਪਾਈ[5]।ਤੁਰਕ ਅੱਗ੍ਰ ਬਿਨਤੀ ਕਰਹਿੰ ਹੋਇ ਨ ਲਘੁਤਾਈ[6]। ਘਰਿ ਬੈਠੇ ਹੋਵਹਿ ਗੁਰੂ ਮਾਨਹਿ ਬਹੁ ਦੇਸਾ[7]। ਕਰਹਿ ਬਿਨੋਦ ਅਨੇਕ ਹੀ ਬਨ ਸਭਿਨਿ ਬਿਸ਼ੇਸ਼ਾ॥੩੮॥ ਨਾਂਹਿਤ ਤਰੁਵਰੁ ਤੋਹਿ ਕਹਿ ਤਿਹ ਕਟਨਿ ਕੁਠਾਰਾ[8]। ਏਕ ਬਾਕ ਮੁਖ ਤੇ ਕਹੈਂ ਸਭਿ ਹੁਇ ਜਰਿ ਛਾਰਾ।ਮਹਿਮਾ ਨਹੀਂ ਪਛਾਨਤੇ ਭ੍ਰਾਤਾ ਕਰਿ ਜਾਨੈਂ।ਕਯੋਂ ਲੋਕ ਰੁ ਪਰਲੋਕ ਗਤਿ ਹਠਿ ਠਾਨਯੋ ਹਾਨੈ’ ॥ ੩੯ ॥ ਦੋਹਰਾ ॥ ਇਸ ਪ੍ਰਕਾਰ ਗੁਰਦਾਸ ਨੇ ਕਹਯੋ ਬਾਕ ਸਭਿ ਰੀਤਿ।ਮਹਾਂ ਕਸ਼ਟ ਕੋ ਧਾਰਿਹੀ ਆਵਹਿ ਨਹੀਂ ਪ੍ਰਤੀਤਿ ॥੪੦॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ ‘ਭਾਈ ਗੁਰਦਾਸ ਪ੍ਰਿਥੀਆ ਸੰਬਾਦ’ ਬਰਨਨੋ ਨਾਮ ਚਤਰ ਬਿੰਸਤੀ ਅੰਸੂ ॥ ੨੪ ॥

੨੫ [ਭਾਈ ਗੁਰਦਾਸ ਜੀ ਵਾਪਸ ਆਏ]।

ਨਿਸਾਨੀ ਛੰਦ ॥ ਬਾਕ ਸੁਨੇ ਗੁਰਦਾਸ ਕੇ ਪ੍ਰਿਥੀਆ ਤਪਤਾਯੋ। ‘ਹੈ ਕਰਿ ਤੂੰ ਉਪਦੇਸ਼ਟਾ[9] ਸਮੁਝਾਵਨਿ ਆਯੋ। ਇਨ ਬਾਤਨਿ ਕੋ ਕਯਾ ਲਖਹਿ ਬੁਧਿ

---

[1]ਉੱਲੂ (ਰੂਪ) ਮੂਰਖਾਂ ਨੇ। [2]ਕਵਲ, ਲਾਲ ਰੰਗ ਦਾ ਕਮਲ। [3]ਨਿੰਦਕਾਂ ਰੂਪ ਚੋਰ ਦੁਖੀ ਹੋਕੇ ਜੋ ਕਹਿੰਦੇ ਹਨ ਸੋ (ਗੁਰੂ ਅਰਜਨ ਜੀ ਦਾ) ਕੁਛ ਘਟ ਨਹੀਂ ਜਾਵੇਗਾ। [4]ਭਾਵ ਗੁਰੂ ਅਰਜਨ ਜੀ ਨਹੀਂ ਦਿਖਾਉਂਦੇ ਅਜ਼ਮਤ। [5](ਗੁਰੂ ਅਰਜਨ ਜੀ) ਕਹਿੰਦੇ ਸੀ ਤੇਰਾ ਭਲਾ (ਜਾਣਕੇ) ਜੇ ਮੰਨੇਗਾ ਤਾਂ ਸੁਖ ਪਾਏਂਗਾ। [6]ਛੁਟਿਆਈ ਨ ਹੋਵੇ ਤੇਰੀ। [7]ਘਰ ਬੈਠੇ ਹੀ ਤੂੰ ਵੱਡਾ ਹੋ ਜਾਹ, ਤੇ ਦੇਸ਼ ਬੀ ਵਡਾ ਮੰਨਣ ਲਗ ਜਾਏਗਾ। ਏਦੇ ਗੁਰ ਪਦ ਪਿਛਲੀ ਤੁਕ ਵਿਚ ਆਈ ਲਘੁ-ਤਾਈ ਦੇ ਮੁਕਾਬਲੇ ਤੇ ਘਰ ਬੈਠੇ ਗੁਰੁਤਾ=ਵਡਯਾਈ ਪਾਣ ਦੇ ਭਾਵ ਤੇ ਆਯਾ ਹੈ। ਸ਼ਲੇਖ ਨਾਲ ਗੁਰਪੁਣੇ ਦਾ ਭਾਵ ਬੀ ਲਿਆ ਜਾ ਸੱਕਦਾ ਹੈ। [8]ਨਹੀਂ ਤਾਂ ਬ੍ਰਿੱਛ (ਜੋ) ਤੂੰ ਕਹਿਆ ਹੈ, ਤਿਸਦੇ ਕੱਟਣ ਨੂੰ ਕੁਹਾੜਾ ਰੂਪ ਹੈ (ਗੁਰੂ ਜੀ ਦਾ ਵਾਕ)। [9]ਉਪਦੇਸ਼ ਦੇਣ ਵਾਲਾ।

ਕਹਾਂ ਬਿਚਾਰੀ। ਤ੍ਰਾਸ ਪਾਇ ਤ੍ਰਿਸਕਾਰ ਕੋ ਗਹਿਬੇ[1] ਡਰ ਭਾਰੀ ॥੧॥ ਹੇਤੁ ਮਨਾਵਨਿ ਦੀਨ ਭੈ,ਪਿਖਿ ਤੁਰਕ ਬਲੀ ਹੈ।ਹ੍ਵੈ ਨ ਪੁਕਾਰੂ ਸ਼ਾਹਿ ਢਿਗਪਤਿ ਰਹਤਿ ਭਲੀਹੈ[2]। ਕਰਾਮਾਤ ਤਿਸਕੀ ਕਹੈਂ ਜੋ ਡਰਤਿ ਬਿਸਾਲਾ। ਮੈਂ ਨ ਲਖੌਂ ਤੂੰ ਬਹੁ ਲਖੇਂ ਸੰਗ ਜੋ ਲਘੁਕਾਲਾ[3] ॥੨॥ ਮੈਂ ਨਹਿਂ ਮਾਨੌਂ,ਨਹਿ ਚਲੌਂ ਨਹਿ ਮਿਲੌਂ ਕਦਾਪੀ।ਪ੍ਰਗਟ ਕਰਨੋ ਸਭਿ ਜਗਤ ਮਹਿਂ ਮੋ ਕਹੁ ਬਡ ਪਾਪੀ। ਕਾਸ਼ਟ ਸ਼ੁਸ਼ਕ ਸਮਾਨ ਮੈਂ ਨਿਤ ਇਹੀ ਸੁਭਾਉ। ਟੂਟ ਜਾਇ ਨਹਿਂ ਨੈਮ੍ਰ ਹ੍ਵੈ ਇਹ ਠੀਕ ਸੁਨਾਊਂ॥੩॥ਕਨੋ ਬਹੁ ਬਾਤ ਬਨਾਵਤੋ, ਨਹਿਂ ਕਰਿਹੌਂ ਮੇਲਾ। ਸੋ ਭ੍ਰਾਤਾ ਦੋਨੋਂ ਮਿਲੇ ਮੈਂ ਅਹੌਂ ਇਕੇਲਾ। ਅਜ਼ਮਤ ਮੇਰੀ ਦੇਖੀਏ ਸ਼ੁਭ ਤਾਲ ਖਨਾਵਾ।ਲਾਖਹੁਂ ਧਨ ਖਰਚਨਿ ਕਰਨੋ ਬਲ ਨਵੋਂ ਬਨਾਵਾ॥੪॥ਨਿਤ-ਪ੍ਰਤਿ ਮਹਿਮਾ ਅਧਿਕ ਹ੍ਵੈ ਮੇਲਾ ਲਗਿ ਭਾਰੇ। ਸੁਲਹੀ ਆਦਿਕ ਨੈਮ੍ਰ ਭੇ ਕਨਾ ਅਪਰ ਬਿਚਾਰੇ।ਜਹਾਂਗੀਰ ਸੋਂ ਜਬਿ ਮਿਲੌਂ ਬਲਅਜ਼ਮਤ ਧਾਰੌਂ।ਨੈਮ੍ਰ ਕਰੌਂ ਨਿਜ ਅੱਗ੍ਰ ਮੈਂ, ਪਾਵਨ ਪਰ ਡਾਰੌਂ॥੫॥ਜੁ ਕਛੁ ਕਹੌਂ ਕਰਵਾਇ ਹੌਂ ਸਭਿ ਕਾਜ ਬਨਾਵੈਂ[4]। ਸੁਲਹੀ ਸਮ ਉਮਰਾਵ ਸਭਿ ਨਿਜ ਸੀਸ ਝੁਕਾਵੈਂ। ਅਪਨ ਪ੍ਰਤਾਪ ਦਿਖਾਇਕੈ ਪਗ ਪਰ ਜਬਿ ਪਾਵੈਂ।ਅਜ਼ਮਤ ਇਸ ਕੋ ਨਾਮ ਹੈ ਸਭਿ ਕਰਿ ਦਿਖਰਾਵੋਂ ॥੬॥ ਅਰਜਨ ਕੀ ਸਮ ਨਾਂਹਿ ਮੈਂ, ਪਿਤ ਕੇਰ ਸਥਾਨੈ[5]। ਤਿਹ ਬਨਾਇ ਪੁਜਵਾਇ ਪਗ ਕਨਾ ਅਚਰਜ ਜਾਨੈ[6]।ਅਜ਼ਮਤਿ ਤਿਨ ਕਿਸ ਥਾਨ ਮਹਿਂ ਕਹੁ ਕਬਹਿ ਲਗਾਈ। ਹੁਇ ਪ੍ਰਸੰਨ ਪਿਤ ਸਤਿ-ਗੁਰੂ ਦੀਨਸਿ ਬਡਿਆਈ'॥੭॥ਸੁਨਿ ਭਾਖੀ ਗੁਰਦਾਸ ਨੇ'ਕਨੌਂ ਕਹਿ ਬਿਨ ਜਾਨੇ[7]।ਸ਼੍ਰੀ ਨਾਨਕ ਕੀ ਜੋਤਿ ਲੈ ਅੰਗਦ ਬਰੁਸਾਨੇ।ਕਰਿ ਸੇਵਾ ਗੁਰ ਅਮਰ ਜੀ ਬੈਠੇ ਤਿਸੁ ਗਾਦੀ। ਜੋਤਿ ਪ੍ਰਕਾਸ਼ੀ ਤਬਿ ਵਹੀ ਤਿਮ ਕੀਨਿ ਅਬਾਦੀ ॥੮॥ ਰਾਮਦਾਸ ਜੀ ਜਬਿ ਟਿਕੇ ਸੋ ਜੋਤਿ ਪ੍ਰਕਾਸ਼ੀ। ਦਾਸ ਉਧਾਰੇ ਬਿਦਤ ਬਹੁ ਤੁਮ ਪਿਖਿ ਰਹਿ ਪਾਸੀ। ਜੋਤ ਜਗਹਿ ਸੋਈ ਅਬਹਿ ਸ਼੍ਰੀ ਅਰਜਨ ਮਾਂਹੀ। ਬਿਘਨ ਅਨਿਕ ਜੇ ਕਰਿ ਪਰਹਿਂ ਬਿਦਤਾਵਤਿ ਨਾਂਹੀ[8]॥੯॥ ਸਿਰ ਲਗਿ ਹਾਨੀ ਹੋਇ ਭੀ ਨਹਿਂ ਸ਼ਕਤਿ ਦਿਖਾਵੈਂ। ਭਾਵੀ ਈਸ਼ੁਰ ਕੀ ਲਖਹਿਂ

[1]ਫੜੇ ਜਾਣ ਦਾ (ਗੁਰੂ ਅਰਜਨ ਜੀ ਨੂੰ)। [2]ਤਾਂ ਪਤ ਭਲੀ ਰਹਿਦੀ ਹੈ (ਇਹ ਗੁਰੂ ਅਰਜਨ ਜੀ ਕਹਿੰਦੇ ਹਨ)। [3]ਜੋ ਥੋੜੇ ਸਮੇਂ ਦਾ ਨਾਲ (ਰਹਿੰਦਾ ਹੈ ਗੁਰੂ ਅਰਜਨ ਜੀ ਦੇ)। (ਅ) (ਮੈਂ) ਜੋ ਛੁਟਪਨ ਤੋਂ ਨਾਲ (ਰਹਿੰਦਾ ਆਯਾ ਹਾਂ)। [4]ਬਣਵਾਵਾਂਗੇ। [5]ਪਿਤਾ ਜੀ ਦਾ ਜੋ ਥਾਂ ਹੈ। [6]ਤਿਸ ਨੂੰ ਬਣਾਕੇ (ਆਪਣੇ) ਪੈਰ ਪੁਜਵਾਏ ਹਨ (ਇਸ ਵਿਚ) ਕੀ ਅਸਚਰਜ ਜਾਪਦਾ ਹੈ। [7]ਜਾਣੇ ਬਿਨਾਂ ਤੂੰ ਕਿਉਂ ਕਹਿੰਦਾ ਹੈਂ। [8]ਭਾਵ ਕਰਾਮਾਤ ਨਹੀਂ ਦਿਖਾਲਦੇ।

ਸੱਭਿ ਬਿਧਿ ਹਰਖਾਵੈਂ।ਇਮ ਲਖਿ ਕ੍ਰੋਧ ਰੁ ਲੋਭ ਤਜਿ ਹੂਜੈ ਮਮ ਸੰਗਾ।ਆਗੈ ਆਵੈਂ ਲੈਨਿ ਕੋ ਕਰਿ ਮਾਨ ਉਤੰਗਾ ॥੧੦॥ ਬਧ ਲਘੁ ਭਊ ਲਖੀਜੀਯੇ ਗਾਦੀ ਪਰ ਸੋਈ। ਨਮੋ ਉਚਿਤ ਸਭਿ ਕੇ ਅਹੈਂ ਬਡ ਤੇ ਬਡ ਹੋਈ। ਮੈਂ ਆਯਹੁ ਹਿਤ ਕਹਨਿ ਕੋ, ਸੋ ਕਹ੍ਯੋ ਘਨੇਰੈ। ਕੀਜੈ ਕ੍ਰਿੱਤ ਬਿਚਾਰ ਕੈ ਜਯੋਂ ਮਨ ਹੁਇ ਤੇਰੈ॥੧੧॥ਹੁਇ ਨ ਸਕਹਿ ਕਛ ਤੋਹਿ ਤੇ ਹਲਕੋ ਪਰ ਜੈ ਹੈਂ। ਅਬਿਕੋ ਬਿਛੁਰੇ ਭ੍ਰਾਤ ਤੇ ਨਹਿ ਬੰਸਮਿਲੈਂ ਹੈਂ।ਨੀਕੀ ਨਹੀਂ ਉਪਾਧਿ ਹੈਵਿਗ ਤੁਰਕ ਪੁਕਾਰਾ[1]।ਲਗਿ ਨਹਿ ਜਾਇ ਕਲੰਕ ਕੁਛ, ਨਹਿ ਸਕਹੁ ਉਤਾਰਾ' ॥੧੨॥ਸੁਨਿ ਪ੍ਰਿਥੀਆ ਚਮਕ੍ਯੋ ਪੁਨਹਿ, 'ਕਯੋਂ ਬਾਤ ਬਨਾਵੈਂ। ਏਕਾ ਏਕੀ ਕੀਏ ਬਿਨ[2] ਹਮ ਮਿਲਹਿ ਨ ਜਾਵੈਂ।ਮੁਝ ਸੋਂ ਮਿਲਿਬੇ ਆਸ ਕੋ ਮਨ ਨਾਂਹਿ ਨ ਰਾਖੋ। ਗਹਿਵਾਵੈਂ ਮਰਵਾਇ ਹੌਂ ਉੱਦਮ ਅਸ ਕਾਂਖੋਂ[3] ॥ ੧੩ ॥ ਸਹਤ ਪੁੱਤ੍ਰ ਕੇ ਕੈਦ ਮੋਂਜਬਿ ਪਰਿਹੈਂ ਜਾਈ।ਤਬਿ ਮੈਂ ਹਰਖੌਂ ਸੁਖ ਕਰੌ ਉਰਚਿੰਤ ਮਿਟਾਈ'। ਜਾਨ੍ਯੋ ਤਬਿ ਗੁਰਦਾਸ ਨੇ—ਇਹ ਅਧਿਕ ਕਠੋਰਾ।ਤੂੰਮਾ ਨਿੰਮ ਨ ਮਧੁਰ ਹੁਇ ਜੋ ਉਪਜਤਿ ਕੌਰਾ[4] ॥੧੪॥ ਗੁਰ ਘਰ ਜਨਮ੍ਯੋ ਤੌ ਕਹਾ ਸੰਗਤਿ ਨਿਤ ਠਾਨੀ[5]। ਪਾਥਰ ਕਯੋਂਹੁ ਨ ਭਿੱਜਈ ਚਿਰ ਰਹਿ ਵਿਚ ਪਾਨੀ। ਅਪਨੀ ਅਗਨਿ ਨ ਤ੍ਯਾਗ ਹੀ, ਨਿਸ਼ਠੁਰ ਮ੍ਰਿਦੁ ਨਾਂਹੀ[6]। ਕੋਟ ਜਤਨ ਕੋਊ ਕਰਹੁ ਪਰਕ੍ਰਿੱਤਿ[7] ਨ ਜਾਹੀ—॥੧੫॥ ਭਯੋ ਨਿਰਾਸ ਬਿਚਾਰ ਇਮ ਉਠਿ ਕਰਿ ਭਾ ਠਾਂਢਾ। 'ਪ੍ਰਥਮ ਕਲੰਕ ਜੁ ਲਗ੍ਯੋ ਬਢਿ ਅਬਿ ਕੀਨਸਿ ਗਾਢਾ। ਦੁਖ ਪਾਵਹੁ, ਹੁਇ ਹਾਨ ਕੋ ਨੀਕੀ ਨਹਿ ਮਾਨੀ। ਅਪਜਸ ਬਿਥਰ੍ਯੋ ਜਗਤ ਮਹਿ ਇਹ ਨਰਕ ਨਿਸ਼ਾਨੀ॥੧੬॥ਗੁਰੂ ਕਹਾਯੋ ਚਹਿਤ ਹੈਂ ਬਿਨ ਗੁਨ ਅੱਗ੍ਯਾਨੀ। ਸ੍ਯਾਨੇ ਪੁਰਖ ਨ ਮਾਨਿ ਹੈਂ ਲਿਹੁ ਨਿਸ਼ਚੈ ਜਾਨੀ'। ਉਠਤਿ ਕਹ੍ਯੋ, ਸੁਨਿ ਕੈ ਜਰ੍ਯੋ, ਬਹੁ ਕਾਢਤਿ ਗਾਰੀ। ਆਸਨ ਪਰ ਤੇ ਉਛਲਤੋ ਉਰ ਸੁਮਤਿ ਬਿਸਾਰੀ॥੧੭॥ ਕਹਤਿ ਅਨੁੱਚਤ ਬਹੁਤ ਹੀ, ਬੋਲ੍ਯੋ ਪੁਨ ਭਾਈ[8]। 'ਰਾਮਦਾਸ ਸ੍ਰੀ ਸਤਿਗੁਰੂ ਸਰਬੱਗ ਸਦਾਈ। ਤੁਝ ਕੋ ਸ਼ਕਤੀ ਨਹਿ ਦਈ ਸ਼ੁਭ ਰਿਦੈ ਬਿਚਾਰੀ। ਅਜਰ ਜਰਨ ਜਾਨ੍ਯੋ ਨਹੀਂ ਹੋਰਾ ਧ੍ਰਿਤ ਹਾਰੀ[9] ॥ ੧੯ ॥—ਇਹ ਕੁਛ ਤੇ ਕੁਛ ਕਰਹਿਗੋ

[1]ਪੁਕਾਰ ਕਰਨੀ। [2]ਇੱਕ ਇੱਕਰੀ ਕੀਤੇ ਬਿਨਾਂ। [3]ਇਹੋ ਜਿਹਾ ਉੱਦਮ ਚਾਂਹਵਦਾ ਹਾਂ। [4]ਪੈਦਾ ਹੁੰਦਾ ਹੀ ਕੌੜਾ ਹੁੰਦਾ ਹੈ। [5]ਭਾਵੇਂ ਗੁਰੂ ਘਰ ਜਨਮਿਆਂ ਸੰਗਤ (ਬੀ) ਕੀਤੀ ਪਰ ਕੀ ਹੋਇਆ। [6](ਪੱਥਰ) ਕਠੋਰ ਰਹਿੰਦਾ ਹੈ ਕੋਮਲ ਨਹੀਂ ਹੁੰਦਾ। [7]ਸੁਭਾਉ। [8](ਪ੍ਰਿਥੀਏ) ਨੇ ਅਨੁਚਤ (ਗਲਾਂ) ਕਹੀਆਂ (ਤਦ) ਫਿਰ ਭਾਈ ਗੁਰਦਾਸ ਬੋਲਿਆ। [9]ਧੀਰਜ ਹਾਰਨ ਵਾਲਾ।

ਅਜ਼ਮਤ ਕੋ ਪਾਏ—।ਯਾਂਤੇ ਛੂਛਾ ਰਾਖਿਓ ਨਿਜਬਲ ਨ ਟਿਕਾਇਓ।ਅਬ ਤੇਰੀ ਪ੍ਰਿੱਤਿ ਲਖਿ ਮਨ ਮਹਿ ਦ੍ਰਿਢ ਜਾਨੀ। ਉਚਿਤ ਕਰੀ ਸ੍ਰੀ ਸਤਿਗੁਰੂ ਸਭਿ ਮਹਿ ਬਿਦਤਾਨੀ' ॥੧੯॥ ਗਾਰਿ ਨਿਕਾਰਤਿ ਕੋ ਤਜਯੋ ਇਮ ਕਹਿ ਚਲਿ ਆਯੋ।—ਬਡੀਦੁਸ਼ਟਤਾਇਸਰਿਦੇ ਹਿਤਨਹਿਂ ਚਿਤਲਯਾਯੋ—। ਹੋਇਤਯਾਰ ਮਾਰਗ ਪਰਯੋ ਰਿਸ ਕੋ ਬਿਸਰਾਏ। ਸ੍ਰੀਅਰਜਨ ਕੇ ਬ੍ਰਿੰਦ ਗੁਨ ਸਿਮਰਤਿ ਹਰਖਾਏ ॥੨੦ ॥—ਧੰਨ ਰਿਦਾ ਗੰਭੀਰ ਤਿਨ ਰਤਨਾਕਰ ਜੈਸੇ[1]। ਸੀਤਲ ਤਪਤ ਨ ਬਧਤਿ ਕਮਿ[2] ਇਕਰਸ ਬ੍ਰਿਤਿ ਤੈਸੇ। ਕਾਮ,ਕ੍ਰੋਧ,ਮਦ,ਲੋਭ,ਦੁਖ ਇੱਤਯਾਦਿ ਬਿਕਾਰਾ।ਇਨ ਤੇ ਛੁਭਤਿ ਨ ਹੋਤਿ ਕਬ,ਰਸ ਅਨਦ ਮਝਾਰਾ— ॥੨੧॥ਪੰਥ ਚਲਤਿ ਚਿਤ ਚਿਤਵਤੋ ਬਧਿ ਪ੍ਰੇਮ ਬਿਸਾਲਾ[3]।ਨੀਰ ਬਿਲੋਚਨ ਤੇ ਸ੍ਰਵਯੋ ਗਦ ਗਦ ਤਿਸ ਕਾਲਾ। ਸ੍ਰੀ ਗੁਰ ਪਗ ਪੰਕਜ ਮ੍ਰਿਦੁਲ ਉਰ ਬਿਖੈ ਬਸਾਏ। ਸੁੰਦਰ ਦਰਸ਼ਨ ਦੇਖਿਬੇ ਮਨ ਮਹਿ ਅਕੁਲਾਏ॥੨੨॥ਪੰਥ ਚਲਤਿ ਭਾ ਸ਼ੀਘ੍ਰ ਹੀ ਦਿਸ਼ਿ ਅੰਮ੍ਰਿਤ ਤਾਲਾ[4]। ਪਹੁੰਚਯੋ ਤੂਰਨ ਜਾਇਕੈ ਸ੍ਰੀ ਗੁਰ ਕੀ ਸ਼ਾਲਾ[5]।ਬੰਦਨ ਪਦਅਰਬਿੰਦ ਕਰਿ ਲੋਚਨ ਭਰਿ ਹੇਰੇ।ਪਰਮ ਪ੍ਰੇਮ ਪੁਲਕਾਵਲੀ ਆਨੰਦ ਉਮਗੇਰੇ ॥ ੨੩ ॥ ਸ੍ਰੀ ਅਰਜਨ ਜੀ ਦੇਖਿ ਕੈ ਸੁਧਿ ਬੂਝਨਿ ਕੀਨੀ।'ਕਹਹੁ ਭ੍ਰਾਤ ਕੀ ਬਾਰਤਾ ਕੈਸੀ ਗਤਿ ਚੀਨੀ?। ਕਿਸ ਪ੍ਰਕਾਰ ਕੋ ਮਤਿ ਅਹੈ ਆਵਨਿ ਇਸ ਥਾਨਾ[6]। ਦੁਸ਼ਟ ਸੁਭਾਵ ਤਿਆਗਿਓ ਮਾਨਯੋ ਕਿ ਨ ਮਾਨਾ?' ॥੨੪॥ ਹਾਥ ਬੰਦਿ ਭਾਈ ਕਹਯੋ 'ਤੁਮ ਪਰਬਲ ਮਾਯਾ[7]। ਜੋਗੀ ਮੁਨਿ ਜਨ ਆਦਿ ਤੇ ਕੋ ਕੋ ਨ ਭ੍ਰਮਾਯਾ।ਜਥਾ ਭਵਿੱਖਤ ਕ੍ਰਿੱਤ ਕੋ ਕਰਿਬੇ ਕੋ ਚਾਹੀ। ਤਿਸ ਪ੍ਰਕਾਰ ਹੀ ਬਨ ਸਕਹਿ ਹੁਇ ਅਨਤੈ[8] ਨਾਂਹੀ ॥੨੫॥ ਜਿਸ ਪਰ ਕਰੁਨਾ ਨਿਜ ਕਰਹੁ, ਦੇ ਹਾਥ ਬਚਾਵੈ। ਨਿੰਦਕ ਦੁਰਜਨ ਸਿੰਧ ਭਵ ਤਿਸ ਬਿਖੈ ਡੁਬਾਵੈ। ਕਿਮ ਉਧਾਰ ਤਿਨ ਹੁਇ ਸਕੈ ਗੋਤੇ ਨਿਤ ਖਾਵੈਂ।ਪੋਤ[9]ਨ ਪ੍ਰਾਪਤਿ ਹੋਤਿ ਹੈ ਕਿਮ ਤਟ ਪਰ ਆਵੈਂ ॥੨੬॥ ਜਥਾ ਕ੍ਰਿਆ ਬੋਲਨਿ ਗਤੀ ਪਾਖੰਡ ਕਰੰਤਾ।ਜਿਮ ਦੁਰਜਨਤਾ ਕਰਤਿ ਹੈ, ਜਿਮ ਲੋਭ ਧਰੰਤਾ। ਜਿਮ ਪ੍ਰਲੋਕ ਮਹਿਂ ਗਤੀ ਹੁਇ ਜਿਮ ਮਨ ਕੇ ਪਾਪੀ। ਪਰ ਜਸੁ ਪਰ ਐਸ੍ਵਰਜੁ ਪਿਖਿ ਜਿਮ ਹ੍ਵੈ ਸੰਤਾਪੀ ॥੨੭॥ ਵਾਰ ਕਰੀ ਪਰਿ-

---

[1]ਸਮੁੰਦਰ ਵਤ। [2]ਠੰਢ ਤੇ ਤਪਸ਼ ਵਧਦੀ ਘਟਦੀ ਨਹੀਂ। (ਅ) ਸੀਤਲ ਹੈ, ਗਰਮ ਨਹੀਂ, ਵਧਦਾ ਨਹੀਂ ਘਟਦਾ ਨਹੀਂ। [3]ਵਧਿਆ ਬਹੁਤ ਪ੍ਰੇਮ। [4]ਸ੍ਰੀ ਅੰਮ੍ਰਿਤਸਰ। [5]ਅਸਥਾਨ। [6]ਇਸ ਥਾਂ ਆਵਣ ਦਾ ਮਤ। [7]ਤੁਸਾਡੀ ਮਾਯਾ ਪ੍ਰਬਲ ਹੈ। ਇਹ ਵਾਕ ਆਪ ਨੂੰ ਈਸ਼ਰ ਰੂਪਤਾ ਵਿਚ ਕਹਿ ਰਹੇ ਹਨ। [8]ਹੋਰ ਤਰ੍ਹਾਂ। [9]ਜਹਾਜ਼।

ਬਾਇ ਤਿਸ,ਹੈ ਜਥਾ ਬਿਕਾਰੀ[੧]। ਤਿਮ ਬਨਾਇ ਕਰਿ ਮਗ ਬਿਖੇ ਆਨੀ ਲਿਖਿ ਸਾਰੀ। ਸੋ ਸੁਨੀਅਹਿ ਸਭਿਜਾਨੀਅਹਿ ਮੈਂ ਕਰੌਂ ਉਚਾਰੀ।ਸ਼ੁਭ ਗੁਨ ਜਿਸ ਮਹਿ ਲੇਸ਼ ਨਹਿ, ਹੰਕਾਰ ਅਫਾਰੀ[੨]" ॥੨੮॥ ਦੋਹਰਾ ॥ ਹੈ ਛਤੀਸਵੀਂ ਵਾਰ ਜੋ ਗਿਰਾ ਕਰੀ ਗੁਰਦਾਸ। ਲਗਜੋ ਸੁਨਾਵਨਿ ਖੋਟ ਤਿਹ ਸ੍ਰੀ ਸਤਿਗੁਰ ਕੇ ਪਾਸ ॥ ੨੯ ॥ ਨਿਸ਼ਾਨੀ ਛੰਦ ॥ 'ਕਾਲੇ ਮੁਖ ਮੀਣਾ ਭਯੋ ਬਡ ਦੰਭ ਕਮਾਵੈ। ਬੇਖ ਬਾਕ ਸ਼ੁਭ ਮੋਰ ਕੇ ਜੀਵਨਿ ਚੁਨਿ ਖਾਵੈ[੩]।ਗਯਾਨ ਹੀਨ ਗੁਰ ਬਨਤਿ ਹੈ ਕੋ ਨਮੋ ਨ ਠਾਨੈ। ਖੋਟੀ ਸੰਗਤਿ ਮੀਣਿਆ ਗੁਰ ਨਿੰਦ ਬਖਾਨੈਂ॥੩੦॥ ਦੁਰਮਤਿ ਜੀਵਤਿ ਕਰਤਿ ਹੈ ਜਬਿ ਗਹਿ ਜਮ ਮਾਰੇ। ਕੂੜ ਕੁਪੱਤਾ ਹੋਹਿਗੋ ਦੁਖ ਸਹਹਿ ਕਰਾਰੇ[੭]।ਇੱਤਯਾਦਿਕ ਜਿਸ ਮਹਿ ਕਹਯੋ[੮] ਸਭਿ ਵਾਰ ਸੁਨਾਈ।"ਨਹਿ ਮਾਨਹਿ ਸ੍ਰੀ ਗੁਰੂ ਜੀ ਸੋ ਦੁਸ਼ਟ ਬਡਾਈ ॥੩੧॥ ਸਿਕਤਾ ਮਹਿਂ ਤੇ ਜਤਨ ਕਰਿ ਤੇਲ ਜੁ ਨਿਕਸਾਵੈ। ਕਮਠ[੫] ਪੀਠ ਪਰ ਭਾਂਤਿ ਕਿਸ ਬਹੁ ਬਾਰ ਜਮਾਵੈ[੬]। ਸਿਰ ਪਰ ਰਾਸ਼ਭ ਸਸੇ ਕੇ[੭]ਉਗਵਾਇ ਵਿਖਾਨਾ[੮]। ਤੌ ਦੁਸ਼ਟਨਿ ਕੇ ਰਿਦੇ ਮਹਿ ਗੁਨ ਕਰਹਿ ਮਹਾਨਾ[੯] ॥੩੨॥ ਜੋ ਸਰਪਨਿ ਮਨ ਮ੍ਰਿਦੁਲਤਾ ਕਨੌਂ ਹੂੰ ਹੁਇ ਜਾਈ। ਤਊ ਦੁਸ਼ਟਨਿ ਕੇ ਸਰਲਤਾ ਉਰ ਮਹਿਂ ਉਪਜਾਈ[੧੦]।ਆਵਹਿ ਬ੍ਰਹਮਾ ਆਪ ਭੀ ਕੁਟਿਲੈ ਸਮੁਝਾਵੈ। ਤਊ ਨ ਤਜਿ ਹੈਂ ਮੂਢਤਾ ਨਹਿ ਗੁਨ ਮਨ ਲਯਾਵੈਂ॥੩੩॥ਮੈਂ ਬਹੁ ਬਾਰੀ ਬਿਨੈ ਕਰਿ ਬੈਦੇ ਜੁਗ ਪਾਨਾ।-ਕਰਹੁ ਮੇਲ ਤਜਿ ਬੈਰ ਕੋ-ਇਕ ਕਹਯੋ ਨ ਮਾਨਾ। ਉਲਟੋ ਗਾਰਿ ਨਿਕਾਰਤੋ ਬਹੁ ਕਹਸਿ ਕਠੋਰਾ। ਅਤਿ ਅਜੋਗ ਬੋਲਤਿ ਭਯੋ,ਤਪ-ਤਯੋ ਨਹਿ ਥੋਰਾ॥੩੪॥ਸ਼ਾਮ ਦਾਮ ਕੀ ਰੀਤਿ[੧੧]ਸਭਿ ਕਹਿ ਬਹੁਤ ਸੁਨਾਈ। ਏਕ ਨ ਮਾਨੀ ਭਲੀ ਕਰਿ, ਠਾਨੀ ਕੁਟਿਲਾਈ। ਇਕ ਸਮ ਬਸੁਧਾ ਸ਼ੁਭ ਕਰਿਯ ਮ੍ਰਿਦੁਤਾ ਬਹੁਭਾਂਤੀ[੧੨]। ਬੱਕ੍ਰ ਚਲਹਿ ਪੰਨਗ ਤਹਾਂ[੧੩] ਇਮ ਕੁਟਲਨਿ ਬਾਤੀ॥੩੫॥ਸੁਨਹੁ ਗੁਰੂ ਜੀ ਵਾਰਇਹ ਲਿਖਿ ਤਹਾਂ ਪਠਾਈ[੧੪]।ਨਿਜ

[੧]ਜਿਸ ਤਰ੍ਹਾਂ ਦਾ ਔਰੁਣੀ ਪ੍ਰਿਥੀਆ ਹੈ। [੨](ਨਾਲ) ਅਫਰਿਆ ਹੋਇਆ ਹੈ। [੩](ਜਿਵੇਂ) ਮੋਰ ਦਾ ਭੇਖ ਤੇ ਬਚਨ ਸ਼ੁਭ ਹੁੰਦੇ ਹਨ ਤੇ ਖਾਂਦਾ ਹੈ ਜੀਵਾਂ ਨੂੰ ਚੁਣਕੇ (ਤਿਵੇਂ ਪ੍ਰਿਥੀਆ ਹੈ)। [੪]ਇਸ ਪ੍ਰਕਾਰ ਦਾ ਭਾਵ ਹੈ ੩੬ ਵੀਂ ਵਾਰ ਵਿਚ। [੫]ਕੱਛੂ। [੬]ਵਾਲ ਉਗਾਵੇ। [੭]ਗਧੇ ਤੇ ਸਹੇ ਦੇ। [੮]ਸਿੰਙ [ਸਿਂਸ:, ਵਿਸ਼ਾਣ]। [੯]ਮਹਾਨ ਗੁਣ (ਘਰ) ਕਰਨਗੇ। [੧੦]ਪੈਦਾ ਹੋਵੇਗੀ। [੧੧]ਸ਼ਾਮ ਦਾਮ ਤੋਂ ਮੁਰਾਦ ਨੀਤੀ ਦੀ ਹੈ ਕਿ ਨਿੰਮ੍ਰਤਾ ਨਾਲ ਧਰਮ ਦੀ ਗੱਲ ਦੱਸਣ ਤੋਂ ਛੁਟ ਮੈਂ ਨੀਤੀ ਦੇ ਪਹਿਲੂ ਬੀ ਦਿਖਾਕੇ ਸਮਝਾਇਆ ਕਿ ਮਿਲਾਪ ਚੰਗਾ ਹੈ। [੧੨]ਪ੍ਰਿਥਵੀ ਸ੍ਰੇਸ਼ਟ ਪੱਧਰੀ ਕਰੀਏ ਤੇ ਕੋਮਲਤਾ ਬਹੁਤ ਤਰ੍ਹਾਂ (ਕਰੀਏ ਪਰ)। [੧੩]ਭਾਵ ਸਾਫ ਤੇ ਕੋਮਲ ਜ਼ਮੀਨ ਤੇ ਬੀ ਸੱਪ ਟੇਢਾ ਚਲੇਗਾ। [੧੪](ਮੈਂ) ਭੇਜ ਦਿੱਤੀ ਹੈ।

ਔਗੁਨ ਨਹਿ ਪਰਖ ਹੈ, ਮੁਹਿ ਬੁਰਾ ਅਲਾਈ। ਪਠਿਕੈ ਜਾਨਹਿ ਗੇ ਭਲੇ ਜੇ ਦੋਸ਼ ਉਚਾਰੇ। ਇਹੀ ਭੇਟ ਤਿਹ ਜੋਗ ਥੀ ਮੈਂ ਪਠੀ ਬਿਚਾਰੇ[1]"॥੩੬॥ ਸੁਨਿ ਸ੍ਰੀ ਗੁਰ ਅਰਜਨ ਕਹਯੋ 'ਕੁਟਿਲ ਜੁ ਮਤ ਨੀਚਾ। ਅੱਗ੍ਰ ਤਿਨਹੁ ਕੇ ਨਿਮਨਿ ਜੋ ਹੁਇ ਦੋਸ਼ਨਿ ਸੀਚਾ[2]। ਦੁਖਦ ਬੁਰੋ ਤਿਹ ਜਾਨੀਏ ਅਬਿ ਲਿਹੁ ਪਤਿਆਈ। ਭਲੀ ਬਾਤ ਨਹਿੰ ਹੋਤਿ ਹੈ, ਦੇਵਤਿ ਬੁਰਿਆਈ॥੩੭॥ ਨਿਜ ਪਿਤ ਕੋ ਸੁਤ ਜਾਨਿ ਕੈ ਕਰਿ ਹੇਤ ਹਕਾਰਾ।–ਛਤ੍ਰਪਤਿ ਮੁਝ ਤੇ–ਦੋਸ਼ਦਿਯ ਹੰਕਾਰ ਅਫਾਰਾ[3]। ਅਬਿ ਨਹਿੰ ਕਛੂ ਕਹੀਜੀਏ ਸੋ ਕਰਹੁ[4] ਪੁਕਾਰਾ। ਸ੍ਰੀ ਗੁਰੁ ਨਾਨਕ ਜੋ ਕਰਹਿੰ ਸੋਈ ਹੁਇ ਕਾਰਾ॥੩੮॥ ਤੁਰਕਨਿ ਆਗੇ ਦੀਨ ਬਨਿ ਬਿਨਤੀ ਨਿਤ ਠਾਨੈ। ਬਡਿਧਨਿ ਕੀ ਬਡਤਾ ਜੁ ਥੀ ਨਹਿ ਰਿਦੇ ਪਛਾਨੈ। ਮਤਿ ਮੂਰਖ ਹੋਰਾ ਭਯੋ ਨਿਜ ਧਰਮ ਬਿਗਾਰਾ। ਹਾਥ ਕਛੂ ਨਹਿ ਆਵਹੀ ਮਲ ਛਾਨਹਿ ਛਾਰਾ[5]"॥੩੯॥ ਦੋਹਰਾ॥ ਇਮ ਕਹਿ ਸ੍ਰੀ ਗੁਰ ਮੋਨ ਧਰਿ ਕਹਯੋ ਬਾਕ ਨਹਿ ਫੇਰ। ਭਾਨਾ ਸ੍ਰੀ ਕਰਤਾਰ ਕੋ ਜਾਨਹਿੰ ਨੀਕੋ ਹੇਰਿ॥੪੦॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀਅ ਰਾਸੇ 'ਭਾਈ ਗੁਰਦਾਸ ਕੋ ਆਵਨ' ਪ੍ਰਸੰਗ ਬਰਨਨੰ ਨਾਮ ਪੰਚਬਿੰਸਤੀ ਅੰਸੂ॥ ੨੫॥

## ੨੬. [ਜਹਾਂਗੀਰ ਨੂੰ ਪ੍ਰਿਥੀਆ ਮਿਲਿਆ]।

ਦੋਹਰਾ॥ ਪ੍ਰਿਥੀਆ ਪਾਛੈ ਦੁਖੀ ਹੁਈ ਚਿਤਵਤਿ ਚਿਤ ਅਤਿ ਚਿੰਤ। ਨਹੀਂ ਸੁਹਾਵਤਿ ਅਪਰ ਕੁਛ ਗਿਨਤੀ ਗਿਨਤਿ ਅਨੰਤ॥ ੧॥ ਚੌਪਈ॥ ਨੀਂਦ ਨ ਆਵਤਿ ਸੋਚਤਿ ਸੋਚਨਿ। ਨਿਸ ਮਹਿ ਮਿਲਤਿ ਨ ਪਲਕ ਬਿਲੋਚਨ[6]। ਮਹਦ ਕਸ਼ਟ ਅਪਨੇ ਮਹਿੰ ਕਲਪਤ[7]। ਬਿਨਾਂ ਅਰਥ ਮਤਿ ਮੂਰਖ ਜਲਪਤਿ[8]॥੨॥ ਦਿਵਸ ਬਿਖੈ ਨਹਿ ਭੋਜਨ ਭਾਵਤਿ। ਗਟੀ ਉਤਾਰਤਿ ਏਕ ਚਢਾਵਤਿ। ਦੁਰਬਲ ਭਯੋ ਕ੍ਰਾਂਤਿ ਤੇ ਖਾਲੀ। ਉਰ ਸੁਲਗਤਿ ਲਕਰੀ ਜਿਮ ਆਲੀ[9]॥੩॥ ਸ੍ਰੀ ਅਰਜਨ ਪ੍ਰਭੁਤਾ ਬਹੁ ਭਾਂਤੀ। ਚੁਭਤਿ ਸੇਲ ਸਮ ਰਕ੍ਰਕਤਿ ਛਾਤੀ। ਸ੍ਰੀ ਹਰਿ ਗੋਬਿੰਦ ਕੀ ਸੁੰਦਰਤਾਈ। ਨਿਤ ਚਿਤਵਤਿ ਚਿਰਗੀ ਚਰਦਾਈ॥੪॥ ਮਤਸਰ ਪਾਵਕ ਪੁੰਜ ਪ੍ਰਜੁਲਤੀ। ਪੂਜਾ[10] ਅਧਿਕ ਹੋਤਿ

[1]ਵਿਚਾਰਕੇ। [2]ਨਿਵਣਾ ਦੋਸ਼ਾਂ ਨੂੰ ਸਿੰਜਦਾ ਹੈ। [3]ਆਫਰਿਆ ਹੋਯਾ ਹੈ। [4]ਕਰਣ ਦਿਹੋ। [5]ਹੱਥ ਕੁਛ ਨਹੀਂ ਆਵੇਗਾ (ਸਗੋਂ ਹੱਥ) ਮਲੇਗਾ ਤੇ ਖਾਕ ਛਾਣੇਗਾ ਭਾਵ ਪਛੁਤਾਏਗਾ। [6]ਨੇਤ੍ਰਾਂ ਦੀਆਂ ਪਲਕਾਂ। (ਅ) ਪਲ ਭਰ ਲਈ ਅੱਖਾਂ ਨਹੀਂ ਮਿਟੀਂਦੀਆਂ। [7]ਬਹੁਤੇ ਦੁੱਖ ਕਰਕੇ ਆਪਣੇ ਆਪ ਵਿਚ ਪਿਆ ਕਲਪਦਾ ਹੈ। [8]ਬਿਨਾ ਮਤਲਬ ਮੂਰਖ ਸੜਦਾ ਹੈ। [9]ਗਿੱਲੀ [ਪੰਜਾ:, ਅੱਲਾ–ਗਿੱਲਾ]। [10](ਸ੍ਰੀ ਗੁਰੂ ਅਰਜਨ ਜੀ ਦੀ) ਪੂਜਾ।

ਨਹਿ ਭੁਲਤੀ। ਬਧਯੋ ਗੁਰੂ ਕਹਿ ਅਧਿਕ ਪ੍ਰਤਾਪੁ। ਨਿਤ ਜਿਮ ਤੇਈਆ
ਤਾਪ ਸੰਤਾਪੁ[1]॥੫॥ਪੁਨ ਪਾਛੇ ਭਾਈ ਗੁਰਦਾਸੂ। ਕਰਿਕੇ[2] ਵਾਰ ਪਠੀ ਢਿਗ
ਤਾਸੂ। ਘਾਇ ਲਗੇ[3] ਅੰਗ ਅੰਗ ਬਿਸਾਲਾ॥ ਤਿਨ ਪਰ ਮਨਹੁੰ ਲਵਨ ਘਸਿ
ਡਾਲਾ॥੬॥ਜਨੁ ਪਾਕੇ ਬ੍ਰਿਣ[4] ਗਾਢੀ ਪੀਰਾ॥ਪਾਇ ਮਰਚ ਚੂਰਨ ਦੇ ਚੀਰਾ[5]।
ਰਾਤਿ ਦਿਵਸ ਚਿੰਤਾ ਗ਼ਲਤਾਨੇ। ਬੈਠਯੋ ਨਿਕਟ ਨਹੀ ਨਰ ਜਾਨੇ[6] ॥੭॥
ਉਡਯੋ ਰਹੈ ਮਨ ਗਹੈ ਨ ਥਿਰਤਾ[7]। ਵਹਯੋ ਜਾਤ ਨਿਤ ਚਿੰਤਾ ਸਰਿਤਾ।
ਬਹੁਤ ਭਾਂਤਿ ਕਰਮੋ ਸਮੁਝਾਵੈ। 'ਰੁਚਿ ਸੋਂ ਭੋਜਨ ਕਯੋਂ ਨਹਿ ਖਾਵੈਂ ॥੮॥
ਹਮਰੀ ਭੀ ਹੋਵਤਿ ਗੁਜ਼ਰਾਨਾ। ਆਨਤਿ ਸਿੱਖ ਉਪਾਇਨ ਨਾਨਾ। ਕਰਤੇ
ਰਹੋ ਮਹਦ ਉਦਯੋਗਾ[8]।ਜਿਮ ਸ਼ਰੀਕ ਹੁਇ ਹਾਨਤਿ ਜੋਗਾ[9] ॥੯॥ ਮਿਲਹੁ
ਸਲਾਹ ਕਰਹੁ ਸੁਲਹੀ ਸੋਂ। ਦਿੱਲੀ ਪਹੁੰਚਨਿ ਹੁਇ ਜ਼ਲਦੀ ਸੋਂ'। ਕਥਕਥ
ਕਰਮੋ ਧੀਰਜ ਦੇਤਿ। ਬਾਤੈਂ ਕਰਤਿ ਅਸਨ ਕਰਿ ਲੇਤਿ ॥੧੦॥ ਸੁਲਹੀ
ਸਾਥ ਸੁ ਕਬਹਿ ਇਕੈਠਹਿ[10]। ਸੰਕਟ ਕਰਤਿ ਨਿਵੇਦਨਿ ਬੈਠਹਿ। 'ਨਿਸ
ਦਿਨ ਦਰਬ ਉਪਾਇਨ ਨਾਨਾ॥ਅਰਪਹਿੰ ਅਰਜਨ ਕੇ ਢਿਗ ਆਨਾ॥੧੧॥
ਧਨੀ ਸਮਾਜ ਪ੍ਰਤਾਪ ਨਿਧਾਨਾ[11]। ਬਧਤਿ ਬਧਤਿ ਬਧਿ ਗਯੋ ਮਹਾਨਾ।
ਚਲਨ ਸ਼ਾਹੁ ਢਿਗ ਠਟਹੁ ਉਪਾਊ।ਕਰਿ ਲੀਜਹਿ ਕਾਰਜ ਰਹਿ ਕਾਊ[12]॥
੧੨॥ਮੋਰ ਮਨੋਰਥ ਤਹਿ ਤੇ[13]ਪੂਰੇ।ਸ਼ਾਹੁ ਸੰਗਿ ਹੁਇ ਮਿਲਿਨਿ ਹਦੂਰੇ। ਤੂੰ
ਸਮ ਸਖਾ ਰਹਤਿ ਚਿਤ ਆਸਾ।ਕਰਹਿੰ ਕਾਜ ਮੁਝ ਮਨ ਭਰਵਾਸਾ[14]॥੧੩॥
ਤੋਹਿ ਅਲੰਬ ਬਿਲੰਬ ਬਿਹੀਨਾ। ਆਇ ਕਦੰਬ ਮੋਹਿ ਗੁਰ ਕੀਨਾ[15]।ਦੀਨੇ
ਸਰਬ ਭਾਂਤਿ ਸੁਖ ਜੈਸੋ ਲੈ ਦੇਵਹੁ ਗੁਰਤਾ ਚਲਿ ਤੈਸੇ' ॥ ੧੪ ॥ ਸੁਲਹੀ
ਕਹਯੋ'ਰਾਖਿ ਬਿਸਵਾਸ॥ਦਿੱਲੀ ਚਲੇ ਪੂਰਵ[16] ਤੁਮ ਆਸਾ॥ ਕਰਿ ਲੀਨਸਿ
ਕਾਰਜ ਮੈਂ ਸਾਰੇ। ਅਬਹਿ ਪ੍ਰਤੀਖਤਿ ਸ਼ਾਹੁ ਹਕਾਰੇ ॥੧੫॥ ਆਵਹਿ ਖਤ

[1]ਦੁੱਖ ਦੇਂਦਾ ਹੈ (ਪ੍ਰਿਥੀਏ ਨੂੰ)। [2]ਬਣਾਕੇ। [3]ਜ਼ਖਮ ਲਗੇ ਹੋਏ ਸਨ। [4]ਫੋੜਾ। [5]ਮਾਨੋਂ ਪੱਕੇ ਹੋਏ ਫੋੜੇ ਦੀ ਕਰੜੀ ਪੀੜਾ ਹੋ ਰਹੀ ਸੀ ਚੀਰਾ ਦੇਕੇ ਮਿਰਚਾਂ ਦਾ ਚੂਰਨ ਪਾ ਦਿੱਤਾ ਹੈ। [6]ਨੇੜੇ ਬੈਠਿਆ ਹੋਇਆ ਆਦਮੀ ਭੀ ਨਹੀਂ ਜਾਣ ਸੱਕਦਾ। [7]ਟਿਕਾਉ ਨਹੀਂ ਪਕੜਦਾ। [8]ਉੱਦਮ। [9]ਨਾਸ਼ ਦੇ ਯੋਗ। [10]ਕਦੇ ਕਦੇ ਇਕੱਠੇ ਹੁੰਦੇ ਹਨ। [11]ਧਨੀ ਤੇ ਸਮਾਜ ਤੇ ਪ੍ਰਤਾਪ ਦਾ ਖ਼ਜ਼ਾਨਾ ਹੋ ਗਿਆ ਹੈ। [12]ਜੋ ਕੋਈ ਰਹਿੰਦਾ ਹੈ। [13]ਭਾਵ ਜਹਾਂਗੀਰ ਤੋਂ। [14]ਮੇਰੇ ਚਿੱਤ ਵਿਚ ਆਸ ਹੈ ਕਿ ਤੂੰ ਮੇਰਾ ਮਿੱਤ੍ਰ (ਜਹਾਂਗੀਰ ਪਾਸ) ਰਹਿੰਦਾ ਹੈਂ, ਮੇਰਾ ਕੰਮ ਕਰ ਦੇਵੇਂਗਾ, ਮੇਰਾ ਭਰੋਸਾ ਹੈ। [15]ਆਕੇ ਸਾਰੇ (ਲੋਕਾਂ ਨੇ) ਮੈਨੂੰ ਗੁਰੂ ਧਾਰਨ ਕੀਤਾ ਹੈ। [ਸੰਸ:, ਕਦੰਬ=ਸਮੂਹ]। [16]ਚਲਿਆਂ ਪੂਰੀ ਹੋਵੇਗੀ।

ਕਛੁ ਥੋਰਨਿ ਦਿਨ ਮੈਂ ਤੁਰਨ ਚਲਹਿ ਅਨੰਦ ਕਰਿ ਮਨ ਮੈਂ'।ਇਸ ਪ੍ਰਕਾਰ ਦੇ ਧੀਰਜ ਰਾਖੇ। ਦੇਤਿ ਦਰਬ ਅਰ ਮਾਧੁਰ ਭਾਖੇ॥੧੬॥ਕੇਤਿਕ ਦਿਨ ਪੁਨ ਜਬਹਿ ਬਿਤਾਏ।ਪ੍ਰਿਥੀਆ ਮਹਿਤ ਰਹਤਿ ਅਕੁਲਾਏ[1]।ਸੁਲਹੀ ਨੇ ਜੋ ਦੂਤ ਪਠਾਯੋ। ਇਤਨੇ ਮਹਿ ਚਲਿ ਸੋ ਤਹਿਂ ਆਯੋ॥੧੭॥ਜਹਾਂਗੀਰ ਭੇਜਾ ਪਰਵਾਨਾ। 'ਜੋ ਪੈਸਾ ਉਗਰਾਹ[2] ਮਹਾਨਾ। ਸੋ ਲੇ ਕਰਿ ਆਵਹੁ ਮੁਝ ਓਰਾ।ਖਤ ਦੇਖਤਿ ਨਹਿ ਰਹੁ ਥਿਤਿ ਥੋਰਾ[3]'॥੧੮॥ਸੁਨਿ ਸੁਲਹੀ ਕਰਿ ਹਰਖ ਬਿਸਾਲਾ। ਸੋਜ ਸਕੇਲਿ[4] ਲਲਿਤ* ਤਤਕਾਲਾ। ਅਪਨੀ ਸਭਿ ਤਯਾਰੀ ਕਰਿਵਾਇਸ।ਦਰਬ ਅਧਿਕ ਹੀ ਸੰਗ ਲਦਾਇਸ ॥੧੯॥ ਬਲੀ ਤੁਰੰਗ ਮਤੰਗਨਿ ਲੀਨਸਿ।ਵਸਤ੍ਰ† ਬਿਭੂਖਨ ਸੁੰਦਰ ਕੀਨਸਿ।ਨਜ਼ਰ ਦੇਨਿ ਵਸਤੂ ਬਹੁ ਮੋਲਾ। ਸੰਚਨ ਕਰੀ ਦੇਸ਼ ਵਿਚ ਵੋਲਾ॥੨੦॥ਸੁਨਿ ਪ੍ਰਿਥੀਆ ਨਿਜ ਅੰਗ ਨ ਮਾਵਤਿ। ਭਰਯੋ ਹਰਖ ਹੰਕਾਰ ਬਧਾਵਤਿ। ਸਰਬ ਪ੍ਰਕਾਰ ਕੀਨਿ ਨਿਜ ਤਯਾਰੀ। ਸੇਵਕ ਸਿੱਖ ਬ੍ਰਿੰਦ ਸੰਗਾਰੀ[5] ॥੨੧॥ ਬਹੁ ਮੋਲੇ ਬਸਤ੍ਰਨਿ ਬਨਵਾਇਸ। ਮਿਲਨਿ ਸ਼ਾਹੁ ਹਿਤੁ ਬੇਸ ਸਜਾਇਸ। ਚਢਿ ਸੁਲਹੀ ਸੋਂ ਪ੍ਰਿਥੀਆ ਮਿਲਯੋ। ਦਿੱਲੀ ਸਮੁਖ ਪੰਥ ਕੋ ਚਲਯੋ॥੨੨॥ਸਭਿ ਪਰਵਾਰ ਹੇਹਰੀ ਰਹਯੋ।–ਗੁਰਤਾ ਲੇਹਿਂ–ਚਾਉ ਚਿਤ ਚਹਯੋ।ਬਹੁ ਉਤਸਾਹ ਕਰਤਿ ਸੁਖ ਪਾਈ।ਜਨੁ ਗੁਰਤਾ ਲੀਨਸਿ ਬਡਿਆਈ[6]॥੨੩॥ਸੁਲਹੀ ਪ੍ਰਿਥੀਆ ਮਾਰਗ ਪਰੇ। ਲੋਕ ਹਜ਼ਾਰਹੁਂ ਸੰਗੀ ਕਰੇ।ਮਜ਼ਲ ਕਰਤਿ ਮਾਰਗ ਉਲੰਘਾਏ[7]। ਦਿੱਲੀ ਨਗਰ ਜਾਇ ਨਿਕਟਾਏ॥੨੪॥ ਡੇਰਾ ਕਰਯੋ ਆਪਨੇ ਥਾਨਾ। ਪ੍ਰਿਥੀਆ ਉਤਰਯੋ ਢਿਗ ਹਿਤ ਠਾਨਾ। ਦਿਵਸ ਆਗਲੇ ਹਜ਼ਰਤ ਪਾਸ।ਮਿਲਯੋ ਜਾਇ[8] ਲੇ ਕਰਿ ਧਨ ਰਾਸ ॥ ੨੫ ॥ ਦੀਨਸਿ ਨਜ਼ਰ ਤੁਰੰਗ ਮਤੰਗੇ। ਸੁੰਦਰ ਅਪਰ ਵਸਤੁ ਦਈ ਸੰਗੇ। ਕੀਨਹੁ ਸ਼ਾਹੁ ਪ੍ਰਸੰਨ ਬਿਸਾਲਾ। ਭੇਟ ਦਿਖਾਵਤਿ ਭਾ ਜਿਸ ਕਾਲਾ॥ ੨੬ ॥ ਦਿਵਸ ਦੂਸਰੇ ਮਿਲਯੋ ਜੁ ਫੇਰੀ। ਕਰੀ ਸਿਪਾਰਸ ਪ੍ਰਿਥੀਏ ਕੇਰੀ। 'ਸਤਿਗੁਰ ਰਾਮਦਾਸ ਕੋ ਨੰਦਨ। ਬਡੋ ਜੁ ਲੋਕ ਕਰਹਿਂ ਬਹੁ ਬੰਦਨ॥੨੭॥ ਸੋ ਮਿਲਿਬੇ ਕਹੁ ਚਲਿ ਕਰਿ ਆਯੋ'। ਜਹਾਂਗੀਰ ਨੇ ਸੁਨਤਿ ਬੁਲਾਯੋ।'ਸ੍ਰੀ ਨਾਨਕ ਕੋ ਘਰ ਬਡ ਊਚਾ‡।ਜਿਸ ਕੀ ਸਮਸਰ ਕੋ ਨ ਪਹੂਚਾ॥੨੮॥ਭਏ ਅਧੀਨ ਜੁ ਬਡੇ ਹਮਾਰੇ।ਕਰਿ ਨਿਜ ਮਿਹਰ ਕਾਜ ਗਨ ਸਾਰੇ। ਗਯੋ ਪਦਰ

[1]ਪ੍ਰਿਥੀਆ ਬਹੁਤ ਘਬਰਾਯਾ ਰਹਿੰਦਾ ਹੈ। [2]ਉਗ੍ਰਾਹਿਆ ਹੈ। [3]ਥੋੜਾ ਬੀ ਨਾ ਠਹਿਰ। [4]ਇਕੱਠੀ ਕਰਕੇ। [5]ਨਾਲ ਲਏ। [6]ਗੁਰਿਆਈ ਦੀ ਵਡਿਆਈ। [7]ਲੰਘੇ। [8]ਭਾਵ ਸੁਲਹੀ ਮਿਲਿਆ।

*ਪਾ:–ਭਲੇ। †ਪਾ:–ਸ਼ਸਤ੍ਰ। ‡ਪਾ:–ਸ੍ਰੀ ਗੁਰ ਨਾਨਕ ਕੇ ਘਰ ਊਚਾ।

ਮਮ ਗੋਇੰਦਵਾਲ। ਸ੍ਰੀ ਗੁਰ ਅਮਰ ਹੁਤੇ ਤਿਸ ਕਾਲ॥੨੯॥ਮਿਲਿਕੈ ਤਿਨਹੁ ਬੰਦਗੀ ਕੀਨਿ। ਕੇਤਿਕ ਭੂਮਿ ਉਪਾਇਨ ਦੀਨਿ।ਅਲਪ ਆਰਬਲ ਹੁਤੀ ਹਮਾਰੀ। ਮੁਲਾਕਾਤ ਸੋ ਯਾਦ ਨਿਹਾਰੀ[1]"॥੩੦॥ਇੱਤਯਾਦਿਕ ਜਸ ਸਤਿਗੁਰ ਕੇਰਾ। ਜਹਾਂਗੀਰ ਨੇ ਕਹਯਸਿ ਬਡੇਰਾ। ਇਤਨੇ ਮਹਿ ਪ੍ਰਿਥੀਆ ਚਲਿ ਗਇਊ। ਮਿਲਯੋ ਸ਼ਾਹ ਸੋਂ ਆਸ਼ਿਖ ਦਇਊ॥੩੧॥ ਸੁਲਹੀ ਨੇ ਪੁਨ ਕੀਨਿ ਬਡਾਈ।ਪਾਤਸ਼ਾਹੁ ਤੇਭੇਟ ਦਿਵਾਈ।ਬੈਠਯੋ ਨਿਕਟ ਹੇਰਤਾ ਹੇਰੀ[2]।-ਕਹਾਂ ਗਰੂਵਤਾ ਗੁਰਤਾ ਕੇਰੀ-॥੩੨॥ਹਜ਼ਰਤ ਜਬਿ ਮੁਲਾਹਜੇ ਭਇਊ[3]।ਅਪਨਿ ਹਵਾਲ ਤਬਹਿ ਕਹਿ ਦਇਊ[4]। 'ਮੈਂ ਬਡ ਨੰਦਨ ਹੌਂ ਫਰਿਆਦੀ॥ ਉਚਿਤ ਮੋਹਿ ਕਉ ਬੈਠਿਬਿ ਗਾਦੀ॥ ੩੩ ॥ ਸਰਬ ਸਮਾਜ ਅਲਪ ਨੇ ਲੀਨਸਿ। ਪੁਰਿ ਤੇ ਮੁਝ ਨਿਕਾਰ ਕਰਿ ਦੀਨਸਿ। ਗੁਰੂ ਬਨਯੋ ਨਿਜ ਚਰਨ ਪੁਜਾਇਸਿ। ਅਨ ਗਨ ਧਨ ਸਿੱਖਨਨਿ ਤੇ ਪਾਇਸਿ॥੩੪॥ ਮੋਹਿ ਨ ਦੇਤਿ ਆਪ ਹੀ ਰਾਖੈ।-ਅਪਰ ਕਵਨ ਹੈ-ਗਰਬਤਿ ਭਾਖੈ।ਮੈਂਧਰਿ ਤ੍ਰਾਸ ਆਪ ਕੋ ਭਾਰੀ। ਠਾਨੀ ਤਿਸ ਕੇ ਸਾਥ ਨ ਰਾਰੀ[5] ॥੩੫॥ ਸੋ ਨਿਰਭੈ ਨਹਿ ਜਾਨਹਿ ਕਾਹੂ। ਬੈਠਯੋ ਸਦਨ ਗਰਬ ਮਨ ਮਾਂਹੂ। ਚਿਤ ਤੇ ਤੁਮਰੋ ਤ੍ਰਾਸ ਬਿਸਾਰਯੋ। ਕਹਯੋ ਨ ਮਾਨਹਿ,ਮੈਂ ਕਹਿ ਹਾਰਯੋ॥੩੬॥ਮੈਂ ਰਾਵਰਿ ਕੀਦਿਸਿ ਚਲਿਆਯੋ। ਤਊ ਨ ਸੰਕਤਿ[6]ਕੁਛ ਡਰ ਪਾਯੋ। ਕੀਜਹਿ ਹਮਰੋ ਨਯਾਇ ਨਿਬੇਰਾ।ਤੁਮ ਕੋ ਕੀਨਿ ਖ਼ੁਦਾਇ ਬਡੇਰਾ॥੩੭॥ਨਯਾਊਂ ਕਰਨ ਤੇਤਖਤ ਬਿਰਾਜਾ।ਇਹੀ ਧਰਮ ਤੁਮ ਕੋ ਉਪਰਾਜਾ[7]"। ਸੁਨਿ ਹਜ਼ਰਤ ਅਚਰਜ ਉਰ ਧਾਰਾ।-ਇਹ ਅਜੋਗ ਕਯਾ ਇਨਹੁ ਉਚਾਰਾ॥੩੮॥ ਸ਼ਾਂਤਿ ਮਤੀ ਸਤਿਗੁਰ ਕੀ ਗਾਦੀ। ਤਿਨ ਮਹੁੰਰਾਰ ਕੁਤੋ ਫਰਿਆਦੀ[8]।ਜੇਕਰਿ ਕਲਹਿ ਆਪ ਮਹਿ ਡਾਰੇ।ਕਹਾਂ ਅਪਰ ਨਰ ਅਹੈਂ ਬਿਚਾਰੇ॥੩੯॥ਦੇਖਹੁ ਕਯਾ ਅਚਰਜ ਇਹ ਮਾਯਾ। ਲਘੁ ਦੀਰਘ ਨਰ ਜਾਂਹਿ ਭ੍ਰਮਾਯਾ-। ਰਿਦੈ ਬਿਚਾਰਤਿ ਹਜ਼ਰਤ ਐਸੇ। ।ਕਤਿਕ ਦੇਰ ਰਹਿ ਤੂਸ਼ਨਿ ਬੈਸੇ॥ ੪੦ ॥ ਦੋਹਰਾ ॥ ਗਾਦੀ ਪਾਵਤਿ ਏਕ ਹੀ ਅਪਰ ਬਿਰਾਦੀ ਹੋਤਿ।ਕਿਮ ਸ਼ਾਦੀਹੁਇ ਸਭਿਨਿ ਕੇ ਮਤਸਰ ਹ੍ਰਿਦੇ ਉਦੋਤਿ॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ ਜਹਾਂਗੀਰ ਤੇ ਸ੍ਰੀ ਪ੍ਰਿਥੀਆ ਮਿਲਿਨਿ' ਪ੍ਰਸੰਗ ਬਰਨਨ ਨਾਮ ਖਸ਼ਟਬਿੰਸਤੀ ਅੰਸੂ॥੨੬॥

[1]ਮੁਲਾਕਾਤ (ਜੋ) ਦੇਖੀ ਹੈ ਸੋ (ਮੈਨੂੰ) ਯਾਦ ਹੈ। [2]ਨੇੜੇ ਬੈਠਿਆਂ ਹੋਯਾਪਰ ਦੇਖਿਆ (ਪਾਤਸ਼ਾਹ ਨੇ)। [3]ਮੁਲਾਕਾਤ ਹੁੰਦਿਆਂ ਹੀ। [4]ਸ਼ਾਹ ਪ੍ਰਿਥੀਏ ਨੇ। [5]ਲੜਾਈ। [6]ਸ਼ੰਕਾ ਕਰਕੇ। [7]ਬਣਾਇਆ ਹੈ (ਅ) ਪੈਦਾ ਕੀਤਾ ਹੈ। [8]ਤਿਨਾਂ ਵਿਚ ਲੜਾਈ ਫਰਿਆਦ (ਹੋਣਾ) ਕਿੱਥੇ ਹੋ ਸਕਦਾ ਹੈ।

## ੨੭. [ਜਹਾਂਗੀਰ ਨੇ ਪ੍ਰਿਥੀਏ ਨੂੰ ਪਿੰਡ ਦਿੱਤਾ। ਕੋਠਾ ਬਨਾਯਾ]।

ਦੋਹਰਾ॥ਬਹੁਬਿਚਾਰਿ ਹਜ਼ਰਤ ਕਰਯੋ ਸਿਮਰੀ ਪੂਰਬਬਾਤ।ਸੁਨਯੋ ਹੁਤੋਕਿਸ ਪਾਸ ਤੇ ਸ੍ਰੀ ਗੁਰ ਕੇਰ ਬ੍ਰਿਤਾਂਤ ॥੧॥ ਸੈਯਾ ਛੰਦ॥–ਰਾਮਦਾਸ ਸ੍ਰੀਸਤਿਗੁਰ ਪੂਰਨ ਗਾਦੀ ਪਰ ਲਘੁ ਸੁਤ ਬੈਠਾਇ। ਆਪ ਸਮਾਇ ਗਏ ਸਚਖੰਡ ਸੁ ਬਡ ਸੁਤ ਪਰ ਨ ਪ੍ਰਸੰਨ ਰਹਾਇ।ਸੇਵਾ ਕਰੀ ਨ,ਯਾਂਤੇ ਛੂਛੋ,ਗੁਰਤਾਦਈ ਨ ਸਭਿ ਸੁਖਦਾਇ–। ਸੋ ਸਿਮਰਨ ਕਰਿ ਜਹਾਂਗੀਰ ਉਰ ਬੋਲਯੋ ਸਭਿ ਸੋਂ ਦੀਨਿ ਸੁਨਾਇ॥੨॥'ਸ੍ਰੀ ਨਾਨਕ ਘਰ ਕੇ ਹਮ ਸੇਵਕ ਕਿਮ ਸ੍ਵਾਮੀਕੋ ਕਰਿ ਹੈਂ ਨਯਾਇ। ਸ੍ਰੀ ਸਤਿਗੁਰ ਹੀ ਕਰਹਿਂ ਨਿਬੇਰਨਿ ਇਹੀ ਭਾਵਨਾ ਰਿਦੈ ਬਸਾਇ।ਘਟਿ ਘਟਿ ਮਹਿਂ ਸਭਿ ਅੰਤਰਿਜਾਮੀ,ਸੁਨਹਿ ਪੁਕਾਰ,ਨ ਬਿਰਥੀ ਜਾਇ। ਸ੍ਰੀ ਗੁਰ ਰਾਮਦਾਸ ਨੇ ਆਪਹਿ ਲਖਿ ਲਾਯਕ ਲਘੁ ਸੁਤ ਬੈਠਾਇ ॥੩॥ਤਿਨਕੀ ਕਰੀ ਨ ਮੇਟਹਿਂ ਹਮ ਕਿਮ[1] ਜਿਮ ਜੀਵਤਿ ਹੀ ਗਏਨਿਬੇਰ। ਗੁਰਤਾ ਉਚਿਤ ਤੋਹਿ ਕੋ ਦੇਖਤਿ ਦੇਤਿ ਭਲੇ, ਨ ਹੁਤੋ ਕੁਛ ਬੈਰ। ਕਰਿ ਸੰਤੋਖ ਨੰਮ੍ਰਿ ਚਿਤ ਹੋਵਹੁ ਉਚਿਤ ਤੁਮਹੁ ਤਿਹ[2] ਲਾਗਹੁ ਪੈਰ। ਗੁਨਮਹਿ ਬਡੋ,ਬਡੋ ਸੋ ਜਾਨੋ,ਲਘੁ ਗੁਨ ਮਹਿਂ ਤਿਹ ਲਘੁਹੀ ਹੇਰਿ॥੪॥ਗਜਦੀਰਘ ਲਘੁ ਸ਼ੇਰ ਹੇਰੀਯਤਿ, ਮ੍ਰਿਗਪਤਿ ਨਾਮ ਅਧਿਕ ਗੁਨ ਜਾਨਿ[3]। ਫਟਕ[4] ਬਡੋ ਨਹਿ ਗ੍ਰਹਨ ਕਰਹਿ ਕੋ,ਹੀਰਾ ਉੱਜਲ ਲੇ ਹਿਤ ਠਾਨਿ।ਸਿਖ ਅਸਿਖ[5] ਨ ਪਹਿਰਹਿ ਕੋਊ ਮੁਕਤਾ ਦਿਪਤਿ ਬਿਭੂਖਨਿ ਥਾਨਿ[6]। ਪੀਤਰ ਪਰਹਰਿ ਹੋਹਿ ਘਨੇਰੋ[7] ਕੰਚਨ ਥੋਰ ਧਰਹਿਂ ਨਿਜ ਪਾਨ॥ ੫ ॥ ਗੁਨ ਤੇ ਬਡੋ ਇਸੀ ਤੇ ਜਾਨਹੁ ਪਿਤਾ ਤੁਮਾਰੇ ਪਰਖਨਿ ਕੀਨਿ। ਅਪਰ ਨ ਤਿਨਹੁ ਸਮਾਨ ਜੌਹਰੀ,ਅਲਪ ਬਿਸਾਲ ਲੇਤਿ ਸੁਭ ਚੀਨਿ। ਕਰੀ ਤਿਨਹੁ ਕੀ ਹਮ ਕਿਮ ਮੇਟਹਿਂ ਮਹਾਂਪੁਰਖ ਗੁਨ ਗਨ ਮਹਿਂ ਪੀਨਿ। ਜਿਨ ਕੌ ਨਮਸਕਾਰ ਨਿਤ ਕਰਨੀ ਕਿਮ ਸਮਤਾ ਚਾਹੈ ਜੁ ਪ੍ਰਬੀਨ[8]॥੬॥ ਪ੍ਰਿਥੀਆ ਸੁਨਿ ਹਜ਼ਰਤ ਕੇ ਬਾਕਨਿ ਤਪਤਯੋ ਚਿਤ ਮਹਿ ਅਤਿ ਦੁਖ ਪਾਇ।ਕਹਨਿ ਲਗਯੋ'ਮੈਂ ਲਰਕੈ ਨਿਕਸਯੋ ਅਬਿ ਕੈਸੇ ਕਰਿ ਤਿਸ ਥਲ ਜਾਇ। ਕੋ ਮੁਖ ਲੇ ਕਰਿ ਤਿਸ

---

[1]ਕਿਵੇਂ ਬੀ। [2]ਭਾਵ ਗੁਰੂ ਅਰਜਨ ਜੀ ਦੇ। [3]ਹਾਥੀ ਬੜਾ ਤੇ ਸ਼ੇਰ ਛੋਟਾ ਦੇਖੀਦਾ ਹੈ ਪਰ ਸ਼ੇਰ ਦਾ ਨਾਮ ਮ੍ਰਿਗਪਤਿ ਗੁਣ ਦੇ ਜ਼ਿਆਦਾ ਕਰਿ ਹੀ ਜਾਣੋ। [4]ਬਿਲੌਰ। [5]ਲੱਖ ਬੇਗਿਣਤ ਹਨ। [6]ਪਰ ਮੋਤੀ ਪਏ ਸ਼ਦਾ ਹਨ ਗਹਿਣਿਆਂ ਦੇ ਥਾਂ ਵਿਚ। [7]ਪਿੱਤਲ (ਭਾਵੇਂ) ਬਹੁਤਾ ਹੋਵੇ ਉਸ ਨੂੰ ਦੂਰ ਸੁਟਦੇ ਹਨ। [8]ਜੋ ਚਤੁਰ ਹੈ।

ਦਿਖਰਾਵੈਂ ਨਹੀਂ ਮਿਲੌਂਮੈਂ ਕਿਸੀਉਪਾਇ। ਕਰੈ ਧਕੇਲਨਿ ਦੇਤਿ ਨਜਾਉਂ ਨਹਿ ਤੌ ਮੇਰੋ ਕਛੁ ਬਸ ਨ ਬਸਾਇ" ॥੭॥ ਜਹਾਂਗੀਰ ਪ੍ਰਿਥੀਏ ਕੀ ਸੁਨਿ ਕਰਿ ਪੁਨ ਬੋਲਯੋ'ਕਯੋਂ ਤੂੰ ਤਪਤਾਇ?।ਪਿਤ ਪ੍ਰਸੰਨਕਰਿ ਤਿਸਨੇਲੀਨਸਿ ਕਯੋਂ ਤੇਰੇ ਉਰ ਦਾਹ[1] ਲਗਾਇ।ਸੇਵਾ ਕਰੀ ਨ ਅਪਨਿ ਬਡਨਿ ਕੀ ਅਬਿ ਕਯਾ ਹੁਇ,ਠਾਨੈਂ ਜਿ ਉਪਾਇ। ਲਗਹੁ ਪਾਇ ਤਿਸ, ਕਰਹੁ ਗੁਜ਼ਾਰਾ, ਮੈਂ ਨਿਜ ਹੁਕਮ ਨ ਤਹਾਂਅਲਾਇ'॥੮॥ਇਮ ਕਰਿ ਕ੍ਰੋਧ ਸ਼ਾਹੁ ਨੇ ਭਾਖੀਅਪਰ ਖਯਾਲ ਪੁਨਿ ਦ੍ਰਿਸ਼ਟਿ ਲਗਾਇ। ਇਸਕੀ ਦਿਸ਼ਿ ਨਹਿ ਮੁਖ ਕੋ ਕੀਨਸਿ ਬੈਠਯੋ ਤਬ ਹੀ ਗ੍ਰੀਵ ਨਿਵਾਇ।ਕਿਸਕੀ ਦਿਸ਼ਿ ਦੇਖਤਿ ਨਹਿੰ, ਰਿਸ ਉਰ, ਬ੍ਰੀੜਾ[3] ਬਡੀ ਬਹੁਰ ਉਪਜਾਇ। ਚਿਤ ਮਹਿ ਚਿਤਵਤਿ ਚਿੰਤਾ ਅਤਿਸ਼ੈ ਪਸ਼ਚਾਤਾਪ ਅਧਿਕ ਹੀ ਪਾਇ॥੯॥ਅਵਨੀ ਖਨਤਿ ਨਖਨਿ ਸੋਂ, ਝੂਰਤਿ, ਦੁਖ ਪਾਵਤਿ ਕੁਛ ਬੋਲ ਸਕੈ ਨਾ।ਕਿਤਿਕ ਕਾਲ ਬੈਠਯੋ ਮੁਰਝਾਵਤਿਪੁਨਿ ਗਮਨੇ ਸਭਿ ਨਿਜ ਨਿਜ ਐਨਾ।ਡੇਰੇ ਮਹਿ ਪ੍ਰਿਥੀਆ ਚਲਿ ਆਯਹੁ ਪਰਯੋ ਆਇ[4]ਨਹਿ ਬੋਲਤਿ ਬੈਨਾ।ਬਦਨ ਛਾਦਿਕਰਿ ਲੇ ਬਡ ਸ੍ਵਾਸਨਿ ਭਰਿਭਰਿ ਜਲ ਆਵਤਿ ਜੁਗਨੈਨ॥੧੦॥ਖਾਨ ਪਾਨ ਨਹਿ ਭਾਵਤਿ ਕੈਸੇ ਚਿੰਤਾਮਹਿ ਦਿਨ ਰੈਨ ਬਿਹਾਇ*।ਇਕ ਦ੍ਵੈ ਮਾਸ ਭਏ ਇਸ ਰੀਤਿ ਸੁ ਨਹੀਂ ਸ਼ਾਹੁ ਨੇ ਯਾਦ ਕਰਾਇ। ਕਬਹੂੰ ਨਹੀਂ ਬੁਲਾਇ ਪਠਾਯੋ ਨਹਿ ਸਨਮਾਨਯੋ ਪੁਨਿ ਕਿਸ ਭਾਇ। ਯਾਂਤੇ ਅਧਿਕ ਚਿੰਤ ਮਨ ਠਾਨਤਿ ਚਿਤਵਤਿ ਚਿਤ ਮਹਿ ਅਨਿਕ ਉਪਾਇ॥੧੧॥ਇਕ ਦਿਨ ਸੁਲਹੀ ਕੇਸੰਗਿ ਮਿਲਕੇ ਅਪਨੋਕਸ਼ਟ ਕਹਯੋ ਤਬਿ ਰੋਇ। 'ਪਾਤਸ਼ਾਹ ਨੇ ਕਛੁ ਨ ਕੀਨਸਿ ਜਿਸਕੀ ਆਸ ਸਦਾ ਥਿਤ ਹੋਇ[5]।ਅਬਿ ਕਯਾ ਕਰਹਿ ਉਪਾਵ ਬਤਾਵਹੁ ਜਿਸਤੇ ਰਹਿਆਵੈ ਪਤ ਜੋਇ। ਕਿਸ ਮਿਸ ਕਰਿ ਦਿੱਲੀ ਤੇ ਨਿਕਸਹਿ, ਰਹਯੋ ਲਾਭ,ਆਗਲ ਹੀ ਖੋਇ[6]†'॥੧੨॥ ਸੁਲਹੀ ਕਹਯੋ 'ਨ ਬਸ ਕਛ ਮੇਰੇ, ਪਾਤਿਸ਼ਾਹ ਸਮਝਹਿ ਪਖਵਾਨ[7]'।ਮਿਲਹੁ ਦੋਇ ਉਮਰਾਵ ਹੇਰਿਕਰਿ ਇਕ ਕੋ ਨਾਮ ਸੁ ਅਬਦੁਲ ਖਾਨ। ਦੁਤਿਯ ਮੁਹੰਮਦ ਖਾਨ ਜਾਨੀਅਹਿ ਕਛ ਰਿਸ਼ਵਤ[8] ਦੀਜਹਿਤਿਨ ਪਾਨ।ਕਰਹਿ ਸਿਪਾਰਸ਼ ਦੋਨੋਂ ਇਹਜਬਿ,ਸਿੱਧ ਕਾਜ ਅਪਨੋ ਤਬਿ ਜਾਨਿ'

[1]ਦਾਗ਼ ਨਹੀਂ। [2]ਸ਼ਰਮ। [3]ਲੱਜਾ। [4]ਆਣੇ ਲੰਮਾ ਪੈ ਗਿਆ। [5]ਟਿਕੀ ਹੋਈ ਸੀ। [6](ਹੋਰ) ਲਾਭ ਹੋਣਾ ਤਾਂ ਕਿਤੇ ਰਿਹਾ ਅਗਲਾ ਹੀ ਗੁਆ ਲਿਆ। [7]ਪੱਖੀ। [8]ਵੱਢੀ [ਫ਼ਾ:, ਰਿਸ਼ਵਤ]।

*ਪਾ:-ਬਿਤਯਦਿ। †ਪਾ:-ਪ੍ਰਥਮ ਜੁ ਲਈ ਖੋਇ।

॥੧੩॥ਸੁਨਿ ਪ੍ਰਿਥੀਏ ਨੇ ਜਤਨ ਸੁ ਠਾਨਯੋ ਮੁਲਾਕਾਤ ਤਿਨ ਸੋਂ ਠਹਿਰਾਇ।
ਮੁਹਰ ਤੀਨ ਸਤ[1] ਰਿਸ਼ਵਤਿ ਦੀਨਸਿ, ਦੀਨ ਬਦਨ ਹੁਇ ਬਿਨਤੀ
ਗਾਇ।'ਦੋਇ ਮਾਸ ਕੋ ਅਰਸਾ ਗੁਜ਼ਰਯੋ ਸ਼ਾਹਿ ਨਹੀਂ ਸਿਮਰਯੋ ਨ ਬੁਲਾਇ।
ਆਯੋ ਨਜਾਉਂ ਲੇਨਿ ਗੁਰਿਆਈ, ਸੋ ਤੌ ਰਹੀ, ਪ੍ਰਥਮ ਪਤਿ ਜਾਇ[2]॥੧੪॥
ਅਬਿ ਤੁਮ ਕਹਿ ਸਨਮਾਨ ਕਰਾਵਹੁ ਬਡੀ ਬਾਤ ਗੁਰਤਾ ਖੁਸਵਾਇ[3]।ਆਪ
ਸ਼ਾਹੁ ਕਹਿ ਮੋਹਿ ਬਿਠਾਵਹਿ, ਇਮ ਤੋ ਕਾਰਜ ਸਿਧ ਹੁਇ ਜਾਇ। ਨਾਂਹਿ
ਤ ਗ੍ਰਾਮ ਦੇਹਿ ਕਰਿ ਆਦਰ ਤਹਾਂ ਬਸੈਂ ਜਹਿਂ ਸ਼ਾਹਿ ਬਸਾਇ। ਇਮ ਭੀ
ਰਹਿ ਆਵਤਿ ਹੈ ਮੇਰੀ, ਇਹ ਉਪਕਾਰ ਕਰਹੁ ਚਿਤ ਲਾਇ ॥੧੫॥ ਫੇਰਿ
ਸਦਾ ਮੈਂ ਤੁਮ ਕੋ ਦੇਵੈਂ ਗੁਰਘਰ ਕੋ ਜਸ ਹੁਇ ਸਿਰੁਪਾਇ[4]।ਕਰਹੁ ਖੁਦਾਇ
ਰਾਹ ਇਹ ਕਾਰਜ, ਬਡੋ ਸਬਾਬ[5] ਹੋਇ ਸੁਖਦਾਇ। ਚਾਤੁਰਤਾ ਜੁਤ ਹਜ਼-
ਰਤ ਫੇਰਹੁ ਲਖਹਿ ਨ ਜਿਸ ਤੇ[6], ਲੇਹੁ ਮਨਾਇ। ਸੁਮਤਿਵੰਤਿ ਇਹ ਪੱਖੀ
ਪਰਖਹਿ ਸੁਲਹੀ ਕੋ ਪਰਖਯੋ ਜਿਸ ਭਾਇ[7]॥੧੬॥ਉਮਰਾਵਨਿ ਸੁਨਿ ਖਾਤਰ
ਕੀਨਸਿ'ਹਮ ਹਜ਼ਰਤ ਕੋ ਲਖਹਿਂ ਸੁਭਾਇ।ਇਸ ਬਿਧਿ ਕਹਹਿਂ ਨ ਜਾਨਹਿ
ਮਨ ਮੈਂ[8] ਅਰੁ ਤੇਰੋ ਕਾਰਜ ਬਨ ਜਾਇ। ਨਜਾਉਂ ਬਿਚਾਰਤਿ ਬਹੁਤ ਬੇਰ
ਲਗਿ ਦੇਸ਼ ਬਿਖੈ ਹੋਇ ਨ ਕੁਨਿਆਇ।ਰੰਕ ਧਨੀ ਨਰ ਨਾਰਿ ਨੀਚ ਊਚ
ਸਭਿ ਕੀ ਆਪ ਸੁਨਹਿ ਚਿਤ ਲਾਇ॥੧੭॥ ਗ੍ਰਾਮ ਦੇਨਿ ਤੇ ਮਾਨਿ ਲੇਹਿਗੋ
ਗਾਦੀ ਦੇਨਿ ਬਿਖੈ ਸੰਦੇਹਿ।ਨਿਰਨੇ ਨੀਕੇ ਨਜਾਉਂ ਨਿਬੇਰਹਿ ਤਿਸ ਤੇ ਤੁਝੇ
ਨ ਪਹੁੰਚਹਿ ਕੇਹ[9]।ਪਿਤਾ ਪ੍ਰਬੀਨ ਪ੍ਰਸੰਨ ਹੋਇ ਕਰਿ ਲਘੁ ਸੁਤ ਕੋ ਦੀਨਸਿ
ਕਰਿ ਨੇਹ। ਨਜਾਉਂ ਕਰਤਿ ਨਹਿਂ ਸੁਨਹਿ ਸਿਪਾਰਸ਼, ਜਥਾ ਜੋਗ ਮਹਿਂ
ਪ੍ਰੀਤਿ ਕਰੇਹਿ[10]॥੧੮॥ਨਜਾਉਂ ਕਰਨਿ ਕੀ ਬਾਤ ਸੁਨਾਵਹਿਂ,ਗੁਰਨੰਦਨ !
ਸੁਨਿ ਦੇ ਕਰਿ ਕਾਨ[11]।ਘੰਟਾ ਸਿਰ ਪਰ ਲਰਕਤਿ ਨਿਸ ਦਿਨ ਰਹਿ ਬਜਾਰ

[1]ਤਿੰਨ ਸੌ। [2]ਪਹਿਲੀ ਆਬਰੋ ਬੀ ਚਲੀ ਗਈ। [3]ਵਡੀ ਗੱਲ ਇਹ ਹੈ (ਗੁਰ ਅਰਜਨ ਦੀ) ਗੁਰਤਾ ਖੁਹਾਵੋ। [4]ਜਿਵੇਂ ਹੁੰਦਾ ਹੈ ਸਿਰੋਪਾਉ। [5]ਪੁੰਨ [ਫ਼ਾ:, ਸਵਾਬ]। [6]ਜਿਸ ਕਰ ਜਾਣੇ ਨਹੀਂ। [7]ਇਹ ਸੁਮਤ ਵਾਲਾ (ਬਾਦਸ਼ਾਹ) ਪੱਖੀਆਂ ਨੂੰ ਪਰਖ ਲੈਂਦਾ ਹੈ ਜਿਸ ਤਰ੍ਹਾਂ ਸੁਲਹੀ ਨੂੰ ਪਰਖ ਲਿਆ ਹੈ। ਭਾਵ ਇਸ ਤਰ੍ਹਾਂ ਗੱਲ ਕਰੋ ਜਿਸ ਤਰ੍ਹਾਂ ਬਾਦਸ਼ਾਹ ਤੁਹਾਨੂੰ ਮੇਰਾ ਪੱਖੀ ਨਾ ਜਾਣੇ। [8]ਕਹਾਂਗੇ ਕਿ (ਬਾਦਸ਼ਾਹ) ਮਨ ਵਿਚ ਨਹੀਂ ਜਾਣ ਸਕੇਗਾ (ਸਾਨੂੰ ਤੇਰਾ ਪੱਖੀ)। [9](ਜੇ) ਨਿਰਨੇ ਕਰਕੇ ਠੀਕ ਨਿਆਉਂ ਦਾ ਨਿਬੇੜਾ ਕਰੇਗਾ ਤਾਂ ਉਸ ਨਾਲ ਤੈਨੂੰ ਕੁਛ ਨਹੀਂ ਪ੍ਰਾਪਤ ਹੋਵੇਗਾ। [10]ਭਾਵ ਜੋ ਗੱਲ ਠੀਕ ਹੈ ਉਸ ਨਾਲ ਪ੍ਰੀਤ ਕਰਦਾ ਹੈ। [11]ਅਗੋਂ ਜਹਾਂਗੀਰ ਦੇ ਨਿਆਂ ਦੇ ਹਾਲ ਸੁਣਾਉਂਦੇ ਹਨ।

ਮਹਿ ਰਜੁ ਮਹਾਨ[1]।ਇਕਦਿਨ ਜਲ ਪਖਾਰ[2]ਕਉ ਲਾਦੇ ਬ੍ਰਿਖਭ[3] ਅਗਾਰੀ ਕਰਤਿ ਪਯਾਨ। ਜਲ ਦਾਨੀ[4]ਤਿਹ ਪੀਛੇ ਹਾਂਕਤਿ ਚਲਤਿ ਚਲਤਿ ਆਏ ਤਿਸਥਾਨਿ॥੧੯॥ਬ੍ਰਿਖਭਚਰਨ ਸੋਂ ਰੱਜੁ ਲਾਗੀ ਐਂਚੀਗਈਸੁ ਘੰਟਾਹਾਲਿ[5]। ਬਾਜਤਿ ਨਾਦ ਭਯੋ ਤਿਸਕੇਰਾ ਹਜ਼ਰਤ ਬੈਠਯੋ ਤਰੇ ਕ੍ਰਿਪਾਲ[6]। ਸੁਨਤਿ ਸ਼ਬਦ ਕੋ ਕਹਯੋ—ਲੇਹੁ ਸੁਧਿ—ਦੌਰੇ ਮਾਨਵ ਗਨ ਤਤਕਾਲ। ਖੋਜਨਿ ਲਗੇ ਬਿਲੋਕਯੋ ਨਹਿ ਸੋਂ, ਇਤ ਉਤ ਬੂਝਤਿ ਭੇ ਨਰ ਜਾਲ॥੨੦॥ਇਕ ਨੇ ਕਹਯੋ—ਬ੍ਰਿਖਭ ਪਗ ਲਾਗਯੋ ਰੱਜੁ ਚਲਿ ਘੰਟਾ ਠਣਕਾਰ—। ਸੁਨਿ ਹਜ਼ਰਤ ਕੋ ਸੁਧਿ ਕਰਿ ਦੀਨਸਿ—ਨਹਿਂ ਕਿਸ ਨਰ ਨੇ ਕੀਨਿ ਪੁਕਾਰ।ਜਲ ਦਾਨੀ ਕੇ ਬੈਲ ਚਰਨ ਲਗਿ ਹਾਲ ਗਯੋ ਉਠਿ ਨਾਦਿ ਉਦਾਰ।ਜਥਾ ਜੋਗ ਤੁਮ ਪ੍ਰਜਾ ਬਸਹਿ ਸੁਖਨਿਬਲ ਸਬਲ ਸਭਿਹੁਇ ਇਕਸਾਰ—॥੨੧॥ਜਹਾਂ-ਗੀਰ ਨੇ ਪੁਨਹਿ ਪਠਾਏ—ਆਨਹੁ ਬ੍ਰਿਖਭ ਲਦਯੋ ਤਿਸੁਭਾਂਤਿ।ਜਿਮ ਗਮ-ਨਤਿ ਪਗ ਰਜੁ ਐਂਚਲੀ[7] ਦੁਖਤਿ ਪੁਕਾਰ ਕਰੀ ਜਿਮ ਜਾਤਿ[8]। ਬਿਨ ਦੁਖ ਮਮ ਘੰਟਾ ਨ ਹਿਲਾਵਤਿ ਕਰਹੁ ਨਯਾਉਂ ਤਿਹ ਪਿਖਿ ਬਿਰਤਾਂਤ—। ਮਤਿ ਬਿਸਮਤਿ ਨਰਗਏ ਦੌਰਕਰਿ ਜਹਾਂ ਬੈਲ ਅਰ ਥੋ ਜਲਦਾਤ[9]॥੨੨॥ਤਿਸੀ ਰੀਤਿ ਸੋਂ ਬ੍ਰਿਖਭ ਲਦਾਯੋ ਹਾਂਕਹਿਪਾਛੇ ਗਮਨਯੋਸੋਇ।ਆਨਯੋ ਪਾਤਸ਼ਾਹ ਜਹਿ ਬੈਠਯੋ, ਸਭਾ ਲਗੀ ਦੇਖਤਿ ਸਭਿ ਕੋਇ। ਹਜ਼ਰਤ ਕਹਯੋ—ਬੈਲ ਕੋ ਹਕ ਹੈ ਲਈ ਉਠਾਇ ਪਖਾਲੈਂ ਦੋਇ। ਬਹੁਰ ਤੀਸਰੀ ਲਾਦਨਿ ਕੀਨਸਿ ਇਹ ਅੱਨਯਾਇ ਇਸੀਸੰਗਿ ਹੋਇ॥੨੩॥ਯਾਂਤੇ ਮਮਘੰਟਾ ਠਣਕਾਰਯੋ,ਹੋਇ ਦੁਖੀ ਇਮ ਕੀਨਿ ਪੁਕਾਰ। ਅਬਿ ਤੇ ਆਗੇ ਸਭਿ ਬ੍ਰਿਖਭਨਿ ਕੋ ਲਾਦਹੁ ਦੋਇ ਪਖਾਲੈਂ ਭਾਰ[10]। ਬਹੁਰ ਤੀਸਰੀ ਧਰਹਿ ਜੁ ਊਪਰਿ ਹੋਹਿ ਗੁਨਾਹੀ ਕੈਦ ਮਝਾਰ।ਸਭਿਹਿਨਿ ਕਹੁ ਇਮ ਸੁਧਿ ਕਰਿ ਦੀਜੈ—ਸ਼ਾਹੁ ਕੀਨਿ ਤਬਿ ਹੁਕਮ ਉਚਾਰ॥੨੪॥ਬਡ ਧਰਮੱਗਯ ਨਯਾਉਂ ਜਹਿਪਸ਼ੁਯਨਿ[11] ਮਾਨੁਖ ਕੀ ਤੌ ਕਯਾ ਹੈ ਬਾਤ[*]।ਇਮ ਸੁਨਿ ਪ੍ਰਿਥੀਆ ਦੁਖਤਿ ਭਯੋ ਉਰ ਗੁਰਤਾਆਸ ਤਯਾਗ ਪਛੁਤਾਤਿ।—ਇਸ ਢਿਗ ਜਤਨ ਹੋਇ ਨਹਿ ਸਕਿਯਤਿ ਮਤਿ

[1]ਲੰਬੀ ਰਸੀ ਬਜ਼ਾਰ ਵਿਚ ਰਹਿੰਦੀ ਹੈ। [2]ਜਲ ਦੀਆਂ ਮਸ਼ਕਾਂ, ਪਖਾਲਾਂ। [3]ਬੈਲ। [4]ਮਾਸ਼ਕੀ। [5]ਪਾਹੱਲ ਪਿਆ। [6]ਕ੍ਰਿਪਾਲੂ ਬਾਦਸ਼ਾਹ ਹੇਠ ਬੈਠਿਆ ਸੀ। [7]ਛਾਬ ਘੰਟਾ ਹਿਲਾਉਣ ਵਾਲਾ। [8]ਖਿੱਚ ਲਈ। [9]ਜਾਂਦਿਆਂ। [10](ਕੇਵਲ) ਦੋ ਮਸ਼ਕਾਂ ਦਾ ਭਾਰ। [11]ਜਿਸ ਨੇ ਪਸ਼ੂਆਂ ਦਾ ਨਿਆਉਂ ਕੀਤਾ। [*]ਕਵੀ ਜੀ ਨੂੰ ਪੂਰਾ ਪਤਾ ਨਹੀਂ ਲੱਗਾ। ਦੇਖੋ ਰਾਸ ੪ ਅੰਸੂ ੩੭ ਦੇ ਅੰਕ ੪੮ ਦੀ ਹੇਠਲੀ ਟੂਕ।

ਸੁਖਮ[1]ਨਿਰਨੈ ਅਵਦਾਤਿ। ਤਊ ਗ੍ਰਾਮ ਦੇ ਆਦਰ ਠਾਨਹਿ ਇਸ ਮਹਿ ਭੀ ਮਮ ਪਤਿ ਰਹਿ ਜਾਤਿ—॥੨੫॥ਲੇ ਰਿਸ਼ਵਤ ਹਜਰਤ ਢਿਗ ਗਮਨੇ ਸੁਲਹੀ ਅਪਨੈ ਸੰਗਿ ਮਿਲਾਇ।ਕਹਿ ਕਰਿ ਪ੍ਰਿਥੀਆ ਨਿਕਟ ਹਕਾਰਯੋ ਲਗੇ ਤਰੀਫ ਕਰਨਿ ਸਮੁਦਾਇ'ਪ੍ਰਥਮ ਭਏ ਸ਼੍ਰੀ ਨਾਨਕ ਇਨਕੇ ਹਿੰਦੂ ਤੁਰਕ ਮੁਰੀਦ ਬਨਾਇ।ਰਾਮਦਾਸ ਗੁਰ ਤਿਨ ਗਾਦੀ ਪਰ ਬੈਠੇ ਸੁਜਸੁ ਜਗਤ ਪਰਛਾਇ॥੨੬॥ਗੁਰ ਘਰ ਸਾਗਰ ਸਮਸਰ ਡਰਹਰਿ[2]ਪ੍ਰਿਥੀਚੰਦ ਭਾ ਚੰਦ ਮਨਿੰਦ।ਦੇਸ਼ ਬਿਦੇਸ਼ਨਿ ਕੇ ਨਰ ਮਾਨੈਂ ਸੀਸ ਨਿਵਾਇ ਚਰਨ ਅਰਬਿੰਦ।ਅਜ਼ਮਤ ਕਰਿ ਤਿਨ ਹੋਤਿ ਸਹਾਇਕ ਸੁਜਸ ਬਿਲੰਦ ਕਰਹਿਂ ਨਰ ਬ੍ਰਿੰਦ। ਸ਼੍ਰੀ ਨਾਨਕ ਕੀ ਜੋਤਿ ਇਨਹੁ ਮਹੁਂ ਜਾਨੀ ਪਰਹਿ ਗੁਨਹਿ ਬਖਸ਼ਿੰਦ[3]॥੨੭॥ ਸਨਮਾਨਤਿ ਪਤਿਸ਼ਾਹ ਰਹੇ ਸਭਿ,ਇਹ ਚਲਿ ਕਰਿ ਆਯਹੁ ਤੁਮ ਦ੍ਵਾਰ।ਗਨ ਜਾਊਂ ਨਿਬੇ-ਰਨਿ ਕੀਜਹਿ ਨੀਕੇ ਕਰੌ ਬਿਦਾ ਦੇ ਕਰਿ ਉਪਹਾਰ।ਨਾਂਹਿ ਤ ਮਹਿਮਾ ਇਸ ਘਟਿ ਜਾਵਹਿ,ਸਿੱਖ ਤਜਹਿਂ ਨਹਿਂ ਕਰਹਿਂ ਜੁਹਾਰ। ਇਹ ਭੀ ਪੁੰਨ ਆਪਕੇ ਘਰ ਕੋ ਕਰਹਿ[4]ਖੁਦਾਇ ਬੰਦਗੀ ਚਾਰੁ॥੨੮॥ ਜਥਾ ਜੋਗ ਬੈਠਾਵਨਿ ਕਰਿ-ਯਹਿ ਮਾਨਵ ਲਾਖਹੁਂ ਮਾਨਹਿਂ ਯਾਂਹਿ। ਪਰੰਪਰਾ[5]ਇਹ ਗੁਰ ਕੇ ਘਰ ਕੀ ਨਿਸ਼ਚਲ ਰਾਖਹੁ ਮਿਟਹਿ ਜੁ ਨਾਂਹਿ।ਰਾਵਰਿ ਕੀ ਕੀਰਤਿ ਜਗ ਬਿਥਰਹਿ ਅਧਿਕ ਭਲਾ ਹੋਵੈ ਦਰਗਾਹਿ'।ਜਹਾਂਗੀਰ ਨੇ ਸੁਨਿ ਪਹਿਚਾਨੀ—ਰਿਸ਼ਵਤ ਲਈ ਇਨਹੁ[6]ਇਸ ਪਾਹਿ॥੨੯॥ਪ੍ਰਥਮ ਨ ਪ੍ਰਿਥੀਏ ਕੀ ਕੁਛ ਭਾਖੀ ਆਜ ਤਰੀਫ ਕਰਤਿ ਛਲ ਸੰਗਿ। ਦੇ ਕਰਿ ਦਰਬ ਬਿਗਾਰਤਿ ਲੋਕਨਿ ਭਰਯੋ ਖੁਟਾਈ ਸੰਗ ਕੁਢੰਗ[7]।ਗੁਰਤਾ ਕੋ ਅਧਿਕਾਰ ਨ ਇਸ ਕੋ ਗਯਾਨ ਆਦਿ ਗੁਨ ਨਹਿਂ ਸ਼ੁਭ ਅੰਗ।ਤਊ ਗੁਰੂ ਕੋ ਨੰਦਨ ਹੋਯਹੁ—ਇਮ ਬਿਚਾਰ ਚਹਿ ਮਾਨ ਉਤੰਗ[8]॥੩੦॥ਬੋਲਯੋ ਜਹਾਂਗੀਰ'ਲਿਹੁ ਗ੍ਰਾਮਹਿ ਮੈਂ ਅਪਨੀ ਦਿਸ਼ਿ ਤੇ ਇਹ ਦੀਨਿ।ਕਰਹੁ ਧਾਮ ਤਹਿਂ ਬੈਠਿ ਕੁਟੰਬ ਜੁਤ ਸ਼੍ਰੀ ਅਰਜਨ ਢਿਗ ਜਾਹੁ ਨ, ਚੀਨ।ਲਵਪੁਰਿ ਕੋ ਹਮ ਜਬਿ ਚਲਿ ਆਵਹਿ ਜੁਗ ਭ੍ਰਾਤਨਿ ਤੇ ਸੁਨਹਿਂ ਜੁ

[1]ਸੂਖਮ ਮਤ ਨਾਲ ਸਾਫ ਨਿਰਨੇ ਕਰਦਾ ਹੈ। [ਸੰਸ:, ਅਵਦਾਤ=ਸਾਫ, ਨਿਰੋਲ]। [2](ਜਮਾਂ ਦੇ) ਡਰ ਨੂੰ ਦੂਰ ਕਰਨ ਵਾਲਾ ਗੁਰੂ ਦਾ ਘਰ ਸਮੁੰਦਰ ਸਮ ਹੈ। (ਅ) (ਭੈ) ਸਾਗਰ (ਸੰਸਾਰ) ਵਿਚ (ਡਰ ਹਰਿਤਾ) ਅਤੇ (ਸਾਗਰ) ਗੁਰੂ ਕਾ ਘਰ ਹੈ। (ੲ) ਗੁਰੂ ਘਰ ਰੂਪੀ ਸਾਗਰ ਵਿਚ ਪ੍ਰਿਥੀਆ ਰੂਪੀ ਚੰਦ੍ਰਮਾਂ ਝਲਕਾਂ ਮਾਰ ਰਿਹਾ ਹੈ। [3]ਗੁਨਾਹਾਂ ਦੇ ਬਖਸ਼ਾਉਣੇ ਵਾਲੀ। [4]ਕਰੇਗਾ (ਪ੍ਰਿਥੀਆ)। [5]ਆਦ ਤੋਂ ਚਲੀ ਆਂਵਦੀ ਮ੍ਰਿਯਾਦਾ। [6]ਭਾਵ ਉਮਰਾਵਾਂ ਨੇ। [7]ਖੋਟੀ ਤਰ੍ਹਾਂ (ਪ੍ਰਿਥੀਆ)। [8]ਭਾਵ (ਗੁਰੂ ਘਰ ਦਾ) ਮਾਨ ਉੱਚਾ ਰੱਖਣਾ ਚਾਹੁੰਦਾ ਹੈ।

ਕੀਨਿ । ਅਬਿ ਤੇ ਦ੍ਵੈਸ਼ ਨ ਠਾਨਹੁ ਤਿਨ ਸੰਗ,ਨਿਜ ਗੁਜ਼ਰਾਨ ਹਮਹੁ ਤੇ
ਲੀਨਿ'॥੩੧॥ਇਮ ਕਹਿ ਪਟਾ ਲਿਖਾਇ ਬਿਦਾ ਕਿਯ 'ਮਿਲਹੁ ਹਮੈਂ ਜਬਿ
ਲਵਪੁਰਿ ਆਇ'। ਕੁਛਕ ਹਰਖਕਰਿ ਪ੍ਰਿਥੀਆ ਆਯਹੁ ਦਿੱਲੀ ਨਗਰੀਤੇ
ਨਿਕਸਾਇ। ਗਮਨਤਿ ਦੇਸ਼ ਮਾਲਵੇ ਪ੍ਰਾਪਤਿ[1], ਤਹਾਂ ਗ੍ਰਾਮ ਲੀਨਸਿ ਹਰ-
ਖਾਇ। ਸੀਸ ਨਿਵਾਵਤਿ ਆਦਿਕ ਪ੍ਰਿਥੀਆ ਸੁੰਦਰ ਕੋਠਾ ਲੀਨਿ ਬਨਾਇ[2]
॥੩੨॥ਤਿਸ ਕੀ ਸੰਗਯਾ ਤੇਸੈ ਕਹੀਅਹਿ'ਸੋਢੀ ਕੋਠੇ' ਕੋ[3]ਬਿਦਤਾਇ।ਇਸਤ੍ਰੀ
ਪੁੱਤ੍ਰ ਬਸਾਇ ਹਰਖ ਜੁਤਿ ਅਪਨੀ ਪੂਜਾ ਬੈਠਿ ਕਰਾਇ। ਥੋਰੀ ਸੰਗਤਿ
ਆਵਤਿ ਚਲਿ ਕਰਿ ਦੇਤਿ ਉਪਾਇਨ ਕੁਛਕ ਚਢਾਇ। ਕਰਿ ਗੁਜ਼ਰਾਨਿ
ਬਿਤਾਇ ਸਮੋ ਨਿਜ ਪਟ-ਬੀਜਨ ਸਮ ਚਮਕ ਦਿਖਾਇ॥੩੩॥ਦੋਹਰਾ॥ਜਤ-
ਨ ਠਾਨਿ ਬਿਧਿ ਅਨਿਕ ਕੇ ਹਾਰ ਪਰਯੋ[4] ਦੁਖ ਪਾਇ। ਸਮੁਤਾ ਚਹਿ ਜਗ-
ਨਾਥ ਸੋਂ[5] ਕਯੋਂ ਕਰਿ ਪਹੁੰਚਯੋ ਜਾਇ ॥੩੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ
ਤ੍ਰਿਤੀਆ ਰਾਸੇ 'ਪ੍ਰਿਥੀਆ ਕੋਠਾ ਪਾਵਨ' ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤੀ ਅੰਸੂ ॥੨੭॥

## ੨੮ [ਠਾਕਰ ਪੂਜਕ ਪਖੰਡੀ ਬ੍ਰਾਹਮਣ ਨਾਲ ਚਰਚਾ]।

ਦੋਹਰਾ ॥ ਇਮ ਪ੍ਰਸੰਗ ਰਿਸ ਢੰਗ ਕੋ[6] ਪ੍ਰਿਥੀਏ ਕਿਯੋ ਨਿਸੰਗ॥ਰੰਗ ਰੰਗ ਕੀ
ਕਥਾ ਅਬਿ ਗੁਰ ਕੀ ਸੁਨਿ ਹਿਤ ਸੰਗ॥੧॥ ਹਾਕਲ ਛੰਦ॥ਸ੍ਰੀਸਤਿਗੁਰਅਰਜਨ
ਪਾਛੈ[7]।ਬਹੁ ਕਰੇ ਉਛਾਹ ਸੁ ਆਛੈ॥ਸੁਤ ਜਨਮ ਨਵੌਜਨੁ ਹੋਵਾ। ਦੁਖਬਿਘਨ
ਬ੍ਰਿੰਦ ਕੋ ਖੋਵਾ ॥ ੨ ॥ ਬਹੁ ਦਾਨ ਦੀਨਿ ਕਰਿ ਪ੍ਰੇਮਾ। ਅਭਿਲਾਖਿ ਪੁੱਤ੍ਰ ਕੀ
ਛੇਮਾ॥ਮੁਖਮੰਡਲ ਸੁੰਦਰਚੰਦੂ।ਪਿਖਿਹਰਖਤਿ ਆਨੰਦ ਕੰਦੂ[8]॥੩॥ਦ੍ਰਿਗਦਲ
ਬਿਲੰਦ ਅਰਬਿੰਦੂ[9]। ਦੁਤਿ ਕਲਿਕਾ ਰਦਨ ਮਨਿੰਦੂ[10]। ਹਰਖੰਤਿ ਦਾਸ
ਪਿਖਿ ਬ੍ਰਿੰਦੂ। ਕਰਿ ਪ੍ਰੇਮ ਤੁਰਕ ਅਰੁ ਹਿੰਦੂ॥੪॥ਦਿਨਰੈਨ ਨੈਨ ਕੇ ਆਗੇ।
ਰਖਿ ਜਨਨੀ ਆਨ ਨ ਤਜਾਗੈ[11]।ਕਰਿ ਭਲੀਭਾਂਤਿਤਕਰਾਈ। ਨਿਜ ਹਾਥ
ਅਹਾਰ ਖੁਵਾਈ॥੫॥ ਬਿਸਵਾਸ ਨ ਕਰਤੀ ਕੈਸੇ । ਰਖਿ ਪਲਕ ਬਿਲੋਚਨ

[1]ਮਾਲਵੇ ਦੇਸ਼ ਪਹੁੰਚਿਆ। [2]ਸੁੰਦਰ ਕੋਠਾ (ਮੰਦਰ) ਬਣਾਇਆ ਤੇ ਪ੍ਰਿਥੀਆ ਆਦਿਕ (ਉਸ ਦੇ ਸੰਗੀ) ਉਸ ਨੂੰ ਮੱਥਾ ਟੇਕਦੇ ਹਨ (ਜਿਵੇਂ ਸ੍ਰੀ ਦਰਬਾਰ ਸਾਹਿਬ ਨੂੰ ਗੁਰੂ ਅਰਜਨ ਜੀ ਤੇ ਸੰਗਤਾਂ ਨਿਵਾਂਦੇ ਸਨ)। (ਅ) ਆਦਿਕ=ਪਹਿਲਿਆਂ ਨੂੰ ਭਾਵ ਪਹਿਲਿਆਂ ਚਹੁੰ ਗੁਰੂ ਸਾਹਿਬ ਨੂੰ ਸੀਸ ਨਿਵਾਕੇ ਕੋਠਾ ਬਣਾ ਲਿਆ। [3]ਸੋਢੀਆਂ ਦਾ ਕੋਠਾ। [4]ਥਕ ਗਿਆ। [5]ਭਾਵ ਗੁਰੂ ਅਰਜਨ ਜੀ ਦੀ। [6]ਗੁੱਸੇ ਦੇ ਢੰਗ ਦਾ ਇਸ ਤਰ੍ਹਾਂ ਦਾ ਪ੍ਰਸੰਗ। [7]ਗੁਰੂ ਅਰਜਨ ਜੀ ਨੇ ਪਿਛੋਂ। [8]ਭਾਵ ਗੁਰੂ ਅਰਜਨ ਜੀ। [9]ਨੇਤ੍ਰ ਕਵਲ ਦੇ ਦਲਾਂ ਵਾਂਗ ਚੌੜੇ ਹਨ। [10]ਦੰਦਾਂ ਦੀ ਸ਼ੋਭਾ ਕਲੀਆਂ ਵਰਗੀ ਹੈ। [11]ਇਕ ਖਿਣ ਨਹੀਂ ਛੱਡਦੀ।

ਜੈਸੇ[1]।ਰਹਿ ਰਾਤਿ ਬਿਖੈ ਰਖਵਾਰੀ।ਨਰ ਜਾਗਤਿ ਖਰੋ ਨਿਹਾਰੀ ॥੬॥ ਉਰ ਤ੍ਰਾਸ ਧਾਰਿ ਕਰਿ ਰੋਗਾ। ਸੁਤ ਪਾਲਤਿ ਦੀਰਘ ਅੰਗਾ।ਹਰਿ ਗੋਬਿੰਦ ਛੈਲ ਛਬੀਲਾ[2]। ਕਰਿ ਬਾਲਪਨੇ ਕੀ ਲੀਲਾ ॥੭॥ ਪਦ ਪੰਕਜ ਅੰਙਣ ਦੌਰੈ। ਗਹਿ ਬਾਲਕ ਲੇ ਭਰਿ ਕੌਰੈ[3]।ਬਹੁ ਕਰੇ ਭੇਰ ਭਰ ਬਾਹੇ। ਜੁਗ ਬਾਹੈਂ ਓਜ ਨਿਵਾਹੈਂ[4]॥੮॥ਬਹੁ ਖੇਲਿ ਖੇਲ ਰਸ ਰਾਤੇ[5]।ਕਰ ਚਰਨ ਕਮਲ ਜਨੁ ਰਾਤੇ[6]। ਇਮ ਖੇਲਤਿ ਪਿਤ ਢਿਗ ਆਵੈਂ।ਸਭਿ ਸਭਾ ਮੋਦ ਉਪਜਾਵੈਂ॥੯॥ਪਿਖਿ ਲੱਛਨ ਅੰਗ ਬਿਸਾਲਾ। 'ਗੁਰ ਭਾਰੋ ਹੋਹਿ ਕ੍ਰਿਪਾਲਾ'।ਕੋ ਕਹੈ'ਸੂਰ ਬਡ ਹੋਵੈ। ਗਨ ਦੁਸ਼ਟਨਿ ਕੀ ਜਰ ਖੋਵੈ' ॥੧੦॥ ਕੋ ਕਹੈ'ਡੀਲ ਬਲਵਾਨਾ। ਕਿਸ ਨਰ ਕੋ ਅਸ ਨਹਿੰ ਜਾਨਾ[7]।ਭੁਜ ਹੋਇੰ ਪ੍ਰਲੰਬਤਿ ਭਾਰੀ। ਉਰ ਆਯੁਤ ਧੁਤ ਬਿਸਤਾਰੀ[8]॥੧੧॥ਸਭਿ ਦੇਖਿ ਦੇਖਿ ਸੁਖ ਪਾਵੈਂ।ਇਮ ਸ੍ਰੀ ਗੁਰ ਦਯੋਸ ਬਿਤਾਵੈਂ। ਨਿਤ ਬਰਧਤਿ ਡੀਲ ਬਿਸਾਲਾ। ਬਡ ਆਯੁਤ ਸੁੰਦਰ ਭਾਲਾ ॥੧੨॥ ਸ੍ਰੀ ਅਰਜਨ ਸਭਿ ਦਿਨ ਮਾਂਹੀ[9]।ਭਜਿ ਆਲਸ ਜਾਮ ਨਿਸਾ ਹੀ। ਸੁਚ ਕ੍ਰਿਯਾ ਪ੍ਰਾਤ ਹਿਤਕਾਰੀ[10]।ਪੁਨ ਬੈਠਹਿ ਆਸਨ ਮਾਰੀ॥੧੩॥ਥਿਤਿ ਅਪਨ ਸਰੂਪ ਮਝਾਰਾ।ਮਨ ਰਾਖਹਿੰ ਰੋਕਿ ਉਦਾਰਾ।ਇਕ ਦਯੋਸ ਪ੍ਰਾਤ ਜਬਿ ਹੋਈ।ਉਠਿ ਕ੍ਰਿਆ ਕਰਤਿ ਭੇ ਸੋਈ॥੧੪॥ਜਲ ਕੂਪ ਪ੍ਰਥਮ ਇਸ਼ਨਾਨੇ।ਸ੍ਰੀ ਅੰਮ੍ਰਿਤਸਰ ਪੁਨ ਪਯਾਨੇ। ਸਿਖ ਗਯਾਨੀ ਕੇਤਿਕ ਸੰਗੇ। ਕੋ ਸੱਤਨਾਮ ਰਤਿ ਰੰਗੇ ॥੧੫॥ ਨਿਸ ਦਯੋਸ ਲਗੀ ਲਿਵ ਜੀਹਾ[11]।ਪ੍ਰਭੁ ਦਰਸ਼ਨ ਕੀ ਉਰ ਈਹਾ[12]। ਸਭਿ ਸੁਧਾ ਸਰੋਵਰ ਮੱਜੇ। ਬਹੁ ਜਨਮਨਿ ਕੇ ਅਘ ਭੱਜੇ॥੧੬॥ ਪੁਨਿ ਸ੍ਰੀ ਗੁਰ ਕੀਨਿ ਸ਼ਨਾਨਾ। ਗਰ ਸੂਖਮ ਬਸਤ੍ਰ ਮਹਾਨਾ[13] । ਪਗ ਪੰਕਜ ਗਮਨੋ ਸੁੰਦਰ। ਹਿਤ ਦਰਸ਼ਨ ਸ੍ਰੀ ਹਰਿ ਮੰਦਰ ॥੧੭॥ ਨਿਜ ਪਿਤ ਕੋ ਕਲਪਿ[14] ਸਥਾਨਾ। ਹੁਇ ਨੰਮ੍ਰ ਪ੍ਰਨਾਮ ਸੁ ਠਾਨਾ। ਸ੍ਰੀ ਰਾਮਦਾਸ ਧਰਿ ਧਯਾਨਾ।ਪ੍ਰਲਕਾਵਲਿ ਦੇਹਿ ਮਹਾਨਾ ॥੧੮॥ ਜਲ ਭਰਨੇ ਬਿਲੋਚਨ ਬੀਚਾ। ਬਹਿ ਆਂਸੂ ਆਨਨ ਸੀਚਾ[15]।ਰੁਕਿ ਕੰਠਿ ਨ ਬੋਲਨੋ ਜਾਈ।ਬਡ ਪ੍ਰੇਮ ਦੇਹਿ ਬਿਸਰਾਈ[16]

[1]ਜਿਵੇਂ ਪਲਕਾਂ ਅੱਖਾਂ ਨੂੰ ਰਖਦੀਆਂ ਹਨ। [2]ਬਾਂਕਾ, ਸੁੰਦਰ। [3]ਬਾਲਕਾਂ ਨੂੰ ਜੱਫੀ ਭਰਕੇ ਫੜ ਲੈਂਦੇ ਹਨ। [4]ਦੋ ਭੁਜਾਂ ਦੇ ਬਲ ਨਾਲ ਨਿਵਾ ਦੇਂਦੇ ਹਨ। [5]ਖੇਲ ਦੇ ਰਸ ਵਿਚ ਰੱਤੇ ਬਹੁਤ ਖੇਲਦੇ ਹਨ। [6]ਹੱਥ ਤੇ ਚਰਨ ਮਾਨੋ ਲਾਲ ਕਮਲ ਹਨ। [7]ਕਿਸੇ ਮਨੁਖ ਦੀ ਐਸੀ (ਡੀਲ) ਨਹੀਂ ਜਾਣੀਦੀ। [8]ਛਾਤੀ ਚੌੜੀ ਵਿਸਤਾਰ ਸਹਤ। [9]ਹਰ ਰੋਜ। [10]ਸਵੇਰ ਦੀ ਸੋਚ ਆਦਿ ਕ੍ਰਿਆ ਚੰਗੀ ਤਰ੍ਹਾਂ ਕਰਕੇ। [11]ਰਸਨਾ ਕਰ (ਅ) ਜਿਨ੍ਹਾਂ ਦੀ। [12]ਏਹੋ। [13]ਜਲ ਬਹੁਤ ਬਰੀਕ ਬਸਤ੍ਰ ਹਨ। [14]ਸੁਹਣਾ। [15]ਮੂੰਹ ਭਿੱਜ ਗਿਆ। [16]ਦੇਹ ਦੀ ਸੁਰਤ ਭੁੱਲ ਗਈ।

॥੧੯॥ ਫਿਰ ਕਿਤਿਕ ਬਿਖੇ ਧਰਿ ਧੀਰਾ। ਪਰਕਰਮਾ ਫਿਰੇ ਗਹੀਰਾ।ਕਰਿ
ਚਤੁਰ ਬਾਰ[1]ਹਰਿ ਮੰਦਰਿ।ਬਰ ਬੈਠ ਬਿਰਾਜੇ ਅੰਦਰ॥੨੦॥ਥਿਤਿ[2]ਕਿਤਿਕ
ਕਾਲ ਦਰਸਾਏ। ਪੁਨਿ ਉਠਿ ਕਰਿ ਬਾਹਰਿ ਆਏ। ਕਰ ਨਮੋ ਸੇਤ ਪੁਰ[3]
ਚਾਲੇ। ਦਰਸ਼ਨੀ ਜ ਪੌਰ ਬਿਸਾਲੇ॥੨੧॥ਤਹਿਂ ਫਿਰ ਕਰਿ ਠਾਂਢੇ ਹ੍ਵੈਕੈ।ਹਰਿ
ਮੰਦਰਿ ਦਿਸ਼ਾ ਚਿਤੈ ਕੈ। ਕਰਿ ਬੰਦਨ ਪ੍ਰੇਮ ਸਮੇਤਾ।ਪੁਨ ਸਰ ਪਰਕਰਮਾ[4]
ਹੇਤਾ॥੨੨॥ਗੁਰ ਗਾਮਨੈਂ ਮੰਦਹਿ ਮੰਦੇ। ਦੇ ਦਰਸ਼ਨ ਦਾਸ ਅਨੰਦੇ। ਜਹਿ
ਝੂਲਤਿ ਦੀਹ ਨਿਸ਼ਾਨਾ।ਕਰਿ ਨਮੋ ਚਲੇ ਅਗਵਾਨਾ॥੨੩॥ਮੁਖਉੱਤਰਦਿਸ਼
ਕਰਿ ਜਾਏ।ਸਿਰ ਬਾਇਬ[5]ਕੋਨ ਨਿਵਾਏ। ਪੁਨਿ ਪੂਰਬ ਮੁਖ ਕਰਿ ਚਾਲੇ।
ਸਿਖ ਬ੍ਰਿੰਦ ਗਮਨ ਕਰਿ ਨਾਲੇ॥੨੪॥ਤਹਿਂ ਇਕ ਦਿਜ ਦੇਖਨੋ ਐਸਾ।ਸਰ ਸੁਧਾ
ਤੀਰ ਪਰ ਬੈਸਾ।ਧਰਿ ਆਗੈ ਸਾਲਗਰਾਮੂ।ਬਹੁ ਭਾਂਤਿ ਕਰਤਿ ਪਰਣਾਮੂ॥੨੫॥
ਘਸਿ ਚੰਦਨ ਕੌ ਚਰਚਾਨਾ। ਇਕ ਘੰਟਾ ਧਰਨੋ ਮਹਾਨਾ। ਪਾਟੰਬਰ ਊਪਰ
ਪੀਤਾ।ਦਿਜ ਬੈਠਨੋ ਥਿਤਿ ਨਹਿਂ ਚੀਤਾ[6]॥੨੬॥ਘਰ ਕਾਰਜ ਚਿਤਵਿ ਅਨੇਕਾ।
ਉਰ ਤ੍ਰਿਸ਼ਨਾ ਧਨ ਕੀ ਏਕਾ।ਬਡ ਰਚਨੋ ਪਖੰਡ ਮਝਾਰੀ[7]। ਬਕ ਧਯਾਨ[8]
ਲਗਾਵਤਿ ਤਾਰੀ॥੨੭॥ਤਿਹ ਪਿਖਿ ਗੁਰ ਗਏ ਅਗਾਰੀ।ਦਿਜ ਉਰ ਮਹਿ ਤਬਿ
ਰਿਸ ਧਾਰੀ।-ਨਹਿਂ ਠਾਕੁਰ ਦਿਸ਼ਿ ਕਰ ਬੰਦੇ। ਨਹਿਂ ਮੁਹਿ ਨਿਮਿ ਕੀਨਿ
ਅਨੰਦੇ[9]॥੨੮॥ਹੁਇ ਨਿਕਟਿ ਗਏ ਪੁਨਿ ਆਗੇ। ਤਿਮ ਸਿੱਖ ਸਕਲ ਸੰਗ
ਲਾਗੇ।ਸਨਮਾਨ ਨ ਰਾਖਨੋ ਮੋਰਾ।ਨਹਿਂ ਦੇਖਨੋ ਠਾਕੁਰ ਓਰਾ-॥੨੯॥ਇਮ ਚਿਤ-
ਵਤਿ ਬਿੱਪ੍ਰ ਬਿਸਾਲਾ। ਤਪਧੋ ਰਿਸ ਮਤਸਰ ਜ੍ਵਾਲਾ[10]। ਪਰਕਰਮਾ ਕਰਿ
ਗੁਰ ਸ੍ਵਾਮੀ। ਦਿਜ ਉਰ ਲਖਿ[11]ਅੰਤਰਜਾਮੀ॥੩੦॥ਫਿਰ ਸਰੁਵਰ ਕੇ ਚਹੁੰ ਓਰਾ।
ਪੁਨ ਆਇ ਦਰਸ਼ਨੀ ਪੌਰਾ।ਕਰਿ ਬੰਦਨ ਬਹੁਰੋ ਆਏ।ਜਹਿ ਦਿਜ ਨੇ ਦੰਭ
ਰਚਾਏ॥੩੧॥ਸਭਿ ਸਿੱਖ ਦਾਸ ਸਮੁਦਾਯਾ। ਅਵਿਲੋਕਨੋ ਬਿੱਪ੍ਰ ਸਮਾਯਾ[12]।
ਗਿਨਿ ਤਿਲਕ ਸੁ ਦ੍ਵਾਦਸ਼ ਲਾਏ[13]।ਬਿਰਗੋਮੁਖਿ[14]ਹਾਥ ਉਠਾਏ॥੩੨॥ਬਡਿ
ਆਸਨ ਤਰੇ ਡਸਾਯੋ।ਜੁਤਿ ਸੌਜ ਸਮਾਜ[15]ਟਿਕਾਯੋ।ਗੁਰ ਬੋਲੇ ਪਿਖਿ ਤਿਸ
ਓਰੀ।'ਕਹੁ ਬਿੱਪ੍ਰ ਕਹਾਂ ਮਤਿ ਤੋਰੀ? ॥੩੩॥ ਕਯਾ ਕਲਪਤਿ[16] ਮਨਿ ਮਹਿ

[1]ਚਾਰ ਵਾਰੀ(ਪ੍ਰਕ੍ਰਮਾਂ)। [2]ਬੈਠਕੇ। [3]ਪੁਲ ਤੇ। [4]ਸਰੋਵਰ ਦੀ ਪ੍ਰਕ੍ਰਮਾਂ। [5]ਉਤਰ ਪੱਛਮ ਦੀ ਕੋਨ। [6]ਚਿਤ ਇਸਥਿਤ ਨਹੀਂ। [7]ਬੜਾ ਪਖੰਡ ਵਿਚ ਰਚਿਆ ਹੈ। [8]ਬਗਲੇ ਦੇ ਧਿਆਨ ਵਾਂਙ। [9]ਨਾ ਮੇਰੀ ਵੱਲੇ ਨਿਉਂਕੇ (ਮੈਨੂੰ) ਖੁਸ਼ ਕੀਤਾ। [10]ਗੁੱਸੇ ਤੇ ਈਰਖਾ ਦੀ ਅਗਨੀ ਨਾਲ ਤਪ ਗਿਆ। [11]ਰਿਦੇ ਦੀ ਜਾਣਕੇ। [12]ਮਾਯਾ ਸਹਤ। [13]੧੨ ਅੰਗਾਂ ਤੇ ੧੨ ਨਾਮ ਲੈਕੇ ੧੨ ਵਰ ਤਿਲਕ ਵੈਸ਼ਨਵ ਲਗਾਂਦੇ ਹਨ। [14]ਗੋਮੁਖੀ। [15]ਸਮੱਗ੍ਰੀ (ਠਾਕੁਰਾਂ ਦੀ)। [16]ਕਲਪਦਿਆਂ।

ਆਈ? ਕਿਮ ਰਿਸ ਕੀ ਦਸ਼ਾ ਬਸਾਈ?'।ਸੁਨਿ ਬਿੱਪ੍ਰ ਭਨਤੋ ਅਭਿਮਾਨੀ। 'ਹਮ ਠਾਕੁਰ ਸੇਵਾ ਠਾਨੀ॥੩੪॥ਪੁਨ ਦਿਜਬਰ ਜਨਮ ਹਮਾਰਾ।ਤਿਮ ਛਤ੍ਰੀ ਬੰਸ ਤੁਮਾਰਾ।ਚਲਿ ਗਏ ਸਮੀਪ ਅਗਾਰੇ।ਨਹਿੰ ਹਮਕੋ ਬੰਦਨ ਧਾਰੇ॥੩੫॥ ਨਹਿੰ ਸਾਲਗਰਾਮ ਸੁ ਮਾਨਾ।ਪਰਨਾਮ ਨ ਨਿਵ ਕਰਿ ਠਾਨਾ। ਗੁਰ ਗਾਦੀ ਪਰ ਤੁਮ ਬੈਸੇ।ਅਭਿਮਾਨ ਭਯੋ ਮਨਿ ਤੈਸੇ'॥੩੬॥ਸੁਨਿ ਬੋਲੇ ਗੁਰੂ ਪ੍ਰਬੀਨੂ। 'ਸ਼ੁਭ ਕਰਮਨ ਤੇ ਤੁਮ ਹੀਨੂ। ਕਰਿ ਦੰਭ ਦਿਖਾਵਾ ਸਾਰੋ[1]। ਨਹਿੰ ਸਮਝੋਂ ਸਾਰ ਅਸਾਰੋ॥੩੭॥ਘਰ ਕਾਰਜ ਕੂਰ ਪਸਾਰਾ[2]।ਮਨ ਤਹਾਂ ਫਸਾਇ ਜੰਜਾਰਾ। ਇਹ ਠਾਕੁਰ ਸੇਵਾ ਸਾਚੀ। ਤਜਿ ਦਈ, ਨ ਮਤਿ ਮਹਿਂ ਰਾਚੀ[3] ॥੩੮॥ ਮਨ ਹੋਤਿ ਜਿ ਠਾਕੁਰ[4] ਮਾਂਹੀ। ਹਮ ਕਰਤਿ ਨਮੋ ਲਖਿ ਤਾਂਹੀ। ਸਭਿ ਜਾਨਿ ਪਖੰਡ ਬਿਸਾਲਾ।ਹਮ ਚਲੇ ਗਏ ਤਿਸਕਾਲਾ'॥੩੯॥ਸੁਨਿ ਦਿਜ ਨੇ ਮਨ ਮੇ ਜਾਨੀ।-ਗੁਰ ਪੂਰਨ ਅਜ਼ਮਤ ਵਾਨੀ। ਸਭਿ ਅੰਤਰਿ ਕੀ ਲਖਿ ਲੀਨੀ।ਅਭਿਬੰਦਨ ਤੌ ਨਹਿੰ ਕੀਨੀ॥੪੦॥ਇਹ ਕਰਹਿ ਮੋਹਿ ਕੱਲਜਾਨਾ। ਸਿਖ ਬਨੌਂ ਗੁਰੂ ਅਗਵਾਨਾ।ਲਖਿਭਲੇ ਤਊ ਚਿਤ ਚਾਹੀ।ਇਨ ਸੰਗ ਕਰੌਂ ਚਰਚਾ ਹੀ॥੪੧॥ਪੁਨ ਪੀਛੇ ਬਨ ਹੌਂ ਦਾਸਾ-।ਇਮ ਲਖਿਕੈ ਬਾਕਪ੍ਰਕਾਸਾ। 'ਮੁਝ ਬਿਖੈ ਤ ਅਵਗੁਨ ਜਾਨਾ। ਕਿਮ ਠਾਕੁਰ ਕੋ ਨਹਿ ਮਾਨਾ ? ॥੪੨॥ ਇਸ ਮਹਿ ਕਹਾ ਦੋਸ਼ ਪਛਾਨਾ?'।ਸੁਨਿ ਸਤਿਗੁਰ ਸ਼ਬਦ ਬਖਾਨਾ। ਜਿਹ ਬਿਖੈ ਦੰਭ ਕੋ ਨਾਸ਼ਾ। ਬਡ ਠਾਕੁਰ ਰੂਪ ਪ੍ਰਕਾਸ਼ਾ ॥੪੩॥ ਸ੍ਰੀ ਮੁਖਵਾਕ ॥

ਰਾਮਕਲੀ ਮਹਲਾ ੫ ॥ ਮੁਖ ਤੇ ਪੜਤਾ ਟੀਕਾ ਸਹਿਤ ॥ ਹਿਰਦੈ ਰਾਮੁ ਨਹੀ ਪੂਰਨ ਰਹਤ ॥ ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ ॥ ਅਪਨਾ ਕਹਿਆ ਆਪਿ ਨ ਕਮਾਵੈ ॥ ੧ ॥ ਪੰਡਿਤ ਬੇਦੁ ਬੀਚਾਰਿ ਪੰਡਿਤ ॥ ਮਨ ਕਾ ਕ੍ਰੋਧੁ ਨਿਵਾਰਿ ਪੰਡਿਤ ॥੧॥ਰਹਾਉ॥ ਆਗੈ ਰਾਖਿਓ ਸਾਲਗਿਰਾਮੁ ॥ ਮਨੁ ਕੀਨੋ ਦਹ ਦਿਸ ਬਿਸ੍ਰਾਮੁ ॥ ਤਿਲਕੁ ਚਰਾਵੈ ਪਾਈ ਪਾਇ ॥ ਲੋਕ ਪਚਾਰਾ ਅੰਧੁ ਕਮਾਇ ॥ ੨ ॥ ਖਟੁ ਕਰਮਾ ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ ॥ ਮਾਲਾ ਫੇਰੈ ਮੰਗੈ ਬਿਭੂਤ ॥ ਇਹ ਬਿਧਿ ਕੋਇ ਨ ਤਰਿਓ ਮੀਤ ॥ ੩ ॥ ਸੋ ਪੰਡਿਤੁ ਗੁਰ ਸਬਦੁ ਕਮਾਇ ॥ ਤ੍ਰੈ ਗੁਣ ਕੀ ਓਸੁ ਉਤਰੀ ਮਾਇ ॥ ਚਤੁਰ ਬੇਦ ਪੂਰਨ ਹਰਿ ਨਾਇ । ਨਾਨਕ ਤਿਸ ਕੀ ਸਰਣੀ ਪਾਇ॥੪॥੬॥੧੭॥

ਹਾਕਲ ਛੰਦ ॥ 'ਪਠਿ ਕਥਾ ਸੁਨਾਇ ਸੁ ਟੀਕਾ।ਉਰ ਰਾਮ ਨ ਪ੍ਰੇਮ ਨਜੀਕਾ। ਜਗ ਦੰਭ ਦਿਖਾਇ ਠਗੇਤਾ। ਇਮ ਦੁਸ਼ਤਰ[5] ਨਹੀਂ ਤਰੰਤਾ॥੪੪॥ ਤੁਮ

---

[1]ਦੰਭ ਦਾ ਦਿਖਾਵਾ ਸਾਰਾ ਕਰਦਾ ਹੈਂ। [2]ਘਰ ਦੇ ਕੰਮਾਂ ਦਾ ਜੋ ਕੂੜਾ ਪਸਾਰਾ ਹੈ। [3]ਰਚੀ ਨਾ (ਠਾਕੁਰ ਸੇਵਾ)। [4]ਏਥੇ ਅਰਥ ਵਾਹਿਗੁਰੂ ਹੈ। [5]ਕਠਨ ਪ੍ਰਪੰਚ ਨੂੰ।

ਸਿਲਾ ਰੂਪ ਪ੍ਰਭੁ[1] ਚੀਨਾ। ਜੋ ਘਟ ਘਟ ਬਯਾਪ ਪ੍ਰਬੀਨਾ। ਬ੍ਰਹਮੰਡ ਕੋਟ ਆਧਾਰਾ॥ਸਭਿ ਮੰਗਤਿ ਕੋ ਦਾਤਾਰਾ॥੪੫॥ਬਡ ਸ਼ੇਸ਼ ਸਾਰਦਾ ਨੀਤਾ[2]।ਬ੍ਰਹਮਾ-ਦਿਕ ਸਭਿ ਜੋ ਕੀਤਾ। ਸਭਿ ਧਯਾਵਤਿ ਗੁਨਨਿ ਬਿਸਾਲਾ। ਨਹਿੰ ਅੰਤ ਲਖਹਿ ਤ੍ਰਈ ਕਾਲਾ॥੪੬॥ਸਤ[3]ਮਹਿਦ ਮਹਿਦ ਮਹੀਆਨਾ। ਜਹਿ ਪਾਰਾ-ਵਾਰ ਨ ਜਾਨਾ। ਜੋ ਸਭਿ ਮੈ ਰਿਜਕ ਪੁਚਾਵੈ।ਗਜ ਕੀਟੀ ਆਦਿਕ ਖਾਵੈ॥੪੭॥ਜਿਹ ਲਾਖਹੁਂ ਸੁਰਪਤਿ ਦੇਵੈਂ[4]।ਸਸਿ ਸੂਰਜ ਸ਼ੰਕਰ ਸੇਵੈ। ਛਿਤ ਪਾਵਕ ਪੌਨ ਰੁ ਪਾਨੀ। ਬ੍ਰਹਮਾਦਿਕ ਲਾਖਹੁਂ ਗਯਾਨੀ॥੪੮॥ਬਲ ਤੀਨ ਲੋਕ ਮਹਿੰ ਪੂਰਾ।ਕੋ ਨਹੀਂ ਤਿਸੀ ਬਿਨ ਊਰਾ[5]।ਸੋ ਐਸੇ ਬਡਿ ਮਹਾਰਾਜਾ। ਜਿਹ ਨਿਮਖ ਬਿਖੇ ਜਗ ਸਾਜਾ॥੪੯॥ਤਿਹ ਕਲਪਯੋ ਪਾਹਨ ਮਾਂਹੀ।ਜੜ੍ਹ ਅਲਪ ਸ਼ਕਤਿ ਕੁਛ ਨਾਂਹੀ।ਕੁਛ ਲੇਯ ਨ ਦੇਯ ਨ ਖਾਹੀ।ਅਸ ਪ੍ਰਭੁ ਕੋ ਅਸ ਬਡਿ ਆਹੀ॥੫੦॥ ਦਿਜ ਜਾਤਿ ਮਹਾਂ ਅਭਿਮਾਨਾ। ਲਖਿ ਦੰਭੀ ਤੋਹਿ ਨ ਮਾਨਾ। ਉਰ ਕਿਤਿਕ ਕ੍ਰੋਧ ਤੁਝ ਹੋਵਾ। ਜੋ ਬਡ ਤੇ ਲਘੁ ਕਰਿ ਜੋਵਾ[6]॥੫੧॥ਪ੍ਰਭੁ ਸਭਿ ਤੇ ਬਡੋ ਬਡੇਰੋ।ਸੋ ਪਾਹਨ ਇਹ ਮਤਿ ਤੇਰੋ[7]।ਸਭਿਹੂੰ ਤੇ ਲਘੁ ਕਰਿ ਦੀਨਾ[8]।ਕਿਮ ਹੋਵਹਿ ਪ੍ਰਭੁ ਪ੍ਰਸੀਨਾ॥੫੨॥ਜਗਿ ਪਾਤਸ਼ਾਹ ਬਡ ਜੋਈ।ਤਿਹ ਮੀਆਂ ਕਹਿ ਕੈ ਕੋਈ। ਮਨ ਲਖੈ-ਕਰੌਂ ਬਡਿਆਈ-। ਕਿਮ ਰੀਝਹਿ ? ਦੇਹੁ ਬੁਝਾਈ॥੫੩॥ਅਸਿ ਮੇਰੋ ਠਾਕੁਰ ਜੋਈ।ਸਭਿਹਿਨਿ ਤੇ ਊਪਰਿ ਸੋਈ। ਤਿਹ ਰੂਪ ਸੁਨਹੁ ਦਿਜ ਕਾਨਾ[9]।ਤਬਿ ਸ੍ਰੀ ਗੁਰ ਸ਼ਬਦ ਬਖਾਨਾ॥੫੪॥

ਆਸਾ ਮਹਲਾ ੫ ॥ ਆਠ ਪਹਰ ਉਦਕ ਇਸਨਾਨੀ ॥ ਸਦ ਹੀ ਭੋਗੁ ਲਗਾਇ ਸੁਗਿਆਨੀ ॥ ਬਿਰਥਾ ਕਾਹੂ ਛੋਡੈ ਨਾਹੀ ॥ ਬਹੁਰਿ ਬਹੁਰਿ ਤਿਸੁ ਲਾਗਹ ਪਾਈ ॥ ੧ ॥ ਸਾਲਗਿਰਾਮੁ ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥ ੧ ॥ ਰਹਾਉ ॥ ਘੰਟਾ ਜਾ ਕਾ ਸੁਨੀਐ ਚਹੁ ਕੁੰਟ ॥ ਆਸਨੁ ਜਾ ਕਾ ਸਦਾ ਬੈਕੁੰਠ ॥ ਜਾ ਕਾ ਚਵਰੁ ਸਭ ਊਪਰਿ ਝੂਲੈ ॥ ਤਾ ਕਾ ਧੂਪੁ ਸਦਾ ਪਰਫੁਲੈ ॥ ੨ ॥ ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥ ਅਭਗ ਸਭਾ ਸੰਗਿ ਹੈ ਸਾਧਾ ॥ ਆਰਤੀ ਕੀਰਤਨੁ

[1]ਪ੍ਰਭੂ ਨੂੰ ਪੱਥਰਰੂਪ ਕਰਕੇ। [2]ਸ਼ੇਸ਼ਨਾਗ ਸਰਸ੍ਵਤੀ ਨਿੱਤਹੀ। [3]ਨਿਸਚੇ ਕਰਕੇ (ਅ) ਤ੍ਰਿਕਾਲਅਬਾਧ। [4]ਇੰਦ੍ਰ ਆਦਿ ਦੇਵਤੇ। [5]ਤਿਸ ਤੋਂ ਬਿਨਾਂ ਕੋਈ ਊਣੀ ਥਾਂ ਨਹੀਂ। [6](ਤੇਰੀ) ਜਾਤ ਬ੍ਰਹਮਣ (ਹੈ ਜੋ ਤੂੰ ਸਭ ਤੋਂ) ਵੱਡੀ (ਸਮਝਕੇ ਉਸਦੇ) ਅਭਿਮਾਨ ਵਿਚ ਹੈਂ, (ਅਸਾਂ) ਤੈਨੂੰ ਦੰਭੀ ਹੋਣ ਕਰਕੇ ਮਾਨ ਨਹੀਂ ਦਿੱਤਾ, ਤਾਂ ਤੈਨੂੰ ਕਿੰਨਾ ਗੁੱਸਾ ਆਇਆ ਹੈ (ਹੁਣ ਸੋਚ ਕਿ) ਉਹ ਵਾਹਿਗੁਰੂ ਜੋ ਸਭ ਤੋਂ ਵੱਡਾ ਹੈ ਤੂੰ ਤਿਸਨੂੰ ਛੋਟਾ ਕਰ ਦੇਖਿਆ ਹੈ। (ਅਗਲੇ ਅੰਕ ਵਿਚ ਇਹ ਖਿਆਲ ਪੂਰਾ ਕਰਦੇ ਹਨ)। [7]ਸੋ ਪ੍ਰਮਾਤਮਾਂ ਇਹ ਪੱਥਰ ਹੈ, ਇਹ ਤੇਰੀ ਮਤਿ ਹੈ। [8]ਭਾਵ ਪ੍ਰਭੂ ਨੂੰ।

ਸਦਾ ਅਨੰਦ ॥ ਮਹਿਮਾ ਸੁੰਦਰ ਸਦਾ ਬੇਅੰਤ ॥ ੩ ॥ ਜਿਸਹਿ ਪਰਾਪਤਿ ਤਿਸਹੀ ਲਹਨਾ ॥ ਸੰਤ ਚਰਨ ਓਹੁ ਆਇਓ ਸਰਨਾ ॥ ਹਾਥ ਚੜਿਓ ਹਰਿ ਸਾਲਗਿਰਾਮੁ ॥ ਕਹੁ ਨਾਨਕ ਗੁਰਿ ਕੀਨੋ ਦਾਨੁ ॥ ੪ ॥ ੩੯ ॥ ੯੦ ॥

ਹਾਕਲ ਛੰਦ ॥ 'ਇਹ ਠਾਕਰ ਹਮਰੋ ਭ੍ਯਾਰਾ। ਜੋ ਸਭਿ ਕੋ ਸਦਾ ਸੰਭਾਰਾ[1]।ਪ੍ਰਭਿ ਊਚਹਿ ਊਚਹਿ ਊਚਾ। ਜਿਹ ਸਮਸਰ ਕੋ ਨ ਪਹੂਚਾ ॥ ੫੫ ॥ ਹਮ ਰਿਦ ਮਹਿਂ ਸਦਾ ਬਸਾਯੋ। ਨਿਸ ਦਯੋਸ ਨਕਬਹਿ ਭੁਲਾਯੋ।ਗਨ ਦੀਨ ਬੰਧੁ ਜਗ ਨਾਥ।।ਨਿਜ ਸੇਵਕ ਕੇ ਨਿਤ ਸਾਥ।।੫੬।। ਕਰਿ ਪ੍ਰਗਟ ਅਪਨਪੌ ਰੂਪਾ[2] । ਹੁਇ ਭਗਤਨਿ ਕੇ ਅਨੁਰੂਪਾ[3]।ਜਬਿ ਭੀਰ ਪਰਹਿ ਕਿਤ ਆਈ।ਦੇਆਪਨਿ ਹਾਥ ਬਚਾਈ।।੫੭।।ਹੈ ਭਗਤਿ ਵਛਲ ਤਿਸ ਨਾਮੂ।ਗਨ ਦੀਨ ਬੰਧੁ ਅਭਿ-ਰਾਮੂ।ਸੋ ਸਦਾ ਗਰੀਬ ਨਿਵਾਜਾ।ਬਹੁ ਅਧਮ ਉਧਾਰਨ ਕਾਜਾ।।੫੮।।ਕਬਿੱਤ।। ਪ੍ਰਭੁ ਮਧੁਸੂਦਨ,ਗੋਬਿੰਦ,ਦਯਾ ਨਿਧਿ,ਹਰਿ,ਮਾਧਵ,ਮੁਕੰਦ, ਦੁਖ ਦੁੰਦ ਕੇ ਕਟੈਯਾ ਹੈ। ਸ੍ਰੀਪਤਿ ਅਖਿਲ[4]ਪਤਿ ਮਹਦ,ਜਗਤ ਪਤਿ,ਸੀਤਾ ਪਤਿ,ਰਮਾ ਪਤਿ,ਸੇਵਕ ਸਹੈਯਾ ਹੈ।ਈਸ਼ਰ,ਅਨੰਦ ਰੂਪ,ਅੱਚੁਤ[5],ਅਨੂਪ ਗੁਰ, ਭੂਪਨ ਕੋ ਭੂਪਤ ਹੰਕਾਰ ਕੇ ਹਰੈਯਾ ਹੈ।ਪਾਰ ਬ੍ਰਹਮ ਪੂਰਨ ਅਨੇਕ ਰਿਪੁ ਚੂਰਨ[6], ਅਨੰਤ ਕਰਤਾਰ, ਸਭਿ ਜੀਵਨ ਦਿਵੈਯਾ ਹੈ'।।੫੯।। ਦੋਹਰਾ।। ਇਸ ਪ੍ਰਕਾਰ ਠਾਕੁਰ ਪ੍ਰਭੁ ਸਾਲਿਗਰਾਮ ਬਿਸਾਲ। ਸ੍ਰੀ ਗੁਰ ਅਰਜਨ ਬਰਨਿਓ ਸੁਨਤਿ ਬਿੱਪ੍ਰ ਤਿਸ ਕਾਲ* ॥ ੬੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਬਿੱਪ੍ਰ ਪ੍ਰਸੰਗ' ਬਰਨਨੰ ਨਾਮ ਅਸ਼ਟਬਿੰਸਤੀ ਅੰਸੂ ॥ ੨੮ ॥

[1]ਸੰਭਾਲਦਾ ਹੈ। [2]ਆਪਣੇ ਆਪ ਦਾ ਰੂਪ ਪ੍ਰਗਟ ਕਰਦਾ ਹੈ। [3]ਅਨੁਸਾਰ । [4]ਸਾਰਿਆਂ ਦਾ। [5]ਅਗਿਰ ! [6]ਨਾਸ਼ ਕਰਨ ਵਾਲਾ।

*ਉਪਰੋਕਤ ਦੋਵੇਂ ਸ੍ਰੀ ਮੁਖਵਾਕ ਸ਼ਬਦ ਮੂਰਤੀਪੂਜਾ ਦਾ ਖੰਡਨ ਜਿਸ ਜ਼ੋਰ ਨਾਲ ਕਰਦੇ ਹਨ ਓਹ ਸਪਸ਼ਟ ਹੈ, ਇਹ ਪਹਿਲਾ ਸ਼ਬਦ ਦੱਸਦਾ ਹੈ ਕਿ ਇਹ ਹੋਇਆ ਭੀ ਕਿਸੇ ਠਾਕਰ ਪੂਜ ਅਭਿਮਾਨੀ ਬ੍ਰਾਹਮਣ ਪਰਥਾਇ ਹੈ। ਪ੍ਰੰਤੂ ਪ੍ਰਕ੍ਰਮਾ ਵਿਚ ਬ੍ਰਾਹਮਣ ਦਾ ਠਾਕਰ ਲੇਕੇ ਬੈਠਣ ਦੀ ਸੰਭਾਵਨਾ ਕਵੀ ਜੀ ਆਪਣੇ ਸਮੇਂ ਦੀ ਗੁਰੂ ਜੀ ਦੇ ਸਮੇਂ ਤੇ ਲੈ ਗਏ ਹਨ। ਕਵਿ ਜੀ ਦੇ ਸਮੇਂ ਡੋਗਰੇ ਤੇ ਭੇਖੀ ਸਿੱਖਾਂ ਦਾ ਜ਼ੋਰ ਵਧ ਰਿਹਾ ਸੀ, ਤੇ ਓਹ ਸਿੱਖੀ ਨੂੰ ਬ੍ਰਾਹਮਣੀ ਰੰਗ ਵਿਚ ਰੰਗ ਰਹੇ ਸਨ, ਉਨ੍ਹਾਂ ਦੇ ਦਬਾਉ ਹੇਠ ਹੀ ਠਾਕੁਰ ਲੇਕੇ ਬ੍ਰਾਹਮਣ ਪ੍ਰਕ੍ਰਮਾਂ ਵਿਚ ਬੈਠਣੇ ਅਰੰਭ ਹੋਏ ਸੇ। ਗੁਰੂ ਅਰਜਨ ਦੇਵ ਜੀ ਦੇ ਸਮੇਂ ਤਾਂ ਅਜੇ ਹੁਣੇ ਹੀ ਮੰਦਰ ਬਣਿਆਂ ਸੀ, ਸ਼ਹਿਰ ਨਿੱਕਾ ਜਿਹਾ ਚੱਕ ਸੀ, ਜਿਥੇ ਸਿਖ ਵਪਾਰੀ ਕਿਰਤੀ ਲੋਕਾਂ ਦੀ ਬਹੁਲਤਾ ਸੀ। ਗੁਰੂ ਜੀ ਦੀ ਸੰਪ੍ਰਦਾਇ ਸ੍ਰੀ ਗੁਰ ਨਾਨਕ ਦੇਵ ਜੀ ਤੋਂ ਬੁਤਪ੍ਰਸਤ ਨਹੀਂ ਸੀ, ਬ੍ਰਾਹਮਣਾਂ ਦਾ ਬਹੁਲਤਾ ਵਿਚ ਹੋਣਾ, ਨਵੀਨ ਬਣੇ ਮੰਦਰ ਦੇ ਦੁਆਲੇ, ਮਾਲਕ ਦੇ ਸਾਹਮਣੇ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ

੨੯. [ਬ੍ਰਾਹਮਣ ਸਿੱਖ ਹੋਯਾ। ਸ਼ਹਿਰ ਦੇ ਬਾਣੀਆਂ ਨੇ ਏਨਤੀ ਕੀਤੀ]।

ਦੋਹਰਾ ॥ ਸੁਨਿ ਕਰਿ ਬੋਲਯੋ ਬਿੱਪ੍ਰ ਤਬਿ 'ਭਾਖਾ ਬਾਨੀ ਏਹਿ।ਸਿੰਸਕ੍ਰਿਤ ਹਮ ਕਹੁ ਤੁਰਹਿ ਪਠਹਿ ਸੁਨਹਿ ਧਰਿ ਨੇਹਿ॥੧॥ਹਾਕਲ ਛੰਦ॥ਪਰਮਾਣ[1] ਕਰਹਿਂ ਤਿਸ ਕੇਰਾ। ਕੱਲਯਾਨ ਸੁ ਦੇਤਿ ਉਚੇਰਾ॥ਸੁਰ ਬਾਨੀ ਜਾਨਹੁ ਸੋਈ। ਪਠਿ ਬਿੱਦਯਾ ਲੇ ਸਭਿ ਕੋਈ[2]॥੨॥ਕਯਾ ਭਾਖਾ ਤੇ ਹੁਇ ਜਾਵੈ।ਜਿਹ ਲੋਕ[3] ਨਹੀਂ ਮਨ ਲਯਾਵੈਂ।ਕਿਮ ਕਰਿ ਹੈ ਸ਼ੁਭ ਗਤਿ ਏਹੀ?। ਜਿਸ ਬਿਖੈ ਜੁਗਤਿ ਨਹਿਂ ਕੇਹੀ'॥੩॥ਸੁਨਿ ਬੋਲੇ ਗੁਰੂ ਪ੍ਰਬੀਨਾ। 'ਬਿਨ ਭਾਖਾ ਸੰਸਕ੍ਰਿਤ* ਹੀਨਾ[4]। ਜਗਯਾਸੂ ਨਹਿਨ ਉਧਾਰੈ।ਕਿਮ ਭਗਤ ਗਯਾਨ ਸਿਖ[5]ਧਾਰੈ॥੪॥ਜਬਿ ਪਠਹੁ ਸ਼ਲੋਕ ਉਚਾਰੈਂ[6]।ਨਹਿ ਸਮਝੈ ਕੋ ਨਰ ਨਾਰੀ।ਬਿਚ ਭਾਖਾ ਅਰਥ ਬਖਾਨੈ। ਤਬਿ ਸਭਿ ਅਜਾਨ ਭੀ ਜਾਨੈ॥੫॥ਬਿਨ ਭਾਖਾ ਸਰਯੋ ਨ ਕਾਮੂ।ਉਪਦੇਸ਼ ਨ ਭਾ ਅਭਿਰਾਮੂ। ਕੱਲਯਾਨ ਨ ਸਿਖ ਕੋ ਕੀਨਾ। ਜਿਸ ਬਿਨਾ ਭਯੀ ਫਲ ਹੀਨਾ॥੬॥ਲਖਿ ਮੂਲ ਸੁ ਭਾਖਾ ਯਾਂਤੇ[7]।ਜਿਹ ਪਠੇ ਸਕਲ ਬਰੁਸਾਤੇ। ਬਿਨ ਸੰਸਕ੍ਰਿੱਤ ਜੋ ਭਾਖਾ। ਬਿਚੁ ਭਗਤਿ ਗਯਾਨੁ ਜਿਸ ਰਾਖਾ॥੭॥ ਸਭਿ ਸਮਝ ਲੇਹਿ ਨਰ ਨਾਰੀ। ਗਤਿ ਕਾਰਜ ਲੇਹਿਂ ਸੁਧਾਰੀ। ਇਹ ਇਕਲੀ ਦੇ ਕਲਯਾਨਾ।ਜੋ ਸੁਨਹਿ ਕਮਾਇ ਸੁ ਜਾਨਾ॥੮॥ਪਠਿ ਕਰਹਿ ਬਿਚਾਰ ਸੁਖੈਨਾ। ਸ਼ੁਭ ਪਠਨਿ ਕਠਨ ਕੁਛ ਹੈ ਨਾਂ[8]।ਦਿਨ ਥੋਰਨਿ ਲਹਿ ਕੱਲਯਾਨਾ। ਸੁਨਿ ਪਠਹਿਂ ਕਮਾਵਹਿ ਨਾਨਾ॥੯॥ ਦੋਹਰਾ॥ ਚਾਹਤਿ ਨਹੀ ਸਹਾਇਤਾ ਸੰਸਕ੍ਰਿਤ ਕੀ ਏਹੁ।ਕਟਕ ਮੋਹ ਕੋ ਬਿਕਟ ਜੋ ਕਾਟਹਿ ਲੇਹਾ ਦੇਹੁ[9]॥੧੦॥ਜਥਾਸੁਭਟ

---

[1]ਭਾਵ ਉਸ ਨੂੰ ਮੰਨਦੇ ਹਾਂ। [2]ਸਭ ਕੋਈ ਪੜ੍ਹਕੇ (ਬ੍ਰਹਮ) ਵਿਦਿਆ ਪ੍ਰਾਪਤ ਕਰਦਾ ਹੈ। [3]ਭਾਵ ਪੰਡਿਤ ਲੋਕ। [4]ਭਾਖਾ ਤੋਂ ਬਿਨਾਂ ਸੰਸਕ੍ਰਿਤ ਹੀਣੀ (ਮੁਹਤਾਜ) ਹੈ। [5](ਦੀ) ਸਿਖਿਆ। [6]ਜਦੋਂ ਪੜ੍ਹਕੇ (ਤੁਸੀਂ) ਸ਼ਲੋਕ ਉਚਾਰਦੇ ਹੋ। [7]ਯਾਂ ਤੇ ਭਾਖਾ ਨੂੰ ਹੀ ਮੂਲ ਜਾਣੋ। [8]ਭਾਖਾ ਦਾ ਪੜ੍ਹਨਾ ਸ਼ੁਭ ਹੈ ਤੇ ਕਠਨ ਕੁਛ ਨਹੀਂ। [9]ਕਠਨ ਮੋਹ ਦੀ ਸੈਨਾ ਨੂੰ ਜੋ ਕਟਦੀ ਹੈ ਲੋ ਦੇਕਰ ਭਾਵ ਫੜ ਲ ਫੜ ਲੋ ਕਰਕੇ। (ਅ) ਥੋਰਨ, ਹੱਥੋ ਹੱਥੀ। *ਪਾ:—ਸਹਸਕ੍ਰਿਤ।

[ਪਿਛਲੇ ਪੰਨ ਦੀ ਬਾਕੀ ਨੂੰ]
ਸਾਲਗਰਾਮ ਲੈ ਬੈਠਣਾ ਤੇ ਮਾਲਕ ਔਰੀ ਨਾ ਬੁਕਣਾ ਸਗੋਂ ਉਨ੍ਹਾਂ ਤੋਂ ਮੱਥੇ ਦੀ ਆਸ ਕਰਨੀ ਅੱਜਬ ਬਾਤਾਂ ਹਨ। ਸਾਡੇ ਦੇਖਦੇ ਠਾਕਰਾਂ ਵਾਲੇ ਬ੍ਰਾਹਮਣ ਮਾਮੂਲੀ ਸਰਘ੍ਰਾਹਾਂ ਦੇ ਪੂਜਮਾਂ ਵਿਚ ਆਪਾਂ ਉਠ ਉਠ ਕੇ ਅਦਬ ਕਰਦੇ ਹੁੰਦੇ ਸਨ। ਫਿਰ ਗੁਰੂ ਜੀ ਦੇ ਸ਼ਬਦ ਤੋਂ ਤਸੱਲੀ ਹੋ ਜਾਂਦੀ ਹੈ ਕਿ ਬੁੱਤਾਂ ਦਾ ਡੱਬਾ ਪੂਜਮਾਂ ਵਿਚ ਦੇਖਕੇ ਗੁਰੂ ਜੀ ਕਦੇ ਉਸ ਨੂੰ ਓਥੇ ਨਾ ਰਹਿਣ ਦੇਂਦੇ। ਅਮ੍ਰਿਤ ਵਾਹਿਗੁਰੂ ਦੇ ਮੰਦਰ ਵਿਚ ਦੀਨ ਦਾ ਵਾਲੀ ਆਪ ਕਦ ਬੁਤ ਰੱਖਣ ਦੇਂਦਾ ਸੀ। ਮਹਿਮਾਂ ਪ੍ਰਕਾਸ਼ ਵਿਚ ਭੀ ਇਹ ਪ੍ਰਸੰਗ ਨਹੀਂ ਹੈ।

ਅਤਿਰਥੀ[1] ਹੁਇ ਲਰਤਿ ਨ ਚਹਤਿ ਸਹਾਇ । ਅਨਗਿਨ ਸ਼ੱਤ੍ਰ ਸੈਨ ਕੋ ਨਾਸਹਿ ਜੁੱਧ ਮਚਾਇ ॥੧੧॥ ਸੰਸਕ੍ਰਿੱਤਿ ਤੁਮਰੀ ਜੁ ਹੈ ਰਥੀ ਮਹਾਂਰਥਿ ਦੋਇ[2]।ਚਹਿ ਸਹਾਇ ਰਨ ਮਹਿਂ ਲਰਹਿਇਕ ਮਹਿਂ ਸ਼ਕਤਿ ਨ ਹੋਇ॥੧੨॥ ਭਾਖਾ ਕੋ ਲੇ ਸੰਗ ਨਿਜ ਸਿੱਖਜਨ ਕੋ ਸਮੁਝਾਇ।ਮੋਹ ਕਟਕ ਤਬਿ ਜੀਤ ਹੈ ਗਤਿ ਦੇ ਜੌਨ ਕਮਾਇ॥੧੩॥ਜੇ ਕਰਿ ਸੁਰਬਾਨੀ ਕਹੈਂ ਇਸਕੋ ਫਲ ਅਧਿਕਾਇ।ਤਾਂ ਪਰਿ ਪੰਡਿਤ ਕਾਨ ਸੁਨਿ, ਦੇਹਿਂ ਸੰਦੇਹਿ ਮਿਟਾਇ॥੧੪॥ਸਤਿਗੁਰ ਪ੍ਰਭੁ ਪ੍ਰਿਯ ਭਗਤ ਜੇ ਤਿਨ ਕੇ ਬਾਕ ਸਮਾਨ[3]।ਸੁਰਬਾਨੀ ਨਹਿ ਹੋਤਿ ਹੈ, ਇਹ ਤੋ ਬਿਦਤ ਜਹਾਨ ॥੧੫॥ ਕਰਮ ਕਾਂਡ ਮੈਂ ਸੁਰ ਚਹੈਂਨਰ ਕੇ ਦੇ ਉਪਦੇਸ਼।ਸੁਰਗਨ ਰਕਫਿਰ ਫਿਰ ਜਨਮਸੁਖ ਦੁਖਲਹੈਬਿਸ਼ੇਸ਼॥੧੬॥ਸਤਿਗੁਰ ਗਯਾਨ ਦ੍ਰਿੜਾਇ ਕਰਿ ਬੰਧਨ ਕਾਟਹਿ ਜੀਵ[4]। ਯਾਂਤੇ ਜਾਨਹੁ ਮਿਸਰ ਜੂ! ਕੋ ਘਟਿ,ਕੋ ਬਧਿ ਥੀਵ[5]?॥੧੭॥ ਸ਼ੁਭ ਉਪਦੇਸ਼ ਜੁ ਸ਼੍ਰੇਯਦੇ ਸੰਸਕ੍ਰਿਤ ਭਾਖਾ ਕੋਇ[6]।ਕਹੇ ਕੁਰੀਤਿ ਜੁ ਦੁਹਨਿ ਮਹਿ ਮਾਨੇ[7]ਅਧੁਗਤਿ ਹੋਇ॥੧੮॥ ਪਾਤ੍ਰ ਮਝਾਰ ਅਹਾਰ ਸ਼ੁਭ ਖੈਬੇ ਤ੍ਰਿਪਤੀ ਜਾਂਹਿ[8]।ਜੇ ਬਿਖ ਪਾਇ ਅਚਾਈਏ ਮ੍ਰਿਤਕ ਨਰਕ ਕੌ ਪਾਂਹਿ॥੧੯॥ਕਿਮ ਸੰਸਕ੍ਰਿੱਤਿ ਕੋ ਅਧਿਕਤਾ ਕਹੈਂ,ਲਹੈ ਨਹਿ ਰੀਤਿ[9]।ਪਠਿਬੇ ਤੇ ਹੰਕਾਰ ਹੈ ਨਹੀਂ ਨੰਮ੍ਰਤਾ ਚੀਤ॥੨੦॥ਬਿਨਾ ਗਰੀਬੀ ਭਗਤਿ ਨਹਿਂ ਜਿਸ ਤੇ ਕਲਿ ਮਹਿਂ ਸ਼੍ਰੇਯ[10] । ਟਿੱਬਹਿ ਊਚ ਨ ਜਾਮਈ ਕ੍ਰਿਸ਼ੀ[11]ਬੀਜ ਜੋ ਦੇਯ ॥ ੨੧ ॥ ਸੰਸਕ੍ਰਿੱਤ ਕੀ ਬਾਰਤਾ ਅਪਰ ਸੁਨਹੁ ਮਨ ਲਾਇ। ਮੁਨਸਬ[12]ਹੋਇ ਬਿਚਾਰੀਏ ਕਰਿਬੇ ਪੱਖਜ ਬਿਹਾਇ[13]॥੨੨॥ ਕਿਹ ਕਿਹ ਕੋ[14] ਅਧਿਕਾਰ ਹੈ ਸਭਿਨਿ ਸੁਨਾਵਹੁ ਨਾਂਹਿ । ਬਿਚ ਅਧਿਕਾਰਨਿ ਬੁਧਿ ਬਡ[15]ਤੌ ਸਮਝਹਿ ਕਛੁ ਤਾਂਹਿ॥੨੩॥ਸੁਮਤਿਵੰਤ ਅੱਭਯਾਸਹੀ[16] ਤੌ ਪਠਿ ਜਾਨੈ ਸੋਇ।ਕਰਿ ਅੱਭਯਾਸ ਕਮਾਇ ਕੋ ਤਿਸ ਕੋ ਫਲ ਤਬਿ ਹੋਇ॥੨੪॥ ਲਾਖਹੁੰ ਮਹਿ ਨਰ ਪਾਇ ਕੋ ਜੇ ਸਭਿ ਬਿਧਿ ਬਨਿ ਜਾਇ[17]। ਅਪਨਿ ਸ਼੍ਰੇਯ

[1]ਅਤਿਰਥੀ ਸੂਰਮਾ । [2]ਰਥੀ ਹੈ ਤੇ ਦੂਜੀ (ਭਾਖਾ) ਮਹਾਰਥੀ ਹੈ। [3]ਸਦਰਸ਼। [4]ਜਾਵ ਦੇ। [5]ਕਿਹੜੀ (ਬਾਣੀ) ਘਟ ਹੈ ਤੇ ਕਿਹੜੀ ਵਧ, ਭਾਵ ਸ੍ਰੇਸ਼ਟ ਹੈ। [6]ਸੰਸਕ੍ਰਿਤ ਤੇ ਭਾਖਾ ਵਿਚੋਂ ਕੋਈ । [7]ਮੰਨਿਆਂ। [8]ਜਿਸਦੇ ਖਾਣ ਨਾਲ ਰੱਜ ਹੁੰਦਾ ਹੈ । [9]ਰੀਤੀ ਨੂੰ ਨਾ ਜਾਣਦਾ ਹੋਇਆ ਕਿਵੇਂ ਤੂੰ ਸੰਸਕ੍ਰਿਤ ਦੀ ਵਿਸ਼ੇਸ਼ਤਾ ਕਹਿੰਦਾ ਹੈਂ। [10]ਕਲਜੁਗ ਵਿਚ ਮੁਕਤੀ ਹੁੰਦੀ । [11]ਉਚੇ ਟਿਬੇ ਤੇ ਜੰਮਦੀ ਹੀ ਨਹੀਂ ਖੇਤੀ । [12]ਨਿਆਉਂ ਕਰਤਾ। [13]ਪੱਖ ਕਰਨਾ ਦੂਰ ਕਰਕੇ । [14](ਸੰਸਕ੍ਰਿਤ ਵਿਚ) ਕਿਸੇ ਕਿਸੇ ਨੂੰ। [15]ਅਧਿਕਾਰੀਆਂ ਵਿਚੋਂ ਬੀ ਵਡੀ ਬੁਧੀ (ਵਾਲਾ ਹੋਵੇ)। [16]ਅਭਯਾਸ ਕਰਦਾ ਹੈ। [17]ਜੇ (ਪੜ੍ਹ ਲੈਣ ਦੀਆਂ) ਸਾਰੀਆਂ ਵਿਧੀਆਂ ਬਣ ਜਾਣ ਤਾਂ ਲੱਖਾਂ ਵਿਚੋਂ ਕੋਈ (ਇਕ) ਮਨੁਖ (ਸੰਸਕ੍ਰਿਤ ਪੜ੍ਹਕੇ)ਪਰਮੇਸ਼ੁਰ ਨੂੰ ਪਾਉਂਦਾ ਹੈ।

ਸੋ ਕਰਿ ਸਕਹਿ ਅਪਰਨਿ ਕੋ ਕਹਾ ਪਾਇ[1]॥੨੫॥ ਜਥਾ ਕੂਪ ਕੋ ਨੀਰ ਲੇ ਇਕ ਨਰ ਬੋਵੈ ਖੇਤ। ਸਿੰਚਤਿ ਸ਼੍ਰਮਕਰਿ ਨਿਤਾ ਪ੍ਰਤਿ ਤੋ ਕੁਛ ਨਿਜ ਕਰ ਲੇਤ ॥੨੬॥ ਅਬਿ ਭਾਖਾ ਕੀ ਬਾਤ ਸੁਨਿ ਸਰਬ ਜਾਤਿ ਅਧਿਕਾਰ। ਲਘੁ ਦੀਰਘ ਬੁਧਿ ਸਭਿ ਸੁਨੈਂ ਸਮਝੈਂ ਸਾਰ ਅਸਾਰ॥੨੭॥ਬਹੁਤ ਨਹੀਂ ਅੱਭਯਾਸ ਚਹਿਂ ਥੋਰਨਿ ਦਿਨ ਮਹਿਂ ਜਾਨਿ। ਊਚ ਨੀਚ ਪਠਿ ਕਿਧੋਂ ਸੁਨਿ ਭਗਤਿ ਕਰਹਿਂ ਹਿਤ ਠਾਨਿ ॥੨੮॥ ਸਭਿ ਪਾਵਹਿਂ ਕੱਲਯਾਨ ਕੋ ਜਾਤਿ ਸਨਾਤਿ[2] ਅਨੇਕ। ਸਿਮਰਨ ਕਰਿ ਸਤਿਨਾਮ ਕੋ ਸਾਰ ਅਸਾਰ ਬਿਬੇਕ[3]॥੨੯॥ ਜੈਸੇ ਜਲਧਰ[4] ਉਮਡਿ ਕੈ ਬਰਖਾ ਕਰਿ ਇਕ ਸਾਰ। ਸੁੱਧਿ ਮਲਿਨ ਉਚਨੀਚ ਥਲ ਜਲ ਪ੍ਰਾਪਤਿ ਪਰ ਧਾਰ[5]॥੩੦॥ਪਸੂ ਪੰਛੀ ਸਭਿ ਥਲ ਬਿਖੈ ਸੁਖ ਪਾਯੋ ਸਭਿ ਜੀਵਾਥਨ ਤ੍ਰਿਨ ਹਰੀਆਵਲਿ ਭਏ,ਤਪਤ ਮਿਟੀ ਹਿਤਥੀਵ[6]॥੩੧॥ ਪੁਰਿਗ੍ਰਾਮਨਿ ਖੇਤਨਿ ਬਿਖੈ ਸਭਿਪ੍ਰਮੁਦਤਿ ਇਕਸਾਰ।ਤ੍ਰਿਪਤਿ ਭਏ ਇਕ ਬਾਰਹੀ ਜਹਿ ਕਹਿਂ ਕਹਿਂ ਜੈਕਾਰ॥੩੨॥ਸ੍ਰੀ ਗੁਰ ਕੀ ਬਾਨੀ ਤਥਾ ਸਭਿ ਜਾ-ਤਿਨਿ ਇਕ ਸਾਰ।ਊਚ ਨੀਚ ਪਠਿ ਕਿਧੌਂ ਸੁਨਿ ਭਏ ਸ਼ੁਧ ਅਧਿਕਾਰ॥੩੩॥ ਮਲਿਨ ਕਿਧੌਂ ਸੁਚ ਹੋਇ ਕਰਿ[7]ਸਿਮਰਹਿ ਸ੍ਰੀ ਸਤਿਨਾਮ। ਪ੍ਰਾਪਤਿ ਹੋਵਹਿ ਮੁਕਤਿ ਤਿਨ ਬਿਧਿ ਸੁਖੇਨ ਅਭਿਰਾਮ[8]॥੩੪॥ ਜਲਧਰ ਬਰਖਾ ਅਧਿਕ ਹੈ, ਕਿਧੌਂ ਕੂਪਜਲ ਹੋਇ?।ਪੰਡਿਤ ਕਹਹੁਬਿਚਾਰ ਕੈ,ਪੱਖਨ ਨਕੀਜੈ ਕੋਇ'॥੩੫॥ਇੱਤਯਾਦਿਕ ਸੁਨਿ ਬਾਕ ਕੋ ਬੋਲ ਨ ਦਿਜਤੇ ਆਇ। ਮੁਨਸਬ ਹੁਇ ਪਖ ਤਯਾਗ ਕਰਿ ਕਰਿ ਬਿਚਾਰਿ ਸੁਖ ਪਾਇ ॥੩੬॥ ਬਾਦ ਛੋਰਿ ਗੁਰ ਓਰ ਪਿਖ,ਜੁਗ ਕਰ ਜੋਰਿ ਬਖਾਨ। 'ਤੁਮ ਦਾਤਾ ਸਭਿ ਜਗਤ ਕੇ ਹਮਰੋ ਬਾਦ ਗੁਮਾਨ॥੩੭॥ਸਿੱਖਯ ਕਰਹੁ,ਦੁਰਮਤਿ ਹਰਹੁ,ਮੋਕਹੁਲਖਿਕਰਿ ਦਾਸ।ਕ੍ਰਿਪਾ ਸਿੰਧੁ ਮੈਂ ਬੂੰਦ ਸਮ ਕਹਾ ਕਰਿਹੌਂ ਸਮਤਾਸੁ[9]॥੩੮॥ਬਡੇ ਭਾਗ ਜਾਗੇ ਅਬਹਿ ਮੇਲ ਭਯੋ ਤੁਮ ਸਾਥ। ਦੇ ਆਪਨਿ ਉਪਦੇਸ਼ ਕੋ ਕੀਜਹਿ ਮੋਹਿ ਸਨਾਥ'।੩੯॥ਇਮਕਹਿ ਪਗ ਪੰਕਜ ਗਹੇ ਤਯਾਗ ਜਾਤਿ ਹੰਕਾਰ।ਸੰਕਟ ਬਸਿਨਿਜ ਜੀਵ ਲਖਿ-ਗੁਰ ਪੂਰਨ ਅਵਤਾਰ[10] ॥੪੦॥ ਕਰਹਿਂ ਉਧਾਰਨਿ ਕਸ਼ਟ ਤੇ ਬਧਨ ਕਾਟਹਿ ਮੋਰ। ਮਹਾਂ ਕ੍ਰਿਪਾਲ ਸੁਸ਼ੀਲ ਹੈਂ ਹਰਹਿਂ ਆਪਦਾ ਘੋਰ-॥

[1](ਉਸਤੋਂ) ਹੋਰਨਾਂ ਨੂੰ ਕੀ ਪ੍ਰਾਪਤ ਹੋ ਸਕਦਾ ਹੈ। [2]ਜਾਤ=ਚਾਰ ਵਰਨ। ਸਨਾਤ=ਚਾਰ ਵਰਨ ਤੋਂ ਨੀਵੇਂ ਚੰਡਾਲ ਆਦਿ। [3](ਦਾ) ਵਿਚਾਰ । [4]ਬੱਦਲ। [5]ਧਾਰ ਪੈਕੇ। [6]ਸੁਖ ਹੁੰਦਾ ਹੈ। [7]ਮਲੇ ਅਥਵਾ ਸੁੱਚੇ ਹੋਕੇ। [8]ਸੁੰਦਰ ਸੌਖੀ ਬਿਧੀ ਕਰਕੇ। [9]ਮੈਂ ਕੀ ਕਰ ਸਕਦਾ ਹਾਂ (ਆਪਦੀ) ਬਰਾਬਰੀ। [10]ਗੁਰੂ ਜੀ ਪੂਰਨ ਅਵਤਾਰ ਹਨ।

੪੧॥ਦੀਨ ਭਯੋ ਬਿਨਤੀ ਭਨਤਿ ਭਾਉ ਭਗਤਿ ਚਿਤ ਭੀਨ। ਭਾਗ ਭੂਰ ਜਿਸ ਭਾਲ ਕੇ ਜਾਗੇ ਕਲਮਲ ਹੀਨ॥੪੨॥ਸ੍ਰੀ ਸਤਿਗੁਰ ਅਰਜਨ ਭਨਯੋ 'ਤੁਮ ਉੱਤਮ ਦਿਜ ਜਾਤਿ। ਸਿਮਰਹੁ ਸ੍ਰੀ ਸਤਿਨਾਮ ਕੋ ਲਿਵ ਲਗਾਇ ਦਿਨ ਰਾਤ' ॥ ੪੩ ॥ ਬਿੱਪ੍ਰ ਕਹਯੋ 'ਤ੍ਰਿਸਕਾਰ ਮੈਂ ਤੁਮਰੋ ਕੀਨਿ ਮਹਾਨ। ਬਖਸ਼ਹੁ ਮੇਰੀ ਭੂਲ ਕੋ ਦਾਤਾ ਸਕਲ ਜਹਾਨ॥੪੪॥ਸੁੰਦਰ ਪਦ ਅਰਬਿੰਦ ਮ੍ਰਿਦੁ ਜਲ ਸੋਂ ਇਨਹੁ ਪਖਾਰਿ[1]। ਦੀਜੈ ਮੈਂ ਮੁਖ ਪਾਨ ਕਰਿ ਬਨੌਂ ਸਿੱਖ ਹਿਤ ਧਾਰਿ'॥੪੫॥ਸ੍ਰੀ ਗੁਰੁ ਅਰਜਨ ਦੇਵ ਨੇ ਜਾਨਯੋਸ਼ਰਧਾ ਮਾਂਹਿ।ਚਰਨਾਂ-ਮ੍ਰਿਤ ਦੇ ਦਾਸ ਕਿਯ ਸਭਿ ਬਿਕਾਰ ਹਰਿ ਤਾਂਹਿ ॥ ੪੬ ॥ ਲਿਵ ਲਾਗੀ ਸਤਿਨਾਮ ਸੋਂ ਰਸਨਾ ਨੇ ਰਸ ਪਾਇ। ਅਧਿਕਾਰੀ ਭਾ ਗਯਾਨ ਕੋ ਸ੍ਰੀ ਗੁਰ ਕਰੁਨਾ ਪਾਇ ॥੪੭॥ ਚਾਰ ਪਦਾਰਥ ਪਾਇ ਕੈ ਦਿਜਬਰ ਭਯੋ ਨਿਹਾਲ। ਸੁਜਸੁ ਕਰਤਿ ਗੁਰਕੋ ਸਦਾ ਮਹਿਮਾਲਖੀਬਿਸਾਲ॥੪੮॥ਬਿੱਪ੍ਰ ਸੰਗਪਰਸੰਗ ਇਮ ਹੋਯੋ ਗੁਰੂ ਕ੍ਰਿਪਾਲ[2]।ਅਬਿ ਆਗਲਇਤਿਹਾਸਕੋ ਸ਼੍ਰੋਤਾ ਸੁਨੋ ਰਸਾਲ[3] ॥ ੪੯ ॥ ਕਿਤਿਕ ਸਮਾਂ ਬੀਤਯੋ ਤਹਾਂ ਰਹੇ ਗੁਰੂ ਇਸ ਰੀਤਿ। ਸਿੱਖਜ ਹੋਇੰ ਬਹੁ ਆਨ ਕਰਿ ਪਗ ਪੰਕਜ ਕਰਿ ਪ੍ਰੀਤਿ॥੫੦॥ ਸ੍ਰੀ ਅੰਮ੍ਰਿਤਸਰ ਕੋ ਨਗਰ ਬਹੁਤ ਬਸਾਵਨਿ ਕੀਨਿ। ਸੇਵਹਿਂ ਸ੍ਰੀ ਗੁਰ ਦੇਵ ਕੋ ਅਹੰਮੇਵ ਤੇ ਹੀਨ ॥ ੫੧ ॥ ਸੁਧਾ ਸਰੋਵਰ ਏਕ ਦਿਸਿ ਦੂਜੀ ਦਿਸ਼ ਨਿਜ ਧਾਮ। ਰਚਯੋ ਬਜ਼ਾਰ ਦੁਕਾਨ ਕਰਿ ਹੋਤਿ ਬਨਜ ਕੋ ਕਾਮ ॥੫੨॥ ਧਨੀ ਬਨਕ ਬਹੁ ਬਸੇ ਤਹਿਂ ਗੁਰ ਕੇ ਬਾਕਨਿ ਮਾਨਿ। ਸੌਦਾ ਲੇ ਸਭਿ ਭਾਂਤਿ ਕੋ ਪੂਰਨ ਕਰਹਿਂ ਦੁਕਾਨ ॥੫੩॥ ਇਕ ਦਿਨ ਇਕਠੇ ਬਨਕ ਹੁਇ ਸਭਿ ਆਏ ਗੁਰਪਾਸਿ। ਪ੍ਰਥਮ ਨਮੋ ਕਰਿ ਕਹਤਿ ਭੇ ਹਾਥ ਜੋਰਿ ਅਰਦਾਸ॥੫੪॥'ਸ੍ਰੀ ਗੁਰ ਤੁਮਰੇ ਮਾਨਿ ਬਚ ਬੈਠੇ ਰਚਯੋ ਬਜ਼ਾਰ[4]।ਨਹੀਂਬਨਜ ਕੁਛ ਹੋਤਿ ਹੈ ਖਾਵਹਿਂ ਕੁਤੋ ਅਹਾਰ॥੫੫॥ਨਾਂਹਿ ਗਾਹਕ ਆਵਹਿਂ ਕਬਹੁਂ ਬਿਕਹਿ ਬਸਤੁ ਨਹਿਂ ਕਾਂਹਿ। ਬਿਨ ਲੇਵਾ ਦੇਵੀ ਕਰੇ ਦਰਬ ਕਹਾਂ ਤੇ ਪਾਂਹਿ' ॥੫੬॥ ਸੁਨਿ ਸ੍ਰੀ ਅਰਜਨ ਨਾਥ ਜੀ ਬਨਕਨਿ ਸੰਗ ਬਖਾਨਿ।'ਨਿਤਪ੍ਰਤਿ ਸ੍ਰੀ ਦਰਬਾਰ ਮਹਿ ਮਸਤਕ ਟੇਕਹੁ ਆਨਿ ॥੫੭॥ ਇਕ ਬਿਰਾਟਿਕਾ[5]ਦੋਇ ਤ੍ਰੈ ਚਹੁ ਪੰਚਮ ਲੇ ਹਾਥ। ਯਥਾ ਸ਼ਕਤਿ ਧਨ ਭੇਟ ਦਿਹੁ ਭਾਉ ਭਗਤਿ ਕੇ ਸਾਥ॥੫੮॥ਬਹੁਰ ਕਰਹੁ

[1]ਧੋਕੇ। [2]ਕ੍ਰਿਪਾਲ ਦਾ। [3]ਸੁੰਦਰ (ਇਤਿਹਾਸ) ਨੂੰ। [4]ਬੈਠੇ ਹਾਂ (ਜੋ ਤੁਸਾਂ) ਬਾਜ਼ਾਰ ਬਣਾਯਾ ਹੈ। [5]ਕਉਡੀ।

ਬਿਵਹਾਰ ਕੋ ਸਗਰੇ ਬਾਸੁਰ ਮਾਂਹਿ।ਸੰਧਯਾ ਪੁਨਿ ਬੰਦਨ ਕਰਹੁ ਦੇਹੁ ਪ੍ਰਦੱਛਨ ਜਾਹਿ[1]॥੫੯॥ਹੋਹਿ ਬਨਜ ਨਿਜ ਅਧਿਕ ਹੀ ਧਨੀ ਬਨਹੁ ਸੁਖੁਪਾਇ। ਪੁੱਤ੍ਰ ਪੌਤ੍ਰ ਜੁਤ ਫਲਹੁਗੇ ਸੰਸੈ ਦੇਹੁ ਮਿਟਾਇ' ॥੬੦॥ ਸੁਨਿ ਕੈ ਸਭਿ ਕਰ ਜੋਰਿ ਕੈ ਮਾਨਿ ਤਿਸੀ ਬਿਧਿ ਕੀਨਿ। ਚਲਯੋ ਬਨਜ ਧਨ ਗਨ ਭਯੋ ਪ੍ਰਾਪਤਿ ਭੇ ਸੁਖ ਪੀਨ* ॥ ੬੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਬਿੱਪ੍ਰ' ਪ੍ਰਸੰਗ ਬਰਨਨੰ ਨਾਮ ਏਕ ਊਨ ਤ੍ਰਿੰਸਤੀ ਅੰਸੂ ॥ ੨੯ ॥

### ੩੦. [ਸ੍ਰੀ ਹਰਿ ਗੋਵਿੰਦ ਜੀ ਨੂੰ ਤਾਪ ਦਾ ਖੇਦ]।

ਚੌਪਈ॥ਸ੍ਰੀ ਗੁਰੁਹਰਿ ਗੋਬਿੰਦਜੀ ਖੇਲਤਿ ਲਰਕਨਿ ਸੰਗ॥ਅਜਰਬਿਹਾਰਤਿ[2] ਦੌਰਤੇ ਦੇਖਤਿ ਜਨਨੀ ਰੰਗ॥੧॥ ਤੋਟਕ ਛੰਦ ॥ ਤਨ ਭੂਖਨ ਚਾਰੁ ਅਦੂਖਨ ਕੇ। ਪਿਖਿ ਨਾਸ਼ਕ ਬ੍ਰਿੰਦ ਕਲੁਖਨਿ ਕੋ। ਸੁਖ ਦੇਤਿ ਮਹਾਂਸਿਖ ਦਾਸਨਿ ਕੋ। ਰਹਿਂ ਸੰਗ[3]ਅੱਗਯਾਨ ਬਿਨਾਸ਼ਨਕੋ॥੨॥ਦਰਸੰਤਿ ਭਲੇ ਪਰਸੰਤਿ ਪਗੀ॥ਹਰਖੰਤਿ ਰਿਦੇਹਰਿ ਪੰਥ ਲਗੇ[4]।ਫਲ ਦੇਖਨਿ ਕੋ[5]ਬਡ ਪਾਵਤਹੈਂ।ਤਜਿ ਬ੍ਰਿੰਦ ਬਿਕਾਰ ਸੁਹਾਵਤਿ ਹੈਂ॥੩॥ਇਮ ਕੇਤਿਕ ਦਯੋਸ ਬਿਤੀਤ ਗਏ।ਬਡ ਡੌਲ ਸ਼ਰੀਰ ਸੁ ਹੋਤਿ ਭਏ। ਤਨ ਧਾਰਨਿ ਕੋ[6]ਜਿਨ ਸ੍ਵਾਂਗ ਲਯੋ। ਨਿਰਬਾਹਤਿ ਤੈਸਿਯ ਰੀਤਿ ਕਯੋ॥੪॥ਇਕ ਦਯੋਸ ਚਢਯੋ ਤਨੁ ਤਾਪ ਮਹਾਂ।ਬਹੁਕੰਪਤਿ ਅੰਗ ਸੰਤਾਪ ਲਹਾ।ਬਹੁ ਬਾਰਹਿ ਬਾਰਿ[7]ਸੁ ਪਾਨਿਕਰੈਂ। ਮੁਖ ਸੂਕਤਿ ਜਾਤਿ ਨ ਹੋਤਿ ਥਿਰੈ[8] ॥ ੫ ॥ ਪਿਖਿ ਰੰਗ ਸੁ ਬ੍ਯਾਕੁਲ ਨੰਦਨ ਕੇ। ਸੁਧਿ ਭੇਜ ਦਈ ਜਗਬੰਦਨ ਕੋ। ਢਿਗ ਬੈਠਿ ਰਹੀ ਦੁਖ ਪਾਵਤਿ ਹੈ।ਪ੍ਰਿਯ ਪੁੱਤ੍ਰ ਪਿਖੈ ਤਪਤਾਵਤ ਹੈ[9]॥੬॥ਨਿਜ ਹਾਥ ਲਗਾਇ ਰਹੀ ਤਨ ਕੋ।ਸੁਧਿ ਬੂਝਤਿ,ਪੀਰ ਬਡੀ ਮਨਕੋ।ਇਤਨੇ ਮੈਂ ਸ੍ਰੀ ਗੁਰ ਆਪ ਅਏ। ਨਿਜ ਨੰਦਨ ਦੇਖਿ ਸਮੀਪ ਭਏ॥੭॥ਮਨ ਬ੍ਯਾਕੁਲ ਰੰਗ ਬਿਸ਼ਾਲ ਲਖੀ।ਦ੍ਰਿਗ ਢੋਰਤਿ[10]ਹੇਰਤਿ ਨੰਦ ਦੁਖੀ। ਤਜਿ ਖਾਨ ਰੁ ਪਾਨ ਬਿਸੂਰਤਿ ਹੈ। ਚਿਤ ਚਿੰਤ ਮਨੋ ਇਹ ਮੂਰਤਿ

---

[1]ਪ੍ਰਕਰਮਾ ਜਾਕੇ। [2]ਵੇਹੜੇ ਵਿਚ ਵਿਚਰਦੇ ਹਨ। [3]ਅੰਗ ਸੰਗ ਰਹਿਕੇ (ਅ) (ਕਈ) ਸਿਖ ਨਾਲ ਰਹਿੰਦੇ ਹਨ। [4]ਪਰਮੇਸ਼ੁਰ ਦੇ ਰਾਹ ਲਗਦੇ ਹਨ। [5]ਦਰਸ਼ਨ ਦਾ ਫਲ। [6]ਮਨੁਖ ਸਰੀਰ ਧਾਰਨ ਦਾ। [7]ਬਹੁਤ ਵੇਰੀ ਜਲ। [8]ਟਿਕਾਉ ਨਹੀਂ ਹੁੰਦਾ। [9]ਪਿਆਰੇ ਪੁੱਤ੍ਰ ਦਾ ਤਾਪ ਦੇਖਕੇ ਦੁਖੀ ਹੁੰਦੀ ਹੈ (ਅ) ਤਪਤਾਵਤ ਹੈ=.....ਨੂੰ ਤਾਪ ਤਪਾ ਰਿਹਾ ਹੈ। [10]ਹੰਝੂ ਆਂਵਦੇ ਹਨ।

*ਇਹੋ ਜਿਹਾ ਪ੍ਰਸੰਗ ਰਾਸ ਦੋ, ਅੰਸੂ ੫੪, ਅੰਕ ੨੭ ਵਿਚ ਬੀ ਆ ਚੁਕਾ ਹੈ। ਹੋ ਸਕਦਾ ਹੈ ਕਿ ਹੋਰਨਾਂ ਵਪਾਰੀਆਂ ਦੁਬਾਰਾ ਬਿਨੈ ਕੀਤੀ ਹੋਵੇ।

ਹੈ[੧]॥੮॥ਨਹਿ ਆਨ ਬਿਖੈ ਮਨ ਕਾਰਜ ਕੌ[੨]। ਇਮ ਸੰਕਟ ਦੇਖਿ ਸੁ ਆਰਜ ਕੌ[੩]। ਢਿਗ ਬੈਠਿ ਗਏ ਕਰੁਨਾ ਕਰਿ ਕੈ।ਸੁਤਿ ਦੇਹ ਸੁ ਤਾਪ ਰਹਨੋ ਚਰਿ ਕੈ॥੯॥ਗਨ ਦਾਸ ਪਿਖੇ ਦੁਖ ਪਾਵਤਿ ਹੈਂ। ਮੁਰਝਾਇ ਕਛੂ ਨ ਸੁਹਾਵਤਿ ਹੈ। ਸਭਿਹੂੰਨਿ ਮਨੋ ਜਰ ਜੀਵਨ ਕੀ[੪]।ਮਨ ਆਨੰਦ ਦੀਰਘ ਥੀਵਨ ਕੀ[੫]॥੧੦॥ ਇਮ ਸ੍ਰੀ ਗੁਰ ਦੇਖਿ ਬਿਸ਼ੇਖ ਦੁਖੀ[੬]। ਪਰਵਾਰ ਅਧਾਰ ਸਭੀ ਬਿਲਖੀ[੭]। ਤਜਿ ਆਨ ਉਪਾਵ ਬਡੇ ਜਗ ਕੇ।ਪਰਮੇਸੁਰ ਪ੍ਰੀਤ ਰਹੀ ਲਗ ਕੇ॥੧੧॥ਸਤਿ-ਨਾਮ ਸੁ ਮੰਤ੍ਰ ਮਹਾਂ ਜਪਿ ਕੈ।ਬਡ ਦਾਰੁਨ ਕਾਰਨ ਜੋ ਤਪ ਕੈ[੮]।ਕਰ ਸ੍ਰੀ ਗੁਰ ਫੇਰਨਿ ਕੀਨਿ ਜਬੈ।ਮੁਖ ਪੈ ਤਨ ਪੈ,ਹਤਿ ਤਾਪ ਤਬੈ॥੧੨॥ਨ ਰਹਨੋ ਤਪ ਯੌਂ ਤਤਕਾਲ ਹਯੋ।ਉਠਿ ਸ੍ਰੀ ਹਰਿ ਗੋਬਿੰਦ ਬੈਠਿ ਗਯੋ।ਜਿਮ ਪੂਰਬ ਖੇਲਤਿ ਮੋਦ ਧਰੇ। ਤਿਸ ਰੀਤਿ ਮਹਾਂ ਹਰਿਖੰਤਿ ਫਿਰੇ ॥੧੩॥ ਪਰਵਾਰ ਨਿਹਾਰਿ ਅਨੰਦ ਭਯੋ।ਸਮੁਦਾਇ ਮਿਲੇ ਉਤਸਾਹ ਕਯੋ।ਸਭਿ ਸ੍ਰੀ ਗੁਰ ਕੋ ਕਰ ਜੋਰ ਕਹੈਂ। 'ਦੁਖ ਬ੍ਰਿੰਦ ਤੁਮਾਰਿ ਅਧੀਨ ਰਹੈਂ ॥੧੪॥ ਜਿਮ ਰਾਵਰ ਕੀ ਲਖਤੇ ਮਰਜ਼ੀ।ਤਿਮ ਹੋਤਿ ਸਭੈ, ਭਨਤੇ ਅਰਜ਼ੀ। ਨਹਿਂ ਆਪ ਕਛੂ ਕਰਿ ਸਾਕਤਿ ਹੈਂ।ਪਦ ਧੂਲ ਜਮਾਦਿਕ ਤਾਕਤਿ ਹੈਂ[੯]'॥੧੫॥ਸੁਨਿ ਸ੍ਰੀ ਗੁਰ ਨਾਮ ਬਿਸ਼ੇਸ਼ਤਿ ਹੈਂ[੧੦]।ਸਿਖ ਸੰਗਤਿ ਕੋ ਉਪਦੇਸ਼ਤਿ ਹੈਂ। 'ਇਹ ਮੰਤ੍ਰ ਮਹਾਂ ਸਤਿਨਾਮ ਅਹੈ। ਨਿਜ ਜੀਹ ਜਪੈ ਜੁ ਅਰੋਗ ਚਹੈ ॥ ੧੬ ॥ ਤਨ ਤਾਪ ਕਹਾਂ ਇਸ ਤੇ ਜੁ ਰਹੈ।ਜਗ[੧੧] ਤੀਨਹੁ ਤਾਪਨਿ ਖਾਪਦ ਹੈ[੧੨]।ਮੁਖਿ ਪੀਨ,ਜਪੈ ਸਤਿਨਾਮ ਸਦਾ। ਕਿਹ ਸੰਕਟ ਹੋਨਿ ਨ ਦੇਤਿ ਕਦਾ ॥੧੭॥ ਬਡ ਭਾਗ ਭਰੇ ਲਿਵ ਲਾਵਤਿ ਹੈਂ। ਦੁਖ ਲੋਕ ਪ੍ਰਲੋਕ ਨਸਾਵਤਿ ਹੈਂ'। ਕਹਿ ਸਿੱਖਜਨ ਸਾਥ 'ਬਿਕਾਰ ਤਜੋ। ਸਤਿਨਾਮ ਭਜੋ, ਸਤਿਨਾਮ ਭਜੋ' ॥੧੮॥ ਦੋਹਰਾ ॥ ਇਮ ਕਹਿ ਸ੍ਰੀ ਅਰਜਨ ਗੁਰੂ ਸ਼ਬਦ ਬਨਾਵਨਿ ਕੀਨਿ। ਸਤਿਗੁਰ ਅਰੁ ਸਤਿਨਾਮ ਕੀ

[੧]ਚਿਤ ਵਿਚ ਚਿੰਤਾ ਕਰ (ਐਸੀ ਦਿਸਦੀ ਹੈ) ਮਾਨੋ ਇਹ (ਚਿੰਤਾ ਦੀ) ਮੂਰਤੀ ਹੈ। [੨]ਨਹੀਂ ਹੋਰ ਕਿਸੇ ਕੰਮ ਵਿਚ ਮਨ (ਲਗਦਾ)। [੩]ਸੋ ਭਾਗ ਸੁਪਤਨੀ ਦਾ [ਸੰ:, ਆਰ੍ਯਜਾ=ਸ੍ਰੇਸ਼ਟ ਇਸਤ੍ਰੀ]। [੪]ਮਾਨੋ ਸਾਰਿਆਂ ਦੇ ਜੀਵਨ ਦੀ ਜੜ ਹਨ (ਹਰਿ ਗੋਵਿੰਦ ਜੀ, ਕਿਉਂਕਿ ਉਨ੍ਹਾਂ ਦੇ ਸੰਕਟ ਨਾਲ ਸਾਰੇ ਮੁਰਝਾ ਗਏ ਹਨ)। [੫]ਮਨ ਅਤਯੰਤ ਅਨੰਦ ਹੋਣ ਦੀ ਭੀ (ਜੜ੍ਹ ਹਨ)। [੬]ਭਾਵ ਦਾਸਾਂ ਨੂੰ ਤੇ ਪਰਵਾਰ ਨੂੰ। [੭]ਸਾਰੇ ਪਰਵਾਰ ਦਾ ਆਸਰਾ (ਸ੍ਰੀ ਹਰਿ ਗੋਵਿੰਦ ਜੀ) ਮੁਰਝਾਏ ਹੋਏ ਹਨ। [੮]ਜੋ ਭਯਾਨਕ ਤਪ (ਦੀ ਨਵਿਰਤੀ ਦਾ) ਬੜਾ ਕਾਰਨ ਹੈ (ਸਤਿਨਾਮ)। [੯]ਜਮ ਆਦਿਕ ਤਕਦੇ ਹਨ (ਆਪਦੀ) ਚਰਨ ਧੂੜ ਨੂੰ। [੧੦]ਨਾਮ ਦੀ ਵਿਸ਼ੇਸ਼ਤਾ ਕਹਿੰਦੇ ਹਨ। [੧੧]ਜਗਤ ਦੇ। [੧੨]ਤਿੰਨਾਂ ਤਾਪਾਂ ਨੂੰ ਖਪਾ ਦੇਣ ਵਾਲਾ ਹੈ। (ਅ) ਖਾਪ+ਦਹੈ=ਖਪਾਕੇ ਦਾਹ ਕਰ ਦੇਂਦਾ ਹੈ।

ਮਹਿਮਾ ਜਿਨ ਮਹਿ ਪੀਨ ॥੧੯॥ ਸ੍ਰੀ ਮੁਖਵਾਕ। ਸੋਰਠਿ ਮਹਲਾ ੫ ॥
ਮੇਰਾ ਸਤਿਗੁਰੁ ਰਖਵਾਲਾ ਹੋਆ ॥ ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥ ੧ ॥ ਰਹਾਉ ॥ ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥ ਸਾਧ ਸੰਗਤਿ ਤੇ ਸਭ ਫਲ ਪਾਏ ਸਤਿਗੁਰ ਕੈ ਬਲਿ ਜਾਂਈ ॥੧॥ ਹਲਤੁ ਪਲਤੁ ਪ੍ਰਭ ਦੋਵੈ ਸਵਾਰੇ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਅਟਲ ਬਚਨੁ ਨਾਨਕ ਗੁਰ ਤੇਰਾ ਸਫਲ ਕਰੁ ਮਸਤਕਿ ਧਾਰਿਆ ॥੨॥ ੨੧ ॥ ੪੯॥ ਸੋਰਠਿ ਮਹਲਾ ੫ ॥ ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥ ਸਰਬ ਕਲਿਆਣ ਪ੍ਰਭਿ ਕੀਨੇ ॥ ਕਰਿ ਕਿਰਪਾ ਆਪਿ ਦੀਨੇ ॥ ੧ ॥ ਬੇਦਨ ਸਤਿਗੁਰਿ ਆਪਿ ਗਵਾਈ ॥ ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ ॥ ੧ ॥ ਰਹਾਉ ॥ ਜੋ ਮੰਗਹਿ ਸੋ ਲੇਵਹਿ ॥ ਪ੍ਰਭ ਅਪਣਿਆ ਸੰਤਾ ਦੇਵਹਿ ॥ ਹਰਿ ਗੋਵਿਦੁ ਪ੍ਰਭਿ ਰਾਖਿਆ ॥ ਜਨ ਨਾਨਕ ਸਾਚੁ ਸੁਭਾਖਿਆ ॥ ੨ ॥ ੬ ॥ ਸੋਰਠਿ ਮਹਲਾ ੫ ॥ ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥ ਗੁਰਿ ਪੂਰੈ ਹੈ ਰਾਖੀ ॥ ਸਰਣਿ ਸਚੇ ਕੀ ਤਾਕੀ ॥ ੧ ॥ ਪਰਮੇਸਰੁ ਆਪਿ ਹੋਆ ਰਖਵਾਲਾ ॥ ਸਾਂਤਿ ਸਹਜ ਸੁਖ ਖਿਨ ਮਹਿ ਉਪਜੇ ਮਨੁ ਹੋਆ ਸਦਾ ਸੁਖਾਲਾ ॥ ਰਹਾਉ ॥ ਹਰਿ ਹਰਿ ਨਾਮੁ ਦੀਓ ਦਾਰੂ। ਤਿਨਿ ਸਗਲਾ ਰੋਗੁ ਬਿਦਾਰੂ ॥ ਅਪਣੀ ਕਿਰਪਾ ਧਾਰੀ ॥ ਤਿਨਿ ਸਗਲੀ ਬਾਤ ਸਵਾਰੀ ॥ ੨ ॥ ਪ੍ਰਭਿ ਅਪਨਾ ਬਿਰਦੁ ਸਮਾਰਿਆ ॥ ਹਮਰਾ ਗੁਣੁ ਅਵਗੁਣੁ ਨ ਬੀਚਾਰਿਆ ॥ ਗੁਰ ਕਾ ਸਬਦੁ ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥ ੩ ॥ ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ ਗੁਣੀ ਗਹੇਰਾ ॥ ਜਪਿ ਨਾਨਕ ਨਾਮੁ ਸਚੁ ਸਾਖੀ ॥ ਅਪੁਨੇ ਦਾਸ ਕੀ ਪੈਜ ਰਾਖੀ ॥ ੪ ॥ ੬ ॥ ੫੬ ॥

ਦੋਹਰਾ ॥ ਇੱਤਿਆਦਿਕ ਬਹੁ ਸ਼ਬਦ ਸ਼ੁਭ ਕਰੇ ਅਪਰ ਗਤਿਦਾਇ। ਰਾਗ ਬਿਲਾਵਲ ਆਦਿ ਜੋ ਦਿਯੇ ਗ੍ਰੰਥ ਮਹਿ ਪਾਇ ॥੨੦॥ ਜੋ ਜਿਸ ਸੰਕਟ ਪਰ ਕਹ੍ਯੋ ਪਢਹਿ ਜਿ ਸਿਖ ਮਨ ਲਾਇ। ਸ਼ਰਧਾ ਤੇ ਦੁਖ ਖੈ ਕਰਹਿ ਇਹੀ ਮਨੋਰਥ ਗਾਇ॥੨੧॥ ਸਰਬ ਇਹਾਂ ਹਮ ਨਹਿ ਲਿਖੇ ਅਰਥ ਪ੍ਰਗਟ ਤਿਨ ਕੇਰ। ਸ਼੍ਰੀ ਗ੍ਰੰਥ ਸਾਹਿਬ ਪਠੇ ਜਾਨੇ ਜਾਹਿ ਘਨੇਰ ॥੨੨॥ ਤੋਟਕ ਛੰਦ॥ ਪੁਨ ਸ਼੍ਰੀ ਗੁਰੁ ਜੱਗ ਅਰੰਭ ਕਰ੍ਯੋ॥ ਮਿਸ਼ਟਾਨ ਮੰਗਾਇ ਮਹਾਨ ਧਰ੍ਯੋ॥ ਸਿਖ ਜਾਇ ਚਹੂੰ ਦਿਸ਼ ਘ੍ਰਿੱਤ ਲਯੋ। ਪੁਨਿ ਗੋਧੂਮ ਸੂਖਮ ਚੂਨ[੧] ਕਿਯੋ॥੨੩॥ ਪਕਵਾਨ ਪਕਾਵਨਿ ਪੁੰਜ ਲਗੇ॥ ਸਭਿ ਦ੍ਯੋਸ ਪਕ੍ਯੋ ਪੁਨਿ ਰੈਨ ਜਗੇ। ਗਨ ਮੋਦਕ ਮੋਦਕ ਓਘ ਕਰੇ[੨]॥ ਬਹੁ ਪੂਪ ਪਕੇ ਕਰਿ ਰਾਸ ਧਰੇ॥੨੪॥ ਦਧਿ ਸੰਗਿ ਪਕੌ-ਰਨਿ ਮੇਲਿ ਭਲੇ[੩]॥ ਮਰਯਾਦਿ ਮਿਸਾਲ[੪] ਬਿਸਾਲ ਰਲੇ ਕਰ ਰਾਸ ਤਿਹਾਵਲ

---

[੧]ਕਣਕ ਦਾ ਬਰੀਕ ਆਟਾ। [੨]ਵਰ ਸਾਰੇ ਲੱਡੂ ਬਹੁਤਾ ਅਨੰਦ ਦੇਣ ਵਾਲੇ ਬਣਾਏ। [੩]ਦਹੀਂ ਵਿਚ ਪਕੌੜੀਆਂ ਚੰਗੀ ਤਰ੍ਹਾਂ ਮਿਲਾਈਆਂ (ਅ) ਦਹੀਂ ਵਿਚ ਪਕੌੜੀਆਂ ਤੇ ਭੱਲੇ ਪਾਏ।

ਤਯਾਰ ਧਰਨੋ।ਬਹੁ ਭਾਂਤਿਨ ਮੇਵ ਅਮੇਜ਼ ਕਰਨੋ॥੨੫॥ਨਿਵਤਾ ਕਹਿ ਦੀਨ ਚਹੂੰ ਬਰਨਾ।'ਸਭਿਹੂੰਨਿ ਅਹਾਰ ਇਹਾਂ ਕਰਨਾ'।ਦਰਵੇਸ਼ ਅਸ਼ੇਸ਼ ਬੁਲਾਇ ਲਏ। ਗ੍ਰਿਹਸਤੀ ਊਚ ਨੀਚ ਹਜ਼ੂਰ ਅਏ॥੨੬॥ਬਡ ਮੇਲ ਭਯੋ ਗਿਨਤੀ ਨ ਰਹੀ। ਸੁਧਿ ਜਾਤਿ ਭਈ ਜਿਸ ਗ੍ਰਾਮ ਲਹੀ[1]। ਸੁਨਿ ਸਾਧ ਫਕੀਰ ਸੁ ਬ੍ਰਿੰਦ ਚਲੇ।ਘਰ ਸ਼੍ਰੀ ਗੁਰ ਕੇ ਸਭਿ ਆਇ ਮਿਲੇ॥੨੭॥ ਗਨ ਜਾਤਿ ਗ੍ਰਿਹੀ ਸੁਨਿ ਆਇ ਗਏ। ਚਹੁੰ ਕੋਦ ਪ੍ਰਮੋਦਤਿ ਟੋਲ ਭਏ। ਕਰਿ ਪੰਕਤ ਰੀਤਿ ਅਨੇਕਨਿ ਕੀ।ਬਿਚ ਥਾਉਂ ਸੁ ਭੋਜਨ ਟੇਕਨ ਕੀ॥੨੮॥ਇਕ ਜਾਤਿ ਕਰੀ ਇਕ ਥਾਨ ਸਭੈ*। ਕਰਿ ਪਾਂਤਿ ਜੁਦੀ ਸੁ ਜੁਦੀ ਸੁ ਤਬੈ। ਸਭਿ ਪੰਥਨਿ[2] ਸੰਤ ਤ੍ਰਥਾ ਕਰਿ ਕੈ। ਥਿਤਿ ਨਜਾਰਿਯ ਨਜਾਰਿਯਤਾ ਧਰਿਕੈ ॥੨੯॥ ਬਹੁ ਭਾਂਤਿਨਿ ਕੇ ਪਕਵਾਨ ਦਏ।ਸ਼ੁਭ ਸ੍ਵਾਦ ਹੁਤੇ ਰੁਚਿ ਸਾਥ ਖਏ।ਮੁਖ ਧੰਨਹਿ ਧੰਨ ਭਨੈਂ ਗੁਰ ਕੋ।ਬਡ ਭੋਜਨ ਦੀਨਿ,ਨ ਭੀ ਥੁਰ ਕੌ[4] ॥੩੦॥ਜਿਸ ਨਾਮ ਭਨੇ ਦੁਖ ਜਾਤਿ ਘਨੇ। ਤਿਨ ਕੋ ਅਭਿਬੰਦਨ ਦੇਖਿ ਬਨੇ। ਸਭਿ ਆਸ਼ਿਖ ਦੇਤਿ 'ਅਨੰਦ ਲਵੋ।ਹਰਿਗੋਵਿੰਦ ਬੰਸ ਬਿਸਾਲ ਹੁਵੋ॥੩੧॥ ਗੁਰਬੰਸ ਚਲੈ ਤਬਿ ਲੌ ਅਵਨੀ।ਜਬਿ ਲੌ ਉਡਮਾਲ ਫਿਰੈ ਰਵਨੀ। ਸਸਿ ਸੂਰਜ ਜਾਵਤ ਜੋਤਿ ਧਰੈਂ।ਸਲਿਤਾ ਜਲ ਸਾਗਰ ਬੀਚ ਭਰੈ॥੩੨॥ ਜੁਗ ਕੀ ਮਿਰਜਾਦ ਜਬੈ ਲਗਿ ਹੈ।ਕਮਲਾਸਨ ਕੀ ਰਚਨਾ ਜਗ ਹੈ।ਤਬਿ ਲੌ ਗੁਰਬੰਸ ਰਹੋ ਥਿਰ ਕੈ। ਜਗ ਮੈਂ ਜਸੁ ਦੀਰਘ ਬੀਥਿਰਕੈ[5]॥੩੩॥ ਗੁਰ ਨੰਦਨ ਹੋਹਿ ਅਰੋਗ ਸਦਾ। ਬਿਘਨਾ ਨਹਿਂ ਬਯਾਪ ਸਕਾਹਿ ਕਦਾ'। ਮਨ ਬਾਂਛਤਿ ਭੋਜਨ ਖਾਂਹਿ ਘਨੇ। ਉਰ ਮੋਦਤਿ ਬ੍ਰਿੰਦ ਅਸੀਸ ਭਨੇ॥੩੪॥ ਪੁਨ ਦੀਨਨਿ ਦਾਨ ਦਯੋ ਧਨ ਕੋ। ਗਨ ਹੋਤਿ ਭਏ ਨ ਕਰੀ ਗਨ ਕੋ[6]।ਸਭਿਹੂੰਨਿ ਦਯੋ ਹਰਖੰਤਿ ਭਏ।ਜੈਕਾਰ ਉਚਾਰਤਿ ਨਾਦ ਥਯੋ॥੩੫॥ ਬਹੁਰੋ ਗੁਰ ਹੋਇ ਤਯਾਰ ਚਲੇ।ਹਰਿਮੰਦਿਰ ਹੈ ਜਿਸ ਥਾਨ ਭਲੇ। ਉਚਵਾਇ ਪ੍ਰਸਾਦਿ ਸੰਬੂਹ ਲਯੋ। ਹਰਿ ਗੋਵਿੰਦ ਨੰਦਨ ਸੰਗ ਥਯੋ॥੩੬॥ ਪਿਤ ਕੇਰ ਸਥਾਨ ਮਹਾਨ ਮਹਾਂ।ਹਿਤ ਪੂਜਨਿ ਕੇ ਚਲਿ ਜਾਤਿ ਤਹਾਂ। ਪਹੁੰਚੇ ਗੁਰ ਅੰਚਰ ਡਾਰਿ[7] ਖਰੇ। ਪਿਤ ਧਯਾਨ ਕਰੇ

[1]ਜਿਸ ਪਿੰਡ ਨੇ ਖਬਰ ਸੁਣੀ। [2]ਰੱਖਣ ਦੀ। [3]ਮਤਾਂ ਦੇ। [4]ਕੋਈ ਥੁੜਾ ਨਾ ਰਹੀ। [5]ਫੈਲਾ ਕਰਕੇ। [6]ਕੋਈ ਗਿਣਤੀ ਨਹੀਂ ਸੀ ਕਰ ਸਕਦਾ। [7]ਪੱਲਾ ਗਲ ਵਿਚ ਪਾਕੇ।

*ਸ਼੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਚਾਰੇ ਵਰਨਾਂ ਦਾ ਇਕ ਪੰਗਤ ਵਿਚ ਪ੍ਰਸ਼ਾਦ ਛਕਣਾ ਗੁਰੂ ਘਰ ਵਿਚ ਕਵਿ ਜੀ ਆਪ ਲਿਖ ਆਏ ਹਨ ਹੁਣ ਜਾਤੀ ਭੇਦ ਕਰਨਾ ਕਵਿ ਜੀ ਨਹੀਂ ਲਿਖ ਸਕਦੇ। ਇਹ ਸਤਰਾਂ ਅਖੇਪਕ ਜਾਪਦੀਆਂ ਸਨ।

ਉਰ ਪ੍ਰੇਮ ਭਰੇ॥੩੭॥ਕਰਿ ਬੰਦਨ ਦੋਸ਼ ਨਿਕੰਦਨ ਕੋ। ਪੁਨ ਸ੍ਰੀ ਹਰਿਗੋਬਿੰਦ ਨੰਦਨ ਕੋ। ਸ਼ਰਧਾ ਧਰਿ ਮਾਥ ਟਿਕਾਇ ਦਯੋ। ਬਯ ਦੀਰਘ ਕੋ ਬਰ ਜਾਚ ਲਯੋ॥੩੮॥ਕਰ ਜੋਰਿ ਖਰੇ ਅਰਦਾਸ ਭਈ।ਧਰਿ ਭਾਉ ਪ੍ਰਦੱਛਨ ਫੇਰ ਦਈ। ਬਹੁ ਨੰਮ੍ਰ ਭਏ ਗੁਰ ਪੂਜਿ ਫਿਰੇ[੧]। ਜੁਤ ਮੰਗਲ ਕੇ ਉਤਸਾਹ ਕਰੇ ॥੩੯॥ ਨਿਜ ਧਾਮ ਬਿਖੈ ਪੁਨ ਆਇ ਗਏ। ਬਹੁ ਗਾਵਤਿ ਗੀਤ ਅਨੰਦ ਭਏ। ਬਹੁ ਭਾਂਤਿ ਸੁ ਬਾਦਿਤ ਬਾਜਤਿ ਹੈਂ। ਬਹੁ ਭਾਂਤਿ ਸੁ ਮੰਗਲ ਸਾਜਤਿ ਹੈਂ॥੪੦॥ਬਹੁ ਭਾਂਤਿ ਪ੍ਰਮੋਦਤਿ ਹੋਵਤਿ ਹੈਂ। ਨਰ ਨਾਰਿ ਖੁਸ਼ੀ ਉਰ ਜੋਵਤਿ ਹੈਂ।ਲਘੁ ਦੁੰਦ-ਭਿ ਕੀ ਧੁਨਿ ਬਾਜ ਰਹੀ। ਨਹਿਂ ਕਾਨ ਪਰੈ ਕੁਛ ਬਾਤ ਕਹੀ॥੪੧॥ਸ਼ਰਨਾਇ ਨਫੀਰਨਿ ਹੋਤਿ ਧੁਨੀ। ਗਨ ਭਾਟ ਕਲਾਵਤ ਗਾਇ ਗੁਨੀ। ਕਵਿ ਛੰਦ ਬਨਾਇ ਸੁਨਾਵਤਿ ਹੈਂ। ਗੁਰ ਤੇ ਮਨ ਬਾਂਛਤਿ ਪਾਵਤਿ ਹੈਂ॥੪੨॥ ਬਡ ਪੌਰ ਕੁਲਾਹਲ ਹੋਵਤਿ ਹੈ।ਗੁਰਹੇਰਿ ਕਲੁਖਨਿ ਖੋਵਤਿ ਹੈਂ। ਬਡਭੀਰ ਭਰੀਨਰ ਨਾਰਿਨਿ ਕੀ। ਬਹੁ ਮੰਗਲ ਗੀਤਿ ਉਚਾਰਨਿ ਕੀ॥੪੩॥ ਨਿਜ ਨੰਦਨ ਰੰਗ ਨਿਹਾਰਤਿ ਹੈ। ਧਨ ਲੇ ਸਿਰ ਪੈ ਬਹੁ ਵਾਰਤਿ ਹੈ। ਗਨ ਮੰਗਤ ਕੋ ਪਿਖਿ ਦੇਵਤਿ ਹੈ।ਗਨ ਆਸ਼ਿਖ ਮਾਧੁਰ ਲੇਵਤਿ ਹੈ॥੪੪॥ਹਰਿਗੋਵਿੰਦ ਚੰਦ ਮਨਿੰਦ ਮਹਾਂ। ਉਛਲ੍ਯੋ ਜਲ ਬਿੰਦ ਅਨੰਦ ਤਹਾਂ[੨]। ਨਰ ਨਾਰਿ ਭਏ ਜਲਜੰਤੁ ਸਭੈ। ਇਮ ਹੋਤਿ ਕੁਲਾਹਲ ਭੂਰ ਤਬੈ॥੪੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ੍ਰੀ ਹਰਿਗੋਵਿੰਦ ਤਾਪ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ॥ ੩੦ ॥

੩੧ [ਸ੍ਰੀ ਹਰਿਗੋਵਿੰਦ ਜੀ ਪੜ੍ਹਨੇ ਬੈਠੇ]।

ਦੋਹਰਾ॥ ਇਸ ਪ੍ਰਕਾਰ ਸ੍ਰੀ ਸਤਿਗੁਰੂ ਕੀਨਸਿ ਦਨੇਸ ਬਿਤੀਤ। ਨੰਦਨ ਹਰਿ ਗੋਵਿੰਦ ਜੀ ਤਨ ਬਿਲੰਦ ਮੁਦ ਚੀਤ[੩]॥੧॥ ਹਾਕਲ ਛੰਦ ॥ ਪ੍ਰਿਯ ਪੁੱਤ੍ਰ ਬਿਲੋਕ ਬਿਚਾਰੈਂ। ਸ੍ਰੀ ਅਰਜਨ ਇਮ ਉਰਧਾਰੈਂ।–ਚਟਸਾਲ[੪] ਬਿਸਾਲ ਬਿਠਾਵੈਂ। ਤਹਿਂ ਬੈਠਤਿ ਬਿੱਦ੍ਯਾ ਪਾਵੈਂ॥੨॥ਕਿਸ ਥਾਨ ਪਠੈਂ–ਸੁ ਬਿਚਾਰੀ।ਪੁਨ ਮਨ ਮੈਂ ਬੈਸੇ ਧਾਰੀ।–ਜੋ ਹਮਰੋ ਭ੍ਰਾਤ ਬਡੇਰੋ। ਉਰ ਸਰਲ ਸੁਸ਼ੀਲ ਘਨੇਰੋ॥੩॥ ਸ਼ੁਭ ਮਹਾਂਦੇਵ ਜਿਸ ਨਾਮੂ–। ਚਲਿ ਗਏ ਤਿਸੀ ਕੇ ਧਾਮੂ। ਕਰਿ ਬੰਦਨ ਸਾਦਰ ਬੈਸੇ। ਬਲਦੇਵ[੫] ਅੱਗ੍ਰ ਹਰਿ[੬] ਜੈਸੇ॥੪॥ਮ੍ਰਿਦੁ ਬਿਨੈ ਸਪ੍ਰੇਮ*ਬਖਾਨੇ।'ਤੁਮ ਭ੍ਰਾਤਾ ਅਹੋ ਮਹਾਨੇ।ਸਮ ਪਿਤਾ ਸਦੀਵ ਹਮਾਰੇ।ਗੁਨ ਅਉਗਨ ਕੋ ਨ ਚਿਤਾਰੇ॥੫॥

[੧]ਪੂਜਕੇ ਮੁੜੇ। [੨](ਗੁਰੂ ਘਰ ਰੂਪ ਸਮੁੰਦ੍ਰ ਤੋਂ) ਤਹਾਂ ਸਮੂਹ ਅਨੰਦ ਰੂਪ ਜਲ ਉਛਲਿਆ। [੩]ਪੁੱਤਰ ਹਰਗੋਵਿੰਦ ਜੀ ਦਾ ਸਰੀਰ ਤੇ ਪ੍ਰਸੰਨ ਮਨ (ਦੇਖਕੇ)। 'ਬਿਲੋਕ' ਪਦ ਅਗਲੀ ਤੁਕ ਵਿਚ ਹੈ। (ਅ) ਸਰੀਰ ਵਧਦਾ (ਦੇਖਕੇ) ਚਿਤ ਵਿਚ ਪ੍ਰਸੰਨ ਹੁੰਦੇ ਹਨ। [੪]ਪਾਠਸ਼ਾਲਾ। [੫]ਕ੍ਰਿਸ਼ਨ ਜੀ ਦਾ ਵਡਾ ਭਾਈ। [੬]ਕ੍ਰਿਸ਼ਨ। *ਪਾ:–ਸਮੇਤ।

ਹਰਿ ਗੋਬਿੰਦ ਦਾਸ ਤੁਮਾਰਾ॥ਗਨ ਬਿਘਨ ਬਿਦਾਰ ਉਬਾਰਾ॥ਅਬਿ ਲਾਯਕ ਪਠਿਬੇ ਸੋਊ॥ਜੋ ਬਿੱਦ੍ਯਾ ਲੇਵਹਿ ਕੋਊ॥੬॥ਤੁਮ ਆਪ ਦੇਹੁ ਫੁਰਮਾਈ॥ਹਿਤ ਬਿੱਦ੍ਯਾ ਜਹਾਂ ਪਠਾਈ'। ਸੁਨਿ ਮਹਾਂਦੇਵ ਮਤਿ ਦੀਹਾ[1]। ਕਹਿ 'ਕਰਹੁ ਨ ਅਨਤੇ ਈਹਾ[2]॥੭॥ਜਿਨ ਦੀਨਸਿ ਪੁੱਤ੍ਰ ਤੁਮਾਰਾ॥ਜਟ ਬੁੱਢਾ ਬੁੱਧਿ ਉਦਾਰਾ॥ ਸਮਰੱਥ ਮਹਾਂ ਜਿਸ ਮਾਂਹੀ। ਕਹਿ ਬਾਕ ਅੰਨਥਾ[3] ਨਾਂਹੀ ॥੮॥ ਬਡ ਕਰਾਮਾਤ ਮਹਿੰ ਪੂਰਾ। ਗਨ ਹਤਨਿ ਬਿਕਾਰਨਿ ਸੂਰਾ[4]। ਤਿਸ ਬਿਨਾ ਨ ਕਹੂੰ ਬਿਠਾਵਹੁ॥ਜਿਮ ਚਾਹਹੁ ਤਥਾ ਪਢਾਵਹੁ'॥੯॥ਸੁਨਿ ਮਹਾਂਦੇਵ ਕੀਬਾਨੀ॥ਸ੍ਰੀ ਅਰਜਨ ਸਾਦਰ ਮਾਨੀ। ਸਿਖ ਪੰਚ ਸਮੀਪ ਹਕਾਰੇ। ਤਿਨ ਸੰਗ ਸੁ ਬਾਕ ਉਚਾਰੇ॥੧੦॥'ਜਹਿਂ ਬੁੱਢਾ ਸ਼ੁਭ ਮਤਿ ਬਾਸਾ॥ ਚਲਿ ਜਾਹੁ ਤਿਨਹੁ ਕੇਪਾਸਾ॥ ਕਰ ਜੋਰਿ ਨਿਹੋਰਹੁ ਤਾਹੀ। ਕਰਿ ਨਮੋ ਕਮਲ ਪਗ ਪਾਹੀ ॥ ੧੧ ॥ ਪੁਨ ਲੀਜੈ ਨਾਮ ਹਮਾਰਾ। ਤੁਮ ਕੌ ਨਿਜ ਪਾਸ ਹਕਾਰਾ। ਸਨਮਾਨ ਸਹਤ ਲੇ ਆਵੋ॥ਅਬਿ ਤੂਰਨ ਤਹਿਂ ਚਲਿ ਜਾਵੋ'॥੧੨॥ਸੁਨਿ ਸਿੱਖਨ ਸੀਸ ਨਿਵਾਵਾ॥ ਚਲਿ ਗਏ ਹੁਤੋ ਜਿਸ ਥਾਵਾ॥ ਮਿਲਿ ਤਿਸੈ ਬੰਦਨਾ ਕੀਨੀ॥ ਗੁਰ ਆਇਸੁ ਪੁਨਿ ਕਹਿ ਦੀਨੀ॥੧੩॥ ਸੁਨਿ ਬੁੱਢਾ ਬਿਕਸ੍ਯੋ ਅੰਗਾ॥ ਉਠਿ ਭਯੋ ਤਿਨਹੁ ਕੇ ਸੰਗਾ॥ਸ੍ਰੀ ਅਰਜਨ ਜਹਾਂ ਬਿਰਾਜੇ॥ ਜਿਨ ਗਿਰਾ ਸੁਨੇ ਅਘ ਭਾਜੇ॥੧੪॥ ਤਹਿਂ ਬੁੱਢਾ ਚਲਿ ਕਰਿ ਆਯੋ। ਪਦ ਪੰਕਜ ਸੀਸ ਨਿਵਾਯੋ। ਗੁਰ ਦੇਖਿ ਤਬੈ ਹੁਇ ਠਾਂਢੇ॥ਸਨਮਾਨਤਿ ਆਨੰਦ ਬਾਢੇ॥੧੫॥'ਤਨ ਕੁਸ਼ਲ ਅਨੰਦ ਤੁਮਾਰੇ। ਚਿਤ ਪ੍ਰਭੁ ਸੋਂ ਰਚ੍ਯੋ ਉਦਾਰੇ। ਉਪਕਾਰ ਹੇਤੁ ਤੁਮ ਦੇਹਾ। ਉਰ ਆਤਮਗ੍ਯਾਨ ਅਛੇਹਾ'॥੧੬॥ਸੁਨਿ ਬੁੱਢੇਬਾਕ ਬਖਾਨਾ॥'ਤਨ ਮਾਨੁਖ ਤੁਮ ਨੇ ਠਾਨਾ॥ਜਗ ਜਾਤਿ ਨਰਕ[5] ਦੁਖ ਪਾਏ॥ਤਿਨ ਹੇਤੁ ਉਧਾਰਨ ਆਏ॥੧੭॥ । ਛਪਿ ਰਹੇ ਅਲਪਮਤਿ ਹੀਤੇ[6]॥ਬੁਧਿਵੰਤ ਲਖੇ ਸਭਿ ਚੀਤੇ'। ਗੁਰ ਤਬਹਿ ਪ੍ਰਸਾਦ ਮੰਗਾਯੋ। ਮਨ ਪੰਚ ਤੋਲ ਕਰਿ ਲ੍ਯਾਯੋ ॥ ੧੮ ॥ ਰਖਿ ਬੁੱਢੇ ਪ੍ਰਾਭ ਅਗੇਰੇ। ਸ਼ੁਭ ਬਾਕ ਭਨੇ ਤਿਸ ਬੇਰੇ। 'ਇਹ ਸਕਲ ਪ੍ਰਸਾਦਿ ਬ੍ਰਤਾਓ॥ਹਰਿ ਗੋਵਿੰਦ ਆਪਿ ਪਢਾਓ॥੧੯॥ਗੁਰਮੁਖੀ ਸੁ ਬਿੱਦ੍ਯਾਦੀਜੈ॥ਸਿਸਉਪਰਕਰੁਨਾ ਕੀਜੈ॥ਪੱਟੀ ਲਿਖਿ ਪੈਤੀਂ ਸਾਰੀ॥ਸਿਖਰਾਵਹੁ ਮੁਖਹੁਂ ਉਚਾਰੀ' ॥੨੦॥ ਪੁਨਿ ਸਾਹਿਬ ਬੁੱਢੇ ਭਾਖਾ॥'ਮੈਂ ਜਾਟ,ਘਾਸ ਕੋ ਰਾਖਾ*॥ਮੁਝ ਪਢਨੋ ਕਛੂ ਨ ਆਵੈ॥

[1]ਬੜੀ ਮਤਿ ਵਾਲੇ। [2]ਹੋਰ ਦੀ ਇੱਛਾ। [3]ਖਾਲੀ। [4]ਵਿਕਾਰਾਂ ਦੇ ਨਾਸ਼ ਕਰਨ ਨੂੰ ਸੂਰਮਾ। [5]ਨਰਕ ਜਾਂਦਾ। [6]ਥੋੜੀ ਬੁੱਧ ਵਾਲਿਆਂ ਤੋਂ।

*ਨਿੰਮ੍ਰਤਾ ਨਾਲ ਕਹਿ ਰਹੇ ਹਨ, ਗੁਰੂ ਕੇ ਸਾਰੇ ਪਿੜਾਂ ਦੇ ਆਪ ਕਾਰਦਾਰ ਹਨ। ਆਪਣੇ ਟਿਕਾਣੇ ਹੁਣ ਕਾਫੀ ਜ਼ਿੰਮੇਵਾਰੀ ਹੈ, ਪਰਮਾਰਥ ਵਿਚ ਪੂਰਨ ਪਦ ਤੇ ਹਨ ਤੇ ਸ੍ਵਾਮੀਭਗਤ ਹਨ, ਤੇ ਅਨੰਨ ਸਿਖ ਹਨ।

ਕਨਾ ਜਾਨੈ, ਕਹਾਂ ਪਢਾਵੈਂ[1]॥੨੧॥ਜੋ ਆਪ ਪਢਹਿ[2]ਸੁ ਪਢਾਈ। ਅਨਪਢ ਕਨਾ ਦੇਹਿ ਸਿਖਾਈ'। ਸ੍ਰੀ ਅਰਜਨ ਸੁਨਿ ਕਰਿ ਭਾਖੈਂ। 'ਤੁਮ ਸਕਲ ਸ਼ਕਤਿ ਕੇ ਰਾਖੇ॥੨੨॥ਅਸ ਵਸਤੁ ਕੌਨ ਜਗ ਮਾਂਹੀ।ਜੋ ਤੁਮ ਕਹੁ ਆਵਤਿ ਨਹੀ।ਨਹਿ ਆਇ ਜੁ ਰਿਦੈ ਤੁਮਾਰੇ। ਸੋ ਭਈ ਨ ਜਗਤ ਮਝਾਰੇ॥੨੩॥ਜੋ ਭਈ ਪ੍ਰਪੰਚਹਿ ਮੱਧੇ।ਸੋ ਤੁਮਹਿ ਬਿਦਤਿ ਸਭਿ ਸੁੱਧੇ।ਨਹਿੰ ਕੀਜਹਿ ਅਪਰ ਵਲਾਉ[3]।ਸਰਬੱਗਯ ਤਤੱਗਯ[4]ਸਦਾਊ॥੨੪॥ਸ਼ੁਭ ਦਨੇਸ ਮਹੂਰਤ*ਆਜੂ। ਜੋ ਕਰਿਯ ਸੁ ਪੂਰਵੈ ਕਾਜੂ। ਕਹਿ ਸ੍ਰੀ ਗੁਰ ਨਾਨਕ ਨਾਮੂ। ਦਿਹੁ ਬਿੱਦ੍ਯਾ ਅਬਿ ਅਭਿਰਾਮੂ'॥੨੫॥ਜਸੁ ਸਤਿਗੁਰ ਜਬਹਿ ਬਖਾਨੇ।ਤਬਿ ਬੁੱਢੇ ਸਾਹਿਬ ਮਾਨੇ।ਉਰ ਹੁਇ ਪ੍ਰਸਾਦਿ[5]ਤਤਕਾਲਾ।ਵਰਤਾਇ ਪ੍ਰਸਾਦਿ ਬਿਸਾਲਾ॥੨੬॥ ਗੁਰ ਅੱਗ੍ਰ ਨਿਵਾਯੋ ਮਾਥਾ। ਗਹਿ ਪਟੀਆ ਅਪਨੈ ਹਾਥਾ।ਸਭਿ ਪੈਂਤੀ ਲਿਖਿ ਕਰਿ ਦੀਨੀ। ਹਰਿ ਗੋਵਿੰਦ ਜੀ ਕਰ ਲੀਨੀ॥੨੭॥ ਕਹਿ ਪ੍ਰਿਥਮੈ, ਓਅੰ-ਕਾਰਾ।ਸਤਿਗੁਰੂ ਪ੍ਰਸਾਦਿ[6]ਉਚਾਰਾ। ਸਭਿ ਅੱਖਰ ਆਦਿ ਉਕਾਰਾ[7]। ਪਠਿ ਲੀਨੇ ਅੰਤ ੜਕਾਰਾ[8]॥੨੮॥ਦਿਨ ਪ੍ਰਥਮ ਪਠਤਿ ਭਏ ਏਤਾ। ਪੁਨ ਦਨੇਸ ਦੁਤੀ ਕਰਿ ਚੇਤਾ। ਪਠਿ ਲੀਨਿ ਮੁਹਾਰਨਿ ਸਾਰੀ। ਲਗ ਲਾਗੇ ਜਥਾ ਉਚਾਰੀ[9]॥੨੯॥ਦਿਨ ਤ੍ਰਿਤੀਏ ਪਾਵਤਿ ਨਾਵੇ। ਜਿਮ ਬੁੱਢਾ ਬਾਕ ਅਲਾਵੇ। ਪਟੀਆ ਲਿਖਿ ਨਾਵਨਿ[10]ਪੂਰੀ।ਮੁਖ ਬਾਨੀ ਉਚਰਤਿ ਰੂਰੀ॥੩੦॥ ਸਭਿ ਬਿੱਦ੍ਯਾ ਕਾਰਨ ਜੋਈ[11]।ਲਗਿ ਪਢਨਿ ਗੁਰਮੁਖੀ ਸੋਈ।ਤਨੁ ਮਾਨੁਖ ਧਾਰਨੇ ਜੈਸੇ।ਨਿਰਬਾਹ ਸ੍ਵਾਂਗ ਕਹੁ ਤੈਸੇ॥੩੧॥ਪੁਨ ਪੋਥੀ ਪਢਨਿ ਸੁ ਲਾਗੇ[11]।ਸਭਿ ਦੇਖਤਿ ਅਚਰਜ ਪਾਗੇ। ਨਹਿੰ ਮਹਿਮਾ ਜਿਨਹੁ ਪਛਾਨੀ। ਤਿਨ ਭਈ ਬੁੱਧਿ ਬਿਸਮਾਨੀ॥੩੨॥ ਕੁਛ ਦੇਰ ਨ ਲਾਗੀ ਐਸੇ।ਜਨੁ ਪਢੇ ਪ੍ਰਥਮ,ਪਢਿ

---

[1]ਕਿਵੇਂ ਪੜ੍ਹਾਈਦਾ ਹੈ। [2]ਪੜ੍ਹਿਆ ਹੋਵੇ। [3](ਨਿੰਮ੍ਰਤਾ ਵਾਲਾ) ਟਲਾਵਾ। [4]ਸਭਿ ਕੁਛ ਜਾਨਣ ਵਾਲੇ ਤੇ ਤੱਤ ਨੂੰ ਜਾਨਣ ਵਾਲੇ ਹੋ। [5]ਕ੍ਰਿਪਾਲ, ਪ੍ਰਸੰਨ। [6]ਭਾਵ, ੧ ਓ ਸਤਿਗੁਰ ਪ੍ਰਸਾਦਿ। [7]'ਓ' ਤੋਂ ਆਦਿ। [8]ਅੰਤ 'ੜ' ਤਕ। [9]ਜਿਵੇਂ ਲਗਾਂ ਮਾਤ੍ਰਾਂ ਲਗੀਆਂ ਸਨ (ਅ) ਜਿਵੇਂ ਲਗਾਂ ਲਾਕੇ ਉਚਾਰੀਦੀ ਹੈ। [10]ਨਾਵਿਆਂ ਨਾਲ। [11]ਭਾਵ ਸ੍ਰੀ ਹਰਿ ਗੋਬਿੰਦ ਜੀ।

*ਇਥੇ ਮਹੂਰਤ ਦਾ ਅਰਥ ਉਹ ਸ਼ੁਭ ਸਮਾਂ ਨਹੀਂ ਜੋ ਤਾਰਿਆਂ ਨਛੱਤ੍ਰਾਂ ਦੀ ਗਿਣਤੀ ਤੇ ਨੀਯਤ ਕੀਤਾ ਜਾਂਦਾ ਹੈ, ਪਰੰਤੂ ਸ੍ਰੀ ਗੁਰੂ ਜੀ ਦੇ ਅਪਣੇ ਅਨੁਭਵ ਦਾ ਸ਼ੁਭ ਸਮਾਂ ਹੈ, ਜਿਸ ਨੂੰ ਆਪਨੇ ਬਰਕਤਵੰਦਾ ਕਰ ਲਿਆ ਸੋ ਸ਼ੁਭ ਦਿਨ, ਸੋ ਸ਼ੁਭ ਮਹੂਰਤ। ਇਸ ਰਾਸ ਦੇ ਅੰਸੂ ੩੨ ਦੇ ੨੨ ਤੋਂ ੫ ਅੰਕਾਂ ਵਿਚ ਕਵਿ ਜੀ ਆਪ ਦਸਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਆਪਦੇ ਸਿੱਖ (ਤਾਰਿਆਂ ਨਿਛੱਤ੍ਰਾਂ ਦੀ ਗਿਣਤੀ ਵਾਲੇ) ਮਹੂਰਤ ਦੀ ਲੋੜ ਨਹੀਂ ਰੱਖਦੇ ਸਨ।

ਤੈਸੇ। ਸ੍ਰੀ ਅਰਜਨ ਸੁਨਤਿ ਅਨੰਦੇ।ਸੁਤ ਬਾਚਕ[1]ਭਯੋ ਬਿਲੰਦੇ॥੩੩॥ ਜੋ ਲੇਕਰਿ ਹਾਥ ਪਢਾਵੈਂ। ਤਤਕਾਲ ਸੁ ਬਾਚ ਸੁਨਾਵੈ। ਪੁਨ ਬਹੁਤ ਪ੍ਰਸ਼ਾਦ ਮੰਗਾਯੋ।ਸਭਿ ਬੁੱਢੇ ਅੱਗ੍ਰ ਰਖਾਯੋ॥੩੪॥ਹਰਿ ਗੋਵਿੰਦ ਪਦ ਪਰ ਡਾਰਾ।ਗੁਰ 'ਕੀਨਸਿ ਬੁੱਧਿ ਉਦਾਰਾ। ਸਭਿ ਬਿੱਦਯਾ ਰਿਦੈ ਬਸਾਈ'। ਭੇ ਨੰਮ੍ਰ ਤਿਸੇ ਅਗਵਾਈ॥੩੫॥ਸਭਿ ਸੰਗਤਿ ਮਹਿਂ ਬਰਤਾਵਾ।ਪਕਵਾਨ ਮਹਾਂ ਮਨ ਭਾਵਾ। ਸ੍ਰੀ ਅਰਜਨ ਪੁਨਿ ਧਨ ਲੀਨਾ।ਗਨ ਦੀਨਨਿ ਦਾਨ ਸੁ ਦੀਨਾ॥੩੬॥ਉਤ-ਸਾਹ ਕੀਨਿ ਤਿਸਕਾਲਾ।ਲਘੁ ਦੁੰਦਭਿ ਬਜੇ ਬਿਸਾਲਾ। ਸ਼ਰਨਾਇ ਸੁ ਝਾਂਝ[2] ਨਫੀਰੈ।ਬਡ ਬੱਜੀ ਧੌਂਸਿ ਗਹੀਰੈ॥੩੭॥ਹਰਗੋਬਿੰਦ ਜੀ ਪ੍ਰਿਯ ਲਾਗੇ।ਅਵ-ਲੋਕਤਿ ਨਰ ਬਡਭਾਗੇ। ਤਬਿ ਬੁੱਢਾ ਜੀ ਅਨੁਰਾਗੇ। ਉਰ ਬਿਸਰਨੈ ਸਭਿ ਬੈਰਾਗੇ॥੩੮॥ਭਰਿ ਅੰਕ ਬਦਨ ਅਵਿਲੋਕੇ।ਮਨ ਪ੍ਰੇਮ ਰੁਕਤਿ ਨਹਿਂ ਰੋਕੇ। ਉਰ ਹਿਤ ਕਰਿ ਸੂੰਘਤਿ ਮਾਥਾ।ਬਰ ਦੇਤਿ ਭਯੋ ਹਿਤ ਸਾਥਾ॥੩੯॥ 'ਬਡ ਬੀਰ, ਕਸਹੁ ਕਟਿ ਭਾਥਾ। ਗਰ ਖੜਗ,ਧਨੁਖ ਦ੍ਰਿੜ੍ਹ ਹਾਥਾ। ਰਿਪੁ ਮਾਰਹੁ ਕਰਿ ਘਮਸਾਨਾ। ਨਹਿਂ ਪ੍ਰਤਿ ਭਟ ਹੋਵਹਿ ਆਨਾ[3] ॥ ੪੦॥ ਕਰਿ ਸੰਘਰ ਸ਼ੱਤ੍ਰਨਿ ਮਾਰੋ। ਜਸੁ ਪਸਰਹਿ ਬਿਜੈ ਤੁਮਾਰੋ।ਬਲ ਅਤੁਲਤ ਬਾਹੁ ਬਿਸਾਲਾ ॥ ਹੁਇ ਦੀਰਘਡੀਲਕ੍ਰਿਪਾਲਾ'॥੪੧॥ਕਬਿੱਤ॥ਜੈਸੇ ਰਾਮਚੰਦ ਪਰਕੌਸਕ[4] ਮੁਨਿੰਦ੍ਰ ਬਰ ਹੋਇ ਕੈ ਪ੍ਰਸੰਨ ਮਨ ਬਿੱਦਯਾ ਸਿਖਰਾਇ ਕੈ। ਦੀਨੇ ਬਰ ਔਰਸਭਿ ਮੰਤ੍ਰ ਸਿਰਮੌਰ ਜੇਤੇ ਅਖਿਲ ਪਢਾਏ ਤਾਤਕਾਲ ਚਿਤ ਚਾਇਕੈ। ਤੈਸੇ ਹਰਿ ਗੋਬਿੰਦ ਬਿਲੰਦ ਬਿੱਦਯਾ ਦਈ ਸਭਿ ਔਰ ਬਰ ਕਹੇ ਉਰ ਪ੍ਰੇਮ ਉਮਗਾਇ ਕੈ। ਬੁੱਢੇ ਹ੍ਵੈ ਪ੍ਰਸੰਨ ਸੁਭ ਆਸ਼ਿਖ ਬਖਾਨੀ ਧੰਨ,ਭਯੋ ਉਤਸਾਹ ਚਹੂੰ ਦਿਸ਼ਿ ਰਹਯੋ ਛਾਇਕੈ॥੪੨॥ ਦੋਹਰਾ॥ ਬਿੱਦਯਾ ਦਈ ਸਿਖਾਇ ਸ਼ੁਭ* ਬਾਨੀ ਪੜ੍ਹਿਬੇ ਕੇਰ। ਬਾਚਕ ਹੋਏ ਸਕਲ ਕੇ ਪਢਤਿ ਨ ਲਾਵਤਿ ਦੇਰ॥੪੩॥ ਸ਼ਸਤ੍ਰਨ ਕੀ ਬਿੱਦਯਾ ਮਹਾਂ ਤਿਸਕੋ ਬਰ ਦੇ ਦੀਨਿ। 'ਬਾਨ ਪ੍ਰਹਾਰਨਿ ਅਨਿਕ ਬਿਧਿ ਐਂਚਨਿ ਧਨੁਖ ਪ੍ਰਬੀਨ॥੪੪॥ਖੜਗ ਪ੍ਰਹਾਰਨਿਸਿਪਰ ਗਹਿ ਤਨ ਬਚਾਇ ਕਰਿ ਦਾਵ। ਇਤ ਉਤ ਹੋਵਨਿ ਸਮੁਖ ਪੁਨਿ ਗਨ ਸ਼ੱਤ੍ਰਨਿ ਕਰਿ ਘਾਵ[5] ॥੪੫॥ ਸੈਯਾ॥ ਹੋਨਿ ਮਹਾਂ ਅਸਵਾਰ ਤੁਰੰਗਮ ਦੀਰਘ ਛੌਲ

---

[1]ਪੜ੍ਹਨੇ ਵਾਲਾ। [2]ਝਾਂਝ, ਵੱਡੇ ਛੋਟੇ। [3]ਹੋਰ (ਤੁਹਾਡੇ) ਵਰਗਾ ਸੂਰਮਾ ਨਹੀਂ ਹੋਵੇਗਾ। [ਸੰਸਃ, ਪ੍ਰਤਿਭਟ=ਮੁਕਾਬਲੇ ਦਾ ਸੂਰਮਾ]। [4]ਵਿਸ਼ਵਾ ਮਿੱਤ੍ਰ। [5]ਵਾਰ ਕਰਨਾ। ਨਾਸ਼ ਕਰਨਾ।

*ਪਾਃ—ਸ਼ਭਿ।

ਕੁਦਾਇ ਭਜਾਵੈਂ। ਫੇਰਨ,ਮੰਡਲ ਕੇਰ ਭ੍ਰਮਾਵਨਿ,ਲੈ ਬਰਛਾ[1] ਅਰਿ ਓਰ ਚਲਾਵੈਂ। ਹਾਥ ਤੁਫੰਗ[2]ਗਹੈਂ ਕਰਿ ਤਯਾਰ, ਪਲਾਵਤਿ ਜਾਤਿ[3] ਛੁਟੇ ਰਿਪੁ ਘਾਵੈਂ।ਔਰ ਜਿਤੇ ਇੱਤਯਾਦਿਕ ਜੋ ਬਰ,ਦੇਤਿ ਭਰੋਸੁ 'ਕਰੇਬਿਨ ਆਵੈ[4]' ॥੪੬॥ਦਯੋਸ ਪ੍ਰਤੀ ਹਰਿ ਗੋਬਿੰਦ ਚੰਦ, ਬਿਲੰਦ ਸਰੀਰ ਅਨੰਦ ਬ੍ਰਿਧਾਵੈ। ਨੰਦਨਕੋ ਪਿਖਿ ਗੰਗ ਉਮੰਗਤਿ, ਆਪ ਸੁਨੈ ਨਿਜ ਪਾਸ ਪਢਾਵੈ[5]। ਗੋਦ ਬਿਠਾਇ ਪ੍ਰਮੋਦਤਿ ਹੈ[6]ਅਤਿ ਪ੍ਰੇਮ ਵਧਯੋ ਸੁਨਿ ਕੈ ਬਲਿ ਜਾਵੈ। ਚਾਹਤਿ ਹੈ ਕੁਸ਼ਲੀ ਸੁਤ ਕੀ, ਗੁਰ ਨਾਨਕ ਨਾਮ·ਲੈ ਸੀਸ ਝੁਕਾਵੈ ॥ ੪੭ ॥ ਦੋਹਰਾ ॥ ਇਮ ਦਿਨ ਪ੍ਰਤਿ ਉਤਸਾਹ ਜੁਤ ਬਧਤਿ ਸਰੀਰ ਬਿਲੰਦ। ਮਾਤਾ ਪਿਤਾ ਚਕੋਰ ਸਮ ਸ੍ਰੀ ਹਰਿ ਗੋਬਿੰਦ ਚੰਦ ॥੪੮॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ੍ਰੀ ਹਰਿ ਗੋਬਿੰਦ ਪਢਨਿ' ਪ੍ਰਸੰਗ ਬਰਨਨੰ ਨਾਮ ਇਕ ਤ੍ਰਿੰਸਤੀ ਅੰਸੂ ॥੩੧॥

੩੨ [ਪੰਡਿਤ। ਪੈੜੇ ਨੇ ਪ੍ਰਾਕ ਸੰਗਲੀ ਲਿਆਂਦੀ]।

ਦੋਹਰਾ॥ਪੈੜਾ ਮੋਖਾ ਸਿਖ ਹੁਤੋਸ੍ਰੀ ਸਤਿਗੁਰ ਕੇ ਪਾਸ।ਸਵੇ ਨਿਸਦਿਨ ਗੁਰਨਿ ਕੋ ਸਿੱਖੀ ਰਿਦੇ ਪ੍ਰਕਾਸ਼ ॥ ੧ ॥ ਚੌਪਈ ॥ ਪੰਡਿਤ ਕਾਂਸ਼ੀ ਤੇ ਇਕ ਆਵਾ। ਸ੍ਰੀ ਅਰਜਨ ਸੋ ਪਾਸ ਟਿਕਾਵਾ। ਕਰਹਿ ਕਾਮਨਾ ਬਿੱਪ੍ਰ ਬਿਸਾਲਾ।-ਕਰੌਂ ਸੁਨਾਵਨਿ ਕਥਾ ਰਸਾਲਾ ॥ ੨ ॥ਪਾਛੇ ਦਛਨਾ ਲੇਵੌਂ ਮੋਖਾ।ਦੈ ਹੈਂ ਗਯਾਨ ਰੁ ਸਤ ਸੰਤੋਖ-।ਦਿਜ ਮਨ ਕੀ ਸਗਰੀ ਗੁਰ ਜਾਨੀ। ਰਾਖਯੋ ਨਿਕਟ ਰਹਯੋ ਸੁਖ ਮਾਨੀ॥੩॥ਕੇਤਿਕ ਮਾਸ ਬਿਤੇ ਜਬਿ ਪਾਸਾ। ਤਿਸੀ ਮਨੋਰਥ ਕੀ ਧਰਿ ਆਸਾ। ਪੁਨ ਸ੍ਰੀ ਗੁਰ ਕਹਿ 'ਕਥਾ ਅਲਾਵਹੁ। ਬੇਦਨਿ ਕੀ ਉਪਨਿਸ਼ਧ ਸੁਨਾਵਹੁ'॥੪॥ਦਿਜ ਸੁਨਿਹਰਖਯੋ ਲਾਗਯੋ ਕਰਨੇ।ਬ੍ਰਹਮ ਰੂਪ ਕੋ ਜਿਸਮਹਿ ਨਿਰਨੇ। ਕਥਾ ਹੋਤਿ ਨਿਤ ਨੇਮ ਧਰਾਈ[8]।ਇਕ ਦਿਨ ਆਯੋ ਸਾਲੋ ਭਾਈ॥ ੫॥ਅਨੰਨ[9]ਹੋਇ ਗੁਰ ਪਗ ਲਪਟਾਨਾ।ਅਤਿ ਆਦਰ ਤਿਹ ਸ੍ਰੀ ਗੁਰ ਠਾਨਾ। 'ਸਾਲੋ ਹੈ ਮੁਝ ਪਰਮ ਪਿਆਰਾ।ਅਨੰਨ ਭਗਤ'ਗੁਰ ਮੁਖੋਂ ਉਚਾਰਾ॥੬॥ਸੁਨਿ 'ਅਨੰਨ' ਬਚ ਗੁਰਤੇ ਪੰਡਿਤ।-ਹਮਹਿ ਅਨੰਨਤਾ ਕਯੋਂ ਨਹਿ ਮੰਡਤ[10]। ਵੇਦ ਸਿਧਾਂਤ ਕਥਾ ਜੁ ਸੁਨਾਵੈਂ।ਹਮ ਕੋ ਨਹਿੰ ਅਨੰਨ ਮੁਖ*ਗਾਵੈਂ-॥੭॥ ਪੰਡਿਤ ਮਨ ਮਹਿੰ ਐਸ ਬਿਚਾਰੀ।-ਕਿਮ ਪਰਤਾਵਾ ਲਿਹੁ ਮਨ ਧਾਰੀ-।

[1]ਗੋਲਾਕਾਰ ਫੇਰ ਕੇ ਬਰਛਾ ਲੈਕੇ ਤੇ ਭੁਮਾਕੇ। [2]ਬੰਦੂਕ। [3]ਦੌੜਦਿਆਂ ਜਾਂਦਿਆਂ। [4]ਵਰ ਦਿੱਤਾ ਕਿ ਬਿਨਾ ਕੀਤੇ ਦੇ (ਸ਼ਸਤ੍ਰ ਵਿਦਯਾ) ਆਵੇਗੀ। [5]ਸੁਣਦੀ ਹੈ ਆਪਣੇ ਪਾਸ ਬਿਠਾਕੇ ਪੜ੍ਹਾਕੇ। [6]ਅਨੰਦ ਹੁੰਦੀ ਹੈ। [7]ਗਿਆਨ ਦੇ ਪੁਸਤਕ ਹਨ। [8]ਨੇਮ ਕਰਕੇ ਭਾਵ, ਰੋਜ਼। [9]ਕੇਵਲ ਗੁਰੂ ਪਰਾਇਣ। [10]ਸਾਨੂੰ ਅਨੰਨਪਣੇ (ਦੇ ਪਦ) ਨਾਲ ਕਿਉਂ ਨਹੀਂ ਸ਼ਸ਼ੋਭਿਤ ਕਰਦੇ?

*ਪਾ:-ਹਮ ਅਨੰਨ ਸਿੱਖਯ ਕਿਗੁਨ।

ਪੰਡਿਤ ਮਨ ਕੀ ਸ੍ਰੀ ਗੁਰ ਜਾਨੈਂ। ਸੁਨਨਿ ਕਥਾ ਨਿਤ ਉੱਦਮ ਠਾਨੈਂ[1]॥੮॥
ਹੁਤੀ ਸਮੀਪ[2] ਸੁ ਅਖਿਲ ਸੁਨਾਈ। ਗੁਰ ਬੂਝਯੋ'ਆਗੇ ਸਮੁਦਾਈ। ਸੋਭੀ
ਕੀਜੈ ਹਮਹੁ ਸੁਨਾਵਨਿ'। ਬਿੱਪ੍ਰ ਭਨਯੋ'ਪੁਸਤਕ ਇਸ ਥਾਵ ਨ॥੯॥ ਸਦਨ
ਹਮਾਰੇ ਸਭਿ ਲਿਖਵਾਈ[3]। ਦਿਹੁ ਆਇਸੁ ਤੌ ਲੇਹੁਂ ਮੰਗਾਈ'। ਸਤਿਗੁਰ
ਕਹਯੋ'ਅਨਾਵਹੁ ਸਾਰੀ। ਉਪਨਿਸ਼ਧਨਿ ਪੁਨ ਕਰਹੁ ਉਚਾਰੀ'॥੧੦॥ਸੁਨਿ
ਦਿਜ ਨਿਜ ਸੁਤ ਲਗਯੋ ਪਠਾਵਨਿ। ਭਲੋ ਮਹਰਤ ਪਿਖਿ ਮਨ ਭਾਵਨ[4]।
ਪੂਜਾ ਕਰਿ ਗਣੇਸ਼ ਕੀ ਪਾਛੈ। ਸਭਿ ਬਿਧਿ ਸੁਭ ਕਰਿ ਗਮਨਯੋ ਆਛੈ॥੧੧॥
ਲੇ ਕਰਿ ਗੁਰ ਤੇ ਖਰਚ ਸੁ ਪੰਥ[5]। ਚਲਯੋ ਬਿੱਪ੍ਰ ਸੁਤ ਲੇਬੇ ਗ੍ਰੰਥ। ਖਰ[6]
ਸਨਮੁਖਿ ਹੁਇ ਦਾਏਂ ਬਾਏਂ।ਸ਼ਬਦ ਕਰਯੋ ਅਪਸ਼ਗਨ ਦਿਖਾਏ॥੧੨॥ ਹਟਿ
ਆਯੋ ਤਬਿ ਸ੍ਰੀ ਗੁਰ ਸੁਨਯੋ।ਬਿੱਪ੍ਰ ਬੁਲਾਇ ਬਾਕ ਬਰ ਭਨਯੋ।'ਭਗਤ ਅ-
ਨੰਨ ਕਹਾਵਤਿ ਪੰਡਿਤ।ਖਰ ਤੇ[7] ਜਾਤ੍ਰਾ ਕੀਨਸਿ ਖੰਡਤਿ॥੧੩॥ਗਣਪਤਿ
ਆਦਿ ਪੰਚਾਂਗ[8]ਮਨਾਏ। ਤਿਨਪਰ ਨਿਹਚਾ ਨਹੀ ਟਿਕਾਏ। ਸਿੱਖ ਅਨੰਨ
ਭਗਤ ਹੈਂ ਮੇਰੇ। ਜੇ ਨ ਪ੍ਰਤੀਤ, ਲੇਹੁ ਅਬਿਹੇਰੇ'॥੧੪॥ਪੈੜੇ ਕੋ ਬੁਲਾਇਕਰਿ
ਭਨਿਓ। ਦੇਸ਼ ਸੰਗਲਾਦੀਪ ਜਿ ਸੁਨਿਓ। ਪ੍ਰਾਂਨ ਸੰਗਲੀ ਪੋਥੀ ਤਹਾਂ।
ਲੇ ਆਵਹੁ ਗਮਨਹੁ ਮਗ ਮਹਾਂ'॥੧੫॥–ਸ੍ਰੀ ਨਾਨਕ ਸਤਿਗੁਰ ਤਹਿਂ ਗਏ।
ਗੁਰਮਤਿ ਮਹਾਂ ਦ੍ਰਿੜ੍ਹਾਵਤਿ ਭਏ। ਨ੍ਰਿਪਤਿ ਸਹਤ ਨਰ ਦੇਸ਼ ਤਿਸੀ ਕੇ।
ਸਿੱਖੀ ਧਾਰਨ ਕੀਨਸਿ ਨੀਕੇ॥੧੬॥ਸ੍ਰੀਨਾਨਕ ਕੀ ਕ੍ਰਿਪਾ ਬਿਸਾਲਾ।ਸੱਤਿ-
ਨਾਮ ਦੇ ਕਰੇ ਨਿਹਾਲਾ। ਜਿਮ ਤਹਿਂ ਗਏ ਕਰੀ ਜਿਮ ਲੀਲਾ।ਜਿਮ ਉਪ-
ਦੇਸ਼ਯੋ ਨ੍ਰਿਪਤਿ ਸੁਸ਼ੀਲਾ[9]॥੧੭॥ਤ੍ਰਹਾਂ[10]ਪ੍ਰਸੰਗ ਸਗਲ ਇਹ ਜਾਨੋ। ਪ੍ਰਾਨ
ਸੰਗਲੀ ਰਚਨਿ ਮਹਾਨੋ। ਹਮਰੋ ਸਿਖ ਆਵੈ ਤਿਸ ਦੀਜੈ।ਤਬਿ ਲਗਿ ਇਹਾਂ
ਰਾਖਿਬੋ ਕੀਜੈ–॥੧੮॥ ਸਿਮਰਿ ਬਾਤ ਇਹ ਅਰਜਨ ਨਾਥਾ। ਪੈੜੇ ਕੋ ਕਹਿ
ਦਈ ਸੁ ਗਾਥਾ। ਲਿਖਯੋ ਹੁਕਮਨਾਮਾ ਜਿਮ ਭਾਯੋ।ਗੁਰ ਪ੍ਰਸੰਨ ਹ੍ਵੈ ਕਰ[11]
ਪਕਰਾਯੋ॥੧੯॥'ਸ੍ਰੀਨਾਨਕ ਪੋਥੀ ਤਿਸ ਥਾਈਂ'। ਰਾਹ ਹਕੀਕਤ ਸਕਲ

[1]ਕਥਾ ਸੁਣਨ ਦਾ ਨਿਤ ਉੱਦਮ ਕਰਦੇ ਹਨ। [2](ਜੋ ਪੋਥੀ) ਪਾਸ ਸੀ। [3]ਲਿਖੀ ਪਈ ਹੈ। [4]ਮਨ ਭਾਂਵਦਾ। [5]ਰਾਹ ਦਾ। [6]ਗਧਾ। [7]ਖੋਤੇ (ਦੇ ਸ਼ਬਦ) ਤੋਂ ਹੀ। [8]ਗਣੇਸ਼ ਆਦਿ ਮਨਾਏ ਤੇ ਪੱਤ੍ਰੀ (ਤੋਂ ਤਿੱਥ ਵਾਰ ਸੋਧੇ) (ਅ) ਗਣੇਸ਼ ਆਦਿਕਾਂ ਨੂੰ ਪੰਜ ਅੰਗਾਂ ਕਰਕੇ ਮਨਾਕੇ। ਉਹ ਪੰਜ ਅੰਗ (ਮੱਥਾ ਟੇਕਣ ਦੇ) ਏਹ ਹਨ:–ਗੋਡੇ, ਹੱਥ, ਮੱਥਾ, ਧਰਤੀ ਤੇ ਟੇਕ ਕੇ ਫੇਰ ਅੱਖੀ ਦੇਵਤਾ ਤੇ ਟਿਕਾ ਕੇ ਮੂੰਹੋਂ ਕਹਿਣਾ ਨਮਸਕਾਰ ਹੈ। [9]ਸੀਲ ਸੁਭਾਉ ਵਾਲਾ। [10]ਤਿਥੋਂ ਦਾ। [11]ਹੱਥ।

ਸੁਨਾਈ।'ਪੋਥੀ ਦੇਹਿ ਸੁ ਖੋਲਹੁ ਨਾਂਹੀ।ਹਟਹੁ, ਲੇਹੁ[1] ਆਵਹੁ ਹਮ ਪਾਹੀ'॥ ੨੦॥ਇਕ ਸਿਖ ਰਾਖੇ ਪੈਸੇ ਪਾਂਚ।ਸੋ ਖਰਚੀ ਦੀਨੀ ਗੁਰਸਾਚ।ਸਗਰ ਬਾਤ ਸਮੁਝਾਇ ਪਠਾਯੋ। ਸੁਨਿ ਆਇਸੁ ਤਤਕਾਲੁ ਸਿਧਾਯੋ॥੨੧॥ਪੰਡਿਤ ਕੌ ਦਿਖਾਇ ਤਬਿ ਕਹਨੋ। 'ਗਮਨਨੋ ਸਿੱਖ ਭਲੇ ਤੈਂ ਲਹਨੋ। ਵਾਰ ਮਹੂਰਤ ਤਿਥਿ ਨਹਿ ਪੂਛਾ। ਬਿਨਾ ਖਰਚ ਤੇ ਮਨ ਨਹਿਂ ਛੂਛਾ[2]॥੨੨॥ਨਿਸ਼ਚਾਏਕ ਕਰਨਿ ਅਰਦਾਸ। ਨਿਤ ਜਾਨਹਿ ਜਹਿਂ ਕਹਿਂ ਗੁਰ ਪਾਸ। ਭਗਤ ਅਨੰਨ ਕਹਾਵਤਿ ਐਸੋ।ਗੁਰਬਿਨ ਅਪਰ ਨ ਮਾਨਹਿ ਕੈਸੋ॥੨੩॥ਗਨ ਦੇਵਨਿਪਰ ਨਿਸ਼ਚਾ ਤੇਰਾ। ਤਜਨੋ ਸੋਪਿ ਸੁਨਿ ਰਵ ਖਰ ਕੇਰਾ[3]'। ਪ੍ਰਭੁ[4] ਗੁਰਦਾਸ ਭਾਈ ਪ੍ਰਤਿ ਗਾਇ।'ਯਹਿ ਪ੍ਰਸੰਗ ਕੇ ਕਬਿਤ ਬਨਾਇ'॥੨੪॥ ਸੁਨਿ ਭਾਈ ਜੁਗ ਕਬਿਤ ਬਨਾਏ।ਅਨੰਨ ਭਗਤ ਪਰਿਥਾਇ ਸੁਹਾਏ।ਸੋ ਅਬਿਇਸਥਾਂ ਲਿਖੈਂ ਬਨਾਈ*। ਪਠਿ ਕਰਿ ਜਾਨੋ ਗੁਰ ਸਿਖ ਭਾਈ* ॥੨੫॥

ਭਾਈ ਗੁਰਦਾਸ ਜੀ ਵਾਰ ॥ ਕਬਿੱਤ ॥ ਬੇਸਨੋ ਅਨੰਨ ਬ੍ਰਹਮੰਨ ਸਾਲਗ੍ਰਾਮ ਸੇਵਾ ਗੀਤਾ ਭਗਵਤ ਸ੍ਰੋਤਾ ਏਕਾਕੀ ਕਹਾਵਈ ॥ ਤੀਰਥ ਧਰਮ ਦੇਵ ਜਾਤ੍ਰਾ ਕਉ ਪੰਡਿਤ ਪੂਛ ਕਰਤ ਗਵਨ ਸੋ ਮਹੂਰਤ ਸੁਧਾਵਈ ॥ ਬਾਹਰ ਨਿਕਸ ਗਰਧਬ ਸ੍ਵਾਨ ਸਗਨਿ ਕੈ ਸੰਕਾ ਉਪ ਰਾਜਿ ਕੈ ਬਹੁਰ ਘਰਿ ਆਵਈ ॥ ਪਤਿਬ੍ਰਤ ਗਹਿ ਰਹਿ ਸਕਤ ਨ ਏਕਾ ਟੇਕ[5], ਦੁਬਿਧਾ ਅਛਤ, ਨ ਪਰਮ ਪਦ ਪਾਵਈ ॥ ੪੪੭ ॥ ਗੁਰ ਸਿੱਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ, ਪਤਿਬ੍ਰਤ ਏਕ ਟੇਕ, ਦੁਬਿਧਾ ਨਿਵਾਰੀ ਹੈ ॥ ਪੂਛਤ ਨ ਜੋਤਕ ਅਉ ਬੇਦ ਥਿਤਵਾਰ ਕਛੁ ਗ੍ਰਿਹ ਅਉ ਨਿਛਤ੍ਰ ਕੀ ਨ ਸੰਕਾ ਉਰਧਾਰੀ ਹੈ ॥ ਜਾਨਤ ਨ ਸਗਨ, ਲਗਨ, ਆਨ ਦੇਵ ਸੇਵ, ਸਬਦ ਸੁਰਤਿ ਲਿਵ ਨੇਹ ਨਿਹੰਕਾਰੀ ਹੈ॥ਸਿਖ ਸੁਤ ਬਾਲਕ[6] ਸ੍ਰੀ ਗੁਰ ਪ੍ਰਤਿਪਾਲਕ ਹੁਇ ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ॥ ੪੪੮ ॥

ਚੌਪਈ।ਨਿਰਨੈ ਕਰਿ ਦਿਜ ਨੇ ਤਬਿ ਜਾਨੇ।'ਬਾਕ ਜਥਾਰਥ ਆਪ ਬਖਾਨੇ'। ਸ਼ਾਂਤਿ ਭਈ ਸੁਨਿ ਗੁਰਿ ਰਵ[7] ਦਿਜ ਕੋ। ਬਹੁਰ ਨ ਸੰਸਾ ਪ੍ਰਾਪਤਿ ਰਿਦਕੋ ॥੨੬॥ਮਸਤਕ ਟੇਕ ਸਿਮਰਿ ਗੁਰ ਗਯੋ[8]।ਸਭਿ ਮਗ ਉਲੰਘ ਪਹੂਚਤਿ

---

[1]ਲੈਕੇ। [2]ਮਨ ਖਾਲੀ ਨਹੀਂ ਸੀ ਭਾਵ ਸਿਦਕ ਭਰਿਆ ਸੀ। [3]ਖੋਤੇ ਦੀ ਅਵਾਜ਼। [4]ਭਾਵ ਗੁਰੂ ਅਰਜਨ ਜੀ ਨੇ। [5]ਪਤਿਬ੍ਰਤ (ਧਰਮ) ਗ੍ਰਹਣ ਕਰਕੇ ਇਕ ਟੇਕ ਉਤੇ ਨਹੀਂ ਰਹਿ ਸਕਦਾ। [6]ਬਾਲਕ ਵਤ ਹਨ। [7]ਸ਼ਬਦ। [8](ਪੈਂਡਾ ਮੋਖਾ) ਗਿਆ।

*ਦੋ ਲਿਖਤੀ ਤੇ ਇਕ ਛਾਪੇ ਦੇ ਨੁਸਖੇ ਵਿਚ ਇਨਾਂ ਦੋਹਾਂ ਤੁਕਾਂ ਦਾ ਪਾਠ ਅਣਮਿਲਵਾਂ ਇਸ ਪ੍ਰਕਾਰ ਹੈ।—੧. ਸੋ ਮੈਂ ਇਹ ਥਾਂ ਲਿਖੈਂ ਬਨਾਈ। ਭਾਈ ਕੀ ਬਾਨੀ ਮੈਂ ਆਹੀ। ੨. ਸ੍ਰੀ ਗੁਰੂ ਸਿੱਖੀ ਭਗਤ ਅਨੰਨ। ਜਿਹ ਗੁਰ ਅਰਪਨੋ ਤਨ ਮਨ ਧੰਨ। ੩. ਜੁਗ ਕਬਿੱਤ ਸੋ ਇਹਾਂ ਲਿਖਾਊਂ। ਸ੍ਰੀ ਗੁਰ ਕਥਾ ਸੁਨਾਇ ਰਿਝਾਊਂ।

ਭਯੋ*॥ਪੁਰਿ ਸ਼ਿਵਨਾਭ ਪ੍ਰਵੇਸ਼ਨਿ ਕੀਨਾ॥ਨ੍ਰਿਪਤਿ ਪ੍ਰਸੰਗ ਬੂਝਿ ਸਭਿ ਲੀਨਾ॥
੨੭॥[3]"ਮਯਾ ਮੇਦਨੀ ਤਿਸ ਕੋ ਨਾਮ। ਚਲਤਿ ਪੰਥ ਸ਼ੁਭ ਗੁਨ ਗਨ ਧਾਮ।
ਪੁੰਨਵਾਨ ਰਾਜਾ ਧਰਮੱਗ॥ਗੁਰ ਕੋ ਸਿੱਖ ਬਿਸਾਲ ਤੱਗ॥੨੮॥ਸ਼੍ਰੀ ਨਾਨਕ
ਸਿਖ ਨ੍ਰਿਪ ਸ਼ਿਵਨਾਭ॥ਤਿਸ ਕੋ ਇਹ ਪੋਤਾ ਜਸੁ ਲਾਭ[1]†"॥ਸੁਨਿ ਸਭਿ ਪੌਰ-
ਦਾਰ ਢਿਗ ਜਾਇ॥"ਗੁਰੂ ਨਿਕਟਿ ਤੇ ਮੈਂ ਚਲਿ ਆਇ॥੨੯॥ਲਿਖ੍ਯੋ ਹੁਕਮ
ਨਾਮਾ ਮੈਂ ਲ੍ਯਾਯੋ॥ਸੁਧਿ ਭੂਪਤਿ ਕੋ ਦੇਹੁ ਸੁਨਾਯੋ"॥ਜਬਿ ਨ੍ਰਿਪ ਸੋਂ ਸਭਿ ਕਹੀ
ਹਕੀਕਤ। ਪਿਤਾ ਪਿਤਾਮੇ ਤੇ ਜੁ ਉਤੀਕਤਿ ॥ ੩੦ ॥ ਤਤਛਿਨ ਉਠ੍ਯੋ
ਅਗਾਊ ਆਯੋ॥ਕਰਿ ਆਦਰ ਅੰਤਰਿ ਪ੍ਰਵਿਸ਼ਾਯੋ॥ਸ਼ੁਭ ਆਸਨ ਪਰ ਨਿਕਟ
ਬਿਠਾਇ॥ ਨ੍ਰਿਪ ਜੁਤ ਸਭਿਹਿਨਿ ਬੰਦੇ ਪਾਇ॥੩੧॥ਜਬੈ ਹੁਕਮਨਾਮਾ ਇਨ
ਦੀਨਾ॥ਭਯੋ ਹਰਖ ਸਿਰ ਪਰ ਧਰਿ ਲੀਨਾ॥ ਕਹਿ ਨ੍ਰਿਪ ਨਿਜ ਦਾਸਨਿ ਕੈ
ਸੰਗਿ॥"ਕਰੋ ਸਕਲ ਮੰਗਲ ਛਬਿ ਰੰਗਿ[2]॥੩੨॥ਨਗਰ ਬਿਖੈ ਸਭਿ ਕੋ ਕਹਿ
ਦੀਜੈ। ਬਹੁਤ ਭਾਂਤਿ ਕੇ ਉਤਸਵ ਕੀਜੈ। ਲਘੁ ਦੁੰਦਭਿ ਆਦਿਕ ਬਜਿ
ਬਾਜੇ॥ਬੰਦਨ ਵਾਰ ਫੂਲ ਦਰਵਾਜੇ"॥੩੩॥ਸਭਿ ਪੁਰਿ ਕੇ ਨਰ ਲਏ ਅਕੋਰ॥
ਆਏ ਨ੍ਰਿਪ ਢਿਗ ਤਬਿ ਕਰ ਜੋਰਿ॥ ਕਰ੍ਯੋ ਤਿਹਾਵਲ ਬਿੰਦ ਅਨਾਯੋ॥ ਬਹੁ
ਸੁਗੰਧਿ ਫੂਲਨਿ ਬਰਸਾਯੋ॥੩੪॥ਨਰਨ ਹਜ਼ਾਰਨ ਮਹਿੰ ਨ੍ਰਿਪ ਲੈ ਕੈ॥ਪਠ੍ਯੋ
ਹੁਕਮਨਾਮਾ ਸੁਖ ਪੈ ਕੈ। ਧੂਪ ਧੁਖਾਵਤਿ ਸੰਖ ਬਜਾਏ॥ਬਹੁ ਸੁਗੰਧਿ ਚੰਦਨ
ਚਰਚਾਏ ॥੩੫॥[3]"ਪੈੜੇ ਸਿਖ ਕੋ ਦੇਖਨਿ ਕੀਜੈ[4]। ਪ੍ਰਾਨ ਸੰਗਲੀ ਇਸ ਕੌ
ਦੀਜੈ"॥ਪਠਿ ਸੁਨਿ ਕੈ ਸਭਿ ਹੀ ਹਰਖਾਏ॥ ਭਾਂਤਿ ਭਾਂਤਿ ਕੀ ਭੇਟ ਚੜ੍ਹਾਏ॥
੩੬॥ਕਹਿੰ ਲਗ ਕਹੌਂ ਉਛਾਹ ਸੁ ਕਰ੍ਯੋ॥ਦਰਸ਼ਨ ਜਨੁ ਸਤਿਗੁਰੂ ਨਿਹਰ੍ਯੋ

---

[1]ਜਸ ਨੂੰ ਪ੍ਰਾਪਤ ਹੋਇਆ। [2]ਰੰਗ ਰੰਗ ਦੀ ਸ਼ੋਭਾ। [3]ਸ੍ਰੀ ਗੁਰੂ ਜੀ ਵਲੋਂ ਹੁਕਮਨਾਮੇ ਵਿਚ ਇਹ ਲੇਖ ਸੀ। [4]ਦੇਖਿਆਂ ਹੀ।

*ਇਸ ਤੋਂ ਅਗੇ ਇਕ ਲਿਖਤੀ ਨੁਸਖੇ ਵਿਚ ਇਹ ਪਾਠ ਵਾਧੂ ਹੈ:-ਦੀਪ ਸਿੰਗਲਾ ਪਰਮ ਸੁਹਾਵਾ। ਬਨ ਉਪਬਨ ਨਿਰਖਿਯ ਸੁਖ ਦਾਵਾ। ਬਿਬਿਧਿ ਫੂਲ ਫਲ ਸੰਕੁਲ ਤਰੁ ਹੈਂ। ਭਉਰ ਗੁੰਜਾਰਤਿ ਪਰਮ ਸੁਖ ਭਰਿ ਹੈਂ। ਮੋਰ ਚਕੋਰ ਕਰਹਿੰ ਰਵ ਸੁੰਦਰ। ਸੁਕ ਪਿਕ ਆਦਿ ਬਿਚਰ ਤਹਿੰ ਉਂਦਰ।

†ਇਸ ਥਾਵੇਂ ਛਾਪੇ ਦੇ ਨੁਸਖੇ ਵਿਚ ਦੋ ਤੁਕਾਂ ਵਾਧੂ ਹਨ, ਜਿਨ੍ਹਾਂ ਦਾ ਪਾਠ ਇਹ ਹੈ:-ਰਾਜੇ ਰਾਇ ਸਿੰਘ ਕਾ ਬੇਟਾ। ਤਿਹ ਸੋਂ ਚਹਿਤ ਕਰੀ ਮੈਂ ਭੇਟਾ। ਇਹ ਦੋ ਤੁਕਾਂ ਸਾਡੇ ਪਾਸ ਦੇ ਪੰਜ ਲਿਖਤੀ ਨੁਸਖਿਆਂ ਵਿਚ ਹੀ ਨਹੀਂ ਹਨ ਤੇ ਨਾਲੇ ੨੯ ਅੰਕ ਦੀ ਚੌਪਈ ਦੇ ੬ ਚਰਨ ਬਣ ਜਾਣ ਕਰਕੇ ਭੀ ਵਾਧੂ ਪ੍ਰਤੀਤ ਦੇਂਦੀਆਂ ਹਨ।

।ਸਿੱਖੀ ਰੀਤਿ ਦੇਖਿ ਕਰਿ ਤਹਾਂ।ਅਚਰਜ ਸਹਤ ਸੁ ਪੈੜਾ ਰਹਾ॥੩੭॥ ਧੰਨ ਗੁਰੂ ਨਾਨਕ ਨਿਰਧਾਰਨੋ। ਅਵਨੀ ਮੰਡਲ ਸਗਲ ਉਧਾਰਨੋ। ਕੇਤਿਕ ਦਿਨ ਰਹਿ ਸਭਿ ਸੁਖਪਾਏ।ਪੁਨਚਲਿਬੇਹਿਤਬਾਕਅਲਾਏ॥੩੮॥ਬਹੁਮੋਲੀ ਵਸਤੁ ਨ੍ਰਿਪ ਨੈ ਦੀਨਿ।ਪੁਨ ਸਿੰਗਲੀ ਸੌਂਪਨਿ ਕੀਨਿ। ਅਪਨੀ ਬਿਨੈ ਲਿਖੀ ਅਰਦਾਸ। 'ਮਮ ਮਸਤਕ ਤੁਮ ਚਰਨਨਿ ਪਾਸਿ ॥੩੯॥ ਮੰਜੀ ਪਰ ਬੈਠੇ ਨ੍ਰਿਪ ਜੋਈ।ਗੁਰੂ ਜਾਨਿ ਪੂਜੈ ਸਭਿ ਕੋਈ'।ਲੇ ਪੋਥੀ ਹੁਇ ਬਿਦਾ ਪਧਾਰਾ। —ਸਤਿਗੁਰ ਮਹਿਮਾ ਮਹਾਂ—ਬਿਚਾਰਾ॥੪੦॥ਬਡ ਪ੍ਰਤਾਪ ਪੂਰਨ ਸਭਿ ਭੂ ਪਰ ।ਜਹਿਂ ਕਹਿਂ ਛਾਇ ਰਹਨੋ ਸਭਿ ਊਪਰ।ਮਗ ਮਹਿਂ ਆਵਤਿ ਸੰਗਤਿ ਹੇਰੇ। ਇਸ ਕੀ ਪੂਜਾ ਹੋਤਿ ਬਡੇਰੇ॥੪੧॥ਕ੍ਰਮ[1]ਕਰਿ ਲੰਘਨੋ ਪੰਥ ਬਿਸਾਲਾ। ਗੰਗਾ ਤੀਰ ਆਇ ਜਿਹ ਕਾਲਾ। ਏਕ ਸਾਧ ਤਾਂਕੋ ਤਬਿ ਦੇਖਾ। ਸਿਰ ਪੋਥੀ ਲਖਿ ਅਚਰਜ ਪੇਖਾ॥੪੨॥ਨਿਰਾਧਾਰ[2]ਪੋਥੀ ਸਿਰਿ ਆਵੈ। ਦੇਖੀ ਸਾਧ ਨ ਕਿਸਿ ਦ੍ਰਿਸ਼ਟਾਵੈ। ਦਿਖਿ ਅਜ਼ਮਤ ਭਾ ਆਵਤਿ ਸਾਥ। ਕਰਿ ਡੇਰਾ ਪੂਛੀ ਸਭਿ ਗਾਥ॥੪੩॥'ਕੌਨ ਅਹੋ ਤੁਮ ਕਹਿਂਤੇ ਆਏ?।ਕੈਸੀ ਪੋਥੀ ਦੇਹੁ ਦਿਖਾਏ ?। ਕਰੋ ਕ੍ਰਿਪਾ ਮੁਹਿ ਸਾਧੁ ਜਾਨਿ।ਮੈ ਆਯੋ ਦਰਸ਼ਨ ਇਛ ਠਾਨਿ'॥੪੪॥ਸੁਨਿ ਕਰਿ ਪੈੜੇ ਬਿਨਤੀ ਠਾਨੀ। 'ਸਿੰਗਲ ਦੀਪ ਤੇ ਪੋਥੀ ਆਨੀ। ਸ੍ਰੀ ਅੰਮ੍ਰਿਤਸਰ ਗੁਰ ਅਰਜਨ ਧੀਰ।ਚਲਿ ਦੇਖਹੁ ਤੁਮ ਤਿਨ ਕੇ ਤੀਰ॥੪੫॥ਗੁਰ ਆਗਯਾ ਮੁਝ ਖੋਲਹੁ ਨਾਂਹੀ। ਯਾਂਤੇ ਤੁਮ ਪਹਿ ਬਿਨਤੀ ਪ੍ਰਾਹੀ'। ਸੁਨਿ ਬਚ ਸਾਧ ਰਿਦੈ ਅਸ ਠਾਨੀ।—ਚਲਿ ਦੇਖੌਂ ਗੁਰ ਕੇ ਨਿਕਟਾਨੀ—॥੪੬॥ਨਿਸ ਬਿਤੀਤ ਕਰਿ ਪ੍ਰਾਤਿ ਸ਼ਨਾਨੇ।ਗੰਗ ਮਾਤਪਦ ਬੰਦ[3]ਸਿਧਾਨੇ।ਪੈੜਾ ਸਾਧ ਜੁਗਮ ਚਲਿ ਆਵੈਂ।ਮਗ ਮੈਂ ਚਰਚਾ ਕਰਿ ਬਿਗਸਾਵੈਂ॥੪੭॥ਪੈੜੇ ਉਪਜਨੋ ਕੁਛ ਹੰਕਾਰਾ। ਗੁਰ ਕਿਰਪਾ ਬਡ ਕਾਰਜ ਸਾਰਾ[4]। ਆਨਿ ਸੁਧਾਸਰ ਡੇਰਾ ਠਾਨਾ। ਪੈੜਾ ਅਪਨੇ ਧਾਮ ਸਿਧਾਨਾ॥੪੮॥ਪੋਥੀ ਖੋਲਿ ਪਠੀ ਤਿਨ ਸਾਰੀ।ਕਲਾ ਜੋਗ ਕੀ ਸਕਲ ਉਚਾਰੀ।ਦੁਲਭ ਬਾਤ ਅਦਭੁਤ ਗਤਿ ਦੇਖਿ।ਸਾਧੇ ਜਿਸ ਅਜ਼ਮਤ ਜੁ ਵਿਸ਼ੇਖ[5]॥੪੯॥ਪ੍ਰਭੁ ਮਾਇਆ ਤਿਹ ਚਿਤ ਭਰਮਾਇਸਿ। ਕੁਛ ਪ੍ਰਸੰਗ ਨਿਜ ਸਦਨ ਦੁਰਾਇਸਿ। ਗੁਰ ਪਦ ਆਨ ਬੰਦਨਾ ਕੀਨਿ। ਪੋਥੀ ਭੇਟਾ ਪਾਤੀ ਦੀਨਿ॥੫੦॥ਅੰਤਰਜਾਮੀ ਗੁਰੂ ਪ੍ਰਬੀਨ।ਤਿਨਹਿਕਰੀ ਜੋ ਸਭਿ ਲਖਿ

[1]ਹੌਲੀ ਹੌਲੀ। [2]ਬਿਨਾ ਆਸਰੇ ਉੱਪਰ ਸਿਰ ਤੋਂ। [3]ਭਾਵ ਸਾਧ ਨੇ। [4]ਸੰਪੂਰਣ ਕੀਤਾ। [5]ਜਿਸ ਦੇ ਸਾਧਨਾਂ ਕੀਤਿਆਂ ਬੜੀ ਕਰਾਮਾਤ ਹੁੰਦੀ ਹੈ।

ਲੀਨਿ।ਖੋਲਿ ਬਿਲੋਕੀ ਪਠਿ ਕਰਿ ਸੋਈ।ਅਨਿਕ ਬਿਧਿਨਿ ਸਿਧਿ ਦਾਇਕ ਜੋਈ॥੫੧॥ ਆਦਿ ਅੰਤ ਲੌ ਪਠਿ ਕਰਿ ਸਾਰੀ। ਜਿਸ ਤੇ ਅਜ਼ਮਤ ਲਹਿ ਕਰਿ ਭਾਰੀ। ਸ੍ਰੀ ਅਰਜਨ ਤਬਿ ਰਿਦੈ ਬਿਚਾਰੀ।–ਜੀਵ ਮੰਦ ਮਤਿ ਹੁਇੰ ਕਲਿ ਭਾਰੀ॥੫੨॥ਪੋਥੀ ਪੜ੍ਹਹਿੰ ਬੁੱਧਿ ਫਿਰ ਜਾਇ।ਗ੍ਯਾਨ ਹੀਨ ਜਗ ਸਿੱਧ ਕਹਾਇੰ।ਯਾਂ ਤੇ ਉਚਿਤ ਨ ਪੋਥੀ ਰਾਖਨ–।ਰਿਸ ਕਰਿ ਪੈੜੇ ਕੋ ਕਿਯ ਭਾਖਨਿ॥੫੩॥'ਜੋ ਪ੍ਰਸੰਗ ਇਸ ਤੇ ਨਿਕਸਾਯੋ। ਸੋ ਭੀ ਚਹੀਏ ਇਹਾਂ ਮਿਲਾਯੋ'। ਸੋ ਮੰਗਾਇ ਜਲ ਕਰਨੋ ਪ੍ਰਵਾਹਿ। ਅਚਰਜ ਦੇਖਿ ਭਏ ਸਭਿ ਤਾਂਹਿ॥੫੪॥ ਦੇਖਿ ਸਾਧ ਬਿਸਮਤ ਹੁਇ ਭਾਰੀ। ਗੁਰ ਪਦ ਨਿਕਟ ਸੁ ਬਿਨੈ ਉਚਾਰੀ। 'ਮਹਾਂਰਾਜ!ਮੁਝ ਸੁਨਿ ਅਰਦਾਸ। ਦੂਰਹੁੰ ਤੇ ਆਵਾ ਧਰਿ ਆਸ॥੫੫॥ਪੜ੍ਹੌਂ[1] ਲਿਖੌਂ ਪੋਥੀ ਗੁਰ ਜੋਈ'।ਲਾਭ ਅਧਿਕ ਯਾਂਤੇ ਮੁਹਿ ਹੋਈ'।ਦੇਖਿ ਸਾਧ ਧੀ-ਰਜ ਮਨ ਖੋਯੋ। ਸੀਸ ਚਰਨ ਧਰਿ ਨੰਮ੍ਰੀ ਹੋਯੋ॥੫੬॥ਸਾਧ ਦਸ਼ਾ ਦਿਖਿ ਗੁਰੂ ਕ੍ਰਿਪਾਲ। 'ਜਉ ਇੱਛਾ ਕਢਿ ਲਿਹੁ ਤਤਕਾਲ'। ਸ਼ੀਘ੍ਰ ਪ੍ਰਵਿਸ਼ ਜਲ ਕਢਿ ਕਰ ਲੀਨੀ।ਹੁਇ ਪ੍ਰਸੰਨ ਗੁਰ ਤਾਂਕੋ ਦੀਨੀ*॥੫੭॥ ਕੇਤਿਕ ਸਮੇ ਸੇਵ ਪੁਨ ਕਰੀ। ਉਹ ਸ਼ਰਧਾ ਅਤਿ ਗੁਰ ਮਹਿੰ ਧਰੀ। ਪੈੜਾ ਖਰੋ ਅੱਗ੍ਰ ਕਰ ਜੋਰਿ। ਖਿਮਾ ਕਰੀ ਸਤਿਗੁਰੂ ਬਹੋਰਿ ॥੫੮॥ ਭੁਲ ਚੁਕ ਅਪਨੀ ਬਖਸ਼ਾਈ। ਰਾਹ ਹਕੀਕਤ ਸਕਲ ਸੁਨਾਈ। ਸੋ ਬੰਨੋ ਸਿਖ ਲਿਖੀ ਗਿਰੰਥ। ਜਾਨਤਿ ਤਾਂਕੋ

---

[1]ਪੜ੍ਹਾਂਗਾ. ਜੋ ਪੋਥੀ ਗੁਰੂ ਜੀ ਨੇ ਲਿਖੀ ਹੈ (ਅ) ਗੁਰੂ ਕੀ ਜੋ ਪੋਥੀ ਹੈ ਇਸ ਨੂੰ ਪੜ੍ਹਾਂ ਲਿਖਾਂਗਾ।

*ਪ੍ਰਾਣ ਸੰਗਲੀ ਦੀ ਸਭ ਤੋਂ ਪੁਰਾਣੀ ਲਿਖਤ ਪੁਰਾਤਣ ਜਨਮ ਸਾਖੀ ਵਿਚ ਹੈ ਜੋ ਛੇਵੇਂ ਸਤਿ-ਗੁਰਾਂ ਦੇ ਵੇਲੇ ਲਿਖੀ ਗਈ ਜਾਪਦੀ ਹੈ। (ਵੇਖੋ ਪੁਰਾਤਣ ਜਨਮਸਾਖੀ ਟੈਪ ਦੇ ਛਾਪੇ ਦੀ)ਇਸ ਵਿਚ ਪ੍ਰਾਣ ਸੰਗਲੀ ਇਉਂ ਸ਼ੁਰੂ ਹੁੰਦੀ ਹੈ:–ਉਨਮਨ ਸੁੰਨ ਸੁੰਨ ਸਭ ਕਹੀਐ। ਉਨਮਨ ਹਰਖ ਸੋਗ ਨਹੀਂ ਰਹੀਐ। ੨੨ ਪਉੜੀਆਂ ਹਨ। ਪਰ ਜੋ ਲਿਖਤ ਦੀਆਂ ਪੋਥੀਆਂ ਦੇਖਣ ਵਿਚ ਆਈਆਂ ਹਨ, ਉਨ੍ਹਾਂ ਵਿਚ ਇਸਦੇ ੧੩ ਧਿਆ ਹਨ ਯਥਾ:–੧ ਸੁੰਨ ਮਹਲ ਦੀ ਕਥਾ। ੨. ਪਰਮ ਤਤ। ੩. ਪ੍ਰਾਨ ਪਿੰਡ। ੪. ਹਾਟਕਾ। ੫. ਨਉ ਨਾੜੀ। ੬. ਪੰਚ ਤਤ। ੭ ਜੋਗ ਮਾਰਗ। ੮. ਕਾਲ ਬਾਂਧ ਨਿਰਜੋਗ। ੯. ਆਸਾ ਜੋਗ ਬੈਰਾਗ। ੧੦. ਉਨਮ ਸੁੰਨ। ੧੧. ਨਿਰਜੋਗਭਗਤੀ। ੧੨. ਗੁਰ ਉਸਤਤ। ੧੩. ਸਚ ਖੰਡ ਕੀ ਜੁਗਤੀ। ਸ੍ਰੀ ਸੰਤ ਸਪੂਰਨਸਿੰਘ ਜੀ ਦੀ ਟਿੱਪਣੀ ਕੀਤੀ ਹਿੰਦੀ ਵਿਚ ਛਪੀ ਪ੍ਰਾਣ ਸੰਗਲੀ ਦੇ ੨੧ ਧਿਆਇ ਹਨ=੧.ਓਅੰਕਾਰ ਸਭਕਾ ਮੂਲ। ੨. ਨਉਨਾੜੀ। ੩. ਪੰਚ ਤਤ। ੪. ਸੁੰਨ ਮਹਲ। ੫. ਪ੍ਰਮ ਤਤ। ੬.(ੳ)ਪ੍ਰਾਣ ਪਿੰਡ।(ਅ)ਸਿਧ ਗੋਸ਼ਟ। ੭. ਜੋਗ ਮਾਰਗ। ੮. ਠੰਗ ਮਾਲਾ ਜੋਗ ਨਿਧੀ। ੯. ਹਾਟਕਾ। ੧੦. ਨਿਰਬਾਣ। ੧੧. ਉਦਾਸ ਕਰਮ ਜੋਗ ਬੈਰਾਗ। ੧੨. ਯੋਗ ਬੈਰਾਗ ਸਚਖੰਡ ਕੀ ਜੁਗਤੀ

[ਬਾਕੀ ਨੂੰ ਦੇਖੋ ਅਗਲੇ ਪੰਨੇ ਦੇ ਹੇਠ]

ਸ਼ਿਰੋਮਣਿ ਧੀਰ ਬਡ*ਬਚ ਮਧੁਰ ਸੁਹਾਯੋ। ਉਪਮਾ ਰਤਨਾਕਰ[1]ਦਿਪਹਿ ਗੰਭੀਰ ਬਿਸਾਲਾ। ਸਿਖ ਸੇਵਕ ਜਲ ਜੰਤੁ ਗਨ ਆਕੁਲਤ ਉਜਾਲਾ[2]†॥੩॥ ਸਤਿ, ਸੰਤੋਖ,ਸੁਸ਼ੀਲਤਾ,ਸੁਚ,ਸੁੰਦਰਤਾਈ।ਦਯਾ,ਛਿਮਾ,ਮੁਦਤਾ,ਮਹਾਂ ਕੋਮਲ, ਸਰਲਾਈ[3]। ਅਨਸੂਯੂ[4],ਧੀਰਜ, ਧਰਮ, ਗੁਨ ਆਦਿਕ ਗਨਾਨਾ। ਰਤਨ ਬਿਸਾਲ ਪ੍ਰਕਾਸ਼ਤੇ ਜਾਤੀ ਇਹ ਨਾਨਾ[5]॥੪॥ਸਾਰ ਅਸਾਰ ਬਿਚਾਰਿਬੋ ਗੰਭੀਰ ਸੁ ਨੀਰਾ[6]। ਪ੍ਰੇਮ ਛੋਭ ਤੇ ਭਗਤਿ ਨਿਤਿ ਬੀਚੀ ਸੁਖ ਸੀਰਾ[7]। ਸੰਤ ਹੰਸ ਬਿਲਸਤਿ ਸਦਾ ਜਮ ਤਾਪ ਬਿਹਾਏ[8]। ਛੇਮ ਅਨੇਕਨਿ ਕੋ ਕਰੈਂ ਇਮ ਸਿੰਧੁ[1] ਸੁਹਾਏ॥੫॥ ਸ਼ਬਦ ਕਰਤਿ ਚਿਤ ਚਿਤਵਤੇ-ਇਕ ਬਾਨ ਲਿਖੀਜੈ[9]। ਪਠਹਿ ਸੁਨਹਿ ਸਿਖ ਸੁਖ ਲਹਹਿਂ ਸਿੱਖੀ ਥਿਰ ਥੀਜੈ‡-।ਇਕ ਦਿਨ ਬੈਠੇ ਗੁਰੂ ਜੀ ਬਹੁ ਸਭਾ ਲਗਾਏ। ਉਪਦੇਸ਼ਤਿ ਸਤਿਨਾਮ ਕੋ ਚਖ ਕਰੁਨਾ ਛਾਏ॥੬॥ ਇਕ ਸਿਖ ਬੋਲਯੋ ਜੋਰਿ ਕਰ 'ਗੁਰ ਜੀ ਸੁਨਿ ਲੀਜੈ। ਪ੍ਰਿਥੀਆ ਆਦਿਕ ਅਪਰ ਬਹੁ ਤਿਨ ਕਰਮ ਲਖੀਜੈ। ਆਪ[10] ਬਨਾਵਤਿ ਸ਼ਬਦ ਕੋ ਨਿਜ ਬੁਧਿ ਅਨੁਸਾਰੀ। ਸ਼੍ਰੀ ਨਾਨਕ ਕੋ ਨਾਮ ਸ਼ੁਭ ਧਰਿ ਦੇਤਿ ਮਝਾਰੀ॥੭॥ਕੋਈ ਸਕੈ ਪਛਾਨ ਕਰਿ ਕੋ ਸਕਹਿ ਨ ਜਾਨੀ। ਅਲਪ ਮਤੀ ਆਸ਼ੈ ਗੁਰੂ ਕਿਮ ਸਕਹਿਂ ਬਖਾਨੀ। ਰਲ ਜੈਹੈਂ ਇਮ ਸਕਲ ਹੀ ਗੁਰਮਤਿ ਬਿਗਰੈ ਹੈ।ਕੋ ਕਿਸ ਬਿਧਿ ਕੋ ਕਿਸੂ ਬਿਧਿਬਾਨੀਉਚਰੈਹੈ॥੮॥ਕਰਹੁਜਤਨ ਅਸ ਮਿਲੈ ਨਹਿਂ ਸੁੰਦਰ ਗੁਰਬਾਨੀ'। ਸੁਨਿ ਇਕ ਸਿਖ ਬੋਲਯੋ ਬਹੁਰ 'ਇਹੁ ਸੰਸੈ ਹਾਨੀ।-ਬਾਨੀ ਕੱਚੀ ਗੁਰੂ ਬਿਨਾ-ਗੁਰ ਅਮਰ ਬਖਾਨੀ।ਕਿਮ ਸਮਝਹਿ ਸਿਖ ਤਿਸੀ ਕੋ ਸੁਨਿ ਪਠਹਿ ਸੁਜਾਨੀ[11]॥੯॥ਸਿਖ ਗੁਰਦਾਸ ਜਿ ਆਦਿ ਹੈਂ ਜਿਨ ਗਿਰਾ ਬਨਾਈ। ਸਤਿਗੁਰ ਕੋ ਜਸੁ ਜਿਸ ਬਿਖੈ ਗੁਰਮਤੀ ਦ੍ਰਿੜ੍ਹਾਈ। ਪਰਮੇਸੁਰ ਸੰਬੰਧਨੀ ਅਰੁ ਜੋ ਅਵਿਤਾਰਾ। ਕਰੀ ਇਨਹੁ[12]ਕੀ

[1]ਸਮੁੰਦਰ। [2]ਸਿਖ ਸੇਵਕ ਸਾਰੇ ਜਲ ਜੰਤੂ ਹਨ (ਤੇ ਸਮੁੰਦਰ ਦੀ) ਵਿਆਕੁਲਤਾ (ਲਹਿਰਾਂ ਸਮਾਨ ਹੈ) ਪ੍ਰਕਾਸ਼ (ਦਾ ਲਹਿਰਾਉ) [ਸੰਸ:, ਆਕੁਲਿਤ=ਚੰਚਲ, ਵਿਆਕੁਲ]। (ਅ) (ਇਸ ਸਮੁੰਦਰ ਵਿਚ) ਜਲ ਜੰਤੂਆਂ ਸਮਾਨ ਸਿੱਖ ਵਿਚਰ ਰਹੇ ਹਨ। [ਆਕੁਲਤਾ=ਚੰਚਲਤਾ ਭਾਵ ਵਿਚਰਨਾ। ਉਜਾਲਨਾ=ਪ੍ਰਕਾਸ਼ਨਾ, ਹੋਂਦ, ਹੋਣਾ]। [3]ਸੁਧਤਾਈ। [4]ਈਰਖਾ ਰਹਤ। [5](ਪਿੱਛੇ ਜੋ ਗੁਣ ਗਿਣੇ ਹਨ) ਇਹ ਨਾਨਾ ਜਾਤਿ ਦੇ ਰਤਨ ਪ੍ਰਕਾਸ਼ਦੇ ਹਨ। [6](ਇਹੀ) ਡੂੰਘਾ ਜਲ ਹੈ। [7]ਗੁਰੂ ਰੂਪ ਸਮੁੰਦ੍ਰ ਵਿੱਚ ਪ੍ਰੇਮ ਰੂਪ ਛੋਭ ਤੋਂ ਨਿੱਤ ਭਗਤੀ ਰੂਪੀ ਲਹਿਰਾਂ ਸੀਤਲ ਤੇ ਸੁਖਦਾਈ (ਉਠਦੀਆਂ ਹਨ)। [8]ਦੂਰ ਹੁੰਦਾ ਹੈ। [9]ਇਕ ਬਾਂ ਲਿਖੀ ਜਾਵੇ। [10]ਭਾਵ ਪ੍ਰਿਥੀਆ ਆਦਿਕ। [11]ਚੁਣ ਪੜ੍ਹਕੇ ਸੁਜਾਨ ਸਿੱਖ। [12]ਭਾਵ ਅਵਤਾਰਾਂ ਦੀ। *ਪਾ:-ਧੀਰ ਮ੍ਰਿਦੁ।

†ਪਾ:-ਸਿੱਖ ਸੇਵਕ ਜਲ ਜੰਤੂ ਸੇ ਸੋਭਤਿ ਤਿਹਕਾਲ। ‡ਪਾ:-ਥਿਰਕੀਜੈ।

ਜਿਨ ਕਥਾ ਸੰਗ੍ਰਾਮ ਅਖਾਰਾ[1] ॥ ੧੦ ॥ ਪੜ੍ਹਹਿਂ ਸੁਨਹਿਂ ਸਿਖ ਕੈ ਨਰ
ਦੀਜਹਿ ਉਪਦੇਸ਼ਾ ?'। ਬੋਲੇ ਕ੍ਰਿਪਾ ਨਿਧਾਨ ਗੁਰ ਪਿਖਿ ਕਟਤਿ ਕਲੇਸ਼ਾ।
'ਗੁਰਬਾਨੀ ਸਰਬੋਤਮਾ ਨਿਤਪ੍ਰਤਿ ਅੱਭਯਾਸੈ। ਅਰਥ ਬਿਚਾਰੈ ਦ੍ਰਿੜ੍ਹੈ ਮਨ
ਅੱਗਯਾਨਹਿਂ ਗ੍ਰਾਸੈ[2]॥੧੧॥ਅੰਮ੍ਰਿਤ ਵੇਲਾ ਉਠਿ ਪਠਹਿ ਕਰਿ ਕੰਠ ਘਨੇਰੇ।
ਮਹਾਂ ਮਹਾਤਮ ਪ੍ਰਾਪਤੀ ਮਨ ਪ੍ਰੇਮ ਬਡੇਰੇ।ਬਾਨੀ ਅਪਰ ਕਵੀਨਕੀਮੱਧਮ
ਸੋ ਜਾਨੋ।ਅਵਤਾਰਨਿ ਪ੍ਰਭੁ ਕੋ ਕਥਨ ਗੁਨ ਆਦਿਕ ਗਯਾਨੋ ॥੧੨॥ਗੁਰ-
ਬਾਨੀ ਸੋਂ ਮਤ ਮਿਲਹਿ ਕੈ ਜਸੁ ਗੁਰਕੇਰਾ। ਪਠਹਿ ਸੁਨਹਿ ਸੋ ਭੀ ਸੁਖਦ[3]
ਸਿਮਰਹਿ ਸਭਿਥੇਰਾ।ਬਾਨੀ ਅਪਰ ਅਨੇਕ ਹੈਂ ਬਹੁ ਭਾਂਤਿ ਕਹਾਨੀ। ਸਤਿ-
ਗੁਰ ਮਤ ਤੇ ਬਾਹਰੀ ਗਨ* ਅਵਗੁਨ ਸਾਨੀ॥੧੩॥ਸੁਨਹੁ ਨ ਪਠਹੁ ਨ
ਪ੍ਰੇਮ ਕਰਿ ਅਵਗਤੀ ਪੁਚਾਵੈ। ਪਰਚਾ ਕਰਹੁ ਸੁ ਛੇਮ ਕੋ ਜੋ ਦੁਖ ਬਿਨਸਾਵੈ
। ਜੋ ਬਾਨੀ ਗੁਰਦਾਸ ਕੀ ਗੁਰਮਹਿਮਾ ਭਾਰੀ।ਸਿੱਖੀ ਪ੍ਰਾਪਤਿ ਪਠੇ ਤੇ ਇਮ
ਲੇਹੁ ਬਿਚਾਰੀ'॥੧੪॥ ਇਮ ਕਹਿ ਲਗੇ ਬਿਚਾਰਨੇ ਜਗ ਕੀ ਕੱਲਯਾਨਾ।
ਪਿਖੀ ਭਵਿੱਖਤ ਬਾਰਤਾ—ਹਮ ਹੁਇਂ ਦਸ ਬਾਨਾ[4]।ਪਾਛੇ ਸਿੱਖੀ ਕਿਮ ਰਹੈ
ਕਿਹ ਟੇਕੈਂ ਮਾਥਾ। ਸ਼ਬਦ ਨਿਰਾਲੇ ਕਿਮ ਰਹੈਂ ਮਿਲਹਿਂ ਨ ਕਿਹ ਸਾਥਾ—
॥੧੫॥ਇਮ ਬਿਚਾਰ ਬੋਲੇਗੁਰੂ 'ਤਟ ਨਦੀ ਬਿਪਾਸਾ। ਨਗਰੀ ਗੋਇੰਦਵਾਲ
ਹੈ ਸ੍ਰੀ ਸਤਿਗੁਰੁ ਬਾਸਾ[5]। ਤਿਸ ਮਹਿ ਮੋਹਨ ਅਬਿ ਬਸਹਿ ਬਡ ਮਸਤ
ਸੁਭਾਊ।ਬਾਨੀ ਚਹੁੰ ਪਤਿਸ਼ਾਹਕੀ ਕੀਨਸਿ ਇਕਥਾਊਂ॥੧੬॥ਬਡੋਪੁੱਤ੍ਰ ਗੁਰ
ਅਮਰ ਕੋ ਕਿਸ ਕਾਨ ਨ ਠਾਨੇ। ਸਕਲ ਸ਼ਬਦ ਤਿਸ ਪਾਸਿ ਤੇ ਕੋ[6] ਕਿਸ
ਬਿਧਿ ਆਨੈ। ਕੋ ਉਪਾਇ ਕਰਿ ਪਾਇ ਹਮ ਸਗਰੀ ਗੁਰਬਾਨੀ। ਬੀੜ
ਕਰਹਿ ਪੁਨ ਏਕ ਥਲ ਹਿਤ ਜਗ ਕੱਲਯਾਨੀ'॥੧੭॥ਸਭਾਬੀਚ ਬੈਠਯੋ ਹੁਤੋ
ਭਾਈ ਗੁਰਦਾਸੂ। ਸੁਨਤਿ ਕਹਯੋ ਕਰ ਜੋੜ ਕਰਿ 'ਹੌਂ ਪਹੁੰਚੌਂ ਪਾਸੂ। ਪੋਥੀ
ਸਗਰੀ ਆਨਿਹੌਂ[7] ਆਇਸੁ ਨਿਜ ਦੀਜੈ। ਮੋਹਨ ਮਿਲਿ ਔ ਮੋਹਰੀ ਮੋਕਹੁ
ਸਮਝੀਜੈ[8] ॥੧੮॥ਸ੍ਰੀ ਅਰਜਨ ਸੁਨਿ ਬਾਕ ਕੋ ਉਰ ਗਰਬਤਿ ਜਾਨਾ।—
ਬਿਨਾ ਨਾਮ ਇਸ ਕੇ ਲਿਏ 'ਮੈਂ ਲਯਾਊਂ' ਬਖਾਨਾ[9]—।'ਜਾਹੁ' ਕਹਯੋ ਤਿਸ
ਕਾਲ ਮਹਿਂ ਗੁਰ ਰਿਦੈ ਬਿਚਾਰੀ।—ਬਾਨੀ ਹਾਥ ਨ ਆਇ ਹੈ ਹੁਇ ਨਿਰ

[1]ਜੁਧ ਅਖਾੜਿਆਂ ਦੀ ਕਥਾ। [2]ਗ੍ਰਾਸ ਲੇਂਦੀ ਹੈ ਭਾਵ ਨਾਸ਼ ਕਰਦੀ ਹੈ। [3]ਸੁਖਦਾਇਕ। [4]ਦਸ ਅਵਤਾਰ। [5]ਵੱਸੇ ਹਨ। [6]ਕੋਈ। [7]ਲਿਆਂਵਦਾ ਹਾਂ। [8]ਮੋਹਨ ਅਤੇ ਮੋਹਰੀ ਜੀ ਨੂੰ ਮਿਲਕੇ (ਪੋਥੀਆਂ ਲੇ ਆਵਾਂ) ਹੀ ਮੈਨੂੰ ਜਾਣੋ। [9]ਸਾਡੀ ਵਲੋਂ ਇਸ ਭਾਵ ਭਾਈ ਗੁਰਦਾਸ ਦਾ ਨਾਮ ਲਏ ਬਿਨਾਂ (ਇਸਨੇ) ਕਿਹਾ ਹੈ—ਮੈਂ ਲਿਆਵਾਂਗਾ। *ਪਾ:—ਗੁਣ।

ਹੰਕਾਰੀ–॥੧੯॥ਤਬਿ ਭਾਈ ਹੁਇ ਤਯਾਰ ਕੋ ਮਾਰਗ ਸੋ ਲੀਨਾ ਦੋਇ ਦਯੋਸ ਗਮਨਯੋ ਗਯੋ ਦੱਖਣ ਮੁਖ ਕੀਨਾ।ਪਹੁੰਚਯੋ ਗੋਇੰਦਵਾਲ ਤਬਿ ਤਹਿੰ ਪਿਖੀ ਸੁ ਬਾਪੀ।ਮੱਜਨ ਕਰਿ ਕੈ ਸਿਮਰਿ ਗੁਰ ਪਿਖਿ ਨਿਰਮਲ ਆਪੀ[੧] ॥ ੨੦ ॥ ਪੁਨਹ ਚੁਬਾਰੇ ਚਲਿ ਗਯੋ ਜਹਿਂ ਭਿਰੇ ਕਿਵਾਰਾ । ਲਗਿ ਸਮਾਧਿ ਆਸਨ ਕਰੇ ਨਹਿਂ ਦੇਹਿ ਸੰਭਾਰਾ। ਜਾਮ ਦਿਵਸ ਕੇ ਰਹੇ ਤੇ ਪਹੁੰਚਯੋ ਤਹਿਂ ਭਾਈ। ਬਹੁ ਪ੍ਰਕਾਰ ਕੀ ਬੇਨਤੀ ਕਰਿ ਊਚ ਸੁਨਾਈ॥੨੧॥'ਸੁਧਾ ਸਰੋਵਰ ਨਗਰ ਤੇ ਮੈਂ ਚਲਿ ਕਰਿ ਆਯੋ।ਸ਼੍ਰੀ ਅਰਜਨ ਕਿਸ ਕਾਜ ਕੋ ਤੁਮ ਨਿਕਟ ਪਠਾਯੋ। ਦਰਸ਼ਨ ਮੋਕਹੁ ਦੀਜੀਏ ਉਘਰਾਇ ਕਿਵਾਰੋ[੨] । ਭੂਖਨ ਕੁਲ ਸ੍ਰੀ ਅਮਰ ਕੇ ਗੁਨ ਗ੍ਯਾਨ ਉਦਾਰੋ!॥੨੨॥ਗੁਰ ਨੰਦਨ!ਬੰਦਨ ਉਚਿਤ ਕੰਦਨ ਦੁਖ ਦੋਸ਼।ਦਰਸ਼ਨ ਤੇ ਅਘ ਕਟਤਿ ਹੈਂ ਸਭਿ ਦਾਸ ਭਰੋਸਾ।ਲਖਿ ਹਸਤਾਮਲ[੩] ਆਤਮਾ ਦ੍ਰਿੜ ਗ੍ਯਾਨ ਸਦੀਵਾ।ਰਹੇ ਜੋਗ ਆਰੂਢ ਬ੍ਰਿਤਿ ਇਕ ਰਸ ਨਿਤ ਥੀਵਾ ॥੨੩॥ਦਰਸ਼ਨ ਦਿਹੁ ਅਰਜ਼ਿਨਿ[੪] ਸੁਨਹੁ ਸ਼੍ਰੀ ਅਰਜਨ ਕਾਮੂ।ਅਰ-ਜਨ ਜਸੁ ਵਿਸਤ੍ਰਿੱਤ[੫] ਜੋ ਗੁਨ ਗਨ ਕੋ ਧਾਮੂ'।ਇਸ ਪ੍ਰਕਾਰ ਸਭਿ ਜਾਮਨੀ ਬਿਨਤੀ ਬਹੁ ਠਾਨੀ।ਨੰਦਨ ਸ੍ਰੀ ਗੁਰ ਅਮਰ ਕੋ ਨਹਿਂ ਬੋਲਯੋ ਬਾਨੀ॥੨੪॥ ਭਈ ਭੋਰ ਲਖਿ ਔਰ ਨੇ ਭਾਈ[੬] ਸਮਝਾਯੋ । 'ਇਹ ਮਨ ਮਸਤ ਸਦੀਵ ਹੈਂ ਨਹਿਂ ਬੁਲਤਿ ਬੁਲਾਯੋ । ਮਰਜ਼ੀ ਅਪਨੀ ਕਰਤਿ ਹੈਂ ਨਹਿਂ ਗ਼ਰਜ਼ੀ[੭] ਕਾਹੂ।ਅ਼ਰਜ਼ੀ ਸੁਨਹਿ ਨ ਕਹੇ ਤੇ ਹਰਿ ਜੀ ਮਨ ਮਾਂਹੂ[੮]'॥੨੫॥ ਦਰ ਖੁਲਾ-ਵਨੇ ਹੇਤੁ ਕੋ ਬਹੁ ਕਰੇ ਉਪਾਉ।ਪਚਿ ਹਾਰਯੋ ਗੁਰਦਾਸ ਤਬਿ ਬਸ ਚਲਯੋ ਨ ਕਾਊ । ਉਰ ਉਦਾਸ ਬਹੁ ਹੋਇ ਕੈ ਬ੍ਰੀੜਾ*ਉਪਜਾਈ।–ਕਛੁ ਨ ਕਾਜ ਭਾ ਮੈਂ ਅਯੋ ਅਬਿ ਕਵਾ ਮੁਖ ਜਾਈਂ[੯]–॥੨੬॥ਸੁਧਾ ਸਰੋਵਰ ਮਗ ਪਰਯੋ ਪਹੁੰ-ਚਯੋ ਪੁਨ ਆਈ।ਸ਼੍ਰੀ ਅਰਜਨ ਰਾਜਹਿਂ ਜਹਾਂ ਨਿਜ ਗ੍ਰੀਵ ਨਿਵਾਈ। ਕਹੀ ਜੋਰ ਕਰ ਬਾਰਤਾ'ਮੈਂ ਕਰੇ ਉਪਾਊ।ਦਰ ਕਿਵਾਰ ਖੋਲੇ ਨਹੀਂ,ਬਸ ਚਲਯੋ ਨ ਕਾਊ॥੨੭॥ਰਹਯੋ ਪੁਕਾਰਤਿ ਸਭਿ ਨਿਸਾ ਕੁਛ ਬਾਕ ਨ ਬੋਲਾ। ਲਿਯੋ ਆਪ ਕੋ ਨਾਮ ਭੀ ਦਰ ਤਊ ਨ ਖੋਲਾ। ਅਮਰ ਅੰਸ ਜੋ ਅਪਰ ਥੇ ਤਿਨ

---

[੧]ਨਿਰਮਲ ਜਲ ਦੇਖਕੇ ਇਸ਼ਨਾਨ ਕੀਤਾ। [੨]ਖੋਲ੍ਹ ਕੇ ਤਖਤੇ। [੩]ਹਥ ਤੇ ਆਵਲੇ ਵਾਂਗ। [੪]ਬੇਨਤੀਆਂ ਨੂੰ। [੫]ਉੱਜਲ (ਜਿਨ੍ਹਾਂ ਦਾ) ਫੈਲ ਰਿਹਾ ਹੈ ਜਸ। [੬]ਭਾਵ ਭਾਈ ਗੁਰਦਾਸ ਜੀ ਨੂੰ। [੭]ਲੋੜਵੰਦ। [੮]ਬੇਨਤੀ ਕਹਿਣ ਤੇ ਸੁਣਦੇ ਨਹੀਂ ਹਨ ਤੇ ਮਨ ਵਿਚ ਪਰਮੇਸ਼ੁਰ ( ਜਪਦੇ ਹਨ )। [੯]ਕੀ ਮੂੰਹ ਲੈਕੇ ਜਾਵਾਂ। *ਪਾ:–ਪੀੜਾ।

ਮੁਝ ਸਮੁਝਾਯੋ।–ਮਸਤ ਰਹੈਂ ਇਹ ਤੋ ਸਦਾ–ਕਹਿ ਮੋਹਿ ਹਟਾਯੋ[1]॥੨੮॥
ਤਬਿ ਸਾਹਿਬ ਬੁੱਢੇ ਸੁਨਯੋ 'ਕਾਰਜ ਨਹਿਂ ਹੋਵਾ'।–ਕੌ ਅਬਿ ਗਮਨਹਿ ਪਾਸ
ਤਿਸ ਨਹਿਂ ਦੂਸਰ ਜੋਵਾ॥ਆਪ ਜਾਇਂ ਸ਼੍ਰੀਗੁਰ ਕਿਧੌਂ ਤਬਿ ਕਾਜ ਬਨੈ ਹੈ–।
ਇਮ ਬਿਚਾਰ ਉਰ ਸਭਾ ਮਹਿ ਨਿਜ ਅਰਜ਼ ਭਨੈ ਹੈ ॥੨੯॥ 'ਮੈਂ ਗਮਨੌਂ
ਭਨੀਏ ਹੁਕਮ' ਸ੍ਰੀ ਗੁਰ ਮੁਸਕਾਏ। 'ਭਲੀ ਬਾਤ, ਤੁਮ ਜਾਹੁ ਜੇ[2] ਕਾਰਜ
ਬਨਿ ਜਾਏ'। ਸੁਨਿ ਸ਼੍ਰੀ ਸਤਿਗੁਰ ਬਾਕ ਕੋ ਬੁੱਢਾ ਗਮਨਾਯੋ। ਸਨੈ ਸਨੈ
ਮਾਰਗ ਚਲਯੋ ਤਿਸ ਪੁਰਿ ਮਹਿਂ ਆਯੋ॥੩੦॥ ਕਰਿ ਸ਼ਨਾਨ ਜਲ ਬਾਵਲੀ
ਹਰਖਯੋ ਮਨ ਮਾਂਹੀ॥ਗਯੋ ਚੁਬਾਰੇ ਕੋ ਬਹੁਰ ਮੋਹਨ ਕੇ ਪਾਹੀ॥ਭਿਰੇ ਕਪਾਟ
ਬਿਲੋਕ ਕੈ ਪੁਨ ਊਚ ਉਚਾਰਾ*।'ਗੁਰੂ ਅਮਰ ਕੇ ਸੁਤ ਬਡੇ! ਦਿਹੁ ਦਰਸ
ਉਦਾਰਾ ॥੩੧॥ ਸ਼੍ਰੀ ਅਰਜਨ ਭੇਜਯੋ ਮੁਝੇ, ਬੁੱਢਾ ਮਮ ਨਾਮੂ॥ਕ੍ਰਿਪਾ ਕਰਹੁ
ਸੁਨਿ ਲੀਜੀਏ ਕੀਜੈ ਪੁਨ ਕਾਮੂ'। ਰਹਯੋ ਪੁਕਾਰ ਨ ਸੁਨਯੋ ਕਿਛੂ ਨ
ਕਿਵਾਰ ਉਘਾਰਯੋ।ਨਹਿਂ ਬੋਲਯੋ ਕਿਸ ਭਾਂਤਿ ਕਰਿ ਭਾਈ ਪਚਿਹਾਰਯੋ॥੩੨॥
ਕਰ ਸੋਂ ਦੂਹੂੰ ਕਪਾਟ ਕੋ ਖਰਕਾਵਨਿ ਕੀਨੋ। ਜੋਰ ਲਾਇ ਜੋਹਨ ਕਰੇ ਬਹੁ
ਦ੍ਰਿੜ੍ਹ ਕਰਿ ਦੀਨੋ[3]। ਜਤਨ ਰਹਯੋ ਕਰਿ ਖੁਲੇ ਨਹਿਂ,ਅੰਤਰ[4] ਨਹਿ ਬੋਲਾ।
ਬੁੱਢਾ ਰਿਦੈ ਬਿਚਾਰਤੋ–ਕਿਮ ਲੇ ਦਰ ਖੋਲਾ–॥੩੩॥ ਬਲ ਤੇ ਹੁਬੀ ਖੈਂਚ
ਕੇ ਬਹੁ ਬਾਰ ਹਲਾਈ। ਇਤ ਉਤ ਕਰਿ ਕੈ ਜ਼ੋਰ ਤੇ ਬਾਹਰ ਨਿਕਸਾਈ।
ਈਟਾਂ ਕੁਛਕ ਉਖੇਰਕੈ ਲਿਯ ਖੋਲ ਕਿਵਾਰਾ। ਅੰਤਰ ਜਾਇ ਪ੍ਰਵੇਸ਼ਿਓ
ਬਿਨ ਸ਼ੰਕ ਉਦਾਰਾ[5]॥੩੪॥ਸ਼੍ਰੀ ਮੋਹਨ ਬੈਠੇ ਜਹਾਂ ਪਦਮਾਸਨ ਧਾਰੀ॥ਲਗੀ
ਸਮਾਧਿ ਅਖੰਡ ਰਸੁ ਨਹਿਂ ਦੇਹਿ ਸੰਭਾਰੀ। ਕਾਸ਼ਟ ਕੋਰ ਸਮਾਨ ਦ੍ਰਿੜ੍ਹ
ਰਿਜੁ[6]†ਹ੍ਵੈਕਰਿ ਬੈਸਾ॥ਅਚਲ ਅੰਗ ਸਗਰੇ ਕਰੇ ਥਿਤਿ ਕਾਸ਼ਟ ਜੈਸਾ॥੩੫॥
ਲਘੁ ਸਿਰ ਪਰ ਸ਼ੁਭ ਕੇਸ਼ ਹੈਂ ਚਹੁਂ ਦਿਸ਼ਨਿ ਬਖੇਰੇ[7]। ਸਦਾ ਰਹੈ ਜੋ ਨਗਨ
ਹੀ ਮਨ ਮਸਤ ਬਡੇਰੇ।ਬੁੱਢਾ ਬਿਸਮਯ ਹੁਇ ਰਹਯੋ ਅਵਿਲੋਕਨਿ ਕੀਨਾ॥
ਰਹਯੋ ਹਿਲਾਇ ਸਰੀਰ ਕੋ ਆਸਨ ਆਸੀਨਾ[8] ॥ ੩੬ ॥ ਲਗੀ ਸਮਾਧਿ
ਅਗਾਧਿ ਹੀ ਨਹਿਂ ਪੌਨ ਉਤਾਰਾ॥ਇਤਉਤ ਰਹਯੋ ਹਿਲਾਇ ਬਹੁ ਨਹਿਂ ਭਈ
ਸੰਭਾਰਾ। ਸ਼ਬਦ ਸੁਨਯੋ ਜਬਿ ਅਪਰ ਨੇ ਦਰ ਖੋਲਨਿ ਕੇਰਾ।ਸੁਧਿ ਦੀਨਸਿ

[1]ਮੈਨੂੰ ਮੋੜ ਦਿੱਤਾ। [2]ਜੇ ਤੇਰੇ ਗਿਆਂ। [3]ਬਹੁਤ ਪੱਕੇ ਕਰਕੇ ਦਿੱਤੇ ਹੋਏ ਸੀ ਜੋਰ ਲਗਾ ਕੇ ਜੋਹੇ–ਦੇਖੇ। [4]ਅੰਦਰੋਂ। [5]ਸ੍ਰੇਸ਼ਟ (ਬਾਬਾ ਬੁੱਢਾ ਜੀ)। [6]ਸਿੱਧਾ [ਸੰਸ:, ਰਿਜੁ]। [7]ਖਿੰਡੇ ਹੋਏ।
[8]ਆਸਨ ਤੇ ਟਿਕੇ ਹੋਏ ਨੂੰ। *ਪਾ:–ਪੁਕਾਰਾ। †ਪਾ:–ਥਿਰ।

ਤਿਨ ਮੋਹਰੀ,ਆਯੋ ਤਿਸ ਬੇਰਾ॥੩੭॥ਨਮੋ ਕਰਤਿ ਬੁੱਢਾ ਪਿਖ੍ਯੋ ਪਦ ਗਹਤਿ ਹਿਲ੍ਹਾਵੈ। ਦੌਰਤਿ ਆਇ ਮੋਹਰੀ ਕਹਿ ਬਾਕ ਸੁਨਾਵੈਂ। 'ਕ੍ਯੋਂ ਛੇਰਤਿ ਹੋ ਇਨਹੁ ਕੋ ਨਿਤ ਮਸਤ ਸੁਭਾਊ।ਬਡਲਘੁ ਨਹੀਂ ਬਿਚਾਰਤੇ ਨਹਿਂਦੇਖਹਿਂ ਕਾਊ॥੩੮॥ਸ੍ਰਾਪ ਆਦਿ ਨਿਸ਼ਠੁਰ ਭਨਹਿਂ ਹੇਰਤਿ ਰਿਸ ਧਾਰੈਂ। ਕਰ ਨ ਸਪਰਸਹੁ ਅੰਗ ਇਨ,ਨਹਿ ਨਯਨ ਉਘਾਰੈ[1]। ਨਿਜ ਸੁਭਾਉ ਮਹਿਂ ਮਸਤ ਰਹਿ ਕਿਹ ਸੰਗ ਨ ਬੋਲੈ।ਬੈਠ੍ਯੋ ਅੰਤਰਿ ਇਮ ਰਹੈ ਕਬਿ ਕਬਿ ਦਰ ਖੋਲੈ॥੩੯॥ ਜੁਗ ਹਾਥਨਿ ਭੋਜਨ ਕਰੈ ਜਬਿ ਤਜਹਿ ਸਮਾਧਾ। ਨਾਂਹਿ ਤ ਬੈਠੈ ਇਸੀ ਬਿਧਿ ਅਨਗਾਧਅਗਾਧਾ[2]'।ਸੁਨਿ ਬੁੱਢੇ ਤਿਸ ਦਿਸ਼ਾ ਕੋ ਬੰਦਨ ਪੁਨ ਕੀਨੀ।ਨਮੋ ਮੋਹਰੀ ਕੋ ਕਰੀ ਮਹਿਮਾ ਬਡ ਚੀਨੀ॥੪੦॥-ਗੁਰਬਾਨੀਹਾਥ ਨ ਲਗਹਿ-ਉਰ ਬਿਖੈ ਬਿਚਾਰ।ਚਲ੍ਯੋ ਸੁਧਾਸਰ ਕੋ ਬਹੁਰ ਗੁਰ ਕੇ ਦਰ-ਬਾਰਾ। ਸ੍ਰੀ ਅਰਜਨ ਸੋਂ ਮਿਲ੍ਯੋ ਤਬਿ ਪਦ ਬੰਦਨ ਠਾਨੀ। ਕਹੀ ਬਾਰਤਾ ਸਕਲ ਹੀ 'ਪਾਇ ਨ ਗੁਰਬਾਨੀ ॥੪੧॥ ਨਹਿਂ ਸਮਾਧਿ ਤਿਸ ਕੀ ਖੁਲਹਿ ਜਾਚਹਿ ਕਿਸਪਾਸੀ।ਕੋ ਦੇਵਹਿਸਭਿ ਪੋਥੀਆਂ ਕਿਸ ਕਰਹਿ ਹੁਲਾਸੀ। ਤੋਰਿ ਕਿਵਾਰ ਪ੍ਰਵੇਸ਼ਿਓ ਬਹੁ ਭਾਂਤਿ ਹਿਲਾਯੋ।ਧ੍ਯਾਨ ਖੁਲ੍ਯੋ ਨਹਿਂਤਿਸੀ ਕਹੁਮੈਂ ਹਟਿ ਕਰਿ ਆਯੋ'॥੪੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਬੁੱਢੇ ਕੋ ਪੋਥੀਆਂ ਲੇਨ ਭੇਜਣ ਅਰੁ ਗੋਇੰਦਵਾਲ ਆਗਵਨ' ਪ੍ਰਸੰਗ ਬਰਨਨੰ ਨਾਮ ਤੇਤੀਸਮੋ ਅੰਸੂ॥੩੩॥

### ੩੪. [ਸ੍ਰੀ ਗੁਰੂ ਅਰਜਨ ਜੀ ਪੋਥੀਆਂ ਲੈਣ ਗਏ]।

ਦੋਹਰਾ॥ ਸੁਨਿ ਬੁੱਢੇ ਕੇ ਬਚਨ ਕੋ-ਮਿਲਹਿ ਨ ਖੁਲਹਿ ਧਿਆਨ।ਤਿਸ ਪਰ ਬਸ ਕੈਸੇ ਚਲਹਿ ਕਹ੍ਯੋ ਸੁਨਹਿ ਨਹਿਂ ਕਾਨ ॥੧॥ ਅੜਿਲ॥ ਦਰ ਕੇ ਭੇਰ ਕਿਵਾਰ ਸਮਾਧਿ ਲਗਾਵਤੋ। ਨਿਤ ਹੀ ਮਸਤ ਸਭਾਵ ਨ ਕੋਇ ਬੁਲਾ-ਵਤੋ। ਰਹੈਂ ਦੂਰ ਲਹਿ ਤ੍ਰਾਸ ਸਮੀਪ ਨ ਜਾਤਿ ਕੋ। ਹ੍ਵੈ ਕ੍ਰੌਧਤਿ ਉਚਰੈ ਸ੍ਰਾਪ, ਸੁ ਚਹਤਿ ਇਕਾਂਤ ਕੋ॥੨॥ ਹਮਰੇ ਪਿਤ ਕੇ ਸਾਥ ਰਿਸਾਵਤਿ ਹੀ ਰਹ੍ਯੋ। ਗੁਰਤਾ ਪ੍ਰਾਪਤਿ ਨਾਂਹਿ ਦ੍ਵੈਸ਼ ਯਾਂਤੇ ਚਹ੍ਯੋ।ਸ੍ਰੀ ਗੁਰ ਤਿਨ ਕੇ ਪਿਤਾ ਬਿਰਧ ਤਨ ਬਯ ਮਹਾਂ। ਹੋ ਕਹ੍ਯੋ ਨ ਮਾਨ੍ਯੋ ਬਾਕ ਪ੍ਰੇਮ ਤੇ ਬਹੁ ਕਹਾ॥੩॥ ਇਨ ਕਾਰਨ ਤੇ ਦੁਲਭ ਸ਼ਬਦ ਸਭਿ ਗੁਰਨਿ ਕੇ-। ਸ੍ਰੀ ਅਰਜਨ ਚਿਤ-ਵੰਤ ਕਾਜ ਨਿਜ ਪੂਰਨ ਕੇ[3]।-ਆਪ ਜਾਇ ਚਲਿ ਪਾਸ ਸੁ ਕੀਰਤਿ ਕੇ

---

[1]ਨਹੀਂ ਖੁਹਲਦਾ। [2]ਅਗਾਧ ਰੂਪ ਅਥਾਹ ਪਰਮੇਸ਼ੁਰ ਵਿਚ ਲਿਵਲੀਣ। [ਸਿਸ:, ਅਗਾਧ= ਅਥਾਹ। ਅਨੁਗਾਹ, ਅਨੁਗਾਧ=ਗ਼ਰਕ, ਡੂਬਿਆ]। [3]ਆਪਣੇ ਕੰਮ ਦੇ ਪੂਰਾ ਕਰਨੇ ਲਈ।

ਕਹੈਂ।ਹੋ ਸੁਨੇ ਜਿ ਹੋਇ ਪ੍ਰਸੰਨ ਪੋਥੀਆਂ ਸਭਿ ਲਹੈਂ ॥੪॥ਬਿਨ ਹਮਰੇ ਤਹਿੰ ਗਏ ਹਾਥ ਨਹਿੰ ਆਵਈ। ਅਪਰ ਨ ਕਿਸਹੂੰ ਪਾਸ ਜਿ ਤਹਾਂ ਲਿਖਾਵਈਂ। ਉਚਰਹਿ ਸੁਜਸੁ ਬਿਸਾਲ ਪ੍ਰਸੰਨ ਜਿ ਹੋਵਈ । ਹੋ ਸਾਦਰ ਦੇਹਿੰ ਬੁਲਾਇ ਕ੍ਰੋਧ ਉਰ ਖੋਵਈ ॥੫॥ ਬਡਿਅਨਿ ਇਹੈ ਸੁਭਾਵ ਸਰਲਤਾ ਜਾਨਿ ਕੈ।ਸੁਜਸੁ ਸੁਨਤਿ ਰਿਸਹਾਨਿ, ਕਹਨੋ ਲੈਂ ਮਾਨਿ ਕੈ।ਧਰੈਂ ਸੁ ਉਰ ਬਿਸਵਾਸ ਕਾਜ ਹੁਇ ਜਾਵਈ। ਹੋ ਯਾਂਤੇ ਚਲਿਬੋ ਬਨਹਿ ਨ ਸੰਸੈ ਆਵਈ–॥੬॥ ਸ੍ਰੀ ਗੁਰ ਅਰਜਨ ਨਾਥ ਬਿਸਾਲ ਬਿਚਾਰਿਕੈ।–ਕਰਿਬੋ ਬਨਹਿ ਜਰੂਰ ਆਲਸੋ ਟਾਲਿ ਕੈ । ਸਭਿ ਜਗ ਪਰ ਉਪਕਾਰ ਬੀਜ ਸ੍ਰੀ ਗ੍ਰਿੰਥ ਕੀ । ਹੋ ਬਿਦਤਹਿ ਕਲਿ ਮਹਿ ਅਧਿਕ ਰੀਤਿ ਸ਼ੁਭ ਪੰਥ ਕੀ॥੭॥ ਜਿਯਤ ਜੀਵਕਾ ਬਨਹਿ ਸੁ ਲਾਖਹੁੰ ਨਰਨ ਕੀ[1]। ਸੁਨਿ ਕਰਿ ਪਠਹਿੰ ਕਮਾਹਿ ਪ੍ਰੀਤ ਪ੍ਰਭੁ ਚਰਨ ਕੀ। ਅੰਤ ਮੁਕਤਿ ਕੋ ਲੇਹਿਂ ਨ ਸੰਸੈ ਹੋਇ ਹੈ।ਹੋ ਰਾਵ ਰੰਕ ਉਚ ਨੀਚ ਜਪਾਵਹਿ ਕੋਇ ਹੈ–॥੮॥ਇਮ ਬਿਚਾਰ ਕਰਿ ਗੁਰੂ ਸੁ ਬਾਕ ਬਖਾਨਿਓ। 'ਤਯਾਰੀ ਹਮਰੀ ਕਰਹੁ ਪ੍ਰਾਤ ਪ੍ਰਸਥਾਨਿਓ[2]'। ਜਾਨਿ ਲਈ ਸਭਿਹੂੰਨਿ ਸੁ ਨਿਸਾ ਬਿਤਾਇ ਕੈ।ਹੋ ਪ੍ਰਾਤ ਕੀਨਿ ਇਸ਼ਨਾਨ ਸੁਧਾਸਰ ਜਾਇ ਕੈ ॥੯॥ਸਭਿ ਗੁਰੂ ਆਦਿ ਮਨਾਇ ਅਰੂਢੇ ਪਾਲਕੀ। ਜਿਨ ਕੀ ਕ੍ਰਿਪਾ ਸੁ ਦ੍ਰਿਸ਼ਟਿ ਪੀਰ ਨਹਿੰ ਕਾਲ ਕੀ[3] । ਸਿੱਖ ਸੰਗ ਸਮੁਦਾਇ ਦਾਸ ਸ਼ੋਭਤਿ ਚਲੇ। ਹੋ ਮਨਹੁ ਚੰਦ੍ਰਮਾਂ ਸਾਥ ਤਾਰਕਾ ਗਨ ਭਲੇ॥੧੦ ॥ ਸਨੇ ਸਨੇ ਚਲਿ ਆਇ ਸੁ ਗੋਇੰਦਵਾਲ ਕੋ । ਜਹਾਂ ਬਿਪਾਸਾ ਨਦੀ ਪ੍ਰਵਾਹੁ ਬਿਸਾਲ ਕੋ । ਬਾਪੀ ਮੱਜਨ ਕੀਨਿ ਧਯਾਨ ਸਤਿਗੁਰ ਧਰੇ।ਹੋ ਤਿਸ ਛਿਨ ਸ੍ਰੀ ਗੁਰ ਅਮਰ ਆਨਿ ਆਗੈ*ਖਰੇ॥ ੧੧॥ ਸ੍ਰੀ ਅਰਜਨ ਅਵਿਲੋਕ ਚਰਨ ਅਰਬਿੰਦ ਕੋ। ਬੰਦਨ ਠਾਨਿ ਸ ਪ੍ਰੇਮ ਅਨੰਦ ਬਿਲੰਦ ਕੋ । ਗਦ ਗਦ ਗਿਰਾ ਰੁਮੰਚ ਬਿਲੋਚਨ ਜਲ ਭਰੇ । ਹੋ ਬਿਨਤੀ ਬਹੁਰ ਬਖਾਨ ਨੰਮ੍ਰ ਜੁਤਿ ਹੁਇ ਖਰੇ॥੧੨॥ਸਿਰ ਪਰ ਧਰਿ ਕਰਿ ਹਾਥ ਹਰਖ ਉਰ ਧਾਰਿ ਕੈ।ਸ੍ਰੀ ਅਰਜਨ ਸੋਂ ਭਨਯੋ 'ਕਾਜ ਲਿਹੁ ਸਾਰਿਕੈ।

---

[1]ਜਿਯਤ ਜੀਵਿਕਾ–ਜੀਵਨ ਦੀ ਰੋਜ਼ੀ ਭਾਵ ਮਨ ਦਾ ਆਧਾਰ, ਰੂਹਾਨੀ ਜੀਵਨ ਦੀ ਟੇਕ ਗੁਰਬਾਣੀ ਬਣੇਗੀ (ਅ) ਜੀਵਨ ਤੇ ਰੋਜ਼ੀ। ਜੀਵਨ ਤੋਂ ਮੁਰਾਦ ਮਨ ਦਾ ਆਧਾਰ ਹੈ ਤੇ ਜੀਵਿਕਾ ਤੋਂ ਮੁਰਾਦ ਗੁਰਬਾਣੀ ਲਿਖਣ ਵਾਲੇ ਦੀ ਰੋਜ਼ੀ ਸੰਗਤਾਂ ਵਲੋਂ ਪ੍ਰਬੰਧ ਹੋ ਜਾਇਆ ਕਰੂ। [2]ਸਵੇਰੇ ਚੱਲਣ ਦੀ। [3]ਮੌਤ ਦੀ ਪੀੜ ਨਹੀਂ (ਰਹਿੰਦੀ)। *ਪਾ:–ਔਗੂ।

ਕੀਰਤਿ ਮੋਹਨ ਕਰਹੁ ਪੋਥੀਆਂ ਲੀਜੀਏ। ਹੇ ਸ੍ਰੇਸ਼ਟ ਉੱਦਮ ਅਹੇ ਬੀੜ ਸਭਿ ਕੀਜੀਏ॥੧੩॥ ਰਹੋ ਨੰਮ੍ਰਤਾ ਸੰਗ ਜਿ ਮੋਹਨ ਕੁਛ ਕਹੈ। ਸਹਿ ਕਰਿ ਬਾਕ ਕਠੋਰ ਲੇਹੁ ਜੋ ਚਿਤ ਚਹੈ। ਕਹਿ ਨਿਸ਼ਠੁਰ ਪਛੁਤਾਇ[੧] ਨੰਮ੍ਰ ਹੁਇ ਜਾਇ ਹੈ। ਹੋ ਮਾਨਹਿ ਤੁਮਰੋ ਕਹਨੋ, ਨ ਬਹੁਰ ਹਟਾਇ ਹੈ'॥੧੪॥ ਇਮ ਕਹਿ ਸ੍ਰੀ ਗੁਰ ਅਮਰ ਸੁ ਅੰਤਰ ਧਾਨਿਧੇ। ਸ੍ਰੀ ਅਰਜਨ ਸੁਨਿ ਕਾਨ ਅਨੰਦ ਮਹਾਨਿਧੇ।ਡੇਰਾ ਦੀਨਿ ਉਤਾਰ ਸਕਲ ਇਕ ਥਾਨ ਮੈਂ।ਹੋ ਗਮਨੇ ਪੁਰਿ ਮੈਂ ਆਪ ਤੰਬੂਰਾ ਪਾਨ ਮੈਂ[੨]॥੧੫॥ਗੁਰਸੁਤ ਮੋਹਨ ਜਹਾਂ ਚੁਬਾਰੇ ਮੈਂ ਰਹੈ। ਤਿਸ ਨੀਚੇ ਜੋ ਗਰੀ[੩] ਜਾਇ ਤਿਹ ਠਾਂ ਲਹੇ[੪]। ਭੂਤਲ ਬੈਠੇ ਆਪਿ ਸਿੱਖ ਤਬਿ ਦੇਖਿ ਕੈ।ਹੋ ਦੌਰੇ ਆਸਨ ਲੈਨਿ ਸੁ ਬਿਸਮ ਬਿਸੇਖ ਕੈ॥੧੬॥ਸਵੈ[੫] ਗਲੀਚੇ ਆਦਿ ਜੁ ਲਜਾਇ ਬਿਛਾਵਨੇ। ਮ੍ਰਦੁਲ ਬਾਕ ਕਹਿ ਸਭਿਨਿ ਕਰੇ ਸੁ ਹਟਾਵਨੇ[੬]।ਤੰਬੂਰਾ ਸੁਰ ਠਾਨਿ ਲਗੇ ਪੁਨਿ ਗਾਵਨੇ।ਹੋ ਗੌੜੀ ਰਾਗ ਅਲਾਪ ਮਧੁਰ ਸੁਰ ਭਾਵਨੇ[੭] ॥੧੭॥ ਦੋਹਰਾ॥ ਸ਼ਬਦ ਬਨਾਵਤਿ ਜਾਤਿ ਹੈਂ ਗਾਵਤਿ ਗੌੜੀ ਰਾਗ। ਕਬਿ ਊਚੀ ਧੁਨਿ ਹੋਤਿ ਹੈ ਕਬਿ ਧੁਨਿ ਸਹਿਜੇ ਲਾਗਿ॥੧੮॥

ਸ੍ਰੀ ਮੁਖਵਾਕ ॥ ਗਉੜੀ ਮਹਲਾ ੫ ॥

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥ ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ॥ ਧਰਮਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥ ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥ ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ॥ ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥ ੧ ॥

ਅੜਿਲ ॥ ਮੋਹਨ ਧੁਨਿ ਸੁਨਿ ਕਾਨ ਜਾਨਿ ਬਿਰਤਾਂਤ ਕੋ। ਚੌਬਾਰੇ ਕੇ ਬਿਖੈ ਜੁ ਤਾਕੀ ਬਾਤ ਕੋ[੮]।ਸੋ ਖੋਲੀ ਤਤਕਾਲ ਗਰੀ ਦਿਸ਼ਿ ਮੁਖ ਕਰ੍ਯੋ। ਹੋ ਸ੍ਰੀ ਅਰਜਨ ਦਿਸ਼ਿ ਦੇਖਿ ਬਾਕ ਕੋ ਉਚਰ੍ਯੋ॥੧੯॥'ਪ੍ਰਥਮ ਹਮਾਰੀ ਵਸਤੁ ਲਈ ਪਿਤ ਪਾਸ ਤੇ।ਕੁਲ ਭੱਲਜਨ ਕੀ ਹੁਤੀ ਗੁਰੁਤਾ ਜਾਸ ਤੇ[੯]। ਲੀਨਸਿ ਸੋਢੀ ਸੇਵ ਨ ਹਮ ਢਿਗ ਸੋ ਰਹੀ।ਹੇ ਹੁਤੇ ਤੀਨ ਤੁਮ ਭ੍ਰਾਤ ਨ ਸਮਤਾ ਮਨ ਲਹੀ ॥੨੦॥ਪਿਤਾ ਗਏ ਬੈਕੁੰਠ ਬਿਰੋਧ ਉਠਾਇਓ।ਪਾਟਕ ਘਰਿ ਮਹਿ ਪਾਇ ਜੁ ਕਪਟ ਕਮਾਇਓ। ਭ੍ਰਾਤਾ ਹੁਤੋ ਬਿਸਾਲ ਨਿਕਾਸ੍ਯੋ ਧਾਮ ਤੇ। ਹੋ ਬੈਠ੍ਯੋ

[੧](ਮੋਹਨ) ਕਰੜੇ ਵਾਕ ਕਹਿਕੇ ਪਛੁਤਾਏਗਾ ਤੇ। [੨]ਹੱਥਾਂ ਵਿਚ। [੩]ਗਲੀ। [੪]ਦੇਖਕੇ। [੫]ਦਰੀਆਂ। [੬]ਗੁਰੂ ਜੀ ਨੇ ਹਟਾਏ। [੭]ਭਾਂਵਦੀ ਮਿੱਠੀ ਸੁਰ। [੮]ਜੋ ਤਾਕੀ ਹਵਾ ਲਈ (ਲੱਗੀ ਸੀ)। [੯](ਜਿਸ ਵਸਤੂ) ਨਾਲ ਭੱਲਿਆਂ ਦੀ ਕੁਲ ਦੀ ਵਡਿਆਈ ਸੀ।

ਗੁਰ ਬਨਿ ਆਪ ਨ ਲੀਨਸਿ ਸ਼ਾਮਤੇ[1]॥੨੧॥ਲਾਜ ਨ ਧਾਰਿਹੁ ਆਪ ਅਬੈ ਚਲਿ ਆਇਓ।ਸਭਿ ਗੁਰੂਅਨਿ ਕੇ ਸ਼ਬਦ ਲੈਨਿ ਹਿਤ ਧਾਇਓ। ਅਪਰ ਜਤਨ ਕਰਿ ਰਹ੍ਯੋ ਨ ਬਸ ਕੁਛ ਚਾਲਿਓ।ਹੋ ਭੂਤਲ ਬੈਠਿ ਗਲੀਨਿਪਖੰਡ ਬਿਸਾਲਿਓ ॥੨੨॥ ਤ੍ਰਿਗੁਨ ਬਿਹੀਨੋ ਲਾਜ ਨਿਸ਼ੰਕ ਸਮਾਇਆ[2]। ਜਹਿ ਕਹਿ ਢੀਠ ਕਰੰਮ ਕਰੇ ਨ ਸ਼ਰਮਾਇਆ[3]। ਭੇਉ ਨ ਜਾਨਹਿ ਤੋਹਿ ਠਗਤਿ ਹੈ* ਜਗਤ ਕੋ।ਹੋਸਦਾਦਿਖਾਇ ਅਧੀਨ ਅਪਨਪੌ ਭਗਤਿ ਕੌ॥੨੩॥ਨਿੰਦਾ ਉਸਤਤਿ ਬ੍ਯਾਜ[4] ਬਚਨ ਮੋਹਨ ਕਹੇ। ਗੁਰ ਅਰਜਨ ਹੀ ਜਾਨਿ ਅਪਰ

---

[1]ਸੁਲਹ ਨਾਲ। [2]ਸ਼ੰਕਾ ਨਹੀਂ ਕਰਦੇ ਤੇ ਮਾਇਆ ਸਹਿਤ ਹੋ। [3]ਸ਼ਰਮ ਨਹੀਂ ਕਰਦੇ। [4]ਪਦਾਂ ਤੋਂ ਨਿੰਦਾ ਸਾਫ ਪਈ ਦਿੱਸੇ, ਪਰ ਭਾਵ ਯਾ ਦੂਸਰੇ ਅਰਥਾਂ ਤੋਂ ਉਸਤਤ ਨਿਕਲੇ ਉਹ 'ਨਿੰਦਾ ਬ੍ਯਾਜ ਸਤੁਤੀ' ਕਹੀਦੀ ਹੈ। ਇਹ ਕਾਵ੍ਯ ਦਾ ਇਕ ਅਲੰਕਾਰ ਹੈ । ਇਨ੍ਹਾਂ ਪਿਛਲੇ ਨਿੰਦਾ ਦੇ ਵਾਕਾਂ ਵਿਚ ਉਸਤਤੀ ਐਉਂ ਹੈ:-

ਭਲਿਆਂ ਦੀ ਕੁਲ ਵਿਚ ਗੁਰੂਤਾ (ਗੁਰੂ ਗਦੀ) ਸੀ, ਜੋ ਸਾਡੀ ਵਸਤੂ ਸੀ, ਪਰ ਤੁਸਾਂ ਸੇਵਾ ਕਰਕੇ ਲੇ ਲਈ। ਭਾਵ ਅਸਾਂ ਸੇਵਾ ਨਹੀਂ ਕੀਤੀ, ਤੁਸਾਂ ਕੀਤੀ। ਸੇਵਾ ਕਰਕੇ ਲੈਣਾ ਸ਼ੁਭ ਮਰਯਾਦਾ ਹੈ ਇਸ ਕਰਕੇ ਸਤੁਤੀ ਹੈ। ਤੁਸੀਂ ਤਿਨ ਭਿਰਾ ਸੇ ਪਰ ਤੁਹਾਡੇ ਮਨ ਦੀ ਬਰੋਬਰੀ (ਸਮਤਾ) ਕੋਈ ਨਹੀ ਕਰ ਸਕਿਆ, ਭਾਵ ਤੁਸਾਂ ਦਾ ਚਿੱਤ ਵਿਸ਼ਾਲ ਹੈ, (੨੦) ਪਿਤਾ ਪਰਲੋਕ ਗਏ (ਪ੍ਰਿਥੀਏ ਵਿਰੋਧ ਕੀਤਾ, ਪਰ) ਤੁਸਾਂ ਵਿਰੋਧ (ਚਿਤੋਂ) ਉਠਾ ਦਿੱਤਾ, (ਪ੍ਰਿਥੀਏ ਨੇ ਭਾਵੇਂ) ਘਰ ਵਿਚ ਪਾਟਕ ਪਾਕੇ ਕਪਟ ਕਮਾਇਆ, (ਪਰ ਤੁਸਾਂ) ਵਡਾ ਭਿਰਾ (ਜਾਣਕੇ ਆਪਣੇ ਆਪ ਨੂੰ) ਘਰੋਂ ਕਢਿਆ (ਭਾਵ ਵਡਾਲੀ ਜਾ ਰਹੇ) ਸੇ, ਗੁਰ ਹੋ ਬੈਠੇ ਤੁਸੀਂ, ਪਰ ਆਪੇ ਨਹੀਂ ਬਣ (ਬੈਠੇ ਸੇ), (ਸਗੋਂ) ਮ੍ਰਿਦੁਲਤਾ ਨਾਲ ਲੀਤੀ (ਗੁਰਿਆਈ) । (੨੧) ਗੁਰੂ ਸਾਹਿਬਾਂ ਦੇ ਸਾਰੇ ਸ਼ਬਦ ਲੈਣ ਵਾਸਤੇ ਤੁਸੀਂ ਹੁਣ ਆਪ ਚਲਕੇ ਆਏ ਹੋ, (ਇਸ ਵਿਚ ਰਤਾ) ਲਾਜ ਨਹੀਂ ਮੰਨੀ, ਜਦ ਹੋਰ ਜਤਨ ਕਰਨ ਨਾਲ ਵੱਸ ਨਹੀਂ ਗਿਆ ਤਾਂ ਗਲੀ ਵਿਚ ਭੁੰਞੇ ਬੈਠਣੋਂ ਨਹੀਂ ਟਲੇ ਹੋ, ਤੁਸੀਂ ਪਾਪਾਂ ਦੇ ਬੜੇ ਖੰਡਨ ਵਾਲੇ ਹੋ [ਪਾਖੰਡ=ਪਾਪ ਖੰਡਨ ਵਾਲੇ ਅਥਵਾ ਪਾਖੰਡ=ਮਤ, ਪੰਥ ਸੰਪ੍ਰਦਾਯ । ਇਹ ਸਨਾਤਨ ਅਰਥ ਹਨ । ਮਾੜੇ ਅਰਥ ਪਿਛੋਂ ਟੁਰੇ ਹਨ । ਭਾਵ ਪੰਥ ਦੀ ਖਾਤਰ ਤੁਸੀਂ ਗਲੀ ਵਿਚ ਭੁੰਞੇ ਆ ਬੈਠੇ ਹੋ] । (੨੨) (ਤਿੰਨਾਂ) ਗੁਣਾਂ ਤੋਂ ਅਤੀਤ ਹੋ, ਲੋਕ ਲਾਜ ਤੇ ਉੱਚ ਪਦਵੀ (ਤੋਂ ਨੀਵੇਂ ਹੋਣ ਦੀ) ਸ਼ੰਕਾ ਤੋਂ ਖਾਲੀ ਹੋ ਤੇ ਮਾਇਆ ਦੇ ਸੁਆਮੀ ਹੋ। ਜਿਥੇ ਕਿਤੇ (ਢੀਠ=) ਕਠਨ-ਅਥਵਾ ਹਿੰਮਤ ਦੀ ਲੋੜ ਰੱਖਣ ਵਾਲੇ

[ਬਾਕੀ ਪ੍ਰਕਰਣ ੭੬ ਅਗਲੇ ਪੰਨੇ ਦੇ ਹੇਠਾਂ]

*ਬਾਬੇ ਮੋਹਨ ਜੀ ਨੇ ਇਸੇ ਰਾਸ ਦੇ ਅੰਸੂ ੩੫ ਅੰਕ ੩੪ ਵਿਚ ਦਸਿਆ ਹੈ ਕਿ ਜੋ ਵਾਕ ਪਿਛੇ ਮੈਂ ਕਹੇ ਹਨ, ਕੇਵਲ ਆਪ ਜੀ ਦੀ ਪ੍ਰੀਖਿਆ ਲਈ ਕਹੇ ਸਨ, ਇਨ੍ਹਾਂ ਦੂਸ਼ਨਾਂ ਦੀ ਅਸਲੀਅਤ ਕੋਈ ਨਹੀਂ।

ਨਹਿਂ ਕਿਸ ਲਹੇ। ਸੁਨਤਿ ਤੰਬੂਰਾ ਹਾਥ ਬਹੁਰ ਗਾਵਨਿ ਕਰਨੋ। ਹੋ ਜਿਸ ਮੈਂ ਕੀਰਤਿ ਦੀਹ ਸ੍ਰਵਨਿ ਮੈਂ ਰਵ[1] ਪਰਨੋ॥੨੪॥ ਸ੍ਰੀ ਮੁਖਵਾਕ॥

ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ॥ ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ॥ ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ॥ ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ॥ ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ॥ ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ॥ ੨॥

ਚੌਪਈ॥ ਇਮ ਸੁਨਿ ਕਰਿ ਜਸੁ ਆਪਨ ਕੇਰਾ। ਭਯੋ ਪ੍ਰਸੰਨ ਕ੍ਰਿਪਾਲ ਘਨੇਰਾ। ਮਨ ਮਹਿਂ ਲਾਗਿ ਬਿਚਾਰਨ ਮੋਹਨ।-ਚਤੁਰ ਗੁਰੂ[2] ਮੂਰਤਿ ਇਹ ਸੋਹਨ॥੨੫॥ਕ੍ਰੋਧ ਈਰਖਾ ਆਦ ਬਿਕਾਰਾ।ਇਨ ਮਹਿਂ ਕੋ ਨਹਿਂ ਪਰੈ ਨਿਹਾਰਾ। ਕਰੇ ਸ਼ੱਤ੍ਰਤਾ ਸੋ ਪਛੁਤਾਵਹਿ। ਸੇਵਹਿ ਪ੍ਰੀਤ ਸਕਲ ਸੁਖ ਪਾਵਹਿ॥੨੬॥ ਕਟਕ ਬਾਕ ਸੁਨਿਕੈ ਅਬਿ ਮੇਰੋ।ਰਹੇ ਅਛੋਭ ਸਿੰਧੁ ਸਮ ਹੇਰੋ। ਸ਼ਾਂਤਿ ਰਿਦਾ ਸਮਤਾ ਮੁਝ ਸਾਥ।ਗਾਇ ਸ਼ਬਦ ਸ੍ਰੀ ਅਰਜਨ ਨਾਥ॥੨੭॥ਸ੍ਰੀ ਗੁਰ ਅਮਰ ਪਿਤਾ ਕੇ ਬੈਨ।ਕੀਨਿ ਬਿਗਾਰ ਜਿ ਮਾਨੇ ਮੈ ਨਾ[3]।ਅਬਿ ਨਹਿਂ ਉਚਿਤ ਬਿਗਾਰਨਿ ਬਾਤੀ। ਕਰੌਂ ਸੁਧਾਰਨਿ ਹੁਇ ਸੁਖ ਸ਼ਾਂਤੀ॥੨੮॥ ਜਗ ਮਹਿਂ ਨਿੰਦਾ ਪੂਰਬ ਲਈ। ਅਬਿ ਸੁਧਰੈ ਗੁਰਬਾਨੀ ਦਈ[4]-। ਇਮ ਬਿਚਾਰ ਕਰ ਲੇ ਕਰਿ ਪੋਥੀ। ਮਤਿ ਤਜਿ ਦੀਨਿ ਪ੍ਰੇਮ ਤੇ ਥੋਥੀ[5]॥੨੯॥ ਨਿਜ ਚੌਬਾਰੇ ਬਾਹਰ ਆਯੋ।ਸ੍ਰੀ ਅਰਜਨ ਕੋ ਤਬਿ ਦਰਸਾਯੋ।-ਚਤੁਰ ਗੁਰੂ ਕੀ ਜੋਤਿ ਕ੍ਰਿਪਾਲਾ। ਇਨ ਮਝਾਰ ਸੋ ਬਸਹਿ ਬਿਸਾਲਾ-॥੩੦॥ ਦੇਖਿ ਸਰੂਪ ਸੁ ਹੋਇ ਪ੍ਰਸੰਨਾ ਕਹ੍ਯੋ ਕਿ 'ਸ੍ਰੀ ਅਰਜਨ ਤੁਮ ਧੰਨ'। ਸਤਿਗੁਰ ਦੇਖ੍ਯੋ ਮੋਹਨ ਆਯੋ।ਪੁਨ ਤੀਜੋ ਪਦ ਸ਼ਬਦ ਅਲਾਯੋ॥੩੧॥ਸ੍ਰੀ ਮੁਖਵਾਕ॥

ਮੋਹਨ ਤੁਧੁ ਸਤ ਸੰਗਤਿ ਧਿਆਵੈ ਦਰਸ ਧਿਆਨਾ॥ ਮੋਹਨ ਜਮੁ ਨੇੜਿ ਨ

[1] ਸ਼ਬਦ। [2] ਚਾਰ ਗੁਰੂ ਸਾਹਿਬਾਂ ਦੀ। [3] ਮੈਂ ਜੋ ਗੁਰੂ ਪਿਤਾ ਗੁਰੂ ਅਮਰਦੇਵ ਜੀ ਦੇ ਬਚਨ ਨਹੀਂ ਮੰਨੇ ਸਨ ਸੋ ਵਿਗਾੜ ਕੀਤਾ ਸੀ। [4] ਦਿਤਿਆਂ। [5] ਪ੍ਰੇਮ ਹੀਨ ਬੁਧੀ ਛਡ ਦਿੱਤੀ।

[ਪਿਛਲੇ ਪੰਨੇ ਦਾ ਬਾਕੀ ਪ੍ਰਯਾਯ]

ਕੰਮ ਆ ਪਏ ਹਨ (ਤੁਸੀਂ ਉਨ੍ਹਾਂ ਦੇ ਕਹੇ=)ਕਰਨ ਵਿਚ(ਸ਼ਰਮਾਇਆ) ਪੂਰਾ ਜੋਰ ਲਾਇਆ ਹੈ (ਅ) ਦ੍ਰਿੜਤਾ ਨਾਲ (ਭਗਤਾਂ ਲਈ)ਨੀਵੇਂ ਕਰਮ ਕਰਦਿਆਂ (ਭੀ)ਆਪ ਨੂੰ ਲੱਜਾ ਨਹੀਂ ਆਈ। (ਜਿਵੇਂ ਗੁਰ ਆਦਿ ਦੇ ਰੂਪ ਵਿਚ ਆਪ ਨੇ ਉਚ ਕੁਲ ਦੇ ਹੋਕੇ ਸ਼ੂਦ੍ਰ ਲਾਲੋ ਦੇ ਘਰ ਅੰਨ ਪਾਯਾ, ਜੋ ਉਸ ਸਮੇਂ ਮਹਾਨ ਲੱਜਿਆ ਦਾ ਕੰਮ ਸੀ)। ਤੇਰੇ ਭੇਤ ਨੂੰ (ਕੋਈ) ਨਹੀਂ ਜਾਣਦਾ ਤੂੰ ਜਗਤ ਨੂੰ (ਠਗ=)ਮੋਹ ਲਿਆ ਹੈ,ਕਿਵੇਂ ? ਆਪਣੇ ਆਪ ਨੂੰ ਸਦਾ(ਆਪਣੇ)ਭਗਤਾਂ ਦੇ ਅਧੀਨ ਬਣਾਕੇ।

ਆਵੈ ਤੁਧੁ ਜਪਹਿ ਨਿਦਾਨਾ॥ ਜਮ ਕਾਲੁ ਤਿਨ ਕਉ ਲਗੈ ਨਾਹੀ ਜੋ ਇਕ
ਮਨਿ ਧਿਆਵਹੇ॥ ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ
ਪਾਵਹੇ। ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁ ਗਿਆਨਾ॥
ਬਿਨਵੰਤਿ ਨਾਨਕ ਰਾਮੁ ਨਿਹਚਲੁ ਪੂਰਨ ਪੁਰਖ ਭਗਵਾਨਾ॥ ੨॥

ਦੋਹਰਾ॥ ਸੁਨਤਿ ਗਾਇਬੋ ਪ੍ਰੇਮ ਸਮੇਤਾ॥ਤਾਲਨਿ ਅਰੁ ਮਾਧੁਰਯ ਨਿਕੇਤਾ[੧]। ਗਾਵਤਿ ਰੁਕਯੋ ਕੰਠ ਜਲ ਨੈਨਾ॥ਭਏ ਪ੍ਰੇਮ ਤੇ ਗਦ ਗਦ ਬੈਨਾ॥੩੨॥ਮੋਹਨ ਦੇਖਿ ਦਸ਼ਾ ਇਸ ਭਾਂਤੀ। ਭਗਨੀ ਸੁਤ ਤੇ ਲਹਿ ਸੁਖ ਛਾਤੀ। ਅਤਿ ਪ੍ਰਸੰਨ ਮੋਹਨ ਮਨ ਭਇਊ। ਸ਼ਬਦ ਬ੍ਰਿੰਦ ਆਗੇ ਧਰਿ ਦਇਊ॥੩੩॥ਪਦ ਅਰਬਿੰਦਨ ਪਰ ਸਿਰ ਧਰਯੋ। ਨਹੀਂ ਉਠਾਵਨਿ ਕੋ ਪੁਨ ਕਰਯੋ। ਅਪਨ ਕ੍ਰੂਰਤਾ ਚਹਿ ਬਖਸ਼ਾਵਨ। ਆਗੈ ਪਾਛੈ ਕੀਨਿ ਅਭਾਵਨਿ[੩]॥੩੪॥ਸ੍ਰੀ ਅਰ-ਜੁੰਨ ਅਵਿਲੋਕਨਿ ਕੀਨਾ। ਨਿਰ ਹੰਕਾਰ ਸੁ ਨੰਮ੍ਰਿ ਅਧੀਨਾ। ਕਹਯੋ ਬਾਕ 'ਅਨੁਚਿਤ ਨਹਿਂ ਕਰੀਅਹਿ। ਬਡ ਸਥਾਨ ਹੋ ਆਪ ਬਿਚਰੀਅਹਿ[੪]॥੩੫॥ ਹਮਰੀ ਜਨਨੀ ਕੇ ਬਡ ਭ੍ਰਾਤਾ। ਲਾਗਤਿ ਹੋ ਮਾਤੁਲ ਸੁਖਦਾਤਾ। ਪਿਤਾ ਤੁਮਾਰੇ ਗੁਰੁ ਗੰਭੀਰ॥ਨਿਜ ਸੇਵਕ ਕੀ ਕਾਟਤਿ ਪੀਰ॥੩੬॥ਤਿਨਕੇ ਨੰਦਨ ਤੁਮ ਬਡਭਾਗੇ॥ ਜੋਗ ਵਿਰਾਗ ਗਯਾਨ ਅਨੁਰਾਗੇ॥ਨਮੋ ਉਚਿਤ ਯਾਂਤੇ ਹਮ ਜਾਨੇ॥ਬਿਸ਼ਯ ਬਾਸ਼ਨਾ ਮਨ ਤੇ ਹਾਨੇ॥੩੭॥ਜੇ ਮਾਤੁਲ ਸਨਬੰਧ ਬਿਚਾਰੈਂ। ਬੰਦਨ ਠਾਨਹਿਂ ਉਚਿਤ ਹਮਾਰੇ। ਯਾਂਤੇ ਅਨੁਚਿਤ ਨਹੀਂ ਕਰੀਜਹਿ। ਪਦ ਪਰ ਹਮਰੀ ਬੰਦਨ ਲੀਜਹਿ'॥੩੮॥ਸੁਨਿ ਗੁਰ ਨੰਦਨ ਮੋਹਨ ਕਾਨਾ॥ ਧਰੇ ਨੰਮ੍ਰਤਾ ਬਾਕ ਬਖਾਨਾ। 'ਸ੍ਰੀ ਅਰਜਨ ਭਗਨੀ ਸੁਤ ਮੇਰੇ। ਪਰਸੌਂ ਚਰਨ ਕਮਲ ਅਬਿ ਤੇਰੇ॥੩੯॥ਭੂਲ ਪਰੀ ਮੁਝ ਤੇ ਬਹੁ ਪਹਿਲੇ॥ ਬਖਸ਼ਹੁ ਅਬਿ ਕੀਜਹਿ ਨਿਤ ਸਹਿਲੇ[੫]। ਸਮਾਂ ਉਡੀਕਤਿ ਸੋ ਅਬਿ ਆਵਾ। ਕ੍ਰਿਪਾ ਕਰਹੁ ਦੁਖ ਬਨ ਤੁਮ ਦਾਵਾ' ॥੪੦॥ਦੋਹਰਾ॥ ਇਸ ਪ੍ਰਕਾਰ ਮੋਹਨ ਜਬਹਿ ਕਹੀ ਗਿਰਾ ਮਨ ਨੀਵ॥ ਸਭਿਨਿ ਸੁਨਨ ਹਿਤ ਬੂਝਿਓ ਸ੍ਰੀ ਅਰਜਨ ਸੁਖ ਸੀਵ[੬]॥੪੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਤ੍ਰਿਤਿਯ ਰਾਸੇ 'ਮੋਹਨ ਪੋਥੀਆਂ ਦੇਨਿ' ਪ੍ਰਸੰਗ ਬਰਨਨੰ ਨਾਮ ਚਤੁਰਤ੍ਰਿੰਸਤੀ ਅੰਸੂ॥ ੩੪॥

੩੫. [ਗੁਰਬਾਣੀ ਦੀਆਂ ਪੋਥੀਆਂ ਲਈਆਂ। ਮੋਹਨ ਜੀ]।

ਦੋਹਰਾ॥ 'ਸ੍ਰੀ ਮਾਤੁਲ ਤੁਮ ਆਪ ਹੋ ਬਖਸ਼ਨ ਜੋਗ ਬਿਸਾਲ। ਕੋ ਔਗੁਨ ਤੁਮ ਬਿਖੈ ਰਹਿ ਪੂਰਨ ਗੁਨ ਸਭਿ ਕਾਲ' ॥੧॥ ਚੌਪਈ॥ ਸ੍ਰੀ ਅਰਜਨ ਤੇ

[੧]ਮਿਠਾਸ ਦਾ ਘਰ। [੨]ਭੈਣ ਦੇ ਪੁੱਤ੍ਰ ਭਾਵ ਗੁਰੂ ਅਰਜਨ ਜੀ ਤੋਂ। [੩]ਸਨਮੁਖ ਯਾ ਕੰਡ ਪਿਛੋਂ ਜੋ ਨਿਰਾਦਰ ਕੀਤਾ ਹੋਇਆ ਸੀ। [੪]ਵਿਚਾਰ ਕਰੋ। [੫]ਸੁਖੀ। [੬]ਸੁਖ ਦੀ ਹਦ।

ਸੁਨਿ ਇਮ ਕਹ੍ਯੋ। ਪ੍ਰਥਮ ਪ੍ਰਸੰਗ ਸਰਬ ਤੁਮ ਲਹ੍ਯੋ। ਤਊ ਸੁਨਹੁ ਸਭਿ ਤੁਮੈ ਸੁਨਾਵੌਂ। ਪੁਨਹਿ ਢੀਠਤਾ[1] ਨਿਜ ਬਖਸ਼ਾਵੌਂ॥੨॥ ਮਹਾਂ ਪੁਰਖੁ ਪੂਰਨ ਗੁਨ ਗ੍ਯਾਨੀ। ਹਮਰੇ ਪਿਤਾ ਭਏ ਸੁਖ ਦਾਨੀ। ਸ੍ਰੀ ਗੁਰ ਰਾਮਦਾਸ ਬਡਭਾਗੇ। ਪਰਮ ਪ੍ਰੇਮ ਤੇ ਸੇਵਾ ਲਾਗੇ॥੩॥ ਆਪਾ ਨਹੀਂ ਜਨਾਵਨਿ ਕੀਨਸਿ। ਨਿਰ-ਹੰਕਾਰ ਗਰੀਬੀ ਲੀਨਸਿ। ਸਭਿ ਗੁਨ ਪੂਰਨ ਸ੍ਰੀ ਗੁਰ[2] ਜਾਨੇ। ਸਭਿ ਔਗਨ ਅਪਨੇ[3] ਮਾਂਹਿ ਮਾਨੇ ॥੪॥ ਜੇ ਦਿਨ ਕੋ ਕਹਿ[4] ਆਧੀ ਰਾਤ। ਤਿਉਂ ਮਾਨਹਿ ਭਾਖੀ–ਸਤ ਬਾਤ[5]–। ਨਿਸ ਦਿਨ ਸੇਵਾ ਮਹੁਂ ਅਨੁਰਾਗੇ। ਸਰਬ ਭਾਂਤਿ ਜਗ ਕਾਰਜ ਤ੍ਯਾਗੇ॥੫॥ ਅਪਨੋ ਪਿਤ ਹਮ ਜਾਨਤਿ ਰਹੇ। ਈਸ਼ੁਰ ਆਪ, ਭੇਵ ਨਹਿਂ ਲਹੇ। ਜੋ ਕਛੁ ਜਾਨਤਿ ਭੇ ਬਡਿਆਈ। ਤਊ ਪਿਤਾ ਲਖਿ[6] ਹਮ ਸੁਖ-ਦਾਈ ॥੬॥ ਸੇਵ ਨ ਕੀਨਸਿ, ਕਹ੍ਯੋ ਨ ਮਾਨ੍ਯੋ।–ਹਮਰੋ ਪਿਤਾ–ਗਰਬ ਇਮ ਠਾਨ੍ਯੋ। ਸ੍ਰੀਗੁਰ ਰਾਮਦਾਸ ਪਰਧਾਂਤੇ। ਭਏ ਪ੍ਰਸੰਨ ਰਿਦੈ ਹਰਖਾਤੇ॥੭॥ ਜਬਿ ਗੁਰਤਾ ਦੇਵਨਿ ਤਿਨ ਲਾਗੇ। ਸਭਿ ਤੇ ਅਧਿਕ ਜਾਨਿ ਅਨੁਰਾਗੇ। ਪ੍ਰਿਥਮ ਹਕਾਰਨਿ ਕੀਨਸਿ ਮੋਹੀ। ਕਹਿ–ਇਨ ਪਗ ਲਗਿ, ਸਭਿ ਸੁਖ ਹੋਹੀ ॥੮॥ ਗੁਰਤਾ ਉਚਿਤ ਜਾਨਿ ਹਮ ਦੀਨਸਿ। ਅਜਰ ਜਰਨ ਇਨ ਉਰ ਲਖਿ ਲੀਨਸਿ। ਅਧਿਕ ਸਭਿਨਿ ਤੇ ਇਨ ਬਡਿਆਈ। ਪੁਰਹਿ ਕਾਮਨਾ ਲਗਹਿ ਜੁ ਪਾਈ–॥੯॥ ਮੈਂ ਗਰਬਤਿ ਨੇ ਏਕ ਨ ਮਾਨੀ।–ਹਮ ਪਿਤ ਕੇ ਸੁਤ–ਧੌਂ ਕਰਿ ਜਾਨੀ। ਗਯੋ ਸਮੀਪ ਨ ਲਾਗ੍ਯੋ ਪਾਈ।–ਹਮ ਘਰ ਗੁਰਤਾ–ਲਖਿ ਬਡਿਆਈ॥੧੦॥–ਸੋਢੀ ਰਹਤਿ ਅਲੰਬ ਹਮਾਰੇ–। ਲਘੁ ਅਪਨੇ ਤੇ ਤਾਂਹਿ ਬਿਚਾਰੇ। ਪੁਨਹਿ ਮੋਹਰੀ ਲਘੁ ਸੁਤ ਜੋਊ। ਪਿਤ ਨੇ ਕਰ੍ਯੋ ਹਕਾਰਨਿ ਸੋਊ॥੧੧॥ ਕਹ੍ਯੋਸੁ–ਰਾਮਦਾਸ ਕੇ ਚਰਨੀਂ। ਬੰਦਨ ਕਰਹੁ ਪਰਹੁ ਇਨ ਸ਼ਰਨੀਂ–। ਸੁਨਿ ਕੈ ਪਿਤ ਆਇਸੁ ਨਹਿ ਫੇਰੀ। ਧਰ੍ਯੋ ਚਰਨ ਪਰ ਸਿਰ ਤਿਸ ਬੇਰੀ॥ ੧੨॥ ਪਿਖ੍ਯੋ ਪੁੱਤ੍ਰ ਲਘੁ ਪਾਇਨ ਲਾਗਾ। ਹੁਇ ਪ੍ਰਸੰਨ ਕਹਿ–ਭਾ ਬਡਭਾਗਾ॥ ਰਿੱਧਿ ਸਿੱਧਿ ਨਵ ਨਿੱਧਿ ਅਨੰਦ। ਪੁੱਤ੍ਰ ਮੋਹਰੀ ਪਾਇ ਬਿਲੰਦ[7] ॥੧੩॥ ਰਾਖਿ ਲਈ ਭੱਲ੍ਯਨ ਕੁਲ ਕੇਰੀ। ਸੰਤਤਿ ਤੇਰੀ ਫਲਹਿ ਘਨੇਰੀ। ਸਭਿ ਸੁਖ ਪਾਵਹਿ ਜ਼ਾਵਦ ਜੀਵਹਿ। ਅੰਤ ਹਮਾਰੇ ਨਿਕਟੀ ਥੀਵਹਿ–॥੧੪॥ ਇਮ ਬਰ ਦੇ ਕਰਿ ਕਰ੍ਯੋ ਨਿਹਾਲ। ਪਾਇ ਸਕਲ ਸੁਖ ਪਿਤ ਬਚ ਨਾਲ। ਰਾਮ-

[1] ਬੇ ਅਦਬੀ। [2] ਭਾਵ ਸ਼੍ਰੀ ਗੁਰ ਅਮਰਦਾਸ ਜੀ ਨੇ। [3] ਭਾਵ ਗੁਰੂ ਰਾਮਦਾਸ ਜੀ ਨੇ। [4] ਭਾਵ ਗੁਰੂ ਅਮਰ ਦੇਵ ਜੀ। [5] ਮੰਨਦੇ ਸਨ (ਗੁਰੂ ਰਾਮਦਾਸ ਜੀ) ਸਤ ਬਚਨ ਕਹਿਕੇ। [6] ਪਿਤਾ ਹੀ ਜਾਣਿਆਂ। [7] ਪਾਵੇਂਗਾ ਬੜੀ।

ਦਾਸ ਕੋ ਦੇ ਕਰਿ ਟੀਕਾ।ਕਰਨੋ ਪਿਧਾਨ ਆਪਨੋ ਨੀਕਾ ॥੧੫॥ ਸ੍ਰੀ ਗੁਰ
ਰਾਮ ਦਾਸ ਤਿਨ ਪਾਛੇ।ਬੈਠਿ ਸੁਹਾਵਤਿ ਗਾਦੀ ਆਛੇ।ਸਰਬ ਰੀਤਿ ਗੁਰਤਾ
ਬਿਦਤਾਈ।ਰੀਝ ਖੀਝ ਹੋਹਿ ਨ ਨਿਫਲਾਈ[1]॥੧੬॥ਚਹੁੰ ਦਿਸ਼ਿ ਤੇ ਆਵਨ
ਲਗਿ ਪੂਜਾ।ਬਢਨੋ ਪ੍ਰਤਾਪ ਨ ਸਮਸਰ ਦੂਜਾ।ਕਰੇ ਹਜ਼ਾਰਹੁੰ ਦਾਸ ਨਿਹਾਲੂ
ਦੁਸ਼ਟਨਿ ਦੀਨਸਿ ਕਸ਼ਟ ਕ੍ਰਾਲੂ ॥ ੧੭ ॥ ਦੇਖਿ ਤਿਨਹੁ ਚਿਤ ਬਨਾਪੀ
ਚਿੰਤਾ[2]।-ਹਮਛੂਛੇ ਇਹਿ ਭੇ ਭਗਵੰਤਾ[3]-। ਭਯੋ ਦੀਨ ਮੈਂ ਗਮਨਯੋ ਤਹਿੰ-
ਵਾ।ਪਿਤ ਬੈਠਕ ਚਵਬਾਰੋ[4] ਜਹਿੰਵਾ॥੧੮॥ਭਾਖੀ ਹਾਥ ਜੋਰਿ ਤਬਅਰਜ਼ੀ[5]।
-ਹੇ ਪਿਤ ! ਮੈਂ ਨ ਚਲਯੋ ਤੁਮ ਮਰਜ਼ੀ।ਤਪਤ ਰਹੌਂ ਮੈ ਦਿਨ ਅਰੁਰਾਤੀ।
ਜਿਮ ਮਲੀਹ[6]ਨਿਤ ਸੁਲਗਤਿ ਛਾਤੀ॥੧੯॥ਲਖੇ ਨ ਸਰਬ ਕਲਾ ਸਮਰੱਥ।
ਕਰਹੁ ਨਿਹਾਲਧਰਹੁ ਸਿਰਹੱਥ।ਰਾਈ ਮੇਰੁ[7]ਮੇਰੁ ਕੋ ਰਾਈ।ਤਤਛਿਨ ਤੁਮ
ਕਰਿ ਦੇਹੁ ਗੁਸਾਈਂ॥੨੦॥ਭੁਜੰਗ ਛੰਦ॥ ਗੁਰੂ ਰੂਪ ਸਾਰੇ ਜਗੇ ਬੀਚ ਬਨਾਪੇ।
ਨਿਜੰ ਸਿੱਖਯ ਦਾਸਾਨਿ ਕੇ ਤਾਪ ਖਾਪੇ।ਪ੍ਰਭੂ,ਈਸ਼,ਗਯਾਨੰ,ਗੁਨੰਕੇਰ ਧਾਮੰ।
ਨਿਰੀਹੰ[8], ਨ੍ਰਿਬਾਣੰ[9], ਸਦਾ ਹੀਨ ਕਾਮੰ[10] ॥੨੧॥ ਦਯੋ ਨਾਮ ਦਾਨੰ ਮਹਾਂ
ਮੂਢ ਤਾਰੇ।ਇਸੀ ਲੋਕ ਪੂਜਾ[11] ਪ੍ਰਲੋਕੇ ਉਬਾਰੇ।ਸਦਾ ਦ੍ਵੰਦ ਹੀਨਾ ਗ੍ਰਿਹੀ ਹ੍ਵੈ
ਉਦਾਸੀ[12]।ਕਰੇ ਜੋਗ ਭੋਗੰ[13], ਅਲੇਪੰ, ਅਨਾਸ਼ੀ ॥੨੨॥ ਜਨੰ ਦੀਨਬੰਧੂ[14]
ਸਦਾ ਸਿੱਖਯ ਪਯਾਰੇ।ਮੁਕੰਦੰ!ਨਮੋ ਪਾਦ ਕੰਜੰ ਤੁਮਾਰੇ।ਦਯਾਸਿੰਧੁ!ਦਾਸਾਨਿ
ਹੋਵੈਂਸਹਾਈ।ਰਿਦੈ ਕੀ ਲਖੈਂ ਕਾਮਨਾ ਦੇਂ ਪੁਜਾਈ॥੨੩॥ਅਨੰਦੰ ਕਿ ਕੰਦੰ,
ਨਿਕੰਦੰ ਬਿਕਾਰਾ।ਮਹਾਂ ਮੋਹ ਕੁੰਭੀ[15]ਬਲੀ ਸ਼ੇਰ ਭਾਰਾ[16]। ਅਹੰਕਾਰ ਨਾਗੰ
ਬਿਹੰਗੇ ਸੁ ਤਾਂਹੀ[17]।ਮਹਾਂ ਲੋਭ ਵੰਨ੍ਹੀ ਭੁਏ ਨੀਰ ਵਾਹੀ[18]॥੨੪॥ਗੁਰੂ[19] ਸੇਵ
ਠਾਨੈ ਪ੍ਰਸੰਨੰਕਰੇ ਹੈਂ।ਨਿਜੰਜੋਤਿਥਾਪਾਵਤਾਰੰ[20]ਧਰੇਹੈਂ।ਭਏ ਮੌਰ ਬੇਦੀਨਿ[21]
ਦੰਭੰ ਬਿਨਾਸ਼ੀ। ਵਹੀ ਜੋਤਿ ਜਾਗੀ ਇਹਾਂ ਤੇਜ ਰਾਸੀ ॥ ੨੫॥ ਪ੍ਰਸੀਦੋ
ਪ੍ਰਭੋ! ਨਾਮ ਕੀ ਲਾਜ ਰਾਖੋ। ਛਿਮੋ ਦੋਸ਼ ਮੇਰੇ ਨਿਜੰ ਦਾਸ ਲਾਖੋ[22]। ਨਮੋ

---

[1]ਰੀਝ=ਪ੍ਰਸੰਨਤਾ ਭਾਵ ਵਰ ਤੇ ਖੀਝ=ਖਿਝਣਾ ਭਾਵ ਸਰਾਪ, ਨਿਸ਼ਫਲ ਨਹੀਂ ਸੀ ਹੋਇਆ। [2]ਭਾਵ ਮੈਨੂੰ। [3]ਭਾਗ ਵਾਲੇ ਹੋ ਗਏ। [4]ਪਿਤਾ ਦੀ ਬੈਠਕ ਦਾ ਚੁਬਾਰਾ। [5]ਬੇਨਤੀ। [6]ਸੁੱਕੀਆਂ ਮੈਂਗਣਾ, ਸੁਕੇ ਗੋਹਿਆਂ ਦਾ ਚੂਰਾ। [7]ਰਾਈ ਤੋਂ ਪਰਬਤ। [8]ਨਿਰਇੱਛਤ। [9]ਨਿਰਧੰਧ। [10]ਕਾਮਨਾ ਤੋਂ ਰਹਤ! [11]ਪੁਜਵਾਕੇ। [12]ਗ੍ਰਿਹਸਤ ਵਿਚ ਉਦਾਸ ਹੋਕੇ। [13]ਜੋਗ ਤੇ ਭੋਗ (ਦੋਵੇਂ) ਕੀਤੇ। [14]ਦਾਸਾਂ ਦੀਨਾਂ ਦਾ ਰਖਵਾਰਾ। [15]ਮੋਹ ਰੂਪ ਹਾਥੀ ਨੂੰ। [16]ਤੁਸੀਂ ਹੋ ਸ਼ੇਰ। [17]ਅਹੰਕਾਰ ਰੂਪ ਸਰਪ ਨੂੰ ਗਰੜ ਤੁੱਲ ਹੋ। [18]......ਅਗਨੀ ਨੂੰ ਪਾਣੀ ਵਤ ਹੋ। [19]ਭਾਵ ਗੁਰੂ ਅੰਗਦ ਜੀ ਦੀ। [20]ਥਾਪ ਕੇ ਗੁਰ ਅਵਤਾਰ। [21]ਸ਼ਿਰੋਮਣੀ ਬੇਦੀਆਂ ਵਿਚ। [22]ਜਾਣੋ।

ਸਾਂਤਿ ਚੀਤੇ,ਨਮੋ ਗ੍ਯਾਨ ਨੀਤੇ।ਨਮੋ ਦਾਸ ਮੀਤੇ,ਨਮੋ ਸੁੱਭ੍ਰ ਗੀਤੇ[1]॥੨੬॥
ਬਿਨੰਤੀ ਸੁਨੀਜੈ ਕ੍ਰਿਪਾ ਆਪ ਕੀਜੈ। ਭਈ ਭੂਲ ਮੋ ਤੇ ਰਿਦੈ ਨਾ ਧਰੀਜੈ।
ਬਿਗਾਰੈਂ ਸਦਾ, ਕਾਜ ਪੁੱਤ੍ਰਾਨਿ ਕੇਰਾ[2]। ਸੁਧਾਰੈ ਪਿਤਾ, ਪੈ ਦੁਲਾਰੈ ਘਨੇਰਾ[3]
॥੨੭॥ ਲਖੈ ਆਪਨੋ, ਨੀਕ ਪੰਥੈ ਚਲਾਵੈ[4]। ਸਦਾ ਜੈ, ਸਦਾ ਜੈ, ਸਦਾ
ਤੋਹਿ ਗਾਵੈਂ। ਨਮੋ ਲੇਹੁ ਮੇਰੀ, ਗੁਰੂ ਰੂਪ ਸੋਹੇ। ਸਮਾਨੰ ਨ ਆਨੰ[5]ਅਨੰਦੰ
ਸੰਦੋਹੇ[6]–॥੨੮॥ਦੋਹਰਾ॥ਇਮ ਅਸ਼ਟਕ ਜਬਿ ਮੈਂ ਕਹ੍ਯੋ ਭਏ ਪ੍ਰਸੰਨ ਬਿਸਾਲ।
ਬੀਚ ਚੁਬਾਰੇ ਤੇ ਸ਼ਬਦ ਨਿਕਸਤਿ ਭਾ ਤਿਸ ਕਾਲ ॥ ੨੯ ॥ ਚੌਪਈ॥
–ਸੁਨੋ ਪੁੱਤ੍ਰ ਮੈ ਭਯੋ ਪ੍ਰਸੰਨੋ।ਕਹੌਂ ਬਾਕ ਲੀਜੈ ਮਨਮੰਨੋ।ਸਭਿ ਸਤਿਗੁਰਨਿ
ਸ਼ਬਦ ਜੋ ਰਾਸੀ।ਸੋ ਸੰਭਾਰਿ ਰਾਖਿ ਨਿਜ ਪਾਸੀ॥੩੦॥ਰਾਮਦਾਸ ਕੋ ਨੰਦਨ
ਗ੍ਯਾਨੀ। ਚਹੈ ਬੀੜ ਕਰਿਬੋ ਇਕ ਬਾਨੀ। ਗੁਰਬਾਨੀ ਕੋ ਖੋਜਹਿ ਸੋਈ।
ਤੁਝ ਬਿਨ ਅਪਰ ਥਾਨ ਨਹਿਂ ਹੋਈ ॥ ੩੧॥ ਅਪਰ ਲੇਨਿ ਆਵਹਿ ਨਹਿਂ
ਦੀਜਹਿ।ਬਹੁਰ ਸੁ ਮਿਲਹਿ ਪ੍ਰੇਮ ਕੋ ਕੀਜਹਿ।ਰਾਮਦਾਸ ਕੋ ਨਮੋ ਨ ਧਾਰੀ।
ਬਨਿ ਤਿਨ ਸਭ ਕੇ ਨੰਮ੍ਰ ਅਗਾਰੀ॥੩੨॥ ਚਰਨ ਪਰਹੁ ਹ੍ਵੈ ਨਿਰਹੰਕਾਰਾ।
ਸੋ ਤਬਿ ਰੱਖਕ ਬਨਹਿ ਤੁਮਾਰਾ।ਅਪਰ ਨ ਗਿਨਤੀ ਗਿਨੀਅਹਿ ਕੋਈ।
ਸਤਿਗੁਰ ਰੂਪ ਜਾਨੀਅਹਿ ਸੋਈ॥੩੩॥ਰਹ੍ਯੋ ਪ੍ਰਤੀਖਨਿ ਕਰਤਿ ਬਿਸਾਲਾ
। ਪ੍ਰਾਪਤਿ ਭਯੋ ਆਨਿ ਸੋ ਕਾਲਾ। ਕਹ੍ਯੋ ਕਠੋਰ ਹੇਤੁ ਪਤੀਆਵਨਿ। ਲਖਿ
ਲੀਨੇ ਤੁਮ ਸੋ ਮਨ ਭਾਵਨ[7]॥੩੪॥ਚਰਨ ਕਮਲ ਕੀ ਸ਼ਰਨ ਪਰਨ ਦਿਹੁ।
ਪੋਥੀ ਸਾਂਭਤਿ ਰਹ੍ਯੋ ਇਸਹਿ ਲਿਹੁ। ਪਰੀ ਭੂਲ ਬਖਸ਼ਾਵਨਿ ਕਰਿਹੌਂ।
ਤਪਤ ਰਿਦੇ ਚਿਰ ਕੀ ਅਬਿ ਹਰਿਹੌਂ'॥੩੫॥ਸ੍ਰੀ ਅਰਜਨ ਸੁਨਿ ਕਰਿ ਸਭਿ
ਕਾਰਨ। ਮਾਤੁਲ ਸਾਥਹਿ ਕੀਨਿ ਉਚਾਰਨ। 'ਹਮ ਗਰਜ਼ੀ ਕਹਿਨੋਚਿਤ
ਅਰਜ਼ੀ[8]।ਅੱਗ੍ਰ ਕਰੋ ਜਿਮ ਹ੍ਵੈ ਤੁਮ ਮਰਜ਼ੀ॥੩੬॥ਹਮ ਹੈਂ ਅਲਪ ਸਰਬ ਹੀ
ਰੀਤੀ।ਤੁਮ ਬਿਸਾਲ ਚਿਤ ਧਾਰਤਿ ਪ੍ਰੀਤੀ।ਗਾਵਰਿ ਧਾਕ ਨ ਜਾਇ ਹਟਾਯੋ
। ਹਮ ਬਾਲਕ, ਕਰਿ ਜਿਮ ਮਨ ਭਾਯੋ' ॥੩੭॥ ਸੁਨਿ ਮੋਹਨ ਪਰਮੁਦਤਿ
ਬਿਸਾਲਾ।ਗੁਰਕੇ ਚਰਨ ਪਰ੍ਯੋ ਤਿਸ ਕਾਲਾ।ਹਾਥ ਜੋਰਿ ਨੰਮ੍ਰੀ ਅਤਿ ਭਇਊ।

[1]ਸ਼ੁੱਭ (ਆਪਦੇ) ਸ਼ਬਦ ਹਨ। [2]ਸਦਾ ਵਿਗਾੜਦੇ ਹਨ ਇਹ ਪੁੱਤ੍ਰਾਂ ਦਾ ਕੰਮ ਹੈ। [3]ਪਿਤਾ ਸੁਧਾਰਦਾ ਹੈ ਫਿਰ ਬਹੁਤਾ ਪਿਆਰਦਾ ਹੈ। [4]ਅਪਣਾ ਜਾਣ ਕੇ ਚੰਗੇ ਰਾਹ ਟੁਰਾਂਵਦਾ ਹੈ। [5]ਹੋਰ (ਆਪ ਦੇ) ਕੋਈ ਸਮਾਨ ਨਹੀਂ। [6]ਆਨੰਦ ਸਮੂਹ ਯਾ ਅਨੰਦ ਸਹਤ ਹੋ [ਸੰਸ:, ਸੰਦੋਹ]। [7]ਮੈਂ ਲਖ ਲਿਆ ਹੈ ਤੁਸੀ ਉਹੀ ਮਨ ਨੂੰ ਪਿਆਰੇ ਲਗਣ ਵਾਲੇ ਹੋ (ਗੁਰੂ)। [8]ਬੇਨਤੀ ਕਹਿਣ ਯੋਗ ਹਾਂ [ਕਹਿਨ ਉਚਿਤ]।

'ਬਖਸ਼ਹੁ ਗੁਨਹਿ ਭੂਲ ਜੋ ਗਇਊ'॥ ੩੮॥ ਨੰਮ੍ਰ ਭਯੋ ਮਾਤੁਲ ਕੋ ਹੇਰਾ। ਸ੍ਰੀ ਅਰਜਨ ਬਰ ਦੇ ਤਿਸ ਬੇਰਾ।ਚਤੁਰਥ ਪਦ ਕੋ ਪੂਰਨ ਕਰਿਓ। ਮੋਹਨ ਖੇਦ ਸਰਬ ਪਰਹਰਿਓ ॥ ੩੯ ॥ ਸ੍ਰੀ ਮੁਖਵਾਕ ॥

ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ॥ ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ॥ ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ॥ ਜਿਨੀ ਤੂਧ ਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ॥ ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥ ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥੪॥੨॥

ਚੌਪਈ ॥ 'ਆਇ ਪ੍ਰਥਮ ਭਾਈ ਗੁਰਦਾਸੂ।ਸਾਹਿਬ ਬੁੱਢਾ ਤੁਮਰੇ ਪਾਸੂ।ਤਿਨ ਕੋ ਮਾਨ ਹਰਯੋ ਨਹਿਂ ਦੀਨਿ । ਸੋ ਪੋਥੀ ਸਭਿ ਹਮ ਨੇ ਲੀਨਿ॥੪੦॥ ਜਿਸ ਲਗਿ ਜਗਤ ਸਿਮਰਿ ਸਤਿਨਾਮੂ।ਹੋਇ ਉਧਾਰ ਪਾਇ ਸੁਖਧਾਮੂ।ਸ੍ਰੀ ਮੋਹਨ ਤੁਮ ਧੰਨ ਮਹਾਨਾ।ਗੁਰਬਾਨੀ ਕੀਨਸਿ ਇਕ ਥਾਨਾ॥੪੧॥ਲੋਕ ਹਜ਼ਾਰਨਿ ਪਰ ਉਪਕਾਰੀ। ਪਠਹਿ ਸੁਨਹਿ ਉਤਰਹਿ ਭਵ ਪਾਰੀ। ਮਹਾਂ ਪੁਰਖ ਕੋ ਜਗ ਮਹਿ ਹੋਵਨ। ਪਰ ਉਪਕਾਰ ਹੇਤੁ ਦੁਖ ਖੋਵਨਿ'॥੪੨॥ ਸੁਨਿ ਮੋਹਨ ਹੁਇ ਸਰਲ ਉਚਾਰੀ।'ਅਬਿ ਮੈਂ ਆਇਸੁ ਚਹੌਂ ਤੁਮਾਰੀ। ਹੋਇ ਦਾਸ ਅਬਿ ਸੰਗ ਚਲੈ ਹੌਂ।ਅਪਰਨਿ ਸਮ ਤਹਿਂ ਸੇਵ ਕਮੈ ਹੌਂ॥੪੩॥ਰਹੌਂ ਸਮੀਪ ਚਰਨ ਅਰਬਿੰਦਾ'। ਇਮ ਕਹਿ ਬਾਢਯੋ ਪ੍ਰੇਮ ਬਿਲੰਦਾ।ਸਾਗਰ ਸਮ ਉਛਰਯੋ ਉਰ ਮਾਂਹੀ। ਪੂਰਨ ਚੰਦ ਗੁਰੂ ਪਿਖਿ[1]ਤਾਂਹੀ॥੪੪॥ ਗਦਗਦ ਗਿਰਾ ਨੇਤ੍ਰ ਜਲ ਛਾਵਾ। ਦੇਹਿ ਰੋਮ ਹਰਖਨ ਹੁਇ ਆਵਾ[2]।ਲਖਯੋ ਪ੍ਰੇਮ ਤੇ ਬਿਹਬਲ ਭਾਰੀ। ਸ੍ਰੀ ਅਰਜਨ ਤਬਿ ਗਿਰਾ ਉਚਾਰੀ॥੪੫॥'ਮੋਹਨ ਮਾਤੁਲ ਜੀ ਤੁਮ ਸਯਾਨੇ। ਪੂਰਨ ਗੁਨਨਿ ਮਹਾਨ ਸੁ ਗਯਾਨੇ। ਬੀਚ ਚੁਬਾਰੇ ਧਰਹੁ ਸਮਾਧਿ । ਸਾਧਹੁ ਦਿਨਪ੍ਰਤਿ ਅਗਮ ਅਗਾਧ ॥੪੬॥ ਸ੍ਰੀ ਨਾਨਕ ਕੋ ਮੰਤ੍ਰ ਜਪੀਜਹਿ । ਉਧਰਹੁ ਆਪ ਬੰਸ ਉਧਰੀਜਹਿ । ਹਮ ਦਿਸ਼ਿ ਦਯਾ ਕਰਤਿ ਨਿਤ ਰਹੀਯਹਿ। ਇਸ ਹੀ ਬਲ ਹਮਰੀ ਸੁਧਿ ਲਹੀਯਹਿ'॥੪੭॥ਆਗਯਾ ਮਾਨੀ ਮੋਹਨਿ ਸੋਈ । ਸ੍ਰੀ ਅਰਜਨ ਗੁਰ ਉਠਰੀ ਜੋਈ। ਪਰਕਰਮਾ[3]ਚਹੁੰ ਦਿਸ਼ਿ ਫਿਰਿ ਦੀਨੀ ।ਪਰਮ ਪ੍ਰੇਮ ਤੇ ਬੰਦਨ ਕੀਨੀ॥੪੮॥ਅਪਨ ਚੁਬਾਰੇ ਪਹੁੰਚਯੋ ਜਾਈ।ਪ੍ਰਥਮ ਸਮਾਨ ਸਮਾਧਿ ਲਗਾਈ। ਬਾਨੀ ਮਧਮਾ[4] ਸਾਥ ਪਠੰਤਾ। ਸ੍ਰੀ ਨਾਨਕ

---

[1]ਗੁਰੂ (ਅਰਜਨ ਰੂਪ) ਪੂਰਨਮਾਸ਼ੀ ਦੇ ਚੰਦ੍ਰਮਾਂ ਨੂੰ ਦੇਖਕੇ । [2]ਭਾਵ ਰੋਮਾਂਚ ਹੋ ਗਏ । [3]ਭਾਵ ਗੁਰੂ ਜੀ ਦੀ ਪ੍ਰਕਰਮਾਂ । [4]ਭਾਵ ਦਿਲ ਨਾਲ ਪਾਠ ਕਰਨਾ [ਬਾਣੀਆਂ ੪ ਹਨ:-ਪਰਾ, ਪਸ਼ੰਤੀ, ਮੱਧਮਾ, ਬੈਖਰੀ ।

ਕੋ ਮੰਤ੍ਰ ਕਮੰਤਾ[1]॥੪੯॥ਦੋਹਰਾ॥ਇਸ ਪ੍ਰਕਾਰ ਸ੍ਰੀ ਸਤਿਗੁਰੂ ਸਬਦ ਪੋਥੀਆਂ ਲੀਨਿ। ਹਰਖਤਿ ਸ੍ਰੀ ਗੁਰ ਅਮਰ ਕੌ ਨਮੋ ਧ੍ਯਾਨ ਕਰਿ ਕੀਨਿ ॥ ੫੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਯਿ ਰਾਸੇ 'ਪੋਥੀਆਂ ਲੇਨਿ' ਪ੍ਰਸੰਗ ਬਰਨਨੰ ਨਾਮ ਪੰਚਤ੍ਰਿੰਸਤੀ ਅੰਸੂ ॥ ੩੫ ॥

## ੩੬. [ਬਾਬਾ ਮੋਹਰੀ ਜੀ ਮਿਲੇ]।

ਦੋਹਰਾ॥ਕਰਿ ਕਾਰਜ ਅਰਜਨ ਗੁਰੂ ਪਰਮ ਪ੍ਰਸੰਨਤਾ ਪਾਇ ਕਰ੍ਯੋ ਚਹਤਿ ਬਡ ਬੀੜਕੋ ਸਭਿ ਬਾਨੀ ਇਕ ਥਾਇੰ[2] ॥ ੧ ॥ ਚੌਪਈ॥ ਚਲਨਿ ਸੁਧਾਸਰ ਕੀ ਕਰਿ ਤ੍ਯਾਰੀ।ਸੁਨੀ ਮੋਹਰੀ ਨੇ ਸੁਧਿ ਸਾਰੀ।'ਅਤਿ ਪ੍ਰਸੰਨ ਮੋਹਨ ਹੁਇ ਗਯਿਊ।ਪਰਸੇ ਚਰਨ ਪੁਸਤਕ ਸਭਿ ਦਯਿਊ'॥੨॥—ਮਹਾਂ ਮਸਤ ਜੋ ਕਿਸਹਿ ਨ ਮਾਨਹਿ। ਸਭਿ ਸੋਂ ਅਨਰਸ ਬਾਕ ਬਖਾਨਹਿ।ਕਿਮ ਇਨ ਕੋ ਹੋਯਹੁ ਅਨੁਸਾਰੀ?।ਕਰੀ ਨਮੋ ਪੁਨ ਚਰਨ ਅਗਾਰੀ॥੩॥ਜੋਗੁਰ ਰਾਮਦਾਸ ਕੇ ਆਗੇ।ਨਿਮ੍ਯੋ ਨਹੀਂ ਪਿਤ ਬਾਕਨਿ ਤ੍ਯਾਗੇ।ਯਾਂਤੇ ਗੁਰ ਅਰਜਨ ਬਡਿਆਈ। ਆਦਿ ਨਿੰਮ੍ਰਤਾ ਕੁਛ ਲਖਿਪਾਈ[3] ॥੪॥ ਜੋ ਚਾਰਹੁ ਸਤਿਗੁਰ ਮੈਂ ਜੋਤਿ। ਸੋ ਗੁਰ ਅਰਜਨ ਬਿਖੈ ਉਦੋਤ—।ਇਮ ਬੀਚਾਰ ਮੋਹਰੀ ਆਯੋ।ਦੇਖਿ ਦੂਰ ਹੀ ਤੇ ਹਰਖਾਯੋ॥੫॥ਜਾਇ ਪ੍ਰਦਛਨਾ ਦੀਨਸਿ ਗੁਰ ਕੀ।ਬੰਦਤਿ ਭਯੋ ਪ੍ਰੀਤਿ ਕਰਿ ਉਰ ਕੀ। 'ਸ੍ਰੀ ਅਰਜਨ ਗੁਰ ਗ੍ਯਾਨ ਉਦਾਰੇ। ਕ੍ਰਿਪਾ ਕਰਹੁ ਘਰ ਚਲਹੁ ਹਮਾਰੇ ॥੬॥ ਜਥਾ ਬਿਦਰ ਕੇ ਗਏ ਨਿਕੇਤ। ਦਈ ਬਡਾਈ ਪ੍ਰੀਤਿ ਸਮੇਤ। ਪ੍ਰੇਮ ਰਿਦੇ ਕੋ ਦੇਖਨਿ ਕਰੋ। ਯਾਂਤੇ ਦੀਨ[4]ਧਾਮ ਪਗ ਧਰੋ' ॥੭॥ਇਸ ਪ੍ਰਕਾਰ ਕਰਿ ਬਹੁ ਬਡਿਆਈ।ਪਰਸੇ ਅਗਾਰੀ ਪਦ ਲਪਟਾਈ। ਭਯੋ ਪ੍ਰੇਮ ਤੇ ਬਿਹਬਲ ਭਾਰੀ। ਸ੍ਰੀ ਅਰਜਨ ਅਸ ਦਸ਼ਾ ਨਿਹਾਰੀ ॥ ੮ ॥ ਕੀਨਿ ਉਠਾਵਨ ਬਾਕ ਬਖਾਨਾ। ਹਮਰੇ ਮਾਤੁਲ[5] ਅਹੋ ਮਹਾਨਾ। ਸ੍ਰੀ ਗੁਰ ਅਮਰਦਾਸ ਕੇ ਨੰਦਨ।ਜਿਨ ਦੇਖਤਿ ਹੁਇ ਪਾਪ ਨਿਕੰਦਨ ॥੯ ॥ ਹਮਰੀ ਕੁਲ ਸਭਿ ਤਿਨ ਕੇ ਦਾਸ।ਜਿਨਹੁਂ ਕ੍ਰਿਪਾ ਤੇ ਭਏ ਪ੍ਰਕਾਸ਼।ਨਿਸ ਦਿਨ ਤਿਨ ਕੋ ਨਾਮ ਜਪੀਜਹਿ।ਜਗ ਗੁਰ ਮਹਿਦ ਮਹਾਨ ਲਖੀਜਹਿ॥੧੦॥ਯਾਂਤੇ ਨਮੋ ਉਚਿਤ ਤੁਮ ਅਹੋ। ਮਮ ਪਦ ਗਹਨ ਅਨੁਚਤਾ ਲਹੋ। ਸੇਵੈਂ ਰਜ ਪਗ ਕਮਲ ਤੁਮਾਰੀ।ਕ੍ਰਿਪਾ ਕਰਹੁ ਲਖਿ ਕੈ ਅਨੁਸਾਰੀ' ॥੧੧॥ ਸੁਨਤਿ ਮੋਹਰੀ

[1]ਕਮਾਉਂਦਾ ਸੀ। [2]ਸਾਰੀਆਂ ਬਾਣੀਆਂ ਇੱਕ ਥਾਂ (ਕਰਕੇ) ਵੱਡੀ ਬੀੜ ਬਣਾਈ ਚਾਹੁੰਦੇ ਹਨ। [3]ਗੁਰੂ ਅਰਜਨ ਜੀਦੀ ਗੌਰਵਤਾ ਤੇ ਨਿੰਮ੍ਰਤਾ ਆਦਿ (ਬਾਵੇ ਮੋਹਨ ਨੇ) ਕੁਝਕ ਜਾਣ ਪਾਈ ਹੈ। [4](ਮੈਂ) ਗਰੀਬ ਦੇ। [5]ਮਾਮੇ।

ਜੁਗ ਕਰ ਜੋਰੇ 'ਮੋਹਿ ਉਚਿਤ ਤੁਮ ਚਰਨ ਨਿਹੋਰੇ। ਪਾਛਲ ਜਨਮ ਹੁਤੋ ਅਕ੍ਰੂਰ[੧]। ਤਬਿ ਸ੍ਰੀ ਰਾਵਰਿ ਕੇਰ ਹਦੂਰ॥੧੨॥ ਕ੍ਰਿਸ਼ਨਚੰਦ ਤੁਮ ਅੰਤਰਜਾਮੀ। ਰੱਛਕ ਸੇਵਕ ਕੇ ਸਦ ਸ੍ਵਾਮੀ। ਮਤਿ ਕਾਰਨ ਮੁਝ ਤੇ ਭਈ ਭੂਲ। ਕਿਤਿਕ ਕਾਲ ਬਰਤ੍ਯੋ ਪ੍ਰਤਿਕੂਲ*॥੧੩॥ ਸੋ ਅਬਿ ਛਿਮਾ ਧਾਰਿ ਬਖਸ਼ੀਜੈ। ਚਲਹੁ ਸਦਨ ਮਮ ਇੱਛ ਪੁਰੀਜੈ। ਅਬਿ ਕੇ ਬਿਛੁਰੇ ਹੋਇ ਨ ਮੇਲਾ। ਕਰਹੁ ਕ੍ਰਿਪਾ ਮਝ ਲੇਹੁ ਸਕੇਲਾ[੨]॥੧੪॥ ਅੰਤ ਸਮੈ ਪਰਲੋਕ ਮਝਾਰੀ। ਨਿਜ ਸਮੀਪ ਰਾਖੋ ਹਿਤ ਧਾਰੀ'। ਸ੍ਰੀ ਅਰਜਨ ਸੁਨਿ ਕੈ ਤਿਹ ਸਮੈਂ। ਕਹ੍ਯੋ 'ਅੰਤ ਕੋ ਮਿਲਿ ਹੈਂ ਹਮੈ ॥ ੧੫ ॥ ਸ੍ਰੀ ਗੁਰ ਅਮਰਦਾਸ ਅਨੁਸਾਰੀ। ਮਾਨਯ ਬਾਕ ਰਹ੍ਯੋ ਹਿਤ ਧਾਰੀ। ਤਬਿ ਹੂੰ ਬਖਸ਼ੇ ਸਰਬ ਪ੍ਰਕਾਰਾ। ਸਦਾ ਸਮੀਪੀ ਰਹੈਂ ਹਮਾਰਾ' ॥੧੬॥ ਇਮ ਕਹਿ ਭੇ ਪ੍ਰਸੰਨ ਜਗਨਾਥ। ਗਮਨੇ ਸਦਨ ਮੋਹਰੀ ਸਾਥ। ਮਾਤੁਲ ਕੀ ਪਤਨੀ ਸੰਗ ਮਿਲੇ। ਤੂਰਨ ਉਠੀ ਹਰਖ ਕਰਿ ਭਲੇ॥੧੭॥ ਨਮੋ ਕਰਤਿ ਕੋ ਆਸ਼ਿਖ ਦੀਨਿ। ਪੁਨਹਿ ਨਿਛਾਵਰ ਕਰ ਤੇ ਕੀਨ। ਬਸਤ੍ਰ ਬਿਭੂਖਨ ਦਰਬ ਬਿਸਾਲ। ਵਾਰ ਵਾਰ ਕਰਿ ਦੇ ਤਿਸ ਕਾਲ॥੧੮॥ ਬੂਝੀ ਕੁਸ਼ਲ ਮਧੁਰ ਬਚ ਸੰਗਾ। 'ਸੁਖ ਕੇ ਸਹਤ ਅਹੇ ਸੁਭ ਰੰਗਾ ?। ਪੁੱਤ੍ਰ ਤੁਮਾਰੋ ਹਰਿਗੋਬਿੰਦ। ਬਾਲ ਅਵਸਥਾ, ਅਹੇ ਅਨੰਦ?॥੧੯॥ ਕੁਸ਼ਲੀ ਸਕਲ ਅਪਰ ਪਰਵਾਰਾ?। ਸਭਿ ਸੁਖ ਸਾਥ ਸ਼ਰੀਰ ਤੁਮਾਰਾ ?'। ਸ੍ਰੀ ਅਰਜਨ ਸੁਨਿ ਕੈ ਸਭਿ ਸ੍ਰੌਨ। ਕਹ੍ਯੋ 'ਕ੍ਰਿਪਾ ਤੁਮਰੀ ਸੁਖ ਭੌਨ॥੨੦॥ ਤੁਮ ਹੋ ਬਡੇ ਆਸ਼ਿਖਾ ਦੇਹੁ ਦਾਯਾਂ ਤੇ ਸਭਿ

[੧]ਇੱਕ ਯਾਦਵ ਜੋ ਸ੍ਰੀ ਕ੍ਰਿਸ਼ਨ ਜੀ ਦਾ ਚਾਚਾ ਤੇ ਸਿੱਖ ਸੀ। ਸੱਤ੍ਰਾਜਿਤ ਵੀ ਯਾਦਵ ਸੀ ਜਿਸਨੇ ਸੂਰਜ ਦੀ ਤਪੱਸਯਾ ਕਰਕੇ ਸਯਮਤਕ ਮਣੀ ਪ੍ਰਾਪਤ ਕੀਤੀ ਸੀ, ਇਸ ਦੀ ਕੰਨਯਾ ਸੱਤਯਭਾਮਾ ਕ੍ਰਿਸ਼ਨ ਨੂੰ ਵਿਆਹੀ ਸੀ। ਸੱਤ੍ਰਾਜਿੱਤ ਤੋਂ ਇਹ ਮਣੀ ਪ੍ਰਸੇਨਾ ਨੂੰ ਮਿਲੀ ਉਸ ਤੋਂ ਸ਼ੇਰ ਨੂੰ ਤੇ ਫੇਰ ਜਾਮਵੰਤ ਨੂੰ ਤੇ ਜਾਮਵੰਤ ਤੋਂ ਲੜਕੇ ਸ੍ਰੀ ਕ੍ਰਿਸ਼ਨ ਨੇ ਸੱਤ੍ਰਾਜਿਤ ਨੂੰ ਦਿਵਾਈ। ਇਸਨੇ ਅੱਕ੍ਰੂਰ ਨੂੰ ਰੱਖਣ ਲਈ ਦੇ ਦਿੱਤੀ। ਅੱਕ੍ਰੂਰ ਤੋਂ ਫੇਰ ਸਤਯਭਾਮਾ ਨੂੰ ਸ੍ਰੀ ਕ੍ਰਿਸ਼ਨ ਨੇ ਦਿਵਾਈ ਆਦਿ। ਇਹ ਮਣੀ ਕਹਿੰਦੇ ਸਨ ਅੱਠ ਭਾਰ ਸੋਨੇ ਦੇ ਰੋਜ਼ ਦੇਂਦੀ ਸੀ ਤੇ ਵਿਪਤਾ ਤੋਂ ਰੱਖਿਆ ਕਰਦੀ ਸੀ। [੨]ਮਿਲਾ ਲਵੋ। *ਮੋਹਰੀ ਜੀ ਨੂੰ ਅੱਕ੍ਰੂਰ ਦਾ ਅਵਤਾਰ ਤੇ ਗੁਰੂ ਜੀ ਨੂੰ ਕ੍ਰਿਸ਼ਨ ਅਵਤਾਰ ਦੱਸਕੇ ਕਵਿ ਜੀ ਇੱਕ ਪੌਰਾਣਕ ਕਥਾ ਦਾ ਜ਼ਿਕਰ ਕਰ ਰਹੇ ਹਨ। ਮੋਹਰੀ ਜੀ ਅਪਣੇ ਉਸ ਜਨਮ ਦੀ ਭੁੱਲ ਦੀ ਖਿਮਾ ਮੰਗ ਰਹੇ ਹਨ। ਐਸੇ ਪ੍ਰਸੰਗਾਂ ਤੋਂ ਸਤਿਗੁਰੂ ਜੀ ਦੀ ਅਪਾਰ ਆਤਮ ਸ਼ੱਤਿਆ ਤੇ ਮਿਹਰਾਂ ਤੋਂ ਮੋਹਰੀ ਜੈਸੇ ਸ਼ੁਭ ਸ਼ਰੀਰਾਂ ਦਾ ਲਾਭਵੰਦ ਹੋਣਾ ਪ੍ਰਯੋਜਨ ਲੈਣਾ ਚਾਹੀਦੇ। ਭਾਈ ਨੰਦਲਾਲ ਜੀ ਨੇ ਕਿਹਾ ਹੈ ਕਿ ਹਜ਼ਾਰਾਂ ਰਾਮ ਤੇ ਕ੍ਰਿਸ਼ਨ ਗੁਰੂ ਜੀ ਦੇ ਚਰਨਾਂ ਨੂੰ ਚੁੰਮਣ ਵਾਲੇ ਹਨ—ਸਦ ਹਜ਼ਾਰਾਂ ਰਾਮ ਵ ਰਾਜਾ ਵ ਕਾਨ੍ਹ ਵ ਕਿਸ਼ਨ ਖ਼ਾਕ ਬੋਸੇ ਅਕਦਾਮਸ਼।

ਸੁਖ ਹਮਰੇ ਗੇਹੂ[1]। ਇਮ ਸੁਨਿ ਮਾਤੁਲ ਪਤਨੀ ਫੇਰ। ਕਹਿ ਕਰੁਨਾ ਜੁਤ ਬਾਕ ਬਡੇਰ॥੨੧॥'ਰਾਮਦਾਸ ਅਰ ਬੀਬੀ ਭਾਨੀ॥ਗਮਨੇ ਜੁਗ[2] ਬੈਕੁੰਠ ਸ-ਥਾਨੀ॥ਤਬਿ ਤੇ ਤੁਮ ਨੇ ਹਮੈ ਭੁਲਾਯੋ॥ਕਬਹੁੰ ਨ ਕਛੁ ਸੰਦੇਸ਼ ਪਠਾਯੋ॥੨੨॥ ਮਿਲੇ ਨ ਪ੍ਰੇਮਧਾਰਿ ਕਬਿ ਆਈ॥ਮਨਹੁ ਤਯਾਗ ਕੀਨ ਹੁਕਿਸ ਥਾਈ'[3]॥ਇਮ ਬੋਲਤਿ ਰੋਦਨਿ ਕੋ ਠਾਨਾ। ਸਿਮਰਿ ਸਿਮਰਿ ਪਾਛਲ ਸੁਖ ਨਾਨਾ ॥੨੩॥ 'ਸਭਿ ਪਰਵਾਰ ਮਿਲਯੋ ਤਬਿ ਰਹਯੋ॥ ਅਬਹਿ ਬਿਛੋਹਾ[2] ਕਿਤਨਕ ਲਹਯੋ॥ ਭੱਲਯਨ ਕੁਲ ਕੇ ਭੂਖਨ[3] ਪਾਸ। ਸਭਿ ਇਕਠੇ ਰਹਿਂ ਏਕ ਅਵਾਸ॥੨੪॥ ਅਬਿ ਅਸ ਸਮਾਂ ਮਿਲਨਿ ਕਬਿ ਹੋਵਾ[4]। ਬਹੁ ਦਿਨ ਮਹਿਂ ਤੁਮ ਦਰਸ਼ਨ ਜੋਵਾ'॥ਮਾਤੁਲ ਪਤਨੀ ਰੋਦਤਿ ਹੇਰੀ॥ਸ਼੍ਰੀਗੁਰ ਨੈਤ੍ਰ ਅੱਸ੍ਰ ਤਬਿ ਗੇਰੀ॥੨੫॥ ਵਸੇ ਮੋਹ ਨਰ ਰੋਦਤਿ ਜੈਸੇ। ਛਾਯੋ ਨੀਰ ਬਿਲੋਚਨ ਤੈਸੇ॥ਦੀਰਘ ਸ੍ਵਾਸ ਲੇਤਿ ਬਹੁ ਬਾਰੀ। ਮੁਖ ਪਰਪੁਲਤ ਅੱਸ੍ਰ ਕੋ ਬਾਰੀ[5]॥ ੨੬॥ ਨਿਜ ਪਤਨੀ ਅਰ ਗੁਰ ਕੋ ਹੇਰਾ। ਬਾਕ ਮੋਹਰੀ ਕਹਿਂ ਤਿਸ ਵੇਰਾ। 'ਰੋਦਨ ਐਸੇ ਕਯੋਂ ਤੁਮ ਠਾਨਾ?॥ਜਗਤ ਮੇਲਿ ਨਦਿ ਤਰੀ ਸਮਾਨਾ[6]॥੨੭॥ਮਿਲਨਿ ਅੰਤ ਮਹਿਂ[7] ਹੋਤਿ ਬਿਯੋਗ॥ਪਰਾਰਬਧ ਕੇ ਬਸਿ ਸਭਿ ਲੋਗ॥ਪ੍ਰਭੁ ਸਰੂਪ ਜੋ ਪਿਤਾ ਹਮਾ-ਰੇ॥ਤਿਮ ਸ਼੍ਰੀਅਰਜਨ ਪਿਤਾ[8] ਉਦਾਰੇ॥੨੮॥ਅਪਨੇ ਸਦਨ ਬਿਕੁੰਠ ਸਿਧਾਰੇ। ਸੋਚਨਿ ਜੋਗ ਨ ਸੋ ਸੁਖ ਭਾਰੇ॥ਮਨਮਤਿ ਉਰਝੇ[9] ਭਗਤਿ ਬਿਹੀਨੇ॥ਕਬਹੁੰ ਨ ਪ੍ਰਭੁ ਕੋ ਸਿਮਰਨਿ ਕੀਨੇ ॥ ੨੯॥ ਸੋ ਸੋਚਨਿ ਕੇ ਜੋਗ ਮਹਾਨ॥ਧਰਮ ਤਯਾਗ ਜਿਨ ਕਿਯ ਅਘ ਨਾਨਾ॥ਨਹਿਂ ਸਤਿਗੁਰ ਕੀ ਸੇਵ ਕਮਾਈ॥ਸਤਿ-ਗੁਰ ਗਿਰਾ[10] ਨ ਰਿਦੈ ਬਸਾਈ॥੩੦॥ਨਿਸ ਦਿਨ ਪਚੀ ਕੁਟੰਬ ਮਝਾਰੇ॥ਕੂੜ ਬੋਲਿ ਸੰਚਹਿਂ ਧਨ ਭਾਰੇ॥ਤਪ ਤੀਰਥ ਜਿਨ ਕੀਨਿ ਨ ਕੋਊ॥ਸੋਚਨਿ ਜੋਗ ਜਾਨੀਯਹਿ ਸੋਊ॥ ੩੧॥ ਸੁਪਨਹਿ ਕਬਿ ਸਤਿਸੰਗ ਨ ਸੇਵਾ॥ਗੁਨ ਬਿਹੀਨ ਅਫਰੇ ਅਹੰਮੇਵਾ। ਰਿਦੇ ਦਯਾ ਨਹਿਂ ਦੀਨਹੁ ਦਾਨਾ॥ ਸੇ ਸੋਚਨਿ ਕੇ ਜੋਗ ਮਹਾਨ॥ ੩੨ ॥ ਮਿਲੇ ਕੁਸੰਗ ਕਮਾਇੰ ਬਿਕਾਰਾ। ਰਿਦੇ ਸਦਾ ਸਤਿਨਾਮੁ ਬਿਸਾਰਾ। ਤਜੇ ਸੁ ਪੰਥ ਕੁਮਾਰਗ ਚਾਲਾ॥ਸੇ ਸੋਚਨਿ ਕੇ ਜੋਗ ਬਿਸਾਲਾ'॥ ੩੩॥ਇੱਤਯਾਦਿਕ ਕਹਿ ਕੋਮਲ ਬਾਨੀ॥ਸਮੁਝਾਈ ਨਿਜ ਪਤਨਿ ਮਹਾਨੀ॥

---

[1]ਦੋਵੇਂ। [2]ਜੁਦਾਇਗੀ। [3]ਭਾਵ ਸ੍ਰੀ ਗੁਰ ਅਮਰਦਾਸ ਜੀ। [4]ਕਦੋਂ (ਪ੍ਰਾਪਤ) ਹੋਇਆ ਹੈ। [5]ਮੁਖ ਭਿੱਜ ਗਿਆ ਹੰਝੂਆਂ ਦੇ ਜਲ ਨਾਲ। [6]ਨਦੀ ਵਿਖੇ ਬੇੜੀ ਵਤ। [7]ਮਿਲਨੇ ਦੇ ਅੰਤ ਵਿੱਚ। [8]ਭਾਵ ਸ੍ਰੀ ਗੁਰੂ ਰਾਮਦਾਸ ਜੀ। [9]ਖਚਤ। [10]ਬਾਣੀ।

'ਜਲ ਪ੍ਰਵਾਹ ਮਿਲਿ ਤ੍ਰਿਣ ਬਿਛੁਰੈ ਹੈਂ। ਤਥਾ ਬੂਲ ਤਨ ਕੀ ਗਤਿ ਐਹੈ ॥੩੪॥ਪਰਾਰਬਧ ਕੋ ਬੇਗ ਸੁ ਪਾਇ।ਮਿਲਿ ਬਿਛੁਰਤਿ ਦੇਹੀ ਇਸ ਭਾਇ। ਸੁਨਹੁ ਸੁਬ੍ਰਿਤੇ[1]! ਇਮ ਉਰ ਜਾਨਿ। ਰੋਦਨਿ ਸ਼ੋਕ ਕਰਹੁ ਸਭਿ ਹਾਨਿ'॥ ੩੫॥ ਬਚਨ ਮੋਹਰੀ ਕੇ ਸਮ ਭਾਨੂ। ਸ਼ੋਕ ਤਿਮਰ ਕੋ ਕੀਨਸਿ ਹਾਨੂ।ਧਰਿ ਧੀਰਜ ਸਭਿ ਬੈਠੇ ਪਾਸ। ਬਹੁ ਬਿਧਿ ਕੋ ਕਿਯ ਬਾਕ ਬਿਲਾਸ॥ ੩੬॥ ਨੰਦ ਮੋਹਰੀ ਕੋ ਜੁ ਅਨੰਦੁ। ਆਇ ਕਰੀ ਬੰਦਨ ਕਰ ਬੰਦਿ।ਸ੍ਰੀ ਗੁਰ ਅਰਜਨ ਬਹੁ ਸਤਿਕਾਰ।ਪਾਸ ਬਿਠਾਯੋ ਆਨੰਦ ਧਾਰ॥੩੭॥ਅਤਿ ਹਰਖਤਿ ਚਿਤ ਸਭਿ ਪਰਵਾਰੂ। ਕਰਿਵਾਵਤਿ ਭੇ ਤਯਾਰ ਅਹਾਰੂ। ਸਾਦਰ ਚੌਂਕੀ ਚਾਰੁ ਡਸਾਈ।ਤਿਸ ਪਰ ਸਤਿਗੁਰ ਦੀਨਿ ਬਿਠਾਈ॥੩੮॥ਨਾਨਾ ਰਸ ਕੇ ਭੋਜਨ ਪਾਏ।ਥਾਲ ਬਿਸਾਲ ਧਰਯੋ ਅਗੁਵਾਏ। ਬਾਨੀ ਮਧੁਰ ਮੋਹਰੀ ਕਹੈ। ਅਸਨ ਅਚਾਵਤਿ ਦਰਸ਼ਨ ਲਹੈ॥੩੯॥ਸਕਲ ਕੁਟੰਬ ਅਚਯੋ ਮਿਲਿ ਫੇਰੀ।ਰਾਤ੍ਰਿ ਬਿਖੈ ਸੁਠ ਸੇਜ ਬਡੇਰੀ।ਸੁਪਤਿ ਹੇਤੁ ਸ਼੍ਰੀ ਗੁਰ ਕੋ ਦਈ।ਇਮ ਸੁਖ ਸੋਂ ਪ੍ਰਾਤੀ ਪੁਨ ਭਈ॥੪੦॥ਜਾਇ ਬਾਵਲੀ ਕੀਨਿ ਸ਼ਨਾਨ।ਪਠਿ ਜਪੁਜੀ ਸ਼੍ਰੀ ਨਾਨਕ ਧਯਾਨ। ਲੀਨਿ ਮੋਹਰੀ ਅਪਨੇ ਸਾਥ। ਗਮਨੇ ਸ਼੍ਰੀ ਗੁਰ ਅਰਜਨ ਨਾਥ ॥ ੪੧॥ ਅਪਰ ਲੋਕ ਗਨ ਸੰਗ ਸਿਧਾਏ। ਪਾਸ ਬਿਪਾਸਾ ਪਿਖਿ ਹਰਖਾਏ। ਸੁੰਦਰ ਹੈ ਪ੍ਰਵਾਹ ਜਿਸ ਕੇਰੋ।ਨਾਦਤਿ ਖਗ ਚਕਵਾਦਿ[2] ਘਨੇਰੋ॥੪੨॥ਦੂਉ ਦੇਹੁਰੇ ਦੇਖਨਿ ਕਰੇ।ਕਮਲ ਕਲੀ ਸਮ[3] ਸੁੰਦਰ ਖਰੇ।ਪਿਖੇ ਦੂਰ ਤੇ ਉੱਜ-ਲ ਐਸੇ।ਭਾਦੋਂ ਮਾਸ ਖੂੰਬ ਜੁਗ ਜੈਸੇ॥੪੩॥ਜਨਨੀ ਪਿਤ ਅਰ ਪਿਤ ਨਿਜ ਜੋਊ।ਨੇਤ੍ਰ ਭਰਯੋ ਜਲ ਸਿਮਰੇ ਦੋਊ। ਭਰੇ ਪ੍ਰੇਮ ਪੁਲਕਾਵਲਿ ਹੋਈ। ਗਏ ਸਮੀਪ ਸੰਗ ਸਭਿ ਕੋਈ॥੪੪॥ ਪੂਰਬ ਸ਼੍ਰੀ ਗੁਰ ਅਮਰ ਸਥਾਨੀ। ਬੰਦਨ ਕੀਨਿ ਜੋਰ ਜੁਗ ਪਾਨੀ।ਬਹੁਰ ਪ੍ਰਕਰਮਾ ਦੀਨਸਿ ਫਿਰਿ ਕੈ।ਮਸਤਕ ਧੂਲ ਲਗਾਵਨਿ ਕਰਿ ਕੈ॥੪੫॥ ਬੈਠੇ ਪੁਨਹਿ ਕਰਾਹੁ ਮੰਗਾਯੋ। ਕਰਿ ਅਰਦਾਸ ਤਹਾਂ ਵਰਤਾਯੋ।ਨਿਕਟਿ ਦੇਖਿ ਸੁੰਦਰ ਕੋ ਕਹ੍ਯੋ।'ਹੇ ਸ਼ੁਭ ਮਤਿ ਤੁਮ ਸਭਿ ਕਿਛੁ ਲਹ੍ਯੋ॥ ੪੬ ॥ ਸ੍ਰੀ ਗੁਰੁ ਅਮਰਦਾਸ ਜਿਸ ਭਾਂਤੀ। ਗੁਰਤਾ ਤਿਲਕ ਦੀਨਿ ਸੁਖ ਸ਼ਾਂਤੀ।ਗੁਰੂ ਭਏ ਜਿਮ ਪਿਤਾ ਹਮਾਰੇ।ਸੋ ਬਨਾਇ ਅਬਿ ਕਰਹੁ ਉਚਾਰੇ'॥੪੭॥ਸੁਨਿ ਸੁੰਦਰ ਨੇ ਸੱਦ ਬਨਾਵਾ।ਸ਼੍ਰੀ ਅਰਜਨ ਕੋ ਸਕਲ ਸੁਨਾਵਾ। ਹੁਇ ਪ੍ਰਸੰਨ ਸੋ ਲੀਨਿ ਲਿਖਾਈ। ਕਹ੍ਯੋ'ਗ੍ਰੰਥ ਮੈਂ ਧਰਹਿ ਬਨਾਈ॥੪੮॥

[1]ਹੇ ਸ੍ਰੇਸ਼ਟ ਬ੍ਰਿਤੀ ਵਾਲੀ। [2]ਚਕਵੇ ਆਦਿ ਪੰਛੀ। [3]ਕਮਲ ਦੀ (ਬੰਦ) ਕਲੀ ਵਰਗੇ।

॥ਅੰਤ ਸਮੈ ਇਸ ਪਾਠ ਜੁ ਕਰਿਹੀ। ਅੰਤਕ ਪੀਰ[1] ਤਿਨਹੁੰ ਕੀ ਟਰਿਹੀ[1]।
ਇਮ ਕਹਿ ਤਹਿਂ ਤੇ ਗਮਨੇ ਆਗੇ।ਪਿਖ੍ਯੋ ਦੇਹੁਰਾ ਪਿਤ ਦੁਤਿ ਜਾਗੇ॥੪੯॥
ਨਮਹਿ ਕਰਤਿ ਪਰਕਰਮਾਂ ਦੀਨਸਿ।ਤਹਾਂ ਪ੍ਰਸ਼ਾਦਿ ਬ੍ਰਤਾਵਨ ਕੀਨਸਿ।
ਪਿਤ ਕੋ ਧਰਯੋ ਧਯਾਨ ਸੁਖ ਪਾਏ।ਆਨੰਦ ਤੇ ਲੋਚਨ ਜਲ ਛਾਏ*॥੫੦॥
ਸਰਬ ਰੀਤਿ ਸ਼ੁਭ ਕਰਿਕੈ ਫਿਰੇ।ਮੰਦਮੰਦਆਵਤਿ ਭੇ ਘਰੇ।ਬੈਠਿਕਰਯੋਸੁਖ
ਸੰਗ ਅਹਾਰਾ। ਸ੍ਰੀ ਗੁਰ ਅਰਜਨ ਪਰਮ ਉਦਾਰਾ ॥ ੫੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ੍ਰੀ ਅਰਜਨ ਪੋਥੀਆਂ ਲੈਨਿ' ਪ੍ਰਸੰਗ ਬਰਨਨ ਨਾਮ ਖਸ਼ਟਤ੍ਰਿੰਸਤੀ ਅੰਸੂ ॥ ੩੬ ॥

## ੩੭. [ਖਡੂਰ ਸਾਹਿਬ ਦਾਤੂ ਜੀ ਮਿਲੇ]।

ਦੋਹਰਾ ॥ ਨਿਕਟ ਮੋਹਰੀ ਆਦਿ ਨਰ ਬੈਠੇ ਸਭਿ ਸੁਖ ਪਾਇ। ਸ੍ਰੀ ਅਰਜਨ ਤਿਸ ਛਿਨ ਬਿਖੈ ਬੋਲੇ ਮੁਖ ਮੁਸਕਾਇ ॥ ੧ ॥ਸਵੈਯਾ ਛੰਦ॥ 'ਮਾਤੁਲ ਜੀ ਆਗਯਾ ਅਬਿ ਦੀਜਹਿ ਸੁਧਾ ਸਰੋਵਰ ਕਰਹਿਂ ਪਯਾਨ। ਕਾਰਜ ਭਯੋ ਹਮਾਰੋ ਪੂਰਨ ਕ੍ਰਿਪਾ ਤੁਮਾਰੀ ਤੇ ਹਿਤ ਠਾਨਿ[2]।ਚਤੁਰ ਗੁਰਨਿ ਕੀ ਬਾਨੀ ਪ੍ਰਾਪਤਿ ਸਭਿ ਕੋ ਕਰਿ ਹੈਂ ਏਕ ਸਥਾਨ। ਜਿਸ ਕੋ ਪਠਿ ਸੁਨਿ ਅਰਥ ਬਿਚਾਰਨਿ ਰਿਦੇ ਬਸਾਇ ਪਾਇਂ ਕੱਲਯਾਨ॥੨॥ ਪੁਨਿ ਮਾਤੁਲ ਜੇਸ਼ਟ ਕੋ ਦਰਸ਼ਨ ਪ੍ਰੇਮ ਸੰਗ ਮਿਲਿਬੋ ਕਰਿ ਲੀਨਿ।ਬਹੁਰ ਕ੍ਰਿਪਾ ਕਰਿ ਮੇਲਿ ਆਪ ਕੋ ਮਹਾਂ ਲਾਭ ਹੋਵਾ ਮਨ ਚੀਨਿ। ਸਕਲ ਕੁਟੰਬ ਅਲੰਬ ਹਮਾਰੋ[3] ਹਰਖ

---

[1]ਜਮ ਦੀ ਪੀੜਾ। [2](ਬਾਬੇ ਮੋਹਨ ਜੀ ਨੇ) ਪ੍ਰੇਮ ਕੀਤਾ ਹੈ। [3]ਸਾਡੇ ਸਾਰੇ ਕੁਟੰਬ ਦਾ ਆਸਰਾ ਹੋ।

*ਇਸ ਅੰਸੂ ਵਿਚ ਦੋ ਤ੍ਰੈ ਵਾਰ ਸ਼੍ਰੀ ਗੁਰੂ ਅਰਜਨ ਦੇਵ ਜੀ ਦੇ ਨੇਤ੍ਰਾਂ ਵਿਚ ਜਲ ਆਯਾ ਲਿਖਿਆ ਹੈ। ਇਹ ਦਸ਼ਾ ਮੋਹ ਦੀ ਨਹੀਂ, ਨਾ ਕਿਸੇ ਕਲੇਸ਼ ਦੀ ਹੈ, ਆਤਮ ਅਵਸਥਾ ਵਿਚ ਬੜੇ ਉੱਚੇ ਰੱਬੀ ਜੋਤ ਜੀ ਇਨਸਾਨੀ ਹ੍ਰਿਦੇ ਦੀ ਵਲਵਲੇ ਵਾਲੀ ਡੂੰਘਾਈਆਂ ਵਿਚ ਬੀ ਆਪ ਅਤਿ ਪ੍ਰਸੀਜਨ ਵਾਲੇ ਸੇ। ਮਾਮੀ ਜੀ ਦੇ ਪਿਛਲੇ ਪ੍ਰਸੰਗ ਕਰਨ ਤੇ ਵੱਡਿਆਂ ਲਈ ਅਤਿ ਉੱਚੇ ਪਿਆਰ ਤੇ ਵਲਵਲੇ ਨੇ, ਪਿਤਾਮਾਂ ਤੇ ਪਿਤਾ ਜੀ ਦੀ ਸਮਾਧਿ ਉਤੇ ਉਨ੍ਹਾਂ ਵਾਹਿਗੁਰੂ ਰੂਪ ਸਦਾ ਜਾਗਤੀ ਜੋਤ ਬੀਤਰਾਗ ਸਰੂਪਾਂ ਲਈ ਉਹ ਉੱਚਾ ਸੁੱਚਾ ਵਲਵਲਾ ਪ੍ਰੇਮ ਦਾ ਲੰਘਿਆ ਹੈ ਜੋ ਹਰ ਕਿਸੇ ਨੂੰ ਨਸੀਬ ਨਹੀਂ। ਗਯਾਨ ਤੇ ਬ੍ਰਹਮ ਗਯਾਨ ਜੇ ਖੁਸ਼ਕ ਵਸਤੂ ਹਨ ਤਾਂ ਸਾਰੇ ਪੱਥਰ ਬ੍ਰਹਮ ਗਯਾਨੀ ਸਮਝਣੇ ਚਾਹੀਏ। ਜੋ ਆਪ ਅਸਲੀ ਗਯਾਨ ਦਾ ਨੂਰ ਹੋਵੇ ਉਸ ਵਿਚ ਅਤਿ ਉੱਚੇ ਪ੍ਰੇਮ ਦਾ ਨਿਵਾਸ ਜ਼ਰੂਰ ਹੁੰਦਾ ਹੈ। ਇਹ ਉਸ ਮਹਾਨ ਸੱਚੇ ਤੇ ਮਹਾਨ ਡੂੰਘੇ ਪ੍ਰੇਮ ਵਲਵਲੇ ਦੇ ਦਰਸ਼ਨ ਹਨ। ਆਤਮ ਗਯਾਨ ਤੇ ਪ੍ਰੇਮ ਇਕੱਠੇ ਵਸਦੇ ਹਨ।

ਪਰਸਪਰ ਦਰਸ਼ਨ ਕੀਨਿ। ਦ੍ਵੈ ਸਤਿਗੁਰ ਕੇ ਪੂਜਿ* ਦੇਹੁਰੇ ਮੱਜਨ ਬਾਪੀ ਆਨੰਦ ਦੀਨਿ'॥੩॥ ਸੁਨਤਿ ਮੋਹਰੀ ਜੁਗ ਕਰ ਜੋਰੇ 'ਗੁਰਤਾ ਗਾਦੀ ਪਰ ਥਿਤਿ ਆਪ। ਯਾਂਤੇ ਤੁਮ ਸਭਿ ਤੇ ਹੋ ਦੀਰਘ ਬੰਦਨੀਯ ਬਡ ਦਿਪਹਿ ਪ੍ਰਤਾਪ।ਇਹ ਠਾਂ ਬਾਸ ਕਰੋ ਸੁਖ ਪਾਵਹੁ ਹਮ ਦਰਸਹਿਂ ਗਨ ਦੋਖਨ ਖਾਪ। ਸੰਗਤਿ ਆਇ ਉਪਾਇਨ ਅਰਪੈ ਸਭਿ ਦੇਸ਼ਨਿ ਕੀ ਮਿਲਹਿ ਕਲਾਪ¹'॥੪॥ ਸ੍ਰੀ ਅਰਜਨ ਕਹਿਂ 'ਮਾਤੁਲ ਜੀ! ਸੁਨਿ ਹਮ ਤੁਮਰੀ ਆਇਸੁ ਅਨੁਸਾਰਿ। ਇਕ ਪਰੰਤੁ ਕਾਰਨ ਲਖਿ ਲੀਜਹਿ ਬ੍ਰਿੱਧ ਗੁਰੂ ਜੋ ਪਿਤਾ ਤੁਮਾਰ। ਹਮਰੇ ਪਿਤ ਕੋ ਆਗਯਾ ਦੀਨਸਿ-ਸਰ ਕੀ ਜਾਇ ਕਰਾਵਹੁ ਕਾਰ। ਅੰਦਰ ਹਰਿ ਮੰਦਿਰ ਰਚਿ ਸੁੰਦਰ ਸੇਵ ਸੰਭਾਰਹੁ ਸਰਬ ਪ੍ਰਕਾਰ–॥੫॥ਬ੍ਰਿੱਧ ਗੁਰੂ ਕੇ ਹਮ ਸਭਿ ਸੇਵਕ ਕਰਿ ਨ ਸਕਹਿਂ ਤਿਨ ਆਗਯਾ ਭੰਗ। ਪਿਤ ਪਾਛੇ ਹਮ ਟਹਿਲ ਸੰਭਾਰੀ ਕਰਤਿ ਸੁਧਾਸਰ ਕੀ ਹਿਤ ਸੰਗ। ਯਾਂਤੇ ਬਾਸ ਉਚਿਤ ਹੈ ਤਿਹ ਠਾਂ ਮਾਨਿ ਗੁਰੂ ਕੇ ਬਾਕ ਨਿਸੰਗ। ਇਹਠਾ ਉਹਠਾਂ ਭੇਦ ਨ ਕੋਊ ਦੋਨਹੁ ਗੁਰ ਸਥਾਨ ਇਕ ਰੰਗ ॥੬॥ ਆਗੇ ਜਿਮ ਆਗਯਾ ਹੁਇ ਤੁਮਾਰੀ ਤਿਮ ਹਮ ਕਰਿ ਹੈਂ ਹਰਖ ਉਪਾਇ'। ਸੁਨਤਿ ਮੋਹਰੀ ਲਖੀਸੁ ਨੀਕੇ'ਜਥਾ ਜੋਗ ਤੁਮ ਕਹੀ ਬਨਾਇ। ਤੱਦਪਿ ਜਾਮਨਿ ਤੀਨ ਬਸੀਜਹਿ, ਦਰਸਹਿਂ, ਦਿਹੁ ਦਰਸ਼ਨ ਸਮੁਦਾਇ। ਪੁਨ ਪ੍ਰਸਥਾਨਹੁ, ਮਨਸੁਖ ਮਾਨਹੁੰ, ਠਾਨਹੁੰ ਸੇਵ, ਸ਼ਨਾਨਹੁ ਜਾਇ'॥੭॥ ਮਾਨਿ ਮੋਹਰੀ ਮਾਤੁਲ ਕੇ ਬਚ ਸ੍ਰੀ ਅਰਜਨ ਪੁਨਿ ਕੀਨਿ ਨਿਵਾਸ। ਸੇਵਾ ਕੇ ਬਸਿ ਹ੍ਵੈ ਕਰਿ ਬਾਸੇ ਮਿਲਿ ਸਭਿ ਬੈਠਹਿਂ ਧਰਹਿਂ ਹੁਲਾਸ। ਭਗਤਿ ਬਿਰਾਗ ਗਯਾਨ ਕੀ ਚਰਚਾ ਕਰਹਿਂ ਮਧੁਰ ਸ਼ੁਭ ਬਾਕ ਪ੍ਰਕਾਸ਼। ਜਥਾ ਜੋਗ ਉੱਤਰ ਦੇ ਸਭਿ ਕੌ ਅਨਿਕ ਭਾਂਤਿ ਕੇ ਮੁਦਾਂਤ

---

¹ਸਮੂਹ [ਸੰਸ:, ਕਲਾਪ:=ਸਮੂਹ]।

*ਜਦੋਂ ਲੋਕ ਮੁਰਾਦਾਂ ਪੂਰੀਆਂ ਲਈ ਯਾ ਦੁਖ ਤੇ ਕਸ਼ਟ ਭਰੇ ਹਨੇਰੇ ਮੋਹ ਦੇ ਵੇਗ ਵਿਚ ਮੜ੍ਹੀਆਂ ਪੂਜਦੇ ਹਨ ਤਾਂ ਸਤਿਗੁਰ ਦੇ ਘਰ ਵਿਚ ਇਸ ਦੀ ਮਨਾਹੀ ਹੈ, ਪਰ ਜਦ ਭਗਵੰਤ ਰੂਪ ਮਹਾਂ ਪੁਰਖਾਂ ਦੇ ਦੇਹੁਰੇ ਦੇ ਦਰਸ਼ਨ ਕਰਕੇ ਵੈਰਾਗ ਤੇ ਪ੍ਰੇਮ ਦਾ ਵਲਵਲਾ ਜਾਗੇ ਤਾਂ ਇਹ ਪੁੰਨ ਰੂਪ ਹੈ, ਸੱਚੇ ਵੈਰਾਗ ਨਾਲ ਮਨੁ ਲਿਸ਼ਕਦਾ ਹੈ ਤੇ ਸੁੱਚੇ ਪ੍ਰੇਮ ਨਾਲ ਉਚਾ ਹੁੰਦਾ ਹੈ। ਇਸ ਸੱਚੇ ਮਨੋਵੇਗ ਦੀ ਦਸ਼ਾ ਵਿਚ ਦੇ ਸਤਿਕਾਰ ਪਿਆਰਿਆਂ ਲਈ ਤੇ ਉਨ੍ਹਾਂ ਦੇ ਅਸਥਾਨ ਲਈ ਉਪਜਦਾ ਹੈ ਇਹ ਬੀ ਕੁਦਰਤੀ ਮਨੋਭਾਵਨਾ ਹੈ। ਮੜ੍ਹੀਆਂ ਦੀ ਮੁਰਦਾਰ, ਰਸਮੀ ਤੇ ਮੁਰਾਦਾਂ ਮੰਗਣ ਵਾਲੀ ਪੂਜਾ ਮਾੜੀ ਹੈ ਉਚੇ ਭਾਵ ਤੇ ਵਲਵਲੇ ਜਾਗ ਪੈਣ ਵਾਲੀ ਹਾਲਤ ਮਾੜੀ ਨਹੀਂ ਕਹੀ ਜਾ ਸਕਦੀ

ਬਿਲਾਸ[1]॥੮॥ਤੀਨ ਦਿਵਸ ਸ੍ਰੀ ਅਰਜਨ ਬਸਿ ਕਰਿ ਜਥਾ ਜੋਗ ਸਭਿ ਕੋ ਹਰਖਾਇ।ਜਾਚੀ ਬਿਦਾ ਨੰਮ੍ਰਤਾ ਅਤਿ ਕਰਿ 'ਮਾਤੁਲ ਜੀ! ਅਬਿ ਦੇਹੁ ਰਜਾਇ। ਸੁਧਾ ਸਰੋਵਰ ਪਹੁੰਚਨੋ ਚਾਹਤਿ ਕਹੋ ਆਪ ਕੇ ਰਹਿ ਇਹ ਥਾਇਂ'। ਕਹਤਿ ਮੋਹਰੀ 'ਜਸ ਨਿਜ ਇੱਛਾ, ਬਹੁਰ ਮਿਲਹੁ ਕਬਿ ਦੇਹੁ ਬਤਾਇ?'॥੯॥ ਸ਼੍ਰੀ ਗੁਰ ਕਹ੍ਯੋ 'ਕਰੋ ਜਬਿ ਸਿਮਰਨਿ ਤਬਿ ਤੁਮਰੀ ਆਇਸੁ ਅਨੁਸਾਰ। ਹੋਹਿ ਮੇਲ ਦਰਸ਼ਨ ਹਮ ਕਰਿ ਹੈਂ ਸਦਾ ਨਿਹਾਲ ਸੁ ਬੁੱਧਿ ਉਦਾਰ!'। ਮਾਤੁਲ-ਪਤਨੀ[2] ਦੀਨਿ ਸੰਦੇਸਾ 'ਮੋ ਦਿਸ਼ ਤੇ ਅਸ ਕਰਹੁ ਉਚਾਰ। ਰਾਮਸੱਤਿ* ਗੰਗਾ ਕੋ ਕਹਿਨੀ, ਹਰਿ ਗੋਬਿੰਦ ਕੋ ਦੀਜੈ ਪਯਾਰ॥੧੦॥ਸਭਿ ਕੀ ਕੁਸ਼ਲ ਬੂਝਨੀ ਨੀਕੇ ਹਮ ਕੋ ਸਿਮਰੋ ਅਪਨੇ ਜਾਨਿ।ਨਿਜ ਸੁਤ ਕੋ ਜਬਿ ਬਯਾਹੁ ਰਚਾਵਹੁ ਹਮਹਿ ਹਕਾਰਹੁ, ਚਾਹਿ ਮਹਾਨ[3]' ।'ਆਛੀ ਬਾਤ' ਕਹੀ[4], ਕਰਿ ਬੰਦਨ, ਬਿਦਾ ਹੋਇ ਕਿਯ ਵਹਿਰ ਪਯਾਨ। ਸ੍ਰੀ ਗੁਰ ਅਮਰ ਚੁਬਾਰੇ ਗਮਨੇ ਤਪੇ ਜਹਾਂ[5], ਤਿਸ ਦਰਸ਼ਨ ਠਾਨਿ॥੧੧॥ ਕਹ੍ਯੋ ਮੋਹਰੀ ਸੋਂ 'ਇਕ ਖਾਸਾ[6] ਹਿਤ ਪੋਥਿਨਿ ਕੇ ਦੇਹੁ ਮੰਗਾਇ'। ਮਾਨਿ ਬਾਕ ਤਤਕਾਲ ਅਨਾਯਹੁ ਤਿਸ ਪਰ ਪੁਸਤਕ ਧਰੇ ਬਨਾਇ। ਸਿੱਖਯਨਿ ਹਰਖ ਸਿਕੰਧ ਉਠਾਯਹੁ ਧੁਨਿ ਸੰਖਨਿ ਕੀ ਅਧਿਕ ਉਠਾਇ।ਤੁਰਹੀ ਲਘੁ ਦੁੰਦਭਿ ਬਜਵਾਏ ਜੈ ਜੈ ਸ਼ਬਦ ਭਯੋ ਚਹੁ ਘਾਇ॥੧੨॥ ਪਦ ਅਰਬਿੰਦ ਨਗਨ ਹੀ ਗਮਨੇ ਸ੍ਰੀ ਅਰਜਨ ਖਾਸੇ ਪਿਛਵਾਇ। ਆਦਿ ਮੋਹਰੀ ਅਪਰ ਸਕਲ ਹੀ ਕਹੈਂ 'ਚਢਹੁ ਸਿਵਕਾ ਸੁਖ ਪਾਇ'। ਭਨਯੋ ਗੁਰੂ 'ਇਨ ਰੂਪ ਚਤੁਰ ਗੁਰ ਇਨ ਕੋ ਆਦਰ ਜਿਤੋ ਕਰਾਇ। ਲੋਕ ਪ੍ਰਲੋਕ ਅਨੰਦ ਤਿਤਿਕ ਲਹਿ, ਬਿਘਨ ਬਿਨਾਸ਼ਨ ਹੁਇ ਸਮੁਦਾਇ'॥੧੩॥ ਏਕ ਕੋਸ ਲਗਿ ਸਕਲ ਗਏ ਸੰਗਿ ਪੁਨ ਸ੍ਰੀ ਅਰਜਨ ਥਿਤਿ ਤਿਸ ਥਾਨ।ਚਰਨ ਮੋਹਰੀ ਕੇ ਸਿਰ ਧਰਿ ਕੈ ਭਾਂਤਿ ਭਾਂਤਿ ਕੀ ਬਿਨੈ

---

[1]ਬਿਲਾਸ ਕਰ ਪ੍ਰਸੰਨ ਹੁੰਦੇ ਸਨ। [2]ਮਾਮੀ ਜੀ ਨੇ। [3]ਬੜੀ ਚਾਹ ਹੈ (ਸਾਨੂੰ)। [4](ਸਤਿਗੁਰ ਨੇ) ਆਖੀ। [5]ਜਿੱਥੇ ਤਪ ਕੀਤਾ ਸੀ। [6]ਪਾਲਕੀ।

*ਇਹ ਬੀ ਕਵਿ ਜੀ ਦੇ ਅਪਣੇ ਇਰਦ ਗਿਰਦ ਦੇ ਰਿਵਾਜ ਦੀ ਗੱਲ ਹੈ, ਮੋਹਰੀ ਜੀ ਦੀ ਇਸਤ੍ਰੀ ਵਡੇਰੀ ਹੈ, ਸ੍ਰੀ ਗੰਗਾ ਜੀ ਨੂੰਹਾਂ ਦੀ ਥਾਵੇਂ ਹਨ, ਸੋ ਇਸ ਹਿਸਾਬ ਉਨ੍ਹਾਂ ਨੂੰ 'ਅਸੀਸ' ਦੇਣੀ ਚਾਹੀਦੀ ਸੀ। ਜੇ ਮੋਹਰੀ ਜੀ ਦੀ ਇਸਤ੍ਰੀ ਨਿਜ ਨੂੰ ਸਿੱਖ ਮੰਨੇ ਤੇ ਸ੍ਰੀ ਗੰਗਾ ਜੀ ਨੂੰ ਗੁਰੂ ਪਤਨੀ ਤਾਂ 'ਪੈਰੀ ਪੈਣਾ' ਘੱਲਣਾ ਚਾਹੀਦਾ ਸੀ, ਕਿਉਂਕਿ ਭਾਈ ਗੁਰਦਾਸ ਜੀ ਤੋਂ ਪਤਾ ਲੱਗਦਾ ਹੈ ਕਿ ਤਦੋਂ ਗੁਰ ਸਿੱਖਾਂ ਵਿਚ ਰਿਵਾਜ ਇਹੋ ਸੀ ਤੇ ਸਿੱਖਾਂ ਵਲੋਂ ਗੁਰੂ ਜੀ ਗੁਰੂ ਪਤਨੀ ਲਈ ਮੱਥਾ ਟੇਕਣਾ ਹੀ ਯੋਗ ਸੀ।

ਬਖਾਨਿ।ਕਹਿ ਬਹੁ ਬਾਰਿ ਹਟਾਏ ਪੂਰਿਕੋ ਪੁਨ ਸਭਿ ਕੋ ਕਰਿਕੈ ਸਨਮਾਨ। ਮੋਰਨਿ ਕਰੇ,ਆਪ ਪਗ ਗਮਨੇ ਸਿੱਖਨਿ ਅਰੁ ਜੈ ਸ਼ਬਦ ਬਖਾਨਿ ॥੧੪॥ ਮੰਦ ਮੰਦ ਚਲਿ ਉਤਸਵ ਕਰਤੇ ਗ੍ਰਾਮ ਖਡੂਰ ਪਹੂਚੇ ਜਾਇ। ਸ੍ਰੀ ਅੰਗਦ ਜੀ ਜਹਾਂ ਦੇਹੁਰਾ ਪ੍ਰੇਮ ਸਹਤ ਤਹਿਂ ਸੀਸ ਨਿਵਾਇ। ਚਾਰ ਪ੍ਰਦੱਛਨ ਦੇ ਪ੍ਰਸਾਦ ਬਹੁ ਕਰਿ ਅਰਦਾਸ ਸਭਿਨਿ ਬਰਤਾਇ।ਧਯਾਨ ਧਾਰਿ ਕਰਿ ਬਿਨੈ ਭਾਖਿ ਕਰਿ ਮਹਾਂ ਸੁਜਸ ਕੋ ਕਥਨੋ ਬਨਾਇ॥੧੫॥ਪੁਨ ਕਰੀਰਕੋ ਦਰਸ਼ਨ ਕੀਨਸਿ ਬੰਦਤਿ ਚਤੁਰ ਪ੍ਰਦਛਨਾ ਦੀਨਿ। ਸ੍ਰੀ ਅੰਗਦ ਕੋ ਨੰਦਨ ਦਾਤੂ ਸੁਨਿ ਸੁਧਿ ਸ੍ਰੀ ਗੁਰ ਅਰਜਨ ਚੀਨ। ਹੋਇ ਅਨੰਦ ਬਿਲੰਦ ਰਿਦੇ ਮਹਿਂ ਆਇ ਮਿਲਯੋ ਮਨ ਪ੍ਰੇਮ ਨਵੀਨ। ਹਿਤ ਸਨਮਾਨ ਅੱਗ੍ਰ ਤੇ ਉਠਿ ਕਰਿ ਮਿਲੇ ਪਰਸਪਰ ਨਮਤਾ[1]ਕੀਨਿ॥੧੬॥ਜਬਿਦਾਤੂ ਨੇਧਰਯੋਚਰਨਸਿਰਨਿਜ ਕਰ ਪਰ ਸ੍ਰੀ ਗੁਰ ਨੇ ਲੀਨਿ।ਆਪ ਨਮੋ ਕਰਿ ਪਾਸ ਬਿਠਾਏ ਕਹਯੋ ਬਾਕ 'ਕਯੋਂ ਅਨੁਚਿਤ ਕੀਨਿ ?। ਗੁਰ ਕੇ ਗੁਰ ਗੁਰ ਨੰਦਨ ਹੋ ਤੁਮ[2] ਹਮ ਹੈਂ ਆਪ ਦਾਸ ਮਨ ਚੀਨ।ਸੇਵਨਿ ਉਚਿਤ ਚਰਨ ਰਜ ਰਾਵਰਿ ਸਦਾ ਤੁਮਾਰੇ ਅਹੈਂ ਅਧੀਨ'॥੧੭॥ਸੁਨਿ ਦਾਤੂ ਕਰਜੋਰਿ ਕਹਤਿ ਭਾ'ਆਪਿ ਸੁਨਹੁ ਮੇਰੋ ਬਿਰਤੰਤ। ਹਤਿ ਹੰਕਾਰ ਭਯੋ ਮੈਂ ਜੈਸੇ ਅਰ ਤੁਮਰੋ ਆਗਮ ਚਿਤਵੰਤ। ਸ੍ਰੀ ਗੁਰ ਅਮਰ ਲੀਨਿ ਜਬਿ ਗੁਰਤਾ ਭਈ ਈਰਖਾ ਮੁਝ ਅਤਯੰਤਿ।ਤਿਨ ਕੀ ਮਹਿਮਾ ਪਾਵਕ ਸਮਸਰ ਸ਼ੁਸ਼ਕ ਤ੍ਰਿਨਨ ਜਯੋਂ ਰਿਦਾ ਜਰੰਤਿ ॥੧੮॥ ਦੇਸ਼ ਬਿਦੇਸ਼ਨਿ ਕੀ ਬਡ ਸੰਗਤਿ ਨਰ ਨਾਰੀ ਆਵਹਿਂ ਸਮੁਦਾਇ। ਅਨਿਕ ਉਪਾਇਨ ਪਾਇਨ ਅਰਪਹਿਂ ਮਨ ਬਾਂਛਤਿ ਸਭਿ ਹੀ ਫਲ ਪਾਇ। ਮੋ ਕਹੁ ਦੁਖਤਿ ਦੇਖਿ ਕਰਿ ਗਮਨੇ, ਗੋਇੰਦਵਾਲ ਬਸੇ ਪੁਨ ਜਾਇ। ਤਹਿਂ ਭੀ ਅਧਿਕ ਭੀਰ ਹੁਇ ਨਿਤਪ੍ਰਤਿ ਮਹਿਮਾ ਪੂਰਨ ਭੀ ਚਹੁੰਘਾਇ॥੧੯॥ ਇਕ ਖੱਤ੍ਰੀ ਮਮ ਮਿੱਤ੍ਰ ਹੁਤੋ ਬਹੁ ਇਕ ਦਿਨ ਆਇ ਕਹਯੋ ਇਮ ਬੈਨ।–ਤੁਮਤੋ ਪੁੱਤ੍ਰ ਕਹਾਵਤਿ ਗੁਰ ਕੇ ਕੁਛ ਰਚਨਾ[3]ਤੁਮਰੇ ਢਿਗ ਹੈ ਨ। ਸੰਗਤਿ ਆਇ ਨ ਅਰਪਹਿ ਧਨ ਕੋ,ਨਮੋ ਨ ਕਰਤਿ ਆਇ ਕੋ ਐਨ।ਰਹੇ ਰੰਕ ਸਮ ਬੈਠਿ ਦਾਰਿਦੀ ਬਿਨ ਉੱਦਮ ਆਲਸ ਦਿਨ ਰੈਨ ॥੨੦॥ ਕਿਸੀ ਥਾਨ ਕੋ ਖੱਤ੍ਰੀ ਕੋਊ ਗੁਰੂ ਬਨਯੋ ਨਿਜ ਪਦ ਪੁਜਵਾਇ। ਹੁਤੋ ਟਹਿਲੀਆ ਤੁਮਰੇ ਘਰ ਕੋ

---

[1] ਨਮਸਕਾਰ। [2] ਭਾਵ ਗੁਰੂ ਰਾਮਦਾਸ ਜੀ ਦੇ ਗੁਰੂ ਗੁਰੂ ਅਮਰਦਾਸ ਜੀ, ਤਿਨ੍ਹਾਂ ਦੇ ਗੁਰੂ, ਗੁਰੂ ਅੰਗਦ ਦੇਵ ਜੀ ਦੇ ਸਪੁੱਤ੍ਰ ਹੋ ਤੁਸੀਂ। [3] ਰੌਣਕ।

ਅਬਿ ਸਮਾਜ ਅਧਿਕੈ ਬਿਰਧਾਇ[1] । ਭਏ ਮ੍ਰਿਤਕ ਜੀਵਤਿ ਹੀ ਜਗ ਤੁਮ ਜਿਨ ਕੋ ਨਾਮ ਨਹੀਂ ਬਿਦਤਾਇ। ਅਹੋ ਨਿਲਾਯਕ! ਲੇਤਿ ਨ ਤਿਸ ਤੇ ਜੋ ਅਬਿ ਬੈਠ੍ਯੋ ਬਹੁ ਧਨ ਪਾਇ—॥੨੧॥ਸਰਪ ਸਮਾਨ ਹੁਤੋ ਮਨ ਪੂਰਬ ਤਿਸ ਕੇ ਬਾਕਨਿ ਛੇਰਨ ਕੀਨਿ[2]।ਗੁਰੂ ਅਮਰ ਕੋ ਡਸਨਿ ਹੇਤੁ ਮੈਂ ਕਸ਼ਟ ਦੇਨਿ ਕੋ ਉੱਦਮ ਲੀਨਿ।ਬਾਕ ਬਾਨ ਸੈ[3]ਗਡੇ ਰਿਦੇ ਮਮ ਦੂਖ ਕੋ ਧਾਰਤਿ ਧੀਰਜ ਛੀਨਿ । ਤ੍ਰਿਣ ਮਨ ਜਰਤਿ ਕ੍ਰੋਧ ਬਡ ਅਗਨੀ ਮਨਹੁਂ ਘ੍ਰਿਤ ਤਿਨ ਊਪਰ ਦੀਨਿ ॥ ੨੨ ॥ ਹੋਤਿ ਸੁਸ਼ੀਲ ਸੰਗ ਲਹਿ ਖੋਟੇ ਬਿਗਰ ਜਾਤਿ ਸੁਭ ਮਤਿ ਬਿਸਰਾਇ।ਰਿਸਤੇ ਗੋਇੰਦਵਾਲ ਪਹੁਚ੍ਯੋ ਸਭਾਬਿਖੈ ਦੇਖੇ ਤਬਿਜਾਇ।ਮਨੋ ਗ੍ਯਾਨ ਕੋ ਭਾਨੁ ਪ੍ਰਕਾਸ਼ੈ ਚਹੁਂ ਦਿਸ਼ਿ ਸਦ ਗੁਨ ਜਨ[4]ਸਮੁਦਾਇ।ਅਵਗੁਨ ਉਡਗਨ ਨਿਸਾ ਅਵਿੱਦ੍ਯਾ ਨਹਿ ਪੱਧਤਿ ਸਭਿ ਗਏ ਪਲਾਇ।੨੩॥ਇਕ ਕਰ ਜੋਰਿ ਬੰਦਨਾ ਕਰਿਹੀਂ, ਏਕ ਉਪਾਇਨ ਅਰਪਹਿ ਆਨਿ।ਇਕ ਬਰ ਜਾਚਤਿ ਬਾਂਛਤਿ ਚਿਤ ਕੋ, ਇਕ ਬੂਝਤਿ ਅਪਨੀ ਕੱਲ੍ਯਾਨ।ਏਕ ਸ਼ਬਦ ਕੋ ਪਠੈਂ ਬਿਚਾਰੈਂ ਗਾਇਂ ਰਬਾਬੀ ਰਾਗਨਿ ਤਾਨ। ਇਕ ਅਰਦਾਸ ਕਰਤਿ ਹੈਂ ਠਾਂਢੇ ਮੰਗਲ ਹੋਤਿ ਅਨੇਕ ਬਿਧਾਨ ॥ ੨੪ ॥ ਅਧਿਕ ਪ੍ਰਤਾਪ ਬਿਲੋਕਿ ਜਰ੍ਯੋ ਨਹਿਂ, ਜਰ੍ਯੋ ਕ੍ਰੋਧ ਕੀ ਅਗਨਿ ਮਝਾਰ । ਤੂਰਨ ਕਰਤਿ ਉਲੰਘ੍ਯੋ ਸਭਿਕੋ ਜਾਇ ਗੁਰੂ ਕੇ ਲਾਤ ਪ੍ਰਹਾਰਿ । ਕਹੀ ਕਠੋਰ ਗਿਰਾ ਬਹੁ ਬਿਧਿ ਕੀ ਦਈ ਅਨੇਕ ਪ੍ਰਕਾਰਨਿ ਗਾਰਿ। ਨਿਬਲ ਸ਼ਰੀਰ ਅਵਸਥਾ ਬ੍ਰਿਧ ਬਡ ਸਹ੍ਯੋ ਨ ਗਯੋ ਘਾਤ[5]ਤਿਸ ਬਾਰ॥੨੫॥ਵੱਖ੍ਯ ਸਥਲ ਮਹਿਂ[6]ਘਾਤ ਲਾਤ ਕੋ ਲਗਤਿ ਗਿਰੇ ਪ੍ਰਿਥਵੀ ਪਰ ਜਾਇ।ਹਾਹਾਕਾਰ ਸਭਾ ਮਹਿਂ ਹੋਵਾ ਸਿੱਖ੍ਯਨਿ ਗਹਿ ਭੁਜ ਦਏ ਬਿਠਾਇ।ਉਠਤਿ ਭਈ ਸੁਧਿ ਮਮ ਪਗ ਪਕਰੇ ਸਨੇ ਸਨੇ ਮਲਿ ਮ੍ਰਿਦੁਲਤਾਇ[7]।ਕਹਿਨਲਗੇ—ਮਮ ਅੰਗ ਨਿਠੁਰ ਬਡ ਕਰਤਿ ਕਾਰ ਕੋ ਬੈਸ ਬਿਤਾਇ॥੨੬॥ਤੁਮ ਨਿਤ ਬੈਠੇ ਮ੍ਰਿਦੁ ਪਦ ਪੰਕਜ[8] ਪੀੜਤਿ ਹੁਏ ਲਾਗਿ ਮਮ ਅੰਗ॥ ਕਰੀ ਅਵੱਗ੍ਯਾ, ਤੁਮ ਕੋ ਦੇਖੇ ਉਠ੍ਯੋ ਨ ਮੈਂ ਆਦਰ ਕੇ ਸੰਗ । ਜਥਾ ਜੋਗ ਤਾੜਨ ਕਿਯ ਮੁਝ ਕੋ ਗੁਰ ਕੇ ਨੰਦਨ ਬੁੱਧਿ ਉਤੰਗ। ਆਪ ਕਰੋ ਫੁਰਮਾਵਨਿ ਕੋ ਅਬਿ,ਸੇਵਾ ਠਾਨਹੁਂ ਰਿਦੈ ਉਮੰਗ॥੨੭॥ਮੈਂ ਗੁਰ

---

[1]ਬਹੁਤ ਵਧ ਰਿਹਾ ਹੈ। [2]ਛੇੜ ਦਿੱਤਾ। [3]ਵਾਕ ਤੀਰਾਂ ਵਰਗੇ। [4]ਸ੍ਰੇਸ਼ਟ ਗੁਣਾਂ ਵਾਲੇ ਦਾਸ। [5]ਚੋਟ, ਸੱਟ। [6]ਵੱਖੀ ਵਾਲੇ ਥਾਂ ਵਿਚ। [7]ਨਰਮਾਈ ਨਾਲ ਮਲੇ (ਸ੍ਰੀ ਗੁਰੂ ਅਮਰ ਦੇਵ ਜੀ ਨੇ)। [8]ਤੁਸਾਡੇ ਸਦਾ (ਆਰਾਮ ਨਾਲ) ਬੈਠਿਆਂ ਦੇ ਕੋਮਲ ਚਰਨ ਕਮਲ।

ਦਾਸ[1] ਗੁਰੂ ਸੁਤ ਹੋ ਤੁਮ ਗੁਰ ਸਮ ਲਖੌਂ ਆਪ ਕੋ ਨੀਤ। ਕ੍ਰੋਧ ਨਿਵਾਰਿ ਛਿਮਹੁ ਅਪਰਾਧੂ ਉਰ ਸਾਧੂ ਸੇਵਕ ਮਮ ਚੀਤ[2]। ਦਾਸਨਿ ਦਾਸ ਪਛਾਨਹੁ ਮੋਕੌ ਕੀਨਿ ਕ੍ਰਿਪਾਲ ਬਿਸਾਲ ਸੁ ਨੀਤ। ਅਪਨਿ ਜਾਨਿਕੇ ਤਾੜਤਿ ਭੇ ਮੁਝ ਦੇਖਿ ਬਿਕਾਰਨਿ[3] ਮਤਿ ਬਿਪਰੀਤ-॥੨੮॥ ਮੈਂ ਸੁਨਿ ਕ੍ਰੋਧਤਿ ਬਾਕ ਕਹਨੋ ਤਬਿ-ਭਲੋ[4] ਆਪਨੋ ਇਸਮਹਿਂ ਜਾਨਿ।ਨਰਨਿ ਅਚੰਭਦਿਖਾਯ ਦੰਭ ਕਿਯ ਮੋਕਹੁ ਨਹੀਂ ਸੁਹਾਇ ਮਹਾਨ। ਇਹ ਸਭਿ ਤਯਾਗ ਅਪਰ ਥਲ ਗਮਨਹੁ ਟਿਕਹੁ ਨ, ਮੇਰੋ ਭਨਨੋ ਪਛਾਨ।ਛਲ ਸੌਂ ਮਮ ਪਿਤ ਕੀ ਕਰਿ ਸੇਵਾ ਗੁਰਤਾ ਲੀਨਿ ਗਰੀਬੀ ਠਾਨਿ॥੨੯॥ ਮੋਹਿ ਪਿਤਾ ਕੇ ਭੋਰ[5] ਸੁਭਾਊ, ਛਲ ਚਾਤੁਰ-ਤਾ ਲਖੀ ਨ ਤੋਹਿ। ਅਜ਼ਮਤ ਆਦਿਕ ਠਗ ਕਰਿ ਲਜਾਯਹੁ ਰਚਨੋ ਪਖੰਡ ਅਧਿਕ ਧਨ ਹੋਹਿ। ਵਸਤੂ ਹਮਾਰੀ ਤੈਂ ਕਿਮ ਧਾਰੀ, ਯਾਂਤੇ ਮੁਝ ਆਵਤਿ ਮਨ ਰੋਹਿ[5]। ਭਲੋ ਚਹੈ ਤੌ ਰਹੌਂ ਨਹੀਂ ਅਬਿ,ਲਹੈਂ ਕਸ਼ਟ ਬਚਮਨੈਂ ਨ ਮੋਹਿ[6]-॥੩੦॥ਸੁਨਿ ਕਠੋਰ ਬਾਨੀ ਅਸ ਮੇਰੀ ਸਰਲ ਰਿਦੈ ਬੋਲੇ ਹਿਤ ਠਾਨਿ।-ਅਬਿਤੇ ਆਗੇ ਕਰੌਂ ਤਥਾ ਮੈਂ ਜਥਾ ਰਜਾਇ ਆਪਕੀ ਜਾਨਿ।ਦਾਸ ਤੁਮਾਰੋ ਕ੍ਰੋਧ ਨਿਵਾਰੋ ਮੁਝ ਪਰ ਹੋਹੁ ਪ੍ਰਸੰਨ ਮਹਾਨ-'। ਇਮ ਕਹਿ ਨਮੋ ਕਰੀ ਕਰ ਜੋਰੇ ਕਵਿ ਸੰਤੋਖ ਸਿੰਘ ਕਰਤਿ ਬਖਾਨਿ॥੩੧॥ਦੋਹਰਾ॥ ਨਿਸਾ ਪਰੀ ਆਸਨ ਅਪਨ ਗੁਰੂ ਬਿਰਾਜੇ ਜਾਇ। ਬਿਸਮਤਿ ਗਮਨੇ ਅਪਰ ਨਰ ਸ੍ਰੀ ਗੁਰੁ ਧੰਨ ਸੁਹਾਇ॥ ੩੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਦਾਤੂ ਮਿਲਿਨਿ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥੩੭॥

### ੩੮. [ਦਾਤੂ ਜੀ ਦੇ ਪੈਰ ਦਾ ਦਰਦ ਹਟਾਯਾ]।

ਨਿਸਾਨੀ ਛੰਦ॥[7]ਅਰਧ ਨਿਸਾ ਮਹਿਂ ਸ੍ਰੀ ਗੁਰੂ ਘਰ ਤਯਾਗ ਚਲੇ ਹੈਂ। ਗ੍ਰਹਨ ਕਰੀ ਨਹਿਂ ਵਸਤੁ ਕੁਛ ਨਹਿ ਕਿਸੂ ਮਿਲੇ ਹੈਂ। ਪਨਹੀ ਬਿਨ ਪਗ ਕਮਲ ਤੇ ਮਾਰਗ ਪ੍ਰਸਥਾਨੇ। ਰਿਦੈ ਬਿਚਾਰਤਿ-ਕਿਤ ਚਲਹਿਂ, ਬੈਠਹਿਂ ਕਿਸ ਥਾਨੇ॥੧॥ਮਾਨਵ ਮਿਲਹਿਂ ਨ ਆਨਿ ਜਹਿਂ ਨਹਿਂ ਛੂਟੈ ਧਯਾਨਾ।ਨਹਿ ਬੋਲਹਿਂ, ਨਹਿਂ ਕਲਹਿ ਕਰਿ[8],ਕੁਛ ਬਿਘਨ ਨ ਠਾਨਾ। ਏਕਾਕੀ[9]ਬੈਠਹਿਂ ਕਹੂੰ ਪ੍ਰਭੁ ਕੋ ਸਿਮਰੈ ਹੈਂ।ਵਹਿਰ ਉਪਾਧਿ ਅਨੇਕ ਹ੍ਵੈ ਇਕ ਰਸੁ ਬਿਸਰੈ ਹੈਂ[10]-॥੨॥ ਏਵ ਬਿਚਾਰਤਿ ਚਲਤਿ ਮਗ, ਬਾਸਰ ਕੇ ਗ੍ਰਾਮੂ। ਆਇ ਪਹੂਚੇ ਛਿਨਕ ਮਹਿਂ

---

[1]ਗੁਰੂ ਦਾ ਦਾਸ ਹਾਂ। [2](ਆਪ ਦਾ) ਰਿਦਾ ਸਾਧੂ (ਸ੍ਰੇਸ਼ਟ) ਹੈ, ਮੈਨੂੰ ਸੇਵਕ ਜਾਣੋਂ। [3]ਔਗੁਣਾਂ ਨੂੰ ਵੇਖਕੇ। [4]ਭੋਲਾ। [5]ਗੁੱਸਾ। [6]ਮੇਰਾ ਬਚਨ ਨਾਂ ਮੰਨੇਗਾ ਤਾਂ ਕਸ਼ਟ ਪਾਏਂਗਾ। [7]ਦਾਤੂ ਜੀ ਦੁਖਾਉਂਦੇ ਹਨ। [8]ਕਲੇਸ਼ ਕਰਕੇ। [9]ਇਕਾਂਤ ਵਿਚ। [10]ਇਕ ਦਮ (ਉਪਾਧੀਆਂ) ਵਿਸਰ ਜਾਣਾਂ

ਦੇਖ੍ਯੋ ਇਕ ਧਾਮੁ।ਕੋਠਾ ਹੁਤੋ ਗੁਪਾਲ ਕੋ[1] ਤਹਿ ਕੇਤਿਕ ਦੂਰੀ। ਤਿਸ ਕੋ ਦਰ ਮੂੰਦਨਿ ਕਰ੍ਯੋ ਲਿਖਿ ਕੇ ਬਿਧਿ ਰੂਰੀ॥੩॥-ਜੋ ਦਰ ਖੋਲਹਿ ਆਨਿ ਕੇ ਤਿਸ ਦੋਸ਼ ਲਗੈਹੈ। ਨਹੀਂ ਸਿੱਖ, ਤਿਸ ਕੇ ਨ ਗੁਰ,ਨਹਿੰ ਸ਼੍ਰੇਯ ਪਗੈਹੈ[2]। ਬਿਗਰੈ ਲੋਕ ਪ੍ਰਲੋਕ ਤਿਸ ਹਮਹੂੰ ਨ ਸਹਾਏ-।ਇਮ ਲਿਖਿਕੇ ਦਰ ਊਪਰੇ ਅੰਤਰ ਪ੍ਰਵਿਸ਼ਾਏ ॥੪॥ ਤਿਸ ਕੋਠੇ ਮਹਿ ਛਪਿ ਗਏ ਪਦਮਾਸਨ ਕੀਨਾ। ਲਗੀ ਸਮਾਧਿ ਅਗਾਧਿ ਹੀ ਏਕਹਿ ਰਸ ਭੀਨਾ। ਗੋਇੰਦਵਾਲ ਪ੍ਰਭਾਤਿ ਭੀ ਤਹਿਂਗੁਰੂ ਨ ਪਾਯੋ।ਖੋਜਤਿ ਸਿੱਖਨ ਅਨੇਕ ਹੀ ਕਿਤਹੂੰ ਨ ਦਰਸਾਯੋ ॥੫॥ ਸ੍ਰੀ ਅਰਜਨ ਗੁਰ!ਸ਼੍ਰੋਨ ਸੁਨਿ ਮੈਂ ਭਯੋ ਅਨੰਦੇ[3]।ਸਭਿ ਵਸਤੂ ਧਨ ਆਦਿ ਜੋ,ਕਰਿ ਅਪਨਿ ਬਿਲੰਦੇ।ਬਸਤ੍ਰ ਬਿਭੂਖਨ ਪਹਿਰ ਕੇ ਕਰਿ ਉਰ ਹੰਕਾਰਾ। ਗਾਦੀ ਪਰ ਬੈਠਤਿਭਯੋ ਧਨ ਲੋਭ ਸੁ ਧਾਰਾ॥੬॥ਕਰਤਿ ਰਹ੍ਯੋ ਪਰਤੀਖਨਾ ਕੋ ਆਇ ਨ ਪਾਸਾ। ਨਹੀਂ ਉਪਾਇਨ ਕਿਨ ਦਈ, ਨਹਿ ਪੂਜੀ ਆਸਾ। ਭੂਲ੍ਯੋ ਔਚਕ ਆਇ ਜੋ ਅਵਲੋਕ ਪਧਾਰੇ[4]। ਰੁਖ ਮਿਲਿਬੇ ਕੋ ਨਹਿ ਕਰੈ ਨਹਿਂ ਗੁਰੂ ਨਿਹਾਰੈ[5]॥੭॥-ਗੁਣਬਿਹੀਨ ਪੂਜਾ ਕਹਾਂ,ਬਿੱਦ੍ਯਾ ਬਿਨ ਮਾਨਾ। ਜੋਤ ਕਹਾਂ ਬਿਨ ਸੂਰਤਾ,ਮਨ ਥਿਤ ਬਿਨ ਧ੍ਯਾਨਾ। ਬਿਨ ਸੰਤੋਖ ਉਰ ਸੁਖ ਕਹਾਂ,ਤਪ ਬਿਨਾਂ ਨ ਰਾਜੂ।ਗ੍ਯਾਨ ਕਹਾਂ ਬਿਨ ਸਤਿਗੁਰੂ,ਸ਼ੋਭਾ ਬਿਨ ਲਾਜੂ[6]॥੮॥ ਬਿਨ ਜਹਾਜ ਤਰਿਬੋ ਕਹਾਂ ਸਾਗਰ ਅਸਗਾਹੂ। ਭਗਤਿ ਕਹਾਂ ਬਿਨ ਪ੍ਰੇਮ ਕੇ ਪਗ ਪੰਕਜ ਮਾਹੂ।ਕਵਿਤਾ ਬਿਨ ਕੀਰਤਿ ਕਹਾਂ,ਜਸੁ ਬਿਨਾ ਨ ਦਾਨਾ[7]।ਮੁਕਤਿ ਕਹਾਂ ਬਿਨ ਪ੍ਰਭੂ ਕੇ,ਸੁਰ ਬਿਨਾ ਨ ਗਾਨਾ[8] ॥੯॥ ਸਦ ਗੁਣ ਬਿਨਾ ਨ ਸ਼੍ਰੇਯ ਹੈ,ਸ਼ਰਧਾ ਬਿਨ ਸੇਵਾ।ਮੰਤ੍ਰ ਸਿੱਧਿ ਬਿਨ ਜਪੁ*ਕਹਾਂ, ਬਰ ਬਿਨਾ ਨ ਦੇਵਾ[9]।ਬਿਨ ਸਿੱਖੀ ਤਰਿਬੋ ਕਹਾਂ ਜਗ ਸਾਗਰ ਭਾਰਾ।ਦਿਨੇਸ ਕਹਾਂ ਸੂਰਜ ਬਿਨਾ-,ਮੈਂ ਏਵ ਬिਚਾਰਾ॥੧੦॥ਨਮੋ ਨ ਕੀਨੀ ਸਿੱਖ ਕਿਹ[10], ਕਿਤ ਰਹ੍ਯੋ ਸੁ ਦੈਬੋ[11]। ਸੁਨਤਿ ਖਿਝਹਿ ਸਭਿ ਮਨ ਬਿਖੈ ਕ੍ਯਾ ਤਿਨ ਤੇ

[1]ਗੁਆਲੇ ਦਾ। [2]ਮੁਕਤੀ ਨਹੀਂ ਪਾਵੇਗਾ। [3]ਮੈਂ ਕੰਨੀਂ ਸੁਣਕੇ ਅਨੰਦ ਹੋਯਾ। [4]ਦੇਖਕੇ (ਮੈਨੂੰ) ਰਲਾ ਜਾਵੇ। [5]ਗੁਰੂ (ਅਮਰ ਦੇਵ ਜੀ) ਨੂੰ ਅੱਗੇ ਨਾ ਬੈਠਾ ਦੇਖਕੇ। (ਅ) ਗੁਰੂ ਰੂਪ (ਮੈਨੂੰ) ਨਹੀਂ ਸੀ ਦੇਖਦਾ। [6]ਸ਼ਰਮ ਤੋਂ ਬਿਨਾਂ ਸ਼ੋਭਾ ਕਿੱਥੇ। [7]ਦਾਨ ਬਿਨਾਂ ਜਸ ਨਹੀਂ ਹੁੰਦਾ। [8]ਰਾਗ ਗਉਣਾ। [9]ਵਰ (ਦੇਣ ਦੀ ਸ਼ਕਤੀ ਤੋਂ) ਸੱਖਣਾ ਦੇਵਤਾ ਕੀ ਹੈ। [10]ਕਿਸੇ ਵੀ ਸਿੱਖ ਨੇ। [11](ਭੇਟਾ) ਦੇਣਾ ਤਾਂ ਕਿਤੇ ਰਿਹਾ।

*ਜਪ ਦਾ ਭਾਵ ਇਥੇ ਸਿਮਰਣ ਨਹੀਂ, ਪਰ ਮੰਤ੍ਰ ਉਚਾਰਣ ਹੈ।

ਲੈਥੋ[1]। ਗੁਰਤਾ ਗਾਦੀ ਜਿਸਹਿ ਵਿਗ ਤਿਸ ਹੀ ਕੀ ਪੂਜਾ। ਬਿਨ ਅਜ਼ਮਤ ਕੈਸੇ ਪੁਜਹਿ[2] ਬੈਠੇ ਜੇ ਦੂਜਾ॥ ੧੧॥ ਗੁਰੂ ਅਮਰ ਕੇ ਸਦਨ ਤੇ ਮੈਂ ਸਭਿ ਕੁਛ ਲੀਨਾ। ਦਰਬ ਸਰਬ ਲੇ ਗਰਬ ਹਤਿ ਚਲਿਬੋ ਮਗ ਕੀਨਾ[3]। ਲੋਭ ਧਾਰਿ ਮੈਂ ਲੇ ਚਲਯੋ ਬੇਸਰ[4]ਬਹੁ ਲਾਦੀ।ਦੁਇ ਤ੍ਰੈ ਸੇਵਕ ਸੰਗ ਥੇ ਅਤਿ ਭਾ ਅਹਿਲਾਦੀ॥੧੨॥ਦੋਇ ਘਟੀ ਜਬਿ ਦਿਨ ਰਹਯੋ ਮਾਰਗ ਪ੍ਰਸਥਾਨੋ।ਅਪਨੇ ਸਦਨ ਖਡੂਰ ਕੋ ਚਿਤ ਚਾਹਤਿ ਜਾਨੋ।ਬਹੁ ਧਨ ਲੈ ਗਮਨਯੋ ਜਬੈ ਦਿਨ-ਮਨਿ[5]ਅਸਤਾਯੋ। ਅੰਧਕਾਰ ਭਾ ਜਗਤ ਮੈਂ ਦਸਹੂੰ ਦਿਸ਼ਿ ਛਾਯੋ॥ ੧੩॥ ਪਹੁੰਚਯੋ ਨਹੀਂ ਖਡੂਰ ਮੈਂ ਰਹਿ[6]ਦੂਰ ਕਿਤੇਕਾ। ਤਸਕਰ ਭੈਦਾਯਕ ਮਿਲੇ ਤਿਹ ਸਮੇ ਅਨੇਕਾ[7]। ਦੇਖਤਿ ਸ਼ਸਤ੍ਰ ਉਠਾਇ ਕੈ ਮਾਰਨਿ ਕੋ ਆਏ।ਤ੍ਰਾਸ ਪਾਇ ਤਿਨ ਪਾਸ ਤੇ ਮਮ ਦਾਸ ਪਲਾਏ॥੧੪॥ਮੈਂ ਡਰ ਧਰਿ ਬੋਲਯੋ ਤਬੈ-ਕਯੋਂ ਮਾਰੋ ਮੋਹੀ।ਧਨ ਕਾਰਨ ਮਾਰਨ ਕਰਹੁ ਲਿਹੁ ਜੇਤਿਕ ਹੋਹੀ-। ਛੀਨ ਲੀਨਿ ਵਸਤੂ ਸਕਲ ਨਹਿ ਬੋਲਨਿ ਦੀਨੇ। ਪੁਨ ਸਰੀਰ ਕੇ ਚੀਰ ਸਭਿ ਕਿਯ ਤਿਨ ਤੇ ਹੀਨੋ॥੧੫॥ਅਤਿਸ਼ੈ ਸੰਕਟ ਪਾਇ ਕੈ ਨਿਜ ਆਇ ਨਿਕੇਤਾ। ਚਿੰਤਾ ਸਲਿਤਾ ਚਿਤ ਬਹਯੋ ਮਨ ਸ਼ੋਕ ਸਮੇਤਾ।-ਕਰਨਿ ਅਵੱਗਯਾ ਬਡਨਿ ਕੀ ਕੈਸੇ ਸੁਖ ਪਾਵੈ। ਕਟਹਿ ਤਰੋਵਰ ਕੋ ਜਬੈ ਪੁਨਿ ਫਲ ਕਿਮ ਖਾਵੈ॥੧੬॥ਤੋਰਹਿ ਤਰੀ ਜੁ ਤੋਇ ਮਹਿ[8]ਕਿਮ ਤਰਹਿ ਸੁਖਾਰੋ।ਸਦਨ ਢਾਹਿ ਵਨ ਬਸਨ ਚਹਿ ਮਤਿਮੰਦ ਗਵਾਰੋ-।ਇਮ ਚਿਤਵਤਿ ਚਿੰਤਾ ਮਹਾਂ ਸਭਿ ਪ੍ਰਸਤੁ ਗਵਾਏ।ਬਹੁਤ ਬਿਸੂਰਤਿ ਬੈਠਿ ਕਰਿ ਨਹਿੰ ਕਿਸੁ ਬਤਾਏ॥੧੭॥ਤਬਿ ਤੇ ਮੇਰੀ ਲਾਤ ਮਹਿੰ ਹੁਇ ਪੀੜ ਘਨੇਰੀ। ਅਸਥੀ ਕੋ ਚੀਰਹਿ ਮਨਹੁਂ ਦੂਖ ਦੇਤਿ ਬਡੇਰੀ। ਕਿਤਿਕ ਕਾਲ ਬੀਤਤਿ ਭਯੋ ਗੁਰ ਖੋਜਯੋ ਸਾਰੇਂ[9]। ਬੁੱਢੇ ਆਦਿਕ ਸਿੱਖ ਸਭਿ ਲਗਾਏ ਤਿਸ ਬਾਰੇ॥੧੮॥ ਤਿਸੀ ਰੀਤਿ ਬੈਠੇ ਬਹੁਰ ਬਰ ਗੁਰਤਾ ਗਾਦੀ।ਮਿਲਿ ਸਭਿਹਿਨਿ ਬਹੁ ਭਾਂਤਿ ਕੀ ਕੀਨੀ ਸ਼ੁਭ ਸ਼ਾਦੀ। ਜਦਪਿ ਲਾਤ ਮਹਿ ਪੀਰ ਬਹੁ ਅਤਿਸ਼ੈ ਦੁਖ ਪਾਊਂ। ਲਾਜ ਭਾਰ ਤੇ[10]ਦਬ ਰਹਯੋ ਨਹਿ ਨਿਕਟ ਸਿਧਾਊਂ॥੧੯॥ਕਰਨਿ ਖੁਟਾਈ ਦੁਖ ਲਹੈ[11] ਜਗ ਬਿਖੈ

[1](ਮੇਰਾ ਨਾਮ ਹੀ) ਸੁਣਕੇ ਸਾਰੇ ਮਨ ਵਿਚ ਖਿਝਦੇ ਸਨ, ਮੈਂ ਉਨ੍ਹਾਂ ਤੋਂ ਕੀ ਪ੍ਰਾਪਤਿ ਕਰ ਸਕਦਾ ਸਾਂ। [2]ਕੀਕੂੰ ਪੁਜਵਾ ਸਕਦਾ ਹੈ। [3]ਹੰਕਾਰ ਟੁੱਟ ਗਿਆ ਤੇ ਚੱਲਣ ਦਾ ਰਾਹ ਲਿਆ। [4]ਖੱਚਰਾਂ। [5]ਸੂਰਜ। [6]ਰਹਿਆ। [7]ਬਹੁਤੇ (ਚੋਰ)। [8]ਜੋ ਜਲ ਵਿਚ ਬੇੜੀ ਤੋੜੇ। [9]ਸਾਰਿਆਂ ਨੇ। [10]ਸ਼ਰਮ ਦੇ ਭਾਰ ਨਾਲ। [11]ਦੁੱਖ ਲਈਦਾ ਹੈ।

ਲਜਾਵਹਿ[1]।ਮਹਾਂ ਪੁਰਖ ਕੇ ਤੀਰ ਪੁਨ ਕਿਮ ਨਹੀਂ ਸਿਧਾਵਹਿ।ਚਿਰੰਕਾਲ ਪੀਰਾ ਸਹੀ, ਪਰ ਗਯੋ ਨ ਪਾਸੂ।ਚਲਨਿ ਲਗੇ ਸ੍ਰੀ ਅਮਰ ਜਬਿ ਬੈਕੁੰਠ ਅ-ਵਾਸੂ॥੨੦॥ਹੁਇ ਨਿਲਾਜ ਦੁਖ ਬਡੇ ਤੇ ਮੈਂ ਨਿਕਟ ਸਿਧਾਰਾ।ਖਰੋ ਅਗਾਰੀ ਹੋਇ ਕਰਿ ਕਰ ਜੋਰਿ ਉਚਾਰਾ।-ਅਪਰਾਧੀ ਮੈਂ ਆਪਕੋ ਅਬਿ ਚਲਿ ਕਰਿ ਆਵਾ।ਛਮੋ ਅਵੱਗਯਾ ਕਰੀ ਜੋ ਬਹੁ ਸੰਕਟ ਪਾਵਾ॥੨੧॥ ਮਹਾਂ ਪੁਰਖ ਉਰ[2]ਬੈਰ ਇਮ ਜਿਉਂ ਨੀਰ ਲਕੀਰਾ[3]। ਪਾਹਨ ਰੇਖਾ ਪ੍ਰੀਤ ਦ੍ਰਿਢ[4], ਅਸ ਭਾਖਹਿ ਧੀਰਾ। ਮਦਮਤੀ ਮੈਂ ਸ਼ਰਨ ਹੌਂ ਤੁਮ ਦੀਨ ਦਯਾਲਾ-। ਇਮ ਬਿਨਤੀ ਸੁਨਿ ਸ੍ਰੀ ਗੁਰੂ ਬੋਲੇ ਤਿਸ ਕਾਲਾ॥੨੨॥-ਹੋਵਹਿ ਸ੍ਰੀ ਗੁਰ ਰਾਮ-ਦਾਸ ਸੋਢੀ ਕੁਲ ਟੀਕਾ।ਸ੍ਰੀ ਅਰਜਨ ਸੁਤ ਤਿਨਹੁ ਕੋ ਗੁਨਗਨ ਤੇ ਨੀਕਾ। ਸੋ ਖਡੂਰ ਪ੍ਰਵਿਸ਼ਹਿ ਜਬਹਿ ਹੋਵਹਿ ਤੁਮ ਮੇਲਾ। ਚਰਨ ਦੁਹੇਲਾ[5] ਦੇਖਿ ਕੈ ਸੋ ਕਰਹਿ ਸੁਹੇਲਾ[6]-॥੨੩॥ ਸੁਨਿ ਕੈ ਤਿਨ ਤੇ ਆਇ ਘਰ ਨਿਤ ਕਰਤਿ ਉਡੀਕਾ।-ਕਬਿ ਦਰਸ਼ਨ ਨਿਜ ਦੇਹਿੰਗੇ ਕਰਿ ਹੈਂ ਪਦ ਨੀਕਾ[7]-।ਆਨਿ ਕ੍ਰਿਤਾਰਥ ਅਬਿ ਕਿਓ,ਕਾਟਹੁ ਮਮ ਪੀਰਾ।ਸ੍ਰੀ ਨਾਨਕ ਅੰਗਦ ਅਮਰ ਤੁਮ ਹੀ ਪ੍ਰਭੁ ਧੀਰਾ ॥ ੨੪ ॥ ਚਰਨ ਸ਼ਰਨ ਪਰਨੇ ਦਿਹੋ ਪੂਰਹੁ ਉਰ ਆਸਾ। ਨਹਿਨ ਹਟਾਵਨਿ ਕੀਜੀਏ ਜੈਸੇ ਨਿਜ ਦਾਸਾ'। ਸ੍ਰੀ ਅਰਜਨ ਸੁਨਿ ਪੁਨ ਭਨਯੋ 'ਜਿਮ ਚਾਹ ਤੁਮਾਰੀ। ਕਰਹੁ ਤਥਾ ਬਲ ਵਡੇ ਹੋ ਹਮ ਸਿੱਖ ਅਗਾਰੀ[8] ॥ ੨੫ ॥ ਸਕੈਂ ਹਟਾਇ ਨ ਤੁਮ ਕ੍ਰਿਤੀ ਕਰ ਬੰਦਤਿ ਆਗੇ[9]। ਗੁਰ ਗੁਰ ਗੁਰ ਕੇ ਪੁੱਤ੍ਰ ਸੁਭ ਬਡ ਬੁੱਧਿ ਸੁਭਾਗੇ'। ਤਬਿ ਦਾਤੂ ਕਰ ਜੋਰ ਕੈ ਚਰਨੀ ਲਪਟਾਯੋ। ਸ੍ਰੀ ਅਰਜਨ ਕਰ ਫੇਰਿਕੈ ਦੁਖ ਲਾਤ ਹਟਾਯੋ ॥ ੨੬ ॥ ਚਿਰੰਕਾਲ ਕੀ ਪੀਰ ਬਡ ਛਿਨ ਬਿਖੈ ਨਿਵਾਰੀ। ਮਨ ਪ੍ਰਸੰਨ ਦਾਤੂ ਭਯੋ ਮਹਿਮਾ ਉਰਧਾਰੀ। ਕਹਿਤੇ ਸੁਨਤਿ ਪ੍ਰਸੰਗ ਕੋ ਸੁਰਜ ਅਸਤਾਯੋ। ਨਾਨਾ ਬਿੰਜਨੁ[10] ਤਯਾਰਿ ਕਰਿ ਸ੍ਰੀ ਗੁਰੂ ਅਚਵਾਯੋ ॥ ੨੭ ॥ ਭਗਤਿ ਬਿਬੇਕ ਬਿਗਯਾਨ[11] ਕੀ ਚਰਚਾ ਬਹੁ ਕੀਨੀ। ਨਾਸ਼ਵੰਤ ਦ੍ਰਿਸ਼ਮਾਨ ਸਭਿ,ਸੱਤਾ ਸਤਿ ਚੀਨੀ[12]।ਸਾਰ ਅਸਾਰ ਬਿਚਾਰ ਕਰਿ ਨਿਬਰੇ

[1]ਸ਼ਰਮਸਾਰ ਕਰਦੀ ਹੈ। [2](ਦੇ) ਰਿਦੇ ਵਿਚ। [3]ਜਿਵੇਂ ਪਾਣੀ ਵਿਚ ਲਕੀਰ ਹੁੰਦੀ ਹੈ। [4]ਮਹਾਂ ਪੁਰਖਾਂ ਦੀ ਪ੍ਰੀਤ ਪੱਕੀ ਹੁੰਦੀ ਹੈ ਪੱਥਰ ਦੀ ਰੇਖਾ ਵਾਂਗੂ। [5]ਦੁਖੀ। [6]ਸੁਖੀ। [7]ਚਰਨ ਚੰਗਾ ਕਰਣਗੇ। [8]ਅਸੀਂ ਪਹਿਲਾਂ ਦੇ (ਆਪ ਦੇ ਘਰ ਦੇ) ਸਿੱਖ ਹਾਂ। [9](ਤੁਹਾਈ) ਅੱਗੇ ਹੱਥ ਜੋੜਕੇ। [10]ਭੋਜਨ। [11]ਗਿਆਨ ਵਿਚਾਰ। [12](ਚੇਤਨ) ਸੱਤਾ ਹੀ ਸੱਚ ਜਾਣੀ।

ਠਹਿਰਾਯੋ।ਪਾਰਬ੍ਰਹਮ ਪਰਮਾਤਮ ਪਰਪੂਰ ਸੁਹਾਯੋ[1]॥੨੮॥ਸੁਠਪੂਰਬਕ ਪੁਨ ਸੁਪਤਿ ਭੇ ਸ੍ਰੀ ਅਰਜਨ ਨਾਥਾ। ਜਾਮ ਜਾਮਨੀ ਤੇ ਜਗੇ ਸੁਚਿ ਕਰਿ ਜਲ ਸਾਥਾ॥ਪੁਨਿ ਦਾਸੂ ਕੇ ਦਰਸ਼ ਕੋ ਗਮਨੇ ਤਿਸ ਡੇਰੇ।ਲਗੀ ਸਮਾਧਿ ਅਗਾਧਿ ਹੀ ਬਿਨਬਾਧ[2]ਬਡੇਰੇ ॥ ੨੯ ॥ ਬ੍ਰਿਤਿ ਅਖੰਡ ਨਿਸ਼ਚਲ ਟਿਕੀ ਕੋਠੇ ਸ਼ੁਭ ਮਾਂਹੀ।ਕੀਨਿ ਉਥਾਨ ਹਿਲਾਇ ਕੈ ਕਰਿ ਜਤਨੁ ਸੁ ਤਾਂਹੀ।ਬਿਕਸੇ ਕਮਲ ਬਿਲੋਚਨੈ ਹਾਲੀ ਮੁਖ ਜੀਹਾ। ਸ੍ਰੀ ਅਰਜਨ ਚਰਨੀ ਪਰੇ ਬਿਨਤੀ ਕਰਿ ਦੀਹਾ॥੩੦॥ਦਾਸੂ ਨੇ ਦੇਖੇ ਜਬੈ ਕਰ ਬੰਦਿ ਅਗਾਰੀ। ਬੰਦੇ ਪਦ ਅਰਬਿੰਦ ਮ੍ਰਿਦੁ ਮੁਖ ਗਿਰਾ ਉਚਾਰੀ। 'ਬਿਚ ਸਮਾਧਿ ਕੇ ਧ੍ਯਾਨ ਜਿਹ ਮੈਂ ਨਿਤਪ੍ਰਤਿ ਠਾਨਾ।ਸੋ ਸਰੂਪ ਤੁਮ ਹੀ ਅਹੋ ਮਹਿਦੇ ਮਹੀਆਨਾ ॥ ੩੧ ॥ ਸ੍ਰੀ ਨਾਨਕ ਅਵਤਾਰ ਹੋ ਇਕ ਜੋਤਿ ਬਿਰਾਜੇ।ਕਲਿ ਮਹਿ ਨਰਨਿ ਉਧਾਰ ਹਿਤ ਨਿਜ ਤਨ ਉਪਰਾਜੇ'।ਸ੍ਰੀ ਗੁਰ ਕਹਿ'ਤੁਮ ਬਹੁ ਬਡੇ ਹਮ ਬਾਲ ਤਿਹਾਰੇ। ਕ੍ਰਿਪਾ ਦ੍ਰਿਸ਼ਟਿ ਦੇਖਤਿ ਰਹਹੁ ਦੁਖ ਕਾਟਨਿ ਹਾਰੇ॥੩੨॥ਇਕ ਰਸ ਬ੍ਰਿਤੀ ਅਖੰਡ ਸ਼ੁਭ ਚਿਰਕਾਲ ਟਿਕਾਈ।ਸਰਬ ਭਾਂਤਿ ਸਮਰਥ ਬਡੇ ਸਭਿ ਸ਼ਕਤੀ ਪਾਈ।ਚਹਹੁ ਸੁ ਕਰਹੁ ਨ ਦੇਰ ਲਗਿ ਬਿਚ ਚਉਦਹਿ ਲੋਕਾ। ਨਹਿੰ ਆਗ੍ਯਾ ਕੋ ਫੇਰਹੀ ਚਹਿੰ ਦਰਸ ਬਿਲੋਕਾ'॥੩੩॥ਤਬਿ ਦਾਸੂ ਨੇ ਬਚ ਕਹ੍ਯੋ'ਪੁਰਹੁ ਮਮ ਆਸ।ਚਿਰਕਾਲ ਕੋ ਤਨ ਤਜੋ[3]ਇਸ ਚਹੌਂ ਨ ਬਾਸ।ਸ੍ਰੀ ਨਾਨਕ ਕੇ ਪਾਸ ਮੈਂ ਚਾਹਤਿ ਅਬਿ ਜਾਯੋ।ਅਪਨੋ ਬਾਕ ਭਨੀਜੀਏ ਹੁਇ ਮੁਝ ਮਨ ਭਾਯੋ'॥ ੩੪॥ਸ੍ਰੀ ਗੁਰ ਬੋਲੇ'ਹੋਹਿ ਇਮ ਕੇਤਿਕ ਦਿਨ ਮਾਂਹੀ।ਤਨ ਤਜਿ ਗਮਨਹੁ ਬੇਗ ਸੋਂ ਸ੍ਰੀ ਨਾਨਕ ਪਾਹੀ।ਅਜਰ ਜਰਨ ਧੀਰਜ ਧਰਨ ਸ੍ਰੀ ਅੰਗਦ ਰੂਪਾ। ਤੁਮ ਤਿਨਕੇ ਬਡ ਪੁੱਤ੍ਰ ਹੋ ਚਿਤ ਸ਼ਾਂਤਿ ਅਨੂਪਾ॥੩੫॥ਦਾਸ ਜਾਨਿ ਕਿਰਪਾ ਕਰੋ ਅਪਨੇ ਨਿਤ ਜਾਨੋ।ਸੀਖ ਸਿਖਾਵੋ ਸ਼ੁਭ ਮਤੀ ਜਿਮ ਪੰਥ ਮਹਾਨੋ[4]" । ਇਮ ਕਹਿ ਠਾਨੀ ਨਮੋ ਪਦ ਪਰਕਰਮਾ ਦੀਨੀ। ਅਪਰ ਭਨੀ ਬਹੁ ਬੇਨਤੀ ਮਹਿਮਾ ਬਡ ਚੀਨੀ ॥ ੩੬ ॥ ਆਇਸੁ ਲੇ ਨਿਕਸੇ ਸਦਨ ਤੇ ਚਲਿਬੇ ਤਜਾਰੂ।ਤਬਿ ਦਾਤੂ ਕਰ ਜੋਰਿਕੈ ਇਮਬਾਕ ਉਚਾਰੂ।'ਸ੍ਰੀਅੰਮ੍ਰਿਤ-ਸਰ ਸਮ ਲਖਹੁ ਬਸਿਯਹਿ ਇਸ ਥਾਨੂ। ਮਿਲੇ ਰਹੈਂ ਹਰਖੈਂ ਦਰਸ ਗੁਨ

---

[1]ਸਾਰ ਤੇ ਅਸਾਰ ਨੂੰ ਵਿਚਾਰ ਕੇ ਇਹ ਗੱਲ ਨਿਸ਼ਚੇ ਵਿੱਚ ਧਾਰਨ ਕੀਤੀ ਕਿ ਸਾਰੇ ਪ੍ਰਪੰਚ ਵਿੱਚ ਪਾਰਬ੍ਰਹਮ ਪ੍ਰਮਾਤਮਾ ਹੀ ਸੁਹਾ ਰਿਹਾ ਹੈ, [2]ਭਾਵ ਅਖੰਡ। [3]ਭਾਵ, (ਇਹ) ਪੁਰਾਣਾ ਸਰੀਰ ਛੱਡ ਦਿਆਂ। [4]ਜਿਵੇਂ (ਸਿੱਖੀ ਦੇ) ਮਹਾਨ ਮਾਰਗ ਵਿੱਚ ਚੱਲਣਾ ਹੈ।

ਗਯਾਨ ਨਿਧਾਨੁ॥੩੭॥ਸੁਨਿ ਧੀਰਜ ਸਤਿਗੁਰ ਦਈ ਹੁਇ ਤਯਾਰ ਚਲੇ ਹੈਂ।ਖਾਸੇ¹ਪਰ ਪੁਸਤਕ ਸ਼ੁਭਤਿ ਸ਼ੁਭ ਚਮਰ²ਢੁਲੇ ਹੈ।ਰਾਗੀ ਕਰਤੇ ਕੀਰਤਨ ਬਹੁ ਸਾਜ ਬਜਾਏ।ਤਬਿ ਸੰਖਨਿ ਕੀ ਧੁਨਿ ਭਈ ਸੁਮਨਸ ਬਰਸਾਏ॥੩੮॥ਲਘੁ ਦੁੰਦਭਿ ਮ੍ਰਿਦੁ ਬਾਜਤੇ ਤੁਰਹੀ ਸੁ ਨਫੀਰੀ।ਜੈਜੈਕਾਰ ਉਚਾਰਤੇ ਚਹੁੰਦਿਸ਼ਿ ਮਹਿ ਭੀਰੀ। ਕਰਤਿ ਮੰਗਲਾਚਾਰ ਕੋ ਬਹੁ ਧੂਪ ਧੁਖਾਵੈਂ। ਮੰਦ ਮੰਦ ਸ੍ਰੀ ਸਤਿਗੁਰੂ ਪਾਛੇ ਤਿਸ ਜਾਵੈਂ॥੩੯॥ਏਕ ਕੋਸ ਚਲਿ ਕੈ ਟਿਕੇ ਦਾਤੂ ਸੰਗ ਭਾਖੀ। 'ਹਟਹੁ ਆਪ ਕਰੁਨਾ ਕਰਹੁ ਪੂਰੀ ਅਭਿਲਾਖੀ³'। ਸਿਮਰਹੁ ਅਪਨੇ ਜਾਨਿ ਕੈ ਹਮ ਦਾਸ ਤਿਹਾਰੇ'।ਕਰੀ ਪਰਸਪਰ ਬੰਦਨਾ ਉਰ ਪ੍ਰੇਮ ਉਦਾਰੇ॥੪੦॥ਸ੍ਰੀ ਦਾਤੂ ਘਰ ਕੋ ਹਟਯੋ ਮਨ ਆਨੰਦ ਹੋਵਾ।ਚਤੁਰ ਗੁਰੂ ਕੋ ਰਪ ਅਬਿ ਸ੍ਰੀ ਅਰਜਨ ਜੋਵਾ। ਮਹਿਮਾ ਮਹਾਂ ਬਿਚਾਰਤੋ–ਬਡ ਅਜ਼ਮਤ ਵਾਨਾ।ਬਹੁਰ ਗਰੀਬੀ ਕੇ ਸਹਤ ਨਿਤ ਕ੍ਰਿਪਾ ਨਿਧਾਨਾ–॥੪੧॥ਸ੍ਰੀਸਤਿਗੁਰ ਪਗ ਨਗਨ ਤੇ ਪਾਛੇ ਪ੍ਰਸਥਾਨੇ।ਆਗੇ ਖਾਸਾ ਪੋਥੀਅਨਿ ਸਿਖ ਕੰਧ ਪਯਾਨੇ। ਚਮਰ ਚਾਰੁ ਦੁਹ ਦਿਸ਼ਿ ਢੁਰਤਿ ਬਹੁ ਸੰਖ ਬਜਾਵੈਂ। ਇਮ ਮੰਗਲ ਕੋ ਕਰਤਿ ਹੀ ਉੱਤਰ ਦਿਸ਼ਿ ਜਾਵੈਂ ॥੪੨॥ਸਨੇ ਸਨੇ ਸਭਿ ਹੀ ਚਲਤਿ ਮਨ ਨੇਮ੍ਰ ਕਰੰਤੇ।ਸ੍ਰੀ ਅਰਜਨ ਉਰ ਭਾਉ ਪਿਖਿ ਬਲਿਹਾਰ ਹੁਵੰਤੇ।ਸੁਧਾ ਸਰੋਵਰ ਕੋਸ ਦੁਇ ਜਬਿ ਰਹਯੋ ਅਗਾਰੇ। ਸੌਚਿ⁴ ਕਰਨਿ ਹਿਤ ਸਭਿ ਟਿਕੇ ਖਾਸਾ ਸੁ ਉਤਾਰੇ॥੪੩॥ ਜਾਮ ਦਿਵਸ ਬਾਕੀ ਰਹਯੋ ਥਿਤ ਭੇ ਜਿਸ ਕਾਲਾ। ਕਰੀ ਸੌਚਿ ਸਭਿ ਹੂ ਤਹਾਂ ਉਰਹਰਖ ਬਿਸਾਲਾ।ਪ੍ਰਵਿਸ਼ੇਚਾਹਤਿ ਨਿਜ ਪੁਰੀ ਕਰਿ ਕਾਰਜ ਆਏ। ਸੰਖਨ ਬਾਦਿਤ ਸ਼ਬਦ ਕੋ ਧੁਨਿ ਉਚ ਉਠਾਏ॥੪੪॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ ਖਡੂਰ ਪ੍ਰਸੰਗ ਬਰਨਨੰ' ਨਾਮ ਅਸ਼ਟ ਤ੍ਰਿੰਸਤੀ ਅੰਸੂ॥ ੩੮ ॥

### ੩੯. [ਸ੍ਰੀ ਅੰਮ੍ਰਿਤਸਰ ਪੁੱਜੇ। ਇਕਾਂਤ ਥਾਂ ਪਸੰਦ ਕੀਤੀ]।

ਦੋਹਰਾ ॥ ਦੋਇ ਕੋਸ ਪਰ ਟਿਕ ਗੁਰੂ ਥਕੇ ਪੰਥ ਪ੍ਰਸਥਾਨ⁵। ਕੀਨਿ ਭਲੇ ਬਿਸਰਾਮ ਕੋ ਹੈ ਸੁਚਿ ਥਿਤ ਤਿਸ ਥਾਨ॥੧॥ਚੌਪਈ ॥ ਦ੍ਰਿਗ ਮੁੱਦ੍ਰਿਤਿ⁶ਕਰਿ ਠਾਨਯੋ ਧਯਾਨੁ। ਬੈਠੇ ਨਿਸ਼ਚਲ ਗਯਾਨ ਨਿਧਾਨੁ। ਸੁਧਾ ਸਰੋਵਰ ਪੁਰਿ ਸੁਧਿ ਹੋਈ।ਗੁਰ ਆਗਮਨਿ ਸੁਨਯੋ ਸਭਿ ਕੋਈ॥੨॥ ਸ੍ਰੀ ਹਰਿਗੋਬਿੰਦ ਚੰਦ ਅਨੰਦੇ। ਬਦਨ ਸਦਨ ਛਬਿ ਖਿਰਯੋ ਬਿਲੰਦੇ।ਪਾਇ ਕਿਰਨ ਸੁਧਿ ਪ੍ਰਾਤ⁷

¹ਪਾਲਕੀ। ²ਚੌਰ। ³(ਤੁਹਾਡੀ) ਚਾਹ ਪੂਰੀ ਹੋ ਗਈ ਹੈ। ⁴ਸੁਚ, ਪਵਿੱਤ੍ਰਤਾ। ⁵ਰਾਹ ਚਲਦੇ ਥੱਕ ਗਏ। ⁶ਨੈਣ ਬੰਦ ਕਰਕੇ। ⁷ਖਬਰ ਰੂਪ ਕਿਰਨ ਨੂੰ ਪਾਕੇ ਸਵੇਰ ਵਾਂਙੂ।

ਮਨਿੰਦਾ। ਭੁਏ ਪ੍ਰਫੁੱਲਿਤਿ ਦ੍ਰਿਗ ਅਰਬਿੰਦਾ ॥ ੩ ॥ ਸੁਨਿ ਸਾਹਿਬ ਬੁੱਢਾ ਹਰਖਾਏ। ਸਿਖ ਗੁਰਦਾਸ ਆਦਿ ਸਮੁਦਾਏ।'ਜਿਸ ਕਾਰਜ ਗਮਨੇ ਕਰਿ ਆਏ'। ਸੁਨਿ ਰੀਗਾ ਮਨ ਆਨੰਦ ਪਾਏ ॥ ੪ ॥ 'ਪੁਸਤਕ ਸਭਿ ਖਾਸੇ ਪਰ ਲਜਾਵਤਿ।ਆਪ ਗੁਰੂ ਪਨਹੀ ਬਿਨ ਆਵਤਿ'। ਇਮ ਸੁਨਿ ਬਡ ਉਤਸਾਹ ਬਧਾਵਾ।ਸੁਮਨਸ ਚੰਦਨ ਧੂਪ ਧੁਖਾਵਾ।੫॥ ਲੇ ਸੰਗ ਸ੍ਰੀ ਗੁਰ ਹਰਿ ਗੋਬਿੰਦ। ਚਲੇ ਅਗਾਊ ਜੁਤ ਸਿਖ ਬ੍ਰਿੰਦ। ਮਧੁਰ ਪ੍ਰਸ਼ਾਦਿ ਅਧਿਕ ਸੰਗ ਲੀਨਾ।ਸ੍ਰੀ ਗੁਰ ਸਮੁਖ ਪਯਾਨੋ ਕੀਨਾ॥੬॥ਪਰਮ ਪ੍ਰੇਮ ਕੇ ਜਾਲ ਫਸਾਏ।ਮਨਹੁ ਮੀਨ ਗਨ ਐਂਚਤਿ ਆਏ। ਪੁਰਿਕੇ ਨਰ ਗਨ ਸੁਨਿ ਸਮੁਦਾਏ।ਦੇਖਨਿ ਦਰਸ ਗੁਰੂ ਕਹੁ ਧਾਏ ॥ ੭ ॥ਜੋ ਨਿਤਪ੍ਰਤਿ ਹਿਤ ਕਰਿ ਦਰਸੈ ਹੈਂ[1]।ਸੋ ਬਹੁ ਦਿਨ ਮੈਂ ਦਰਸ਼ਨ ਪੈ ਹੈਂ[2]। ਗਏ ਧਾਇ ਕਰਿ ਚੌਂਪ ਉਮੰਗੇ। ਰੁਚਿਰ ਉਪਾਇਨ ਲੇ ਕਰਿ ਸੰਗੇ॥੮॥ਸਭਿ ਨਰ ਸ੍ਰੀ ਹਰਿਗੋਬਿੰਦ ਸਾਥ।ਦਰਸੇ ਸਤਿਗੁਰ ਅਰ-ਜਨ ਨਾਥ।ਪਾਇਨ ਜਾਇ ਉਤਾਇਲ ਪਰੇ।ਨਿਜ ਨਿਜ ਸਭਿਨਿ ਅਕੋਰੈਂ ਧਰੇ ॥੯॥ ਸਭਿਨਿ ਬਿਲੋਚਨ ਕਮਲ ਸਰੀਖੇ।ਭਏ ਪ੍ਰਫੁੱਲਜਤਿ ਰਵਿ ਗੁਰ ਦੀਖੇ। ਸ੍ਰੀ ਹਰਿ ਗੋਬਿੰਦ ਅੰਕ ਬਿਠਾਏ। ਪਿਖਤਿ ਅਨੰਦ ਬਿਲੰਦ ਬਧਾਏ ॥੧੦॥ਸਾਹਿਬ ਬੁੱਢਾ ਅਰੁ ਗੁਰਦਾਸ।ਬੂਝੀ ਕੁਸ਼ਲ ਤਿਨਹੁੰ ਕੇ ਪਾਸ। ਹਾਥ ਜੋਰਿ ਤਬਿ ਸਕਲ ਬਖਾਨੈਂ। 'ਕ੍ਰਿਪਾ ਆਪ ਕੀ ਤੇ ਸੁਖ ਠਾਨੈਂ॥੧੧॥ ਘਰ ਰਾਵਰ ਕੇ ਅਰੁ ਸਭਿ ਥਾਈਂ। ਕੁਸ਼ਲ ਅਨੰਦ ਰਹੈਂ ਸਮੁਦਾਈ'। ਪੁਸ਼ਪ ਪ੍ਰਸਾਦਿ ਸਿੱਖ ਗਨ ਲਜਾਏ। ਕਹਿ ਪੁਸਤਕ ਪਰ ਸੋ ਚਢਿਵਾਏ ॥ ੧੨ ॥ ਧੂਪ ਧੁਖਾਵਤਿ ਸੰਖ ਬਜਾਏ।ਜੈ ਜੈ ਮੰਗਲ ਸ਼ਬਦ ਉਠਾਏ। ਇਮ ਸਭਿ ਹੀ ਜਬਿ ਮਿਲੇ ਅਗਾਊ। ਹਰਖੇ ਦੁਹਿਦਿਸ਼ਿ ਹੇਰਤਿ ਭਾਊ ॥੧੩ ॥ ਕਿਰਤਨ ਕਰਤਿ ਸਿੱਖ ਅਗੁਵਾਈ। ਸਮੁਖ ਸੁਧਾਸਰ ਗਮਨੇ ਜਾਈ। ਚੌਰ ਢੁਰਤਿ ਉਤਸਾਹ ਬਧਾਵਤਿ। ਸੰਗਤਿ ਸੰਗ ਗੁਰੂ ਛਬਿ ਪਾਵਤਿ ॥ ੧੪ ॥ ਚਤੁਰ ਘਟੀ ਦਿਨ ਰਹਨੇ ਚਲੇ ਹੈਂ।ਸਿੱਖਨ ਆਇ ਸਮੁਦਾਇ ਮਿਲੇ ਹੈਂ।ਇਕਦਿਸ਼ ਸੰਖ ਨਫੀਰੀ[3] ਬਾਜਤਿ। ਲਘੁ ਦੁੰਦਭਿ ਮਧੁਰੀ ਧੁਨ ਲਾਜਤਿ ॥ ੧੫ ॥ ਸ੍ਰੀ ਅਰਜਨ ਸ੍ਰੀ ਹਰਿ ਗੋਬਿੰਦ।ਸ਼ੋਭਤਿ ਪੋਥਿਨਿ ਜੁਤ ਸਿਖ ਬ੍ਰਿੰਦ। ਬ੍ਰਹਮਾ ਬਿਸ਼ਨ ਅਮਰ[4]ਇੰਦ੍ਰਾਦਿ।ਮਨਹੁ ਬੇਦ ਕੀ ਕਰਨਿ ਮ੍ਰਿਜਾਦਿ॥੧੬॥ਇਕਠੇ

---

[1]ਦਰਸ਼ਨ ਕਰਦੇ ਸਨ । [2](ਉਨ੍ਹਾਂ ਨੇ ਅੱਜ) ਬਹੁਤ ਦਿਨਾਂ ਪਿੱਛੋਂ ਦਰਸ਼ਨ ਪਾਉਣਾ ਹੈ । [3]ਤੂਤੀਆਂ। [4]ਦੇਵਤਾ ।

ਹੁਇ ਉਤਸਾਹਤਿ ਚਾਲੇ। ਨਗਰ ਸੁਧਾਸਰ ਬੈਕੁੰਠ ਆਲੇ[1]*। ਖਾਸਾ ਫੂਲ ਮਾਲ ਜੁਤ ਆਗੇ। ਸ੍ਰੀ ਗੁਰ ਜੁਤ ਸਿਖ ਪਾਛਹਿ ਲਾਗੇ॥੧੭॥ ਜੈ ਜੈ ਸ਼ਬਦ ਕਰਤਿ ਚਲਿ ਜਾਹੀਂ।ਪਹੁੰਚਤਿ ਭਏ ਜਾਇ ਕਰਿ ਪਾਹੀ।ਸੁਧਾ ਸਰੋ- ਵਰ ਪੂਰਬ ਪਾਸੇ।ਥੜ੍ਹਾ ਨਾਮ ਅਬਿ ਲਗਹੁ ਪ੍ਰਕਾਸ਼ੇ†॥੧੮॥ਤਹਾਂ ਸਥਾਪਤਿ ਕਰਿ ਪੋਥੀਨਾ।ਟਿਕੇ ਨਿਕਟ ਗੁਰ ਆਨੰਦ ਭੀਨਾ। ਸੰਗਤਿ ਜਨ ਸੁਨਿ ਕਰਿ ਚਲਿ ਆਏ। ਮਨ ਬਾਂਛਤਿ ਸਭਿਹਿਨਿ ਤਬਿ ਪਾਏ ॥੧੯॥ ਅਧਿਕ ਭੀਰ ਸਤਿਗੁਰ ਢਿਗ ਹੋਈ।ਦਰਸ਼ਨ ਕਰਿ ਗਮਨਤਿ ਸਭਿ ਕੋਈ।ਬਹੁਤ ਪ੍ਰਸਾਦਿ ਲਗਾਇ ਬਰਤਾਵਾ। ਸਭਿਹਿਨਿ ਕੇ ਮਨ ਆਨੰਦ ਛਾਵਾ ॥ ੨੦ ॥ ਸਿਧਨਾ ਕਰਿ[2] ਸਤਿਗੁਰ ਤਿਸ ਥਾਨੂ।ਬ੍ਰਿੱਧ ਸਾਥ ਤਬਿ ਬਾਕ ਬਖਾਨੂ।"ਆਪ ਰਹਹੁ ਪੁਸਤਕ ਕੇ ਪਾਸ।ਲੇਕਰਿ ਅਪਰ ਸਾਥਿ ਗਨ ਦਾਸ॥੨੧॥ ਜਾਗ੍ਰਨ ਕਰਹੁ ਸਿਮਰ ਸਤਿਨਾਮ। ਕਿਰਤਨ ਹੋਇ ਸੁ ਚਾਰਹੁੰ ਜਾਮ"। ਸ੍ਰੀ ਹਰਿ ਗੋਬਿੰਦ ਕਉ ਲੇ ਸਾਥ। ਨਮੋ ਕੀਨਿ ਸ੍ਰੀ ਅਰਜਨ ਨਾਥ ॥੨੨॥ ਉਠਤਿ ਪ੍ਰਦਛਣਾ ਦਿਸ਼ਿ ਕਹੁ ਆਇ।ਪੌਰ ਦਰਸ਼ਨੀ ਸੀਸ ਨਿਵਾਇ। ਅੰਦਰ ਬਰ ਹਰਿ ਮੰਦਰ ਗਏ। ਚਤੁਰ ਪ੍ਰਦਛਨਾ ਫਿਰ ਤਹਿਂ ਦਏ॥੨੩॥ ਖਰੇ ਹੋਇ ਕਰਿ ਸ੍ਰੀ ਦਰ- ਬਾਰਹਾਥ ਜੋਰਿ ਕਰਿ ਬਿਨੈ ਉਚਾਰ।ਨਮਸਕਾਰ ਕਰਿਕੈ ਬਹੁ ਭਾਉ। ਹਟੇ ਬਹੁਰ ਜਿਨ ਪ੍ਰੇਮ ਸੁਭਾਊ ॥੨੪॥ ਸ੍ਰੀ ਹਰਿ ਗੋਵਿੰਦ ਸੰਗ ਸੁਹਾਏ।ਮੰਦ ਮੰਦ ਅਪਨੇ ਘਰ ਆਏ।ਦਾਸੀ ਦਾਸ ਆਨਿ ਪਗ ਲਾਗੇ। ਬੂਝੀ ਕੁਸ਼ਲ ਗੁਰੂ ਰਸ ਪਾਗੇ[3]॥੨੫॥ਅੰਤਰ ਪ੍ਰਵਿਸ਼ੇ ਉਠਿ ਸ੍ਰੀ ਗੰਗਾ।ਆਨਿ ਲਗੀ ਪਾਇਨ ਕੇ ਸੰਗਾ। ਸੁਤ ਕੋ ਲੇ ਪ੍ਰਯੰਕ ਪਰ ਬੈਸੇ। ਰਾਮਚੰਦ ਕੋ ਦਸਰਥ ਜੈਸੇ* ॥ ੨੬ ॥

---

[1]ਬੈਕੁੰਠ ਘਰ। [2]ਸਿੱਧ ਦੇ ਹੋਣ ਕਰਕੇ। [3]ਪ੍ਰੇਮ ਵਿੱਚ ਰਤੇ ਹੋਇਆਂ ਨੇ।

*ਇਹ ਦ੍ਰਿਸ਼ਟਾਂਤ ਮਾਤ੍ਰ ਹਨ, ਕਿਉਂਕਿ ਕਵਿ ਜੋ ਇਕੋ ਸਾਹਿਤ ਜੋ ਜਾਣੂ ਹਨ, ਸੋ ਉਸੇ ਦੇ ਦ੍ਰਿਸ਼ਟਾਂਤ ਵਰਤਦੇ ਹਨ। ਦ੍ਰਿਸ਼ਟਾਂਤ ਦਾ ਸਦਾ ਇੱਕ ਅੰਗ ਕਵੀ ਜਨ ਲੈਂਦੇ ਹਨ।

†ਥੜ੍ਹਾ ਸਾਹਿਬ ਪੂਰਬ ਦੱਖਣ ਦਿਸ਼ਾ ਦੇ ਵਿਚਾਲੇ,ਦੁਖ ਭੰਜਨੀ ਤੋਂ ਅੱਗੇ ਤੇ ਅਠਸਠ ਤੀਰਥ ਤੋਂ ਉਰੇ ਹੈ। ਇਸ ਪੁਰਾਤਨ ਤੇ ਆਦਿ ਅਸਥਾਨ ਨੂੰ ਢਾਹ ਕੇ ਨਵੀਨ ਅਕਾਲੀ ਅੰਦੋਲਨ ਨੇ ਪੌੜਾ ਬਣਾ ਦਿੱਤਾ ਸੀ, ਸੰਗਤ ਦੀ ਅਵਾਜ਼ ਉੱਠਣ ਤੇ ਹੁਣ ਫੇਰ ਥੜ੍ਹਾ ਸਾਹਿਬ ਰਚ ਦਿਤਾ ਗਿਆ ਹੈ। ਪਹਿਲੀ ਇਮਾਰਤ ਇਤਨੀ ਪੱਕੀ ਸੀ ਇਕ ਇੱਟ ਬੀ ਸਾਬਤ ਨਹੀਂ ਸੀ ਉੱਖੜ ਸਕੀ, ਬਾਜ਼ੇ ਵੇਲੇ ਉਖੇੜਨ ਵਾਲਿਆਂ ਨੂੰ ਬਾਰੂਦ ਦੀ ਸਹਾਇਤਾ ਬੀ ਲੈਣੀ ਪਈ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਇਮਾਰਤਾਂ ਐਸੀਆਂ ਪੱਕੀਆ ਸਨ। ਵਿਸ਼ੇਸ਼ ਲਈ ਵੇਖੋ ਇਸੇ ਪੁਸਤਕ ਦੇ ਪੰਨਾ ੧੯੦੫ ਦੀ ਹੇਠਲੀ ਟੂਕ।

ਮਾਤੁਲ ਪਤਨੀ[1] ਕੇ ਸੰਦੇਸ਼॥ਅਪਰ ਬਾਰਤਾ ਬਿਤੀ ਅਸ਼ੇਸ਼॥ ਸਨੇ ਸਨੇ ਰੰਗਾ ਕੇ ਸ੍ਰੌਨ[2]।ਕੀਨਿ ਸੁਨਾਵਨਿ ਗੁਰ ਸੁਖ ਭੌਨ॥੨੭॥ਤਬਿ ਰੰਗਾ ਮਨ ਆਨੰਦ ਪਾਏ॥ਨਿਕਟ ਬੈਠਿ ਭੋਜਨ ਅਚਵਾਏ। ਨਿਜ ਕਰ ਤੇ ਠਾਨਤਿ ਬਹੁ ਸੇਵ॥ ਮਹਿਮਾ ਜਾਨਹਿ ਸ੍ਰੀ ਗੁਰ ਦੇਵ॥੨੮॥ਸੁਪਤਿ ਹੇਤੁ ਪਰਯੰਕ ਅਰੂਢੇ॥ਇਕ ਪਰ[3] ਹਰਿ ਗੋਬਿੰਦ ਗੁਨ ਗੂਢੇ। ਸੁਖ ਸੋਂ ਸੈਨ ਕਰੀ ਨਿਸ ਮਾਂਹੀ। ਰਹੀ ਜਾਮ ਜਾਗੇ ਗੁਨ ਗ੍ਰਾਹੀ ॥੨੯॥ ਸਤਿਚੇਤਨ ਆਨੰਦ ਸਰੂਪਾ॥ ਤਿਸ ਮਹਿ ਨਿਸ਼ਚਲ ਬ੍ਰਿਤੀ ਅਨੂਪਾ॥ਪ੍ਰਥਮ ਸੌਚ ਕਰਿ ਕੈ ਮਨ ਪਾਵਨਿ।ਪੁਨਹੁ ਕੀਨਿ ਜਲ ਲੇ ਰਦ ਧਾਵਨ[4] ॥੩੦॥ ਕੂਪ ਨੀਰ ਤੇ ਮੱਜਨ ਠਾਨਿ। ਪੁਨ ਦੁਖ-ਭੰਜਨਿ ਕੀਨਿ ਸ਼ਨਾਨ॥ ਥੜ੍ਹੇ ਜਾਇ ਬੈਠੇ ਸੁਖ ਭੌਨ॥ ਅਜਪਾ ਜਾਪ ਜਪਨੋ ਕਰਿ ਮੌਨ॥੩੧॥ਪੁਨ ਪ੍ਰਾਚੀ ਦਿਸ਼ਿ ਭੀ ਅਰੁਨਾਈ[5]।ਤਿਮਰ ਨਸਨੋ ਚਟਿ-ਕਾ[6] ਚੁਹਕਾਈ। ਕਮਲ ਬਿਲੋਚਨ ਬਿਕਸੇ ਦੋਈ। ਉਠੇ ਪ੍ਰਭੁ ਪ੍ਰਭਾਤਿ ਲਖਿ ਹੋਈ ॥੩੨॥ ਬਡੀ ਪ੍ਰਕ੍ਰਮਾਂ ਫਿਰ ਕਰਿ ਆਇ॥ਪੌਰ ਦਰਸ਼ਨੀ ਸੀਸ ਨਿਵਾਏ। ਪੁਨਹ ਜਾਇ ਦਰਬਾਰ ਸੁ ਬੰਦੇ॥ਚਤੁਰ ਪ੍ਰਦਛਨਾ ਕੀਨਿ ਅਨੰਦੇ ॥੩੩॥ਇਮ ਦਰਸ਼ਨ ਕਰਿ ਫਿਰ ਪੁਨ ਆਏ॥ਬੈਠਿ ਥੜ੍ਹੇ ਪਰ ਗੁਰੂ ਸੁਹਾਏ॥ ਮਨਹੁ ਸ਼ੰਭੁ[7] ਥਿਤ ਗਿਰ ਕੈਲਾਸ਼॥ਸੁਰ ਜਿਮ ਸਿਖ ਬੈਸੇ ਚਹੁੰ ਪਾਸਾ ॥੩੪॥ ਸੰਗਤਿ ਆਇ ਲਗਯੋ ਦੀਵਾਨ। ਬੀਚ ਬਿਰਾਜਹਿ ਕ੍ਰਿਪਾ ਨਿਧਾਨ॥ਸ੍ਰੀ ਮੁਖ ਤੇ ਬੋਲੇ ਬਚ ਐਸੇ॥ਨਿਕਸੇ ਕਮਲ ਖਿਰੇ ਅਲਿ ਜੈਸੇ[8]॥੩੫॥'ਚਿਤ ਦੈ ਸੁਨਿ ਭਾਈ ਗੁਰਦਾਸ !। ਪਰ ਉਪਕਾਰ ਬਡੋ ਸੁਖਰਾਸਿ। ਦੇਖਿ ਦੇਖਿ ਕਰਿ ਸਭਿ ਪ੍ਰੇਬੀਨ॥ ਕਰਹੁ ਗ੍ਰਿੰਥ ਸਾਹਿਬ ਰਸ ਭੀਨ ॥੩੬॥ ਸੁਮਤਿ ਬਿਲੋਚਨ ਜਿਨਕੇ ਨਾਂਹਿ ਨ॥ ਸਮ ਦਮ ਸਬਲ ਸੁ ਬਾਹਨਿ ਜਾਂਹਿ ਨ[9]।ਤਪ,ਮਖ ਪਗ ਤੇ[10] ਜੇ ਨਰ ਹੀਨੇ॥ ਤਿਨਹਿਤੁ ਸੇਤੁ ਰਚਹੁ ਹਿਤ ਦੀਨੇ[11]॥੩੭ ॥ ਸਾਗਰ ਅਗਨਿ ਸੰਸਾਰ ਅਗਾਹੂ॥ਜਿਸ ਪੁਲ ਆਸ਼ੂ ਇਹ[12] ਤਰ ਜਾਹੂ॥ਸੋ ਚਿਤਲਾਇ ਬਨਾਵਨਿ ਕੀਜਹਿ। ਨਰ ਅਸੰਖ ਕੋ ਹਿਤ ਕਰਿ ਦੀਜਹਿ[13] ॥੩੮॥ ਮਹਾਂ

---

[1]ਮਾਮੀ। [2]ਕੰਨੀਂ। [3]ਇਕ (ਪਲੰਘ) ਤੇ। [4]ਦੰਦ ਧੋਣਾ, ਦਾਤਣ ਕਰਨਾ। [5]ਪੂਰਬ ਦਿਸ਼ਾ ਵਲ ਲਾਲੀ। [6]ਚਿੜੀਆਂ। [7]ਸ਼ਿਵ ਜੀ। [8]ਖਿੜੇ ਕਵਲਾਂ ਤੋਂ ਜਿਵੇਂ ਭੌਰੇ ਨਿਕਲਦੇ ਹਨ। [9]ਸਮ ਦਮ ਰੂਪ ਬਲਵਾਨ ਭੁਜਾਂ ਜਿਨ੍ਹਾਂ ਦੇ ਨਹੀਂ। [10]ਤਪ ਤੇ ਜੱਗ ਰੂਪੀ ਪੈਰਾਂ ਤੋਂ। [11]ਪੁਲ ਰਚੋ ਪਿਆਰ ਨਾਲ। [12]ਭਾਵ ਸੰਸਾਰ। [13]ਭਲਾ ਕਰ ਦੇਵੇ।

ਪੁਰਖ ਕੋ ਜਗ ਤਨ ਧਾਰਨਿ। ਅਨ ਗਨ ਨਰਨ ਸ਼੍ਰੇਯ ਕੇ ਕਾਰਨ[1]।ਯਾਂਤੇ ਅਬਿ ਕੋ ਥਾਨ ਨਿਹਾਰੋ। ਹੋਇ ਇਕਾਕੀ ਸੁੰਦਰ ਸਾਰੋ॥੩੯॥ਜਿਹ ਹੇਰਤਿ ਹੁਇ ਹਰਖ ਬਿਸਾਲਾ। ਹਰਿਆਵਲਿ ਅਵਨੀ ਤਰੁ ਜਾਲਾ[2]। ਜਲ ਸਮੀਪ ਹੁਇ ਸੁੰਦਰ ਛਾਯਾ। ਸਘਨ ਹਰਿਤ ਦਲ ਹੁਇਂ ਸਮੁਦਾਯਾ' ॥੪੦॥ ਸੁਨਿ ਭਾਈ ਗੁਰਦਾਸ ਅਲਾਵਹਿ।'ਜੋ ਥਲ ਕ੍ਰਿਪਾ ਸਿੰਧੁ ਕੋ ਭਾਵਹਿ।ਸੋ ਆਛੋ ਹੁਇ ਬੈਠਨਿ ਜੋਗ । ਜਹਾਂ ਨ ਪਹੁੰਚ ਸਕਹਿਂ ਸਭਿ ਲੋਗ' ॥ ੪੧ ॥ ਸੁਨਿ ਸ੍ਰੀ ਅਰਜਨ ਆਪਹਿ ਚਲੇ।ਖੋਜਨਿ ਥਾਨ ਬੈਠਿਬੇ ਭਲੇ।ਸੰਗ ਚਲੇ ਬੁੱਢਾ ਗੁਰ-ਦਾਸ। ਕਿਤਿਕ ਸਿੱਖ ਜੇ ਗ੍ਯਾਨ ਨਿਵਾਸ ॥੪੨॥ ਚਲੇ ਸੁਧਾਸਰ ਤੇ ਦਿਸ਼ਿ ਪ੍ਰਾਚੀ[3]। ਮਤਿ ਉਪਕਾਰ ਬਿਖੈ ਜਿਨ ਰਾਚੀ। ਇਤ ਉਤ ਫਿਰ ਕਰਿ ਸਥਲ ਨਿਹਾਰੇ। ਜਹਿਂ ਤਰੁ ਸੰਘਨੇ ਤਹਾਂ ਪਧਾਰੇ॥੪੩॥ਕਿਤਿਕ ਕਾਲ ਬਿਚਰਤਿ ਤਿਤ ਓਰਾ। ਨਹਿਂ ਪਾਈ ਬੈਠਿਬਿ ਕੀ ਠੌਰਾ। ਚਲਦਲ[4]ਖਰੇ ਹਰੇ ਦਿਖਿ ਦੂਰੇ।ਗਮਨਤਿ ਪਹੁੰਚੇ ਸ੍ਰੀ ਗੁਰ ਪੂਰੇ ॥੪੪॥ ਕਬਿੱਤ ॥ ਬਦਰੀ[5]ਅਨੇਕ ਖਰੀ ਹਰੀ ਹਰੀ ਸ਼ੋਭ ਖਰੀ, ਘਾਮ ਕੀ ਤਪਤ ਹਰੀ[6],ਹੇਰੀ ਏਕ ਢਾਲ ਕੀ[7]।ਜੰਡ ਹੈਂ ਅਖੰਡ ਗਨ, ਠਾਂਢੀ ਹੈ ਕਰੀਰ ਭੀਰ[8] ਚਲਦਲ ਚਲਾਚਲ ਦਲ ਕਲ ਜਾਲ ਕੀ[9]। ਸੁੰਦਰ ਸੁਖਦ ਛਾਇ ਮੁਦਤ ਕਰਤਿ ਮਨ, ਚਾਰੋਂ ਓਰ ਦਿਖੈ ਹਰਿਆਈ ਥੋਰੇ ਕਾਲ ਕੀ[10]।ਧਰਾ ਜਲ ਨਾਲ ਕੀ[11], ਬਿਟਪ ਜੁਤ ਛਾਲ ਕੀ, ਪਸਿੰਦਮੈਂ ਕ੍ਰਿਪਾਲ ਕੀ,ਪ੍ਰਮੁਦਤ[12]ਬਿਸਾਲ ਕੀ ॥੪੫॥ ਸੈਯਾ ॥ ਸ੍ਰੀ ਗੁਰ ਦੇਖਿ ਕਹ੍ਯੋ ਗੁਰਦਾਸ ਕੋ, 'ਪੰਚਬਟੀ* ਸਮ ਥਾਨ ਨਿਹਾਰਾ। ਬੀਚ ਧਰਾ ਇਕ ਸਾਰ ਜਹਾਂ,ਤਹਿਂ ਬੈਠਨਿ ਚਾਹਤਿ ਚਿੱਤ ਹਮਾਰਾ। ਤੰਬੂ ਕਨਾਤ ਇਹਾਂ ਲਗਵਾਵਹੁ ਭਾਖਿ ਮੰਗਾਵਹੁ ਦਾਸ ਹਕਾਰਾ। ਹੈ ਸੁਖਵੰਤ ਇਕੰਤ ਮਹਾਂ,ਚਹੂੰ ਓਰ ਖਰੇ ਤਰੁ ਚਾਰੁ ਹਜ਼ਾਰਾ'॥੪੬॥ਯੌਂ ਸੁਨਿ ਕੈ ਗੁਰ-ਦਾਸ ਭਨ੍ਯੋ'ਸੋਈ ਥਾਨ ਭਲੋ ਜਹਿਂ ਆਪ ਕੋ ਭਾਵੈ।ਮੋ ਮਨ ਭੀ ਹਰਖਾਵ-ਤਿ ਹੈ, ਜਲ ਹੈ, ਥਲ ਨੀਵੇ ਸੁ ਭੂਮ ਸੁਹਾਵੈ। ਪੰਚ ਬਟੀ ਸਮ ਆਪ ਕਹੋ

[1]ਮਨੁੱਖਾਂ ਦੇ ਕਲਿਆਨ ਦੇ ਵਾਸਤੇ (ਹੁੰਦਾ ਹੈ)। [2]ਬਹੁਤੇ ਬ੍ਰਿੱਖ। [3]ਪੂਰਬ ਦਿਸ਼ਾ ਵਲ। [4]ਪਿੱਪਲ। [5]ਬੇਰੀਆਂ। [6]ਨਾਸ਼ (ਕੀਤੀ)। [7]ਦੇਖੀਆਂ ਇਕੋ ਤਰ੍ਹਾਂ ਦੀਆਂ। [8]ਸੰਘਣੀਆਂ। [9]ਪਿੱਪਲ ਦੇ ਚੰਚਲ ਸੁੰਦਰ ਸਮੂਹ ਪੱਤੇ। [10]ਭਾਵ ਨਵੀਂ ਉੱਗੀ ਹੋਈ। [11]ਧਰਤੀ ਦੇ ਨਾਲ ਜਲ ਹੈ। [12]ਅਨੰਦ ਦੇਂਦੀ ਹੈ। *ਮੁਰਾਦ ਹੈ ਐਸੀ ਏਕਾਂਤ ਥਾਂ ਜੈਸੀ ਤ੍ਰੇਤੇ ਯੁਗ ਵਿਚ ਨਾਸਕ ਵਿਚ ਗੋਦਾਵਰੀ ਦੇ ਕਿਨਾਰੇ ਪੰਚਬਟੀ ਦਾ ਟਿਕਾਣਾ ਏਕਾਂਤ ਸੀ ਤੇ ਰਮਣੀਕ ਸੀ ਜਿਸਨੂੰ ਐਸਾ ਦੇਖਕੇ ਰਾਮ ਜੀ ਟਿਕੇ ਸਨ। ਟਿਕਾਣਾ ਹੁਣ ਬੀ ਹੈ।

ਅਤਿ ਹੋਇ ਮਹਾਤਮ ਜੋ ਦਰਸਾਵੈ'। ਯੌਂ ਕਹਿ ਤੰਬੂ ਕਨਾਤ ਮੰਗਾਇ ਲਗਾਵਤਿ ਭੇਦ ਕੋ ਆਪ ਬਤਾਵੈਂ॥੪੭॥ ਸ੍ਰੀ ਗੁਰ ਫੇਰ ਕਹਯੋ ਹਮ ਜਾਤਿ, ਸੰਵਾਰਿ[1] ਸਥਾਨ ਸੁ ਤਯਾਰ ਕਰੋ।ਜਾਵਦ ਫੇਰਸੁ ਆਵੈਂ ਇਹਾਂ ਤਬਿਲੌ ਕਰਿ ਤੰਬੂ ਕਨਾਤ ਖਰੋ[2]'। ਦੇਯ ਨਿਦੇਸ਼ ਅਸ਼ੇਸ਼ ਤਿਸੈ[3] ਤਬਿ ਆਪ ਹਟੇ ਚਲਿ ਆਇ ਘਰੋ।ਦੇਤਿ ਸਦਾ ਨਿਜ ਸਿੱਖਜਨ ਕੋ ਸੁਖ ਦੇਵ ਗੁਰੂ ਨਿਤ ਧਯਾਨ ਧਰੋ[4] ॥੪੮॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਪੋਥੀਨ ਲੇਨ ਸੁਧਾਸਰ ਪ੍ਰਵੇਸ਼' ਪ੍ਰਸੰਗਬਰਨਨੰ ਨਾਮ ਏਕਊਨ ਚੱਤ੍ਵਾਰਿੰਸਤੀ ਅੰਸੂ ॥ ੩੯ ॥

## ੪੦. [ਰਾਮ ਸਰ]।

ਦੋਹਰਾ ॥ ਤਬਿ ਭਾਈ ਗੁਰਦਾਸ ਨੇ ਦਾਸ ਬੁਲਾਏ ਪਾਸ। ਸ੍ਰੀ ਗੁਰ ਕੀ ਆਇਸੁ ਕਹੀ ਸੁਨਤਿ ਹੁਲਾਸ ਪ੍ਰਕਾਸ਼ ॥੧॥ ਚੌਪਈ ॥ ਮਿਲਿ ਬ੍ਰਿੰਦਨ ਸਮ ਕੀਨਸਿ ਅਵਨੀ। ਚਹੁੰ ਦਿਸ਼ਿ ਹਰਿਆਵਲਿ ਥਿਤਿ ਰਵਨੀ[5]। ਡੋਰਨਿ ਤਾਨ[6] ਖਰੋ ਕਿਯ ਤੰਬੂ।ਨਿਮ੍ਰ ਸਥਾਨ ਨਿਕਟ ਕਛੁ ਅੰਬੂ[7]॥੨॥ਕਰਿ ਕਨਾਤ ਠਾਢੀ ਤਹਿੰ ਗਾਢੀ। ਚਹੂੰ ਕੋਦ ਸੁੰਦਰ ਦੁਤਿ ਬਾਢੀ।ਜਲ ਕੋ ਬਹੁ ਛਿਰਕਾਵ ਕਰਾਵਾ।ਪੁਨ ਗੁਲਾਬ ਬੂੰਦਨ ਬਰਸਾਵਾ॥ ੩ ॥ ਚਹੁੰ ਦਿਸ਼ਿ ਚੰਦਨ ਚਰਚਯੋ ਚਾਰੂ।ਬਹੁ ਖੁਸ਼ਬੋਇ ਉਠਤਿ ਮਹਿਕਾਰੂ[8]।ਆਨਿ ਬਾਗ ਤੇ ਸੁੰਦਰ ਬੂਟੇ। ਕਰੇ ਲਗਾਵਨਿ ਸੁਮਨਸੁ ਜੂਟੇ[9]॥੪॥ਬਰਨ ਬਰਨ ਕੇ ਫੂਲ ਪ੍ਰਫੁੱਲਤਿ। ਬਾਯੁ ਬਹਤਿ ਸ਼ਾਖਾ ਜਿਨ ਝੁੱਲਤਿ। ਸਕਲ ਸਥਲ ਤੇ ਰੇਨੁ[10] ਦਬਾਈ। ਕੰਟਕ, ਸ਼ੁਸ਼ਕ ਸੁ ਤ੍ਰਿਣਨਿ ਹਟਾਈ[11] ॥੫॥ ਥਲ ਕਨਾਤ ਅੰਤਰ ਬਰ[12] ਜੇਤਾ।ਛਾਯੋ ਰੁਚਿਰ ਫਰਸ਼ ਤੇ ਤੇਤਾ।ਤੰਬੂ ਕੇ ਅੰਤਰ ਚੰਦੋਵਾ।ਝਾਲਰ ਦਾਰ ਝਲਕਤੋ ਹੋਵਾ॥੬॥ਰੇਸ਼ਮ ਡੋਰ ਬੰਧਿ ਕਰਿ ਤਾਨਾ[13]।ਜਰੀ ਚਿੱਤ੍ਰ ਚਿੱਤ੍ਰਤਿ ਜਿਹ ਨਾਨਾ[14]। ਰੰਗ ਦਾਰ ਅੰਬਰ ਲੇ ਔਰ। ਤੰਬੂ ਕੇ ਅੰਤਰ ਚਹੁੰ ਓਰ॥੭॥ ਗੋਲ ਸਰਲ ਸੁੰਦਰ ਸ਼ੁਭ ਰੰਗ।ਖਰੀ ਖਰੀ[15] ਦ੍ਵੈ ਚੋਬ ਉਤੰਗ। ਉਪਰ ਕਲਸ ਸੁਨਹਿਰੀ ਸ਼ੋਭਾ। ਜਨੁ ਜੁਗ ਕਮਲ ਕਲੀ ਛਬਿ ਲੋਭਾ[16] ॥੯॥ ਐਸੋ ਥਾਨ

[1]ਸੰਵਾਰਕੇ। [2]ਖੜੇ ਕਰੋ। [3]ਆਗਿਆ ਦੇਕੇ ਸਾਰੀ ਤਿਸ (ਭਾਵ ਭਾਈ ਗੁਰਦਾਸ ਜੀ) ਨੂੰ। [4]ਦੇਤਿ ਸਦਾ......ਸੁਖ ਦੇਵ ਗੁਰੂ=ਗੁਰਦੇਵ ਜੀ ਸੁਖ ਦੇਂਦੇ ਸਨ ਸਦਾ ਸਿੱਖਾਂ ਨੂੰ (ਉਨ੍ਹਾਂ ਦਾ) ਨਿੱਤ ਧਿਆਨ ਧਰੇ (ਅ) ਸੁਖਦੇਵ ਗੁਰੂ=ਸੁਖਦਾਤੇ ਗੁਰੂ। [5]ਸੁਹਣੀ। [6]ਤਾਣਕੇ। [7]ਜਲ। [8]ਖੁਸ਼ਬੋ ਦੀ ਮਹਿਕਾਰ। [9]ਫੁੱਲਾਂ ਨਾਲ ਜੁੜੇ ਹੋਏ। [10]ਧੂੜ। [11]ਕੰਡੇ ਤੇ ਸੁੱਕੇ ਕੱਖ ਦੂਰ ਕੀਤੇ। [12]ਅੰਦਰ ਵਾਰ ਦਾ। [13]ਤਾਣਿਆਂ (ਚੰਦੋਆ)। [14]ਜਰੀ ਦੇ ਨਾਨਾ ਚਿਤ੍ਰ ਜਿੱਥੇ ਚਿੱਤਰੇ ਹੋਏ ਹਨ। [15]ਢੰਗੀਆਂ ਖੜੀਆਂ ਕੀਤੀਆਂ। [16]ਕਮਲਾਂ ਦੀ ਕਲੀ ਭਾਵ ਬੰਦ ਕਮਲਾਂ ਦੀ ਸ਼ੋਭਾ ਲੁਭਾਇਮਾਨ ਹੋਰਹੀ ਹੈ, ਭਾਵ ਦੋਹਾਂ ਕਲਸਾਂ ਦੀ ਸੁੰਦਰਤਾ ਦੋ ਕਮਲਾਂ ਦੀ ਬੰਦ ਕਲੀ ਵਤ ਹੈ।

ਕੀਨਿ ਰਮਨੀਕੋ। ਜਿਹ ਦੇਖਤਿ ਹੁਇ ਆਨੰਦ ਜੀ ਕੋ। ਰਾਖੇ ਕੇਤਿਕ ਦਾਸ ਬਿਠਾਏ।ਗੁਰ ਢਿਗ ਤਬਿ ਗੁਰਦਾਸ ਸਿਧਾਏ॥੯॥ਉਤ ਸ੍ਰੀ ਅਰਜਨ ਢਿਗ ਪੇਥੀਨ। ਬਸਹਿਂ ਪ੍ਰੇਮ ਕਰਿ ਭਾਉ ਪ੍ਰਬੀਨ[1]।ਬੈਠਿ ਬਡੇ ਦੀਵਾਨ ਲਗਾਵੈਂ। ਸਭਿ ਸੰਗਤਿ ਕੋ ਦਰਸ ਦਿਖਾਵੈਂ॥੧੦॥ਜਾਇ ਕੀਨਿ ਅਰਦਾਸ ਅਗਾਰੀ। 'ਸ੍ਰੀ ਗੁਰ ਭਯੋ ਸਥਾਨ ਤਯਾਰੀ ।ਚਹੁੰ ਦਿਸ਼ਿ ਤੇ ਰਮਨੀਕ ਬਨਾਵਾ॥ਬ੍ਰਿੰਦ ਤਰੋਵਰੁ ਜਹਿ ਦ੍ਰਿਸ਼ਟਾਵਾ'॥੧੧॥ਸੁਨਿ ਸ੍ਰੀ ਅਰਜਨ ਸਭਿ ਪੇਥੀਨ। ਲੇ ਗਮਨੇ ਉਤਸਾਹੁ ਸੁ ਕੀਨਿ। ਖਾਸੇ ਕੋ ਉਰਵਾਇ ਚਲੇ ਹੈਂ। ਦੁਹਿਂ ਦਿਸ਼ਿ ਸੁੰਦਰ ਚਮਰ ਢੁਲੇ ਹੈਂ॥੧੨॥ ਮੁਕਤਾ ਗਨ ਪਰ ਮਨਹੁੰ ਮਰਾਲ। ਉਡਤਿ ਭ੍ਰਮਤਿ ਨਿਕਟ ਨ ਡਰ ਨਾਲ।ਸਿਖਸੰਗਤਿ ਲੈ ਫੂਲਨਿ ਮਾਲ॥ਲਰਕਾਈ ਚਹੁੰ ਦਿਸ਼ਨਿ ਬਿਸਾਲ॥੧੩॥ਧੂਪ ਧੁਖਾਵਤਿ ਜਾਤਿ ਅਗਾਰੀ। ਧੁਨਿ ਮਿਲਿ ਜੈ ਜੈ ਕਾਰ ਉਚਾਰੀ।ਹੋਤਿ ਭਯੋ ਸਿੱਖਨ ਕੋ ਸ਼ੋਰ॥ਕਰਹਿਂ ਕੀਰਤਨ ਮਿਲਿ ਮਿਲਿ ਜੋਰ[2]॥੧੪॥ਲਘੁ ਦੁੰਦਭਿ ਮਿਲਿ ਸੰਗ ਨਫੀਰ॥ਕਰਤਿ ਬਜਾਵਨਿ ਭੀ ਬਡ ਭੀਰ। ਇਮ ਉਤਸਾਹ ਕਰਤਿ ਗੁਰ ਚਾਲੇ। ਗਮਨੇ ਸਿੱਖਨ ਸੁ ਪ੍ਰੇਮ ਬਿਸਾਲੇ ॥ ੧੫ ॥ ਸਨੇ ਸਨੇ ਤਿਸ ਥਾਨ ਪਹੂਚੇ। ਚਲਦਲ ਸਦਲ[3] ਝੁਲਤਿ ਜਹਿਂ ਊਚੇ। ਸੁੰਦਰ ਚਹੁੰ ਦਿਸ਼ਿ ਬਨਨੋ ਨਿਹਾਰ॥ ਲਪਟੈਂ ਛੁਟਤਿ ਅਧਿਕ ਮਹਿਕਾਰ॥੧੬॥ ਅਧਿਕ ਪ੍ਰਸੰਨ ਭਏ ਪਿਖਿ ਸਾਰੇ। ਅੰਤਰ ਖਾਸਾ ਦੀਨਿ ਉਤਾਰੇ।ਖੁਸ਼ੀ ਕਰੀ ਊਪਰ ਗੁਰਦਾਸ।ਬੈਠੇ ਸਤਿਗੁਰ ਧਰੇ ਹੁਲਾਸ॥ ੧੭॥ਸਿਖ ਸੰਗਤਿ ਬੈਠੇ ਤਿਸ ਥਾਨਿ।ਗੁਰ ਕੇ ਚਹੁੰਦਿਸ਼ਿ ਲਗਨੇ ਦਿਵਾਨ। ਸਮੁਖ ਸਥਾਨ ਨੈਮ੍ਰ ਕੁਛ ਨੀਰ॥ ਤਿਸ ਪਿਖਿ ਬੋਲੇ ਸਤਿਗੁਰ ਧੀਰ॥੧੮॥ 'ਨਿਜ ਦਾਸਨਿ ਕੇ ਹਿਤ ਕੱਲਯਾਨ। ਅਲਪ ਰਚਹੁ ਸਰ ਸੁੰਦਰ ਥਾਨ। ਜਿਤਿਕ ਨਿਕਾਸਹਿਂ ਕਾਰ ਇਹਾਂ ਕੀ।ਤਿਤਿਕ ਮਲਿਨਤਾ[4] ਨਾਸਹਿ ਤਾਂ ਕੀ॥ ੧੯॥ਸੇਵਾ ਕਰਹਿ ਤੀਰਥਨਿ ਕੇਰੀ। ਦੁਹਿ ਲੋਕਨਿ ਲਹਿ ਸ਼੍ਰੇਯ ਘਨੇਰੀ'। ਸ੍ਰੀ ਅਰਜਨ ਕੋ ਸੁਨਿ ਫੁਰਮਾਵਨਿ। ਸੰਗਤਿ ਉਠੀ ਕਾਰ ਨਿਕਸਾਵਨਿ ॥ ੨੦ ॥ ਏਕ ਜਾਮ ਲੌ ਕਰੀ ਨਿਕਾਸਨਿ। ਰਚਨੋ ਅਲਪ ਸਰ ਮਿਲਿ ਬਹੁ

[1]ਪ੍ਰਬੀਨ ਭਾਉ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ। [2]ਜ਼ੋਰ ਨਾਲ (ਅ) ਜੋਟੀਆਂ ਦੇ ਸ਼ਬਦ ਪੜ੍ਹਨੇ, ਅਰਥਾਤ ਗੌਣ ਵਾਲਿਆਂ ਦੇ ਦੋ ਹਿੱਸੇ ਹੋ ਜਾਣੇ ਇੱਕ ਨੇ ਪਹਿਲੋਂ ਦੂਏ ਨੇ ਮਗਰ ਉਸ ਨੂੰ ਫੇਰ ਗਾਉਣਾ। [3]ਪਤਿਆਂ ਸਮੇਤ ਪਿੱਪਲ। [4](ਪਾਪਾਂ ਰੂਪੀ) ਮੈਲ।

ਦਾਸਨਿ। ਪਿਖਿ ਸੈਧਨਾ ਸਭਿ ਗੁਰੂ[1] ਹਟਾਏ। ਸੰਗਤਿ ਥਿਤਿ ਹੁਇ ਬਾਕ ਅਲਾਏ॥੨੧॥'ਸ਼੍ਰੀ ਗੁਰ ਜੀ ਤੀਰਥ ਇਸ ਕੇਰਾ।ਧਰਹੁ ਨਾਮ ਹੁਇ ਬਿਦਤ ਬਡੇਰਾ'।ਸੁਨਿ ਬੁੱਢੇ ਕੋ ਬੂਝਨ ਠਾਨਾ।'ਕੌਨ ਨਾਮ ਇਸ ਕਰਹਿਂ ਬਖਾਨਾ? ॥੨੨॥ਹੁਇ ਸਾਰਥ[2]ਫਲਦਾਯਕ ਭਾਰੀ।ਮੱਜਤਿ ਅਘ ਕੀ ਮੈਲ ਉਤਾਰੀ[3]'। 'ਸ਼੍ਰੀ ਗੁਰ ਤੁਮ ਸਰਬੱਗਯ ਬਿਸਾਲਾ। ਲਖਹੁ ਬ੍ਰਿਤਾਂਤ ਜੁ ਹੁਇ ਤ੍ਰੈ ਕਾਲਾ ॥੨੩॥ ਰਾਵਰਿ ਅਛਤਿ ਨ ਸਮਰਥ ਕਾਹੂ।ਧਰਹੁ ਨਾਮ ਜਿਮ ਹੁਇ ਮਨ ਮਾਂਹੂ'। ਸ਼੍ਰੀ ਅਰਜਨ ਸਭਿ ਸੁਨਤਿ ਉਚਾਰਾ। 'ਪੰਚਬਟੀ ਥਿਤ ਰਾਮ ਉਦਾਰਾ॥੨੪॥ਇਹਾਂ ਰਾਮ ਕੋ ਨਾਮ ਸੁ ਬਾਸਾ[4]।ਰਚਹਿਂ ਗ੍ਰਿੰਥ ਸਾਹਿਬ ਸੁਖ ਰਾਸਾ॥ਨਾਮ ਸੁ ਨਾਮੀ ਭੇਦ ਨ ਕੋਈ।ਏਕ ਰੂਪ ਜਾਨਤਿ ਸਭਿ ਲੋਈ॥੨੫॥ ਰਾਮਨਾਮ ਕੀ ਮਹਿਮਾ ਮਹਾਂ।ਰਚਹਿ ਗ੍ਰਿੰਥ ਸਾਹਿਬ ਜੀ ਇਹਾਂ।ਯਾਂਤੇ ਨਾਮ ਰਾਮਸਰ* ਹੋਵਾ। ਪਾਤਕ ਘਾਤਕ ਮੱਜਤਿ ਜੋਵਾ[5]'॥ ੨੬ ॥ ਸੁਨਿ ਸੰਗਤਿ

[1]ਸਭ (ਦਾਸਾਂ) ਨੂੰ ਗੁਰੂ ਜੀ ਨੇ। [2]ਸਹਿਤ ਅਰਥ ਦੇ। [3]ਉਤਾਰੇ। [4]ਰਾਮ ਦਾ ਨਾਮ ਵਸਿਆ ਹੈ। [5]ਦਰਸ਼ਨ ਤੇ ਇਸ਼ਨਾਨ ਤੋਂ ਪਾਪਾਂ ਦਾ ਨਾਸ਼ ਕਰਤਾ ਹੈ [ਜੋਵਾ=ਦਰਸ਼ਨ]। (ਅ) ਇਸ਼ਨਾਨ ਕਰਦਿਆਂ ਪਾਪਾਂ ਦਾ ਨਾਸ਼ ਕਰਤਾ ਦੇਖਿਆ।

*ਅੱਗੇ ਚੱਲਕੇ ਅੰਕ ੨੭ ਦੇ ਪਿੱਛੋਂ ਕਵਿ ਜੀ ਉਹ ਸ਼ਬਦ ਦੇਂਦੇ ਹਨ ਜਿਸ ਵਿੱਚ ਰਾਮਸਰ ਦਾ ਜ਼ਿਕਰ ਹੈ, ਉਥੇ ਪੰਚਬਟੀ ਤੇ ਰਾਮ ਚੰਦ੍ਰ ਜੀ ਦਾ ਕੋਈ ਵਰਣਨ ਯਾ ਰੂਪਕ ਨਹੀਂ ਹੈ। ਇਹ ਦ੍ਰਿਸ਼ਟਾਂਤ ਕਵਿ ਜੀਦੀ ਅਪਣੀ ਕਾਵ੍ਯ ਸ਼ਾਰਦਾ ਦੇ ਚਮਤਕਾਰ ਹਨ। ਸਤਿਗੁਰੂ ਜੀ ਇਸ 'ਰਾਮ' ਦੇ ਤਾਂ ਉਪਾਸਕ ਸਨ:—'ਰਮਤ ਰਾਮੁ ਸਭ ਰਹਿਓ ਸਮਾਇ' ॥...... 'ਰਾਮ ਰਾਮ ਵੀਸਰਿ ਨਹੀ ਜਾਇ' ॥ [ਗੋਂਡ ਮ: ੫] ਪਰ ਪੰਚਬਟੀ ਦੇ ਸ਼੍ਰੀ ਰਾਮ ਦੇ ਉਪਾਸਕ ਨਹੀਂ ਸਨ, ਯਥਾ—'ਹੋਰਿ ਕੇਤੇ ਰਾਮ ਰਵਾਲ' ॥ ਅਸਲ ਕਾਰਣ ਇਹ ਹੈ ਕਿ ਜੋ ਨਗਰੀ ਵਸਾਈ ਸੀ ਜਿਸਦਾ ਨਾਮ ਹੁਣ ਅੰਮ੍ਰਿਤਸਰ ਹੈ ਉਸਦਾ ਤਦੋਂ ਨਾਮ ਸੀ ਰਾਮਦਾਸ ਚਕ, ਰਾਮਦਾਸ ਪੁਰ, ਸ਼੍ਰੀ ਗੁਰੂ ਰਾਮਦਾਸ ਜੀ ਦੇ ਨਾਮ ਤੇ—ਯਥਾ 'ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ' ॥ ਸਰੋਵਰ ਦਾ ਨਾਮ 'ਸ਼੍ਰੀ ਅੰਮ੍ਰਿਤਸਰ' ਧਰਿਆ ਸੀ, ਤੇ ਸਰੋਵਰ ਦੇ ਵਿਚਲੇ ਮੰਦਰ ਦਾ ਨਾਮ ਹਰਿਮੰਦਰ ਰਖਿਆ ਸੀ। ਇਸ ਨਵੇਂ ਤਲਾ ਦਾਨਾਮ ਅਪਣੇ ਪਿਤਾ ਜੀਦੇ ਨਾਮ ਤੇ ਹੀ 'ਰਾਮਸਰ' ਰੱਖਿਆ ਸੀ। 'ਅੰਮ੍ਰਿਤਸਰ' ਨੂੰ ਕਈ ਵੇਰ ਗੁਰੂ ਜੀ 'ਰਾਮਦਾਸ ਸਰੋਵਰ' ਬੀ ਕਹਿੰਦੇ ਸਨ, ਪਰ ਇਹ ਅੰਮ੍ਰਿਤਸਰ ਦਾ ਦੂਸਰਾ ਨਾਮ ਅਰਥਾਤ ਸੰਕੇਤਕ ਸੰਗ੍ਯਾ ਪਦ ਹੋਕੇ ਨਹੀਂ ਵਰਤੀਂਦਾ ਸੀ, ਸਗੋਂ ਇਹ ਯੋਗਕ ਪਦ ਸੀ ਤੇ ਵਿਸ਼ੇਸ਼ਣ ਹੋਕੇ ਵਰਤਿਆ ਜਾਂਦਾ ਸੀ, ਜਿਸਦਾ ਅਰਥ ਹੁੰਦਾ ਸੀ ਉਹ ਸਰੋਵਰ ਜੋ ਸ਼੍ਰੀ ਗੁਰੂ ਰਾਮਦਾਸ ਜੀ ਨੇ ਅਰੰਭਿਆ ਸੀ। ਯਥਾ:— 'ਸੰਤਹੁ ਰਾਮ ਦਾਸ ਸਰੋਵਰੁ ਨੀਕਾ' ਆਦਿ। ਅੰਮ੍ਰਿਤਸਰ ਨਾਮ ਤੀਸਰੀ ਪਾਤਸ਼ਾਹੀ ਨੇ ਦਿੱਤਾ ਸੀ, ਤੇ ਆਪ ਨੇ ਹੀ ਸ਼੍ਰੀ ਗੁਰੂ ਰਾਮਦਾਸ ਜੀ ਨੂੰ ਇਥੇ ਸਰੋਵਰ ਰਚਣ ਦੀ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਸਗਰੀ ਹਰਖਾਈ।। ਹਾਥ ਜੋਰਿ ਕਰਿ ਗ੍ਰੀਵ ਨਿਵਾਈ। ਤਿਸ ਪਰਿਥਾਇ ਸਬਦ ਗੁਰ ਕੀਨਾ। ਨਾਮ ਮਹਾਤਮ ਕੋ ਧਰਿ ਦੀਨਾ॥੨੭॥ ਸ੍ਰੀ ਮੁਖਵਾਕ ॥

ਗਉੜੀ ਮਹਲਾ ੫ ॥ ਨਿਤ ਪ੍ਰਤਿ ਨਾਵਣੁ ਰਾਮਸਰਿ ਕੀਜੈ ॥ ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ॥ ੧ ॥ ਰਹਾਉ ॥ ਨਿਰਮਲ ਉਦਕੁ ਗੋਵਿੰਦ ਕਾ ਨਾਮ ॥ ਮਜਨੁ ਕਰਤ ਪੂਰਨ ਸਭਿ ਕਾਮ ॥੧॥ ਸੰਤ ਸੰਗਿ ਤਹ ਗੋਸਟਿ ਹੋਇ॥ ਕੋਟਿ ਜਨਮ ਕੇ ਕਿਲਵਿਖ ਖੋਇ ॥ ੨ ॥ ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥ ੩ ॥ ਜਿਸਹਿ ਪਰਾਪਤਿ ਹਰਿ ਚਰਨ ਨਿਧਾਨ ॥ ਨਾਨਕ ਦਾਸ ਤਿਸਹਿ ਕੁਰਬਾਨ ॥ ੪ ॥ ੯੫ ॥ ੧੬੪ ॥

ਚੌਪਈ ॥ 'ਮੱਜਤਿ ਜਲ ਇਹ ਸ਼ਬਦ ਪਠੰਤਾ। ਤਿਸ ਤੀਰਥ ਕੋ ਫਲ ਸੁ ਲਹੰਤਾ'।ਸੁਨਿਕੈ ਸੰਗਤਿ ਬਾਕ ਬਿਲਾਸੈ।ਮਸਤਕ ਟੇਕਤਿ ਪਰਮ ਹੁਲਾਸੈ॥੨੮॥ ਸਤਿਗੁਰ ਆਗਯਾ ਸਭਿ ਕੋ ਦਈ।'ਦਿਨਮਣਿ[1] ਅਥਯੋ ਨਿਸਾ ਅਬਿ ਭਈ। ਸ੍ਰੀ ਹਰਿ ਗੋਬਿੰਦ ਕੇ ਸੰਗ ਜਾਵਹੁ। ਗਮਨਹੁ ਨਗਰ ਬਿਖੈ ਸੁਖ ਪਾਵਹੁ'॥੨੯॥ਬਿਦਾ ਕਰੇ ਸਭਿ ਸੋਂ ਇਮ ਕਹਯੋ। ਢਿਗ ਗੁਰਦਾਸੁ ਰੁ ਬੁੱਢਾ ਰਹਯੋ।ਸ੍ਰੀ ਹਰਿ ਗੋਬਿੰਦੁ ਚੰਦ ਨਿਕੇਤ[2]। ਸਦਨ ਪ੍ਰਵੇਸ਼ੇ ਸਭਿਨਿ ਸਮੇਤ। ॥੩੦॥ਕਰਿ ਬੰਦਨ ਸਭਿ ਅਪਨੇ ਧਾਮ।ਗਏ ਸਿੱਖਜ ਕੀਨਸਿ ਬਿਸਰਾਮ।ਸ੍ਰੀ ਅਰਜਨ ਡੇਰੇ ਮਹਿਂ ਰਹੇ।ਜਿਨ ਦਰਸ਼ਨ ਦੁਖ ਦਾਰਿਦ ਦਹੇ॥੩੧॥ ਸੇਵਕ ਕਿਤਿਕ ਰਹੇ ਹਿਤ ਸੇਵਾ।ਅਹੈਂ ਸਮੀਪੀ ਜੇ ਗੁਰਦੇਵਾ। ਸੂਪਕਾਰ ਕਰਿਤਯਾਰ ਅਹਾਰੇ। ਕੀਨਿ ਸੁਨਾਵਨਿ ਖਰੇ ਅਗਾਰੇ ॥ ੩੨ ॥ ਆਇਸੁ ਲੇ ਕਰਿ ਥਾਰ ਮਝਾਰਾ। ਕੀਨਿ ਪਰੋਸਨਿ ਰੁਚਿਰ ਅਹਾਰਾ। ਸ੍ਰੀ ਗੁਰ ਕੋ ਤਬਿ ਜਾਇ ਅਚਾਯੋ। ਪਾਛੈ ਸਭਿ ਸਿੱਖਜਨਿ ਮੁਖ ਪਾਯੋ॥੩੩॥ਬੀਤੀ ਜਾਮਨਿ ਘਟਿਕਾ ਚਾਰੀ। ਨਿਕਟਿ ਹੋਇ ਗੁਰਦਾਸ ਉਚਾਰੀ। 'ਸੁਨਹੁ ਕ੍ਰਿਪਾਲ ਸਘਨ ਬਨ

[1]ਸੂਰਜ। [2]ਚੰਦ ਨਿਕੇਤ=ਸੀਤਲਤਾ ਦਾ ਘਰ, (ਅ) ਚੰਦਨ ਕੇਤੁ=ਚੰਦਨ ਦੀ ਧ੍ਵਜਾ।

[ਪਿਛਲੇ ਪੰਨੇ ਦੀ ਬਾਕੀ ਟੂਕ]

ਆਗਿਆ ਦਿੱਤੀ ਸੀ, ਨਿਸ਼ਾਨ, ਪਤੇ ਤੇ ਲੱਛਣ ਦੱਸੇ ਸਨ। ਅਸਲ ਵਿਚ ਗੁਰੂ ਨਾਨਕ ਦੇਵ ਜੀ ਨੇ ਇਸ ਟਿਕਾਣੇ ਸਥਾਨ ਸਰੋਵਰ ਰਚਣ ਦੀ ਆਗਿਆ ਦੂਸਰੇ ਸਾਹਿਬਾਂ ਨੂੰ ਦਿੱਤੀ ਤੇ ਉਨ੍ਹਾਂ ਤੀਸਰੇ ਸਾਹਿਬਾਂ ਨੂੰ, ਪੁਰਾਤਨ ਇਤਿਹਾਸ ਵਿਚ ਇਸ ਪ੍ਰਕਾਰ ਹੈ। ਸੋ ਅੰਮ੍ਰਿਤਸਰ ਨਾਮ ਆਦਿ ਸਾਹਿਬਾਂ ਦਾ ਦਿੱਤਾ ਹੋਇਆ ਹੋਵੇ ਤਾਂ ਅਚਰਜ ਨਹੀਂ। ਜਾਪਦਾ ਹੈ ਕਿ ਸੁਲਤਾਨ ਪੁਰੋਂ ਉੱਠਕੇ ਸੈਦ ਪੁਰ ਨੂੰ ਜਾਂਦੇ ਹੋਏ ਤੇ ਫੇਰ ਕਰਤਾਰ ਪੁਰੋਂ ਬਹੁਤ ਵੇਰ ਆਦਿ ਗੁਰੂ ਜੀ ਏਥੇ ਆਕੇ ਇਕਾਂਤ ਵਾਸਾ ਕਰਦੇ ਰਹੇ ਹਨ (ਵੇਖੋ ਰਾਸ ੨ ਵਿਖੇ ਅੰਸੂ ੧੧, ਅੰਕ ੪੩ ਤੇ ਅੰਸੂ ੩੦ ਅੰਕ ੭ ਦੀਆਂ ਹੇਠਲੀਆਂ ਟੂਕਾਂ)।

ਮਹਾਂ। ਸਸਿਕਰ[1] ਭੀ ਨਹਿਂ ਪ੍ਰਵਿਸ਼ਹਿ ਇਹਾਂ॥੨੪॥ਰਾਮਚੰਦ ਜਿਮ ਕਾਨਨ
ਸੇਵਾ[2]।ਭਈ ਜਾਮਨੀ ਤੁਮ ਗਤਿ ਏਵ॥ ਬਾਂਛਤਿ ਜਥਾ ਇਕਾਂਕੀ ਹੋਵਨਿ।
ਤਥਾ ਸਥਲ ਇਹ ਕੀਨਸਿ ਜੋਵਨਿ॥੨੫॥ਕਮਲਾਸਨ ਤੁਮਰੋ ਹਿਤ ਜਾਨਿ।
ਪ੍ਰਥਮ ਰਚਯੋ ਇਹ ਰੁਚਿਰ ਸਥਾਨ'। ਕਹਤਿ ਗੁਰੂ'ਸੁਨ ਹੇ ਗੁਰਦਾਸ।।
ਮਹਿਮਾ ਇਸ ਥਲ ਮਹਾਂ ਪ੍ਰਕਾਸ਼[3]॥੨੬॥ ਰਚਨਾ ਅਨਿਕ ਭਾਂਤਿ ਕੀ ਹੋਵੈਂ।
ਪ੍ਰਗਟੈ ਗੁਰ ਪ੍ਰਤਾਪ ਰਿਪੁ ਖੋਵੈ[4]'।ਇਸ ਪ੍ਰਕਾਰ ਕਹਿ ਬਚ ਅਕਲੰਕ।ਭਏ
ਅਰੂਢਨਿ ਰੁਚਿਰ ਪ੍ਰਯੰਕ॥੨੭॥ਆਸਤਰਨ[5]ਬਰ ਬਿਸਦ ਬਿਸਾਲੇ। ਸੇਜ-
ਬੰਦ ਸੁੰਦਰ ਦੁਤਿਵਾਲੇ। ਚਮਕਤਿ ਜਥਾ ਚਾਂਦਨੀ ਅੰਬਰ[6]। ਤਥਾ ਲੀਨਿ
ਊਪਰ ਸੁਭ ਅੰਬਰ॥੨੮॥ਪੌਢਿ ਜਥਾ ਸੁਖ ਸੁਪਤਿ ਕ੍ਰਿਪਾਲਾ।ਜਾਮ ਜਾਮਨੀ
ਰਹਿ ਜਿਸ ਕਾਲਾ।ਸੌਚ ਸ਼ਨਾਨ ਕੀਨਿ ਪੁਨ ਧਯਾਨਾ।ਸ਼੍ਰੀਨਾਨਕਕੋ ਸੁਮਰਨਿ
ਠਾਨਾ॥੨੯॥ਅਰਨੋਦਯ[7] ਹੋਯਹੁ ਲਖਿ ਤਾਸੂ। ਢਿਗ ਹਕਾਰਿ ਬੁੱਢਾ ਗੁਰ-
ਦਾਸੂ। ਕਹ੍ਯੋ ਮਨੋਰਥ ਆਪਨਿ ਜੀ ਕਾ। ਜਿਸ ਤੇ ਹੋਇ ਸਭਿਨਿ ਕੋ ਨੀਕਾ
॥੪੦॥ 'ਹੋਨ ਇਕਾਕੀ ਹਮ ਅਬਿ ਚਾਹਤਿ। ਹਿਤ ਦਰਸ਼ਨ ਸਭਿ ਸਿੱਖਨ
ਉਮਾਹਤਿ।ਯਾਂਤੇ ਸਾਹਿਬ ਬੁੱਢਾ ਜਾਵਉ।ਸਭਿ ਸੰਗਤਿ ਕੋ ਤਹਾਂ ਟਿਕਾਵਉ
॥੪੧॥ਸੁਧਾ ਸਰੋਵਰ ਬਰ ਹਰਿ ਮੰਦਿਰ।ਪਠਹੁ ਸੁਨਹੁ ਸੁੰਦਰਤਿਸ ਅੰਦਰ।
ਹਮਰੇ ਦਰਸ਼ਨ ਸਮਸਰ ਜਾਨਹੁ। ਨਹਿਂ ਸੰਸੈ ਇਸ ਮੈਂ ਕੁਛ ਠਾਨਹੁ॥
੪੨॥ਆਪ ਰਹਹੁ ਤੁਮ ਤਿਹ ਠਾਂ ਜਾਇ।ਸਭਿ ਸੰਗਤਿ ਰਾਖਹੁ ਅਟਕਾਇ।
ਮਨ ਬਾਂਛਤਿ ਸਿੱਖਨਿ ਕੋ ਦੀਜਹਿ। ਹਮਰੇ ਸਮਸਰ ਸਕਲ[8] ਕਰੀਜਹਿ॥
੪੩॥ ਕਾਰ ਸਮਸਤ[9]ਤੋਰਬੋ ਕਰਨੀ। ਸਭਿ ਸੰਗਤਿ ਕੋ ਧੀਰਜ ਧਰਨੀ'।
ਆਇਸੁ ਮਾਨਿ ਜੋਰ ਕਰਿ ਹਾਥ। ਸੀਸ ਚਰਨ ਧਰਿ ਪ੍ਰੇਮ ਕਿ ਸਾਥ॥੪੪॥
ਬੁੱਢਾ ਤਬਿ ਚਲਿ ਕਰਿ ਪੁਰਿ ਆਯੋ।ਸਿਖ ਸੰਗਤਿ ਕੋ ਹੁਕਮ ਸੁਨਾਯੋ।ਜਿਮ
ਸ਼੍ਰੀ ਅਰਜਨ ਆਗਯਾ ਦਈ। ਤਿਸੀ ਰੀਤਿ ਨਿਸ ਦਿਨ ਕ੍ਰਿਤ ਕਈ॥੪੫॥
ਸਭਿ ਸੰਗਤਿ ਅੰਮ੍ਰਿਤਸਰ ਨਾਵੈ।ਦਰਸਨ ਸ਼੍ਰੀ ਹਰਿਮੰਦਰ ਜਾਵੈ। ਮੇਲਿ[10]
ਕੀਰਤਨ ਹੋਤਿ ਬਿਸਾਲਾ। ਬੈਠਹਿ ਬੁੱਢਾ ਬਿਚ ਸਭਿ ਕਾਲਾ॥ ੪੬॥

[1]ਚੰਦ੍ਰਮਾਂ ਦੀ ਕਿਰਨ। [2]ਬਨ ਨੂੰ ਸੇਵਿਆ ਭਾਵ ਬਨਾਂ ਵਿਚ ਰਹੇ ਸੇ। [3]ਪ੍ਰਗਟ ਹੋਵੇਗੀ। [4]ਗੁਰੂ ਦਾ ਪ੍ਰਤਾਪ ਪ੍ਰਗਟੇਗਾ ਤੇ ਸ਼ੱਤ੍ਰੂ ਦਾ ਨਾਸ਼ ਹੋਵੇਗਾ। ਇਹ ਭਵਿੱਖਤ ਵਾਕ ਓਦੋਂ ਪੂਰੇ ਹੋਏ ਜਦੋਂ ਥੇਥੇ ਰਾਮਰੌਣੀ ਖਾਲਸੇ ਨੇ ਸਾਜੀ ਤੇ ਮਗਰੋਂ ਰਾਮਗੜ੍ਹ ਬਣਾਯਾ, ਤਦੋਂ ਕਈਵੇਰ ਦੁਸ਼ਮਨ ਦਲ ਹਾਰ ਖਾਕੇ ਇਥੋਂ ਗਏ। [5]ਵਿਛੋਣਾ [ਸੰਸਃ, ਆਸ੍ਤਰਣ]। [6]ਆਕਾਸ਼ ਵਿਚ ਚਾਂਦਨੀ। [7]ਪਹੁਫੁਟਾਲਾ। [8]ਸਾਡੇ ਵਾਂਗੂ ਸਾਰੀ (ਰੀਤੀ)। [9]ਸਾਰਾ ਕੰਮ। [10]ਮਿਲਕੇ। ਕੀਰਤਨ ਤੇ ਮੇਲ=ਸੰਗਤ ਦਾ ਇਕੱਠ।

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਰਾਮਸਰ ਹੋਨ' ਪ੍ਰਸੰਗ ਬਰਨਨੰ ਨਾਮ ਚੱਤ੍ਵਾਰਿੰਸਤੀ ਅੰਸੂ ॥ ੪੦ ॥

## ੪੧. [ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦੀ ਲਿਖਾਈ]।

ਦੋਹਰਾ॥ ਨਿਕਟ ਰਹ੍ਯੋ ਗੁਰਦਾਸ ਇਕ ਲਿਖਨਿ ਸੁਨਨਿ ਕੇ ਹੇਤੁ।ਕੌਤਿਕ ਸੇਵਕ ਅਪਰ ਜੇ ਬੈਠਹਿਂ ਹੋਹਿ ਸੁਚੇਤ ॥੧॥ ਚੌਪਈ॥ ਨਿਕਟ ਨ ਪਹੁੰਚਹਿਂ ਬਿਨਾ ਬੁਲਾਏ। ਚਹੁਂਦਿਸ਼ਿ ਬੈਠੇ ਕਰਿ ਚੁਕਸਾਏ। ਜੋ ਮਾਨਵ ਆਵਹਿਂ ਅਨਜਾਨੇ। ਬਰਜਹਿਂ ਤਿਨਹਿਂ ਨ ਢਿਗ ਦੇਂ ਜਾਨੇ ॥੨॥ ਇਮ ਏਕਾਕੀ ਹ੍ਵੈ ਗੁਰ ਪੂਰੇ। ਤਬਿ ਗੁਰਦਾਸ ਹਕਾਰਿ ਹਦੂਰੇ। ਨਿਕਟ ਬਿਠਾਇ ਮਨੋਰਥ ਭਾਖ੍ਯੋ।ਸੁਨਿ ਭਾਈ ਹਮਰੀ ਅਭਿਲਾਖ੍ਯੋ।੩॥ਰਚਹੁ ਗ੍ਰਿੰਥ ਕੀ ਬੀੜ ਉਦਾਰੀ। ਲਿਖਿ ਅੱਖਰ ਗੁਰਮੁਖੀ ਮਝਾਰੀ। ਸ੍ਰੀ ਨਾਨਕ ਪੱਟੀ ਜੁ ਬਨਾਈ। ਪੈਂਤੀ ਅੱਖਰ ਕਰੇ ਸੁਹਾਈ ॥੪॥ ਤਿਨ ਮਹਿਂ ਲਿਖਹੁ ਸਰਬ ਗੁਰਬਾਨੀ। ਪਠਿਬੇ ਬਿਖੈ ਸੁਖੈਨ ਮਹਾਨੀ।ਜਿਨਕੀ ਬੁੱਧਿਮਹਿਦ ਅਧਿਕਾਈ।ਬਹੁ ਅੱਭ੍ਯਾਸਹਿਂ ਬਿੱਦ੍ਯਾ ਪਾਈ॥੫॥ਬਹੁਤ ਬਰਖਲਗਿ ਪਠਹਿਂ ਬਿਚਾਰਹਿਂ।ਸੋ ਤਬ ਜਾਨਹਿਂ ਸਾਰ ਅਸਾਰਹਿ। ਤਿਸ ਤਤ ਕੋ ਗੁਰਮੁਖੀ ਮਝਾਰੀ।ਲਿਖਹਿਂ ਸੁਗਮ ਸ਼ਰਧਾ[1] ਉਰਧਾਰੀ ॥ ੬ ॥ ਸਹਸਕ੍ਰਿਤ ਅਰ ਤੁਰਕਨਿ ਭਾਸ਼ਾ। ਇਸ ਮਹਿਂ ਲਿਖਿ ਲੈ ਹੈਂ ਬੁਧਿਰਾਸਾ। ਸਭਿ ਊਪਰ ਪਸਰਹਿ ਇਹ ਧਾਈ[2]। ਜਿਮ ਜਲ ਪਰ ਸੁ ਚਿਕਨਤਾ ਪਾਈ[3] ॥ ੭ ॥ ਕਿਰਤ ਕਰਤਿ ਗ੍ਰਿਹਸਤੀ ਮਤਿ ਥੋਰੀ। ਸੁਗਮ ਪਠਹਿਂ ਬਿਦ੍ਯਾ ਜਿਨ ਲੋਰੀ[4]। ਪ੍ਰਗਟਹਿ ਗਾਡੀ ਰਾਹੁ ਬਿਸਾਲਾ। ਚਲਹਿ ਜੁ, ਨਹਿਂ ਭੂਲਹਿ ਕਿਸ ਕਾਲਾ ॥ ੮ ॥ ਲਿਖਹੁ ਗੁਰਮੁਖੀ ਅੱਖਰ ਧਾਂਤੇ। ਸਗਲ ਜਗਤ ਮਹਿਂ ਹੁਇ ਬੱਖ੍ਯਾਤੇ। ਸ਼ਰਧਾਵੰਤੇ ਪਠਹਿਂ ਸੁਖੈਨ। ਜਾਨਹਿਂ ਹਰਿ ਸਿਮਰਨ ਗਤਿ ਦੈਨ[5] ॥ ੯ ॥ ਇਨ ਕੀ ਮਹਿਮਾ ਮਹਾਂਭਿਰਾਮੂ। ਬਿਦਤਹਿ ਜਗ ਗੁਰਮੁਖੀ ਸੁ ਨਾਮੂ। ਦੇਖਹਿਂ ਪਠਹਿਂ ਲਿਖਹਿਂ ਸਨਮਾਨਹਿਂ। ਨਿਜ ਪਾਤਕ ਘਾਤਕ ਹਿਤ ਠਾਨਹਿਂ[6] ॥੧੦॥ ਚਤੁਰ ਗੁਰੂ ਕੇ ਸ਼ਬਦ ਮੁਕੰਦੇ।ਪਿਖਿ ਪੋਥੀ ਤੁਮ ਲਿਖਹੁ ਅਨੰਦੇ।ਸਭਿ ਬੇਦਨਿ ਕੋ ਸਾਰ ਨਿਕਾਰਾ*। ਮਥ ਸਾਗਰ ਜਿਮ ਰਤਨ ਉਦਾਰਾ[7] ॥ ੧੧ ॥ ਸ੍ਰੀ ਨਾਨਕ ਸ੍ਰੀ

---

[1]ਇੱਛਾ। [ਸੰਸ:, ਸ਼੍ਰੱਦ੍ਧਾ=ਇੱਛਾ, ਭਾਵਨਾ, ਭਰੋਸਾ]। [2]ਦੌੜਕੇ ਫੈਲੇਗੀ। [3]ਜੀਕੁਣ ਪਾਣੀ ਤੇ ਚਿਕਨਾਈ ਪਾਈ(ਜਾਵੇ ਤਾਂ ਓਹ ਖਿੱਲਰ ਜਾਂਦੀ ਹੈ)। [4]ਜਿਸ ਨੂੰ ਵਿੱਦ੍ਯਾ ਲੋੜੀਦੀ ਹੈ। [5]ਮੁਕਤੀ ਦਾਤਾ ਹੈ। [6]ਪਾਪ ਨਾਸ਼ ਕਰਤਾ(ਜਾਣਕੇ) ਪ੍ਰੇਮ ਕਰਨਗੇ। [7]ਜਿਵੇਂ ਸ੍ਰੇਸ਼ਟ ਰਤਨ (ਕੱਢੇ ਸਨ)।

*ਇਸ ਸਿਲਸਿਲੇ ਦੀ ਟੂਕ ਦੇਖੋ ਅਗਲੇ ਪੰਨੇ ੨੦੮੪ ਦੇ ਹੇਠ।

ਅੰਗਦ ਨਾਮੁ। ਸ੍ਰੀ ਗੁਰ ਅਮਰ ਅਪਰ ਸ੍ਰੀ ਰਾਮੁ[1]।ਪ੍ਰਿਥਕ ਪ੍ਰਿਥਕ ਲਿਖਿ ਇਨ ਕੀ ਬਾਨੀ। ਪਠਿ ਕਰਿ ਆਪ ਲੇਹੁ ਪਹਿਚਾਨੀ' ॥੧੨॥ ਸੁਨਿ ਭਾਈ ਗੁਰਦਾਸ ਉਚਾਰੀ।'ਕਹਾ ਬੁੱਧਿ ਪ੍ਰਭੁ ਇਤੀ ਹਮਾਰੀ। ਮੈਂ ਅਲਪੱਗਜ ਜੀਵ ਕਿਮ ਜਾਨੋਂ। ਗੁਰ ਕੀ ਗਿਰਾ ਅਗਮ ਗਤਿ ਮਾਨੋਂ ॥੧੩॥ ਰਿਦਾ ਅਗਾਧ ਅਬਾਧ ਗੰਭੀਰਾ।ਗਿਰਾ ਰੂਪ ਸੋਈ ਗੁਰ ਧੀਰਾ। ਬ੍ਰਹਮਾਦਿਕ ਲਖਿ ਸਕੈਂ ਨ ਕੋਊ।ਮੋ ਮਹਿ ਕਹਾਂ ਇਤੀ ਮਤਿ ਹੋਊ॥੧੪॥ਜੇਕਰਿ ਹੋਵਹੁ ਆਪ ਸਹਾਈ। ਲਖਹੁੰ ਤਿਤਿਕ ਜੋ ਦੇਹੁ ਲਖਾਈ'।ਸੁਨਿ ਪ੍ਰਸੰਨ ਹੁਇ ਬਰ ਕੋ ਦੀਨਾ। ਸ੍ਰੀ ਗੁਰ ਪਰਮ ਕ੍ਰਿਪਾਲ ਪ੍ਰਬੀਨਾ॥੧੫॥ 'ਜਥਾ ਪੁੱਤ੍ਰ ਹੋਵੈ ਘਰ ਬਾਹਰ[2]। ਅੰਤਰ ਮਾਤਾ ਪਿਤਾ ਅਜਾਹਰਿ[3]। ਅਪਰ ਕੁਟੰਬ ਜੁ ਬੋਲਹਿ ਬਾਤੀ। ਜਾਨ ਲੇਹਿ ਬਾਲਕ ਬੱਖਤਾਤੀ ॥ ੧੬ ॥ ਕੋ ਨਰ ਬੂਝਹਿ ਅੰਤਰ ਭੌਨ[4]।-ਕੌਨ ਕੌਨ ਬੋਲਹਿ?ਕਹਿ ਤੌਨ-।ਤਬਿ ਬਾਲਕ ਸੁਨਿ ਜੌਨ ਅਲਾਵੈ। ਪ੍ਰਿਥਕ ਪ੍ਰਿਥਕ ਕਰਿ ਤਾਂਹਿ ਬਤਾਵੈ ॥ ੧੭ ॥-ਇਹ ਮਮ ਪਿਤਾ ਬਾਕ, ਇਹ ਮਾਤਾ। ਇਹ ਭਗਨੀ ਬਚ,ਇਹ ਕਹਿਭ੍ਰਾਤਾ-।ਇਮ ਸਮਝਹਿਗੋਹੁਇ ਸਵਧਾਨ।ਲਿਖਿ ਗੁਰਬਾਨੀ ਸੁਫਲ ਮਹਾਨਾ'॥੧੮॥ਇਮ ਸੁਨਿ ਕੈ ਭਾਈ ਗੁਰਦਾਸੁ। ਧਰਯੋ ਸੀਸ ਪਗ ਪੰਕਜ ਪਾਸੁ।ਕ੍ਰਿਪਾ ਦ੍ਰਿਸ਼ਟਿ ਗੁਰ ਕੀ ਤਬਿ ਪਾਈ।ਤੀਨ ਕਾਲ

---

[1]ਸ੍ਰੀ ਰਾਮਦਾਸ ਜੀ। [2]ਘਰ ਤੋਂ ਬਾਹਰ ਹੋਵੇ ਪੁਤਰ। [3]ਲੁਕੇ ਹੋਏ ਹੋਣ। [4]ਘਰ ਦੇ ਅੰਦਰੋਂ।

ਪੰਨਾ ੨੦੮੩ ਦੇ * ਚਿੰਨ੍ਹ ਦੀ ਟੂਕ:-

*ਵੇਦਾਂ ਨੂੰ ਸਮੁੰਦਰ ਵਾਂਙੂ ਤੇ ਗੁਰਬਾਣੀ ਨੂੰ ਰਤਨ ਵਾਂਙੂ ਕਿਹਾ ਹੈ, ਸਮੁੰਦਰ ਖਾਰਾ ਹੈ ਤੇ ਉਸ ਦਾ ਜਲ ਕੀਮਤੀ ਬੀ ਨਹੀਂ, ਪਰ ਰਤਨ ਹੱਥ ਆ ਗਈ ਸ਼ੈ ਹੈ, ਸੁਹਣੀ ਹੈ ਤੇ ਕੀਮਤੀ ਹੈ। ਪਰੰਤੂ ਜੇ ਇਸ ਦਾ ਅਰਥ ਗੁਰਬਾਣੀ ਨੂੰ ਵੇਦਾਂ ਦਾ ਟੀਕਾ ਮਾਤ੍ਰ ਕਹਿਣਾ ਹੈ ਤਾਂ ਇਹ ਗੁਰਬਾਣੀ ਦੇ ਵਿਰੁੱਧ ਹੈ, ਕਿਉਂਕਿ ਸਤਿਗੁਰੂ ਜੀ ਨੇ ਬਾਣੀ ਨੂੰ ਇਲਹਾਮ, ਅਰਥਾਤ ਵਾਹਿਗੁਰੂ ਵਲੋਂ ਆਈ ਦੱਸਿਆ ਹੈ। ਯਥਾ-'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ' ॥ 'ਧੁਰ ਕੀ ਬਾਣੀ ਆਈ' ਤਥਾ-'ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ' ॥ ਅੰਕ ੧੪ ਵਿਚ ਕਵਿ ਜੀ ਦੱਸਦੇ ਹਨ ਕਿ ਗੁਰੂ ਜੀ ਦੇ ਹਿਰਦੇ ਨੂੰ ਬ੍ਰਹਮਾ ਆਦਿਕ ਲਖ ਨਹੀਂ ਸਕਦੇ, ਤੇ ਬ੍ਰਹਮਾ ਵੇਦਾਂ ਦਾ ਕਰਤਾ ਹੈ, ਸੋ ਗੁਰੂ ਜੀ ਦਾ ਹਿਰਦਾ ਜਿਥੋਂ ਬਾਣੀ ਨਿਕਲੀ ਬ੍ਰਹਮਾ ਦੀ ਸਮਝ ਤੋਂ ਉੱਪਰ ਹੈ, ਫਿਰ ਬਾਣੀ ਵੇਦਾਂ ਦੀ ਸਾਰ ਕੀਕੂੰ ਹੋਈ। ਅੰਕ ੨੫, ੨੬ ਵਿਚ ਕਵਿ ਜੀ ਵੇਦ ਦਾ ਅਰਥ ਕਰਦੇ ਹਨ-ਬ੍ਰਹਮ ਨੂੰ ਜਾਣਨ ਦਾ ਨਾਮ ਵੇਦ ਹੈ, ਸੋ ਬ੍ਰਹਮ ਦਾ ਗਿਆਨ ਜੋ ਹੈ ਉਹ ਗੁਰਬਾਣੀ ਜ਼ਰੂਰ ਹੈ। ਵੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧ੍ਯਾਯ ੫੨ ਅੰਕ ੭੭, ਫਿਰ ਅਧ੍ਯਾ: ੩੭ ਅੰਕ ੫੧ ਤੇ ਇਸੇ ਅੰਸੂ ਦੇ ਅੰਕ ੫੦ ਦੀ ਹੇਠਲੀ ਟੂਕ।

ਗਜਾਤਾ ਹੁਇ ਆਈ॥੧੯॥ਕਾਗਦ ਕੇ ਸੁਧਾਰ ਕਰਿ ਪਤਰੇ।ਰੁਚਿਰ[1]ਪ੍ਰਮਾਨ ਕੀਨਿ ਤਬਿ ਕਤਰੇ[2]। ਪਾਇ ਨੀਰ ਸਯਾਹੀ ਕਰਿ ਤਯਾਰੀ। ਗੁਰੂ ਸਿਮਰ ਲੇਖਨ[3]ਕਰ ਧਾਰੀ॥੨੦॥ਸ੍ਰੀ ਅਰਜਨ ਪੋਥੀ ਤਬਿ ਖੋਲੀ।ਹੇਤ ਲਿਖਾਵਨਿ ਗਿਰਾ ਅਮੋਲੀ। ਪ੍ਰਥਮ ਸਿਮਰ ਸ੍ਰੀ ਨਾਨਕ ਨਾਮੂ।ਨਮੋ ਕੀਨਿ ਧਰਿ ਧਯਾਨ ਭਿਰਾਮੂ ॥ ੨੧ ॥ ਪੂਰਬ ਸ੍ਰੀ ਜਪੁਜੀ ਲਿਖਵਾਈ। ਰੁਚਿਰ ਮੰਗਲਾਚਰਨ ਸੁਹਾਈ।ਪੌੜੀ ਸਾਢੇ ਚਾਰ ਉਚਾਰੀ।ਪਾਰ ਬ੍ਰਹਮ ਬਰਨਨ ਸੁਖਕਾਰੀ॥੨੨॥ ਤੇਂਢ ਬਿਖੈ ਗੁਰ ਮਹਿਮਾਕਹੀ।ਕੀਨਿ ਮੰਗਲਾ ਚਰਨੈ ਸਹੀ।'ਜੇ ਜੁਗ ਚਾਰੇ' ਲਿਖੀ ਸੁ ਫੇਰੇ।ਇਸ ਮਹਿਂ ਭਨਯੋ ਵਿਰਾਗ ਬਡੇਰੇ ॥੨੩॥ ਸ੍ਰਵਨ ਮਹਾਤਮ ਚਾਰ ਮਝਾਰੀ[4]।ਪੁਨਹਿ ਮਨਨ ਭਾਖਯੋ ਬਿਚ ਚਾਰੀ।ਨਿੱਧਯਾਸਨ'[5]ਪੰਚੇ ਪਰਵਾਨ'।ਇਸ ਮਹਿਂ ਨੀਕੇ ਕੀਨਿ ਬਖਾਨ॥੨੪॥ 'ਤੂੰ ਸਦਾ ਸਲਾਮਤਿ ਨਿਰੰਕਾਰ'। ਸਾਖਯਾਤ ਪਰ ਇਹ ਤੁਕ ਚਾਰ[5]। ਇਹ ਕ੍ਰਮ ਪ੍ਰਿਥਮੈ ਬਰਨਨ ਕਰਯੋ।ਜਪ ਅਰੁ ਬੇਦ ਅਰਥ ਇਕ ਧਰਯੋ॥੨੫॥ ਬ੍ਰਹਮ ਜਾਨਿਬੇ ਕੇ ਇਹ ਨਾਮੂ*।ਦੋਨਹੁ ਪਦ ਸਮਸਰ ਅਭਿਰਾਮੂ।ਯਾਂਤੇ ਪ੍ਰਥਮ ਨਾਮ'ਜਪੁ'ਰਾਖਯੋ। ਸਭਿ ਗੁਰਬਾਨੀ ਕੋ ਇਹ ਭਾਖਯੋ[6]॥੨੬॥ਕਹਿਂ ਲਗ ਕਹੌਂ ਮਹਾਤਮ ਬਾਨੀ।

---

[1]ਸੁੰਦਰ। [2]ਇਕ ਅੰਦਾਜ਼ੇ ਦੇ ਕੀਤੇ ਕਤਰਕੇ। [3]ਕਲਮ। [4]ਚਾਰ (ਪੌੜੀਆਂ) ਵਿਚ। [5]'ਪੰਚ ਪਰਵਾਨ' ਅਤੇ 'ਅਸੰਖ' ਦੀਆਂ ਤਿੰਨ ਪਉੜੀਆਂ ਤੇ ਇਨ੍ਹਾਂ ਦੇ ਅੰਤ ਵਾਲੀ ਤੁਕ ਬ੍ਰਹਮ ਦੀ ਸਾਖ੍ਯਾਤਕਾਰਤਾ ਪਰ ਹੈ। [6]ਸਾਰੀ ਗੁਰਬਾਣੀ (ਭਾਵ ਜਿਤਨੀ ਜਪੁਜੀ ਸਾਹਿਬ ਵਿਚ ਹੈ) ਦਾ ਨਾਮ ਇਹ 'ਜਪ' ਕਥਨ ਕੀਤਾ।

*ਕਵਿ ਜੀ ਦੱਸਦੇ ਹਨ ਕਿ ਪਦ ਜਪੁ ਅਤੇ ਵੇਦ ਦਾ ਇਕੋ ਅਰਥ ਹੈ, ਅਰ ਉਹ ਅਰਥ ਹੈ=ਬ੍ਰਹਮ ਨੂੰ ਜਾਣਨਾ। ਵੇਦ ਸੰਸਕ੍ਰਿਤ ਪਦ ਹੈ, ਇਸ ਦਾ ਧਾਤੂ ਹੈ ਵਿਦ੍=ਜਾਣਨਾ। ਵੇਦ=ਗ੍ਯਾਨ, ਬ੍ਰਹਮ ਗਿਆਨ। ਕਵੀ ਜੀ ਆਪਣੇ ਜਪੁਜੀ ਦੇ ਟੀਕੇ ਵਿਚ ਪਦ-ਜਪ-ਦੇ ਅਰਥ ਐਉਂ ਲਿਖਦੇ ਹਨ:-ਜਪ=ਜਾਨ ਪਾਰਬ੍ਰਹਮ ਕੇ ਸਰੂਪ ਕੋ, (ਸਫਾ ੧੬)। ਪੁਨਾ, ਜਪ=ਜਾਣ ਆਪਨੇ ਸਰੂਪ ਕੋ (ਸਫਾ ੧੭)। ਇਸ ਜਪ ਪਦ ਨੂੰ ਕਵਿ ਜੀ ਨੇ ਸੰਸਕ੍ਰਿਤ ਪਦ-ਗ੍ਯਪ-ਦਾ ਪੰਜਾਬੀ ਰੂਪ ਸਮਝਿਆ ਹੈ, ਇਸ ਪਦ 'ਗ੍ਯਪ' ਦਾ ਅਰਥ ਹੈ=ਜਾਣਨਾ। 'ਗ੍ਯਪ' ਦਾ ਧਾਤੂ ਹੈ। ਗ੍ਯਾ=ਜਾਣਨਾ। 'ਜਪ' ਤੇ 'ਗ੍ਯਪ' ਵਿਚ ਫਰਕ ਨਹੀਂ ਸਮਝਣਾ ਚਾਹੀਦੇ, ਕਿਉਂਕਿ ਸੰਸਕ੍ਰਿਤ ਦਾ ਗ੍ਯ ਅੱਖਰ ਪੰਜਾਬੀ ਵਿਚ 'ਗ੍ਯ' ਕਰਕੇ ਲਿਖੀਦਾ ਹੈ, ਪਰੰਤੂ ਇਸ ਦਾ ਉਚਾਰਨ 'ਗੱਗੇ' ਨਾਲ ਠੀਕ ਨਹੀਂ, ਕਿਉਂਕਿ 'ਜ' ਤੇ 'ਞ' ਦੇ ਮੇਲ ਤੋਂ ਗ੍ਯ ਅੱਖਰ ਬਣਿਆਂ ਹੈ ਤੇ ਇਸ ਦਾ ਉਚਾਰਨ 'ਜ' ਤੇ 'ਞ' ਤੋਂ ਵਖਰਾ ਨੱਕ ਵਿਚ ਬੋਲੇ ਜਾਣ ਵਾਲੇ ਜੱਜੇ ਵਾਂਙੂ ਹੈ, ਸੋ ਪੰਜਾਬੀ ਦਾ ਜਪ ਤੇ ਸੰਸਕ੍ਰਿਤ ਦਾ ਗ੍ਯਪ ਬਹੁਤ ਨੇੜੇ ਦੀ ਉਚਾਰਣ ਦੀ ਸਾਂਝ ਰੱਖਦੇ ਹਨ, (ਗ੍ਯਪ, ਜਪ) ਇਸ ਤਰ੍ਹਾਂ 'ਜਪ' ਤੇ 'ਵੇਦ' ਪਦ ਦੇ ਅਰਥ ਹਨ=ਜਾਣਨਾ।

ਜੋ ਸਭਿ ਕੀ ਸਿਰਮੌਰ ਬਖਾਨੀ। ਅਪਰ ਨ ਉੱਤਮ ਜਿਸ ਤੇ ਕੋਈ। ਅਰੁ ਸੁਖੇਨ ਹੀ ਪ੍ਰਾਪਤਿ ਹੋਈ॥੨੭॥ਪ੍ਰਥਮ ਰਾਗ ਸ੍ਰੀ ਰਾਗ ਲਿਖਾਵਾ।ਪਰਅਨੇਕ ਮਹਿਂ ਜਾਇ ਜੁ ਗਾਵਾ। ਕਿਤਿਕ ਲਿਖੇ ਜਬਿ,ਬੂਝਤਿ ਭਏ[1]। 'ਕਹੁ ਗੁਰ-ਦਾਸ ਜਾਨਿ ਭੀ ਲਏ?'॥੨੮॥ਹਾਥ ਜੋਰਿ ਕੈ ਬਾਕ ਬਖਾਨਯੋ।'ਰਾਵਰ ਕੀ ਕਰੁਨਾ ਤੇ ਜਾਨਯੋ। ਪਤਿ ਕੋ ਬਚ ਬਹੁ ਨਰਨ ਮਝਾਰੀ। ਲੇਤਿ ਪਛਾਨ ਦੁਰੀ[2] ਜਿਮ ਨਾਰੀ ॥੨੯ ॥ ਤਿਮ ਪੋਥੀ ਪਰ ਤੇ ਗੁਰ ਬੈਨ। ਲਿਖੇ ਪਛਾਨ ਚਤੁਰ ਗੁਰ ਜੈਨ[3]। ਅਪਰਨ ਕੇ ਜੋ ਸ਼ਬਦ ਬਨਾਏ। ਪਰਖਿ ਪਰਖਿ ਕਰਿ ਸਰਬ ਹਟਾਏ'॥੩੦॥ਕਹਿ ਇਮ ਗਯੋ,ਇਕਾਕੀ[4]ਭਏ। ਭਗਤ ਜੁ, ਆਨਿ ਦਿਖਾਈ ਦਏ। ਜਿਨ ਦੇਖਨਿ ਤੇ ਹੋਤਿ ਉਧਾਰਾ।ਸਤਿਗੁਰ ਦੀਨਨ ਕਰਿ ਪ੍ਰਤਿਪਾਰਾ ॥੩੧॥ ਪਦ ਅਰਬਿੰਦ ਬੰਦਨਾ ਕੀਨਸਿ। ਦਰਸ ਬਿਲੋਕਿ ਪ੍ਰੇਮ ਚਿਤ ਭੀਨਸਿ।ਸਭਿ ਠਾਂਢੇ ਹੁਇ ਸਤੁਤਿ ਉਚਾਰੀ। 'ਪਾਰਬ੍ਰਹਮ ਤੁਮ ਨਰ ਤਨ ਧਾਰੀ॥੩੨॥ਘੋਰ ਜਾਨਿ ਕਲਿਜੁਗ ਕੋ ਕਾਲਾ। ਆਪ ਅਵਤਰੇ ਪ੍ਰਭੁ ਕ੍ਰਿਪਾਲਾ। ਭਗਤ ਵਛਲ ਬਸਿ ਪ੍ਰੇਮ ਗੁਸਾਈਂ। ਸ੍ਰੀ ਅਰਜਨ ਪੰਚਮ ਤਨ ਪਾਈ॥੩੩॥ਭੁਜੰਗ ਛੰਦ॥ ਮਹਾਰਾਜ ਰਾਜਾਨਿ ਰਾਜਾ[5]ਬਿਰਾਜੋ।ਸਭੈ ਲੋਕ ਜਾਚੈਂ ਸੁ ਦਾਤਾ ਸਮਾਜੋ[6]।ਕਲੀ ਕਾਲ ਮੈਂ ਨਾਮ ਕੋ ਦਾਨ ਦੈ ਹੋ।ਅਨੇਕਾਨਿ ਦਾਸਾ-ਨਿ ਕੋ ਤਾਰ ਲੈ ਹੋ॥੩੪॥ਮਹਾਂ ਸਿੰਧੁ ਬੰਨ੍ਹੀ'ਦਝੈਂ[7]ਮੂੜ੍ਹ ਮਾਨੀ।ਤੁਹੀ ਏਕਰਾਖਾ ਕ੍ਰਿਪਾ ਜਾਂਹਿ ਠਾਨੀ। ਸੁਪੰਥੰ ਸੁਖੇਨੰ ਦਿਖਾਵੋ ਸੰਦੋਹਾ[8]। ਬਿਕਾਰੰ ਬਿਦਾਰੋ ਜਪੇ ਨਾਸ਼ ਮੋਹਾ[9]॥੩੫॥ਤੁਹੀ ਬ੍ਰਹਮ ਗਯਾਨੀ,ਬ੍ਰਹਮੰ ਰੂਪ ਤੇਰੋ। ਤੁਹੀ ਏਕ ਈਸ਼ੰ ਸਭੈ ਲੋਕ ਚੇਰੋ। ਤੁਹੀ ਏਕ ਰੂਪੰ,ਤੁਹੀ ਰੂਪ ਨਾਨਾ। ਤੁਹੀ ਜੀਵਕਾ ਦੇਂ,ਕਰੈਂ ਜੀਵ ਖਾਨਾ[10]॥੩੬॥ਕਰੀਸੇਵ ਹੇਰੋ ਕਰਾਮਾਤ ਦਾਨੀ।ਗੁਨੱਗਯੰ[11] ਸਰੱਬਯੰ,ਕ੍ਰਿਤੱਗਯੰ ਪ੍ਰਮਾਨੀ[12]।ਅਮਾਨੰ ਸਮਾਨੰ ਸਮਾਨੰ ਬ੍ਰਿਤੀਹੈ[13]।ਉਦਾਰੰ ਅਪਾਰੰ ਨ ਕੈਸੇ ਮਿਤੀ ਹੈ॥੩੭॥ਤੁਹੀ ਦੀਨ ਬੰਧੂ, ਦਯਾਵਾਨ,ਦਾਤ। ਭਏ ਬੰਸ ਬੇਦੀਨਿ ਬੀਰੈ ਬਖਯਾਤਾ। ਪੁਨੇ 'ਅੰਗਦੇ'ਰੂਪ ਹੋਏ ਗੁਸਾਈਂ। ਪਿਤਾ ਮੋਹਰੀਕੇ[14]ਤ੍ਰਿਤੀ ਦੇਹ ਗਾਈ॥੩੮॥ਗੁਰੂ ਰਾਮਦਾਸੰ ਪ੍ਰਕਾਸ਼ੇ ਬਹੋਰੀ। ਭਏ

---

[1](ਗੁਰੂ ਜੀ) ਨੇ ਪੁੱਛਿਆ। [2]ਛੁਪੀ ਹੋਈ। [3]ਜੋ ਸਨ। [4]ਇਕੱਲੇ। [5]ਮਹਾਰਾਜਿਆਂ ਦੇ ਰਾਜਿਆਂਦੇ ਰਾਜੇ। [6]ਸਾਰਿਆਂ ਦੇ ਦਾਤਾ। [7]ਅਗਨੀ। [8]ਸਭ ਨੂੰ। [9]ਮੋਹ ਨਾਸ਼ ਹੁੰਦਾ ਹੈ। [10]ਜੀਵ ਖਾਨਾ ਕਰਦੇ ਹਨ। [11]ਗੁਣਗਿਆਤਾ। [12]ਕੀਤੇ ਦੇ ਜਾਨਣ ਵਾਲੇ ਭਲੀ ਪ੍ਰਕਾਰ ਜਾਣੇ ਜਾਂਦੇ ਹੋ। [13]ਅ+ਮਾਨ= ਨਿਰਾਦਰ,ਸ+ਮਾਨ=ਆਦਰ ਵਿਚ,ਸਮਾਨ=ਇਕੋ ਜਿਹੀ ਬ੍ਰਿਤੀਹੈ(ਆਪ ਦੀ)। [14]ਗੁਰੂਅਮਰਦੇਵ

ਪੰਚਮੇ ਆਪ ਰੂਪੰ ਬਹੋਰੀ।ਸਦਾ ਸ਼ਾਂਤਿ ਚਿੱਤੰ,ਛਿਮਾਵੰਤਿ, ਧੀਰੈ । ਰਸੰ ਏਕ ਬ੍ਰਿੱਤੀ,ਅਬੈਰੈ,ਅਭੀਰੈ[1]॥੩੯॥ਜਨੈਂ ਸੱਤ੍ਰਿਨਾਮੈਂ ਕ੍ਰਿਪਾਠਾਨਿਦੀਨੰ।ਦੁਊ ਲੋਕ ਕੋ ਤ੍ਰਾਸ ਕੀਨੰ ਸੁ ਹੀਨੰ । ਲਖੈਂ ਨਾਂਹਿ ਤੋਕੋ ਭ੍ਰਮੰਧਾਰਿ ਮੂਢਾ। ਮਹਾਂ ਸੂਖਮੰ ਰੂਪ ਗੁਢਾਨ ਗੂਢਾ[2] ॥੪੦॥ਸਦਾ ਜੈ, ਸਦਾ ਜੈ,ਸਦਾ ਜੈ, ਅਨੰਦੋ।ਨਮਸਤੰ, ਨਮਸਤੰ,ਨਮਸਤੰ, ਬਿਲੰਦੋ ।ਸੁਧਾ ਬਾਕ ਬਕਤ੍ਰੰ[3] ਸੁ ਚੰਦੈ ਮਨਿੰਦੋ । ਰਿਦੈ ਨਾਮ ਬਾਸੈ ਬਰੰ ਦੈ[4] ਗੁਬਿੰਦੋ !' ॥ ੪੧ ॥ ਦੋਹਰਾ ॥ ਇਮ ਅਸ਼ਟਕ ਭਗਤਨਿ ਭਨਯੋ ਪਢਹਿ ਜੁ ਨਿਤ ਕਰਿ ਪ੍ਰੇਮ । ਸੁਤ ਬਿਤਾਦਿ ਮਨ ਬਾਂਛਤੇ ਪਾਵਹਿ ਜਨ ਜੁਤ ਖੇਮ[5] ॥੪੨॥ ਚੌਪਈ ॥ ਸੁਨਿ ਸ਼੍ਰੀ ਅਰਜਨ ਠਾਂਢੇ ਹ੍ਵੈ ਕੇ । ਮਧੁਰ ਬਾਕ ਤੇ ਆਦਰ ਕੈ ਕੈ । ਸਕਲ ਬਿਠਾਇ ਨਿਕਟ ਅਨੰਦੇ । ਬੂਝਨਿ ਕਰੈ 'ਭਗਤ ਤੁਮ ਬ੍ਰਿੰਦੇ ॥੪੩॥ ਸਗਰੇ ਅਪਨੋ ਨਾਮ ਸੁਨਾਵੋ। ਪੁਨਿ ਆਗਮ ਕੋ ਹੇਤੁ ਬਤਾਵੋ।ਕਿਸ ਪ੍ਰਕਾਰ ਤੁਮ ਕਰੁਨਾ ਕਰੀ । ਮਹਾਂ ਸੁਫਲ ਮਿਲਿਬੇ ਤੁਮ ਘਰੀ[6]'।੪੪।ਕਹਯੋ ਕਬੀਰ ਜੋਰਿ ਜੁਗ ਹਾਥ। 'ਸੁਨਹੁ ਸਕਲ ਸ਼੍ਰੀ ਅਰਜਨ ਨਾਥ । ਬੇਣੀ, ਨਾਮ ਦੇਵ, ਰਵਿਦਾਸ।ਪੀਪਾ, ਸਧਨਾ, ਸੈਣ ਪ੍ਰਕਾਸ਼॥੪੫॥ ਭੀਖਨ,ਧੰਨਾ।ਅਰੁਜੈਦੇਵ।ਬਿੱਪ੍ਰ ਤ੍ਰਿਲੋਚਨ,ਸ਼੍ਰੀਗੁਰਦੇਵ!।ਪਰਮਾਨੰਦ,ਰਾਮਾ-ਨੰਦ ਜਾਨੋ । ਮੈਂ ਜੁ ਕਬੀਰ,ਫਰੀਦ ਪ੍ਰਮਾਨੋ ॥੪੬॥ਸੂਰਦਾਸ, ਜੁਤ ਪੰਦ੍ਰਹਿ ਕਹੀਐ । ਚਾਰ ਅਪਰ ਇਨ ਨਾਮ ਸੁ ਲਹੀਐ । ਮੂਸਨ, ਮਸਕਨ, ਸੀਮਨ ਏਹੋ। ਚੌਥੋ ਦਾਸ ਜਮਾਲ ਲਖੇ ਹੋ* ॥੪੭॥ ਅਬਿ ਆਗਮਨ ਕਾਜ[7] ਸੁਨਿ ਲੀਜਹਿ।ਉਰ ਬਿਚਾਰ ਪੁਨ ਪੂਰਨ ਕੀਜਹਿ। ਬੇਦ ਕਹੈ ਨਾਰਾਇਨ ਸ੍ਵਾਸ[8] । ਕਮਲਾਸਨ ਸ਼ੁਭ ਕੀਨਿ ਪ੍ਰਕਾਸ਼॥੪੮॥ ਬਹੁਰ ਬਯਾਸ ਬਿਸਤਾਰ ਬਨਾਵਾ । ਨਰਨ ਉਧਾਰਨ ਹੇਤੁ ਉਪਾਵਾ[9]। ਤਿਨ ਮਹਿੰ ਬਾਮ ਦੇਵ† ਤੇ ਆਦਿ। ਸਾਖੀ

---

[1]ਨਿਰਭਉ (ਜੋ ਭੀਰੂ ਨਾ ਹੋਵੇ)। [2]ਗੁੱਝਿਆਂ ਤੋਂ ਗੁੱਝੇ। [3]ਮੂੰਹ [ਸੰਸ:, ਵਕ੍ਰੰ]। [4]ਵਰ ਦਾਤੇ। [5]ਮੋਖ। [6]ਸੁਫਲ ਘੜੀ। [7]ਆਵਣ ਦਾ ਕਾਰਜ। [8]ਵੇਦ ਨੂੰ ਨਾਰਾਇਣ ਦੇ ਸ੍ਵਾਸ ਕਹਿੰਦੇ ਹਨ। [9]ਉਤਪਤ ਕੀਤਾ।

*ਗਿਆਨੀ ਜਨ ਚਉਣੇਲਿਆਂ ਵਿਚ ਚਾਰ ਭਗਤਾਂ ਦੇ ਨਾਮ ਦੱਸਦੇ ਹਨ, ਮੂਸਨ, ਸੰਮਨ, ਜਮਾਲ. ਪਤੰਗਾ, ਏਥੇ ਮਸਕਨ ਤੋਂ ਮੁਰਾਦ ਪਤੰਗ ਹੈ, ਕਿਉਂਕਿ ਪਦ ਮਸ਼ਕਨ ਤੇ ਮਸ਼ਕ ਦਾ ਅਰਥ ਹੈ=ਮੱਛਰ, ਪਤੰਗਾ। ਕਿਸੇ ਇਕ ਨੁਸਖੇ ਵਿਚ ਪਾਠਾਂਤ੍ਰ ਇਸ ਪ੍ਰਕਾਰ ਬੀ ਹੈ 'ਪਤੰਗ ਸੁ ਮੂਸਨ ਸੰਮਨ ਏਹੋ'।

†ਤਿਨ੍ਹਾਂ (ਵੇਦਾਂ) ਵਿਚ ਵਾਮ ਦੇਵ ਆਦਿਕ ਦੀਆਂ ਸਾਖੀਆਂ ਤੇ ਮੁਨੀਆਂ ਦੇ ਝਗੜੇ ਲਿਖੇ ਹਨ, ਦੇਖੋ ਯਜੁਰ ਵੇਦ ਦੀ ਸ੍ਵੇਤਾ ਸ੍ਵਤਰ ਉਪਨਿਖਦ ਆਦਿਕ।

ਲਿਖੀ ਮਨੀਨ ਬਿਬਾਦ॥੪੯॥ਤਿਨ ਬੇਦਨਿ ਕੋ ਦੂਸਰ ਰੂਪ। ਰਚਨ ਲਗੇ ਮਤੁ ਗ੍ਰਿੰਥ ਅਨੂਪ*। ਲਿਖਹੁਂ ਇਹਾਂ ਸਾਖੀ ਭਗਤਨਿ ਕੀ। ਭਈ ਬਾਰਤਾ ਜਿਮ ਪ੍ਰਭੁ ਜਨ ਕੀ[1]॥੫੦॥ ਕਲਿਜੁਗ ਘੋਰ ਮੰਦ ਮਤਿ ਜਾਨੇ। ਤਿਨ ਹਿਤ ਰਚਹੁ ਸੁਖੇਨ ਮਹਾਨੇ। ਇਸ ਮਹਿਂ ਸ਼ਬਦ ਲਿਖਾਇ ਹਮਾਰੇ। ਉਪਦੇਸ਼ਨ ਹਿਤ ਦਿਹੁ ਬਿਸਤਾਰੇ' ॥ ੫੧ ॥ ਸ੍ਰੀ ਅਰਜਨ ਸੁਨਿ ਭਗਤਨਿ ਬਿਨਤੀ। ਹੇਤੁ ਲਿਖਾਵਨਿ ਕੀਨਸਿ ਗਿਨਤੀ। 'ਸਭਿਹਿਨਿ ਸੋਂ ਸ੍ਰੀ ਗੁਰ ਫੁਰਮਾਯੋ। 'ਪ੍ਰਥਮ ਜੁ ਤੁਮ ਨੇ ਕਛੁ ਬਨਾਯੋ॥੫੨॥ਸੋਨ ਚਢਾਵਹਿਂ ਗ੍ਰਿੰਥ ਮਝਾਰੀ॥ਰਚਹੁ ਅਬਹਿ ਇਸਕੇ ਅਨੁਸਾਰੀ। ਜਥਾ ਕ੍ਰੱਮ ਬਾਨੀ ਸੁ ਬਨਾਓ। ਪ੍ਰਥਕ ਪ੍ਰਥਕ ਬਿਚ ਰਾਗ ਲਿਖਾਓ'।੫੩।ਸੁਨਿ ਹਰਖੇ ਸਭਿ ਭਗਤ ਬਿਸਾਲਾ। 'ਧੰਨ ਧੰਨ' ਉਚਰਹਿ ਤਿਸ ਕਾਲਾ। ਲਗੇ ਬਨਾਵਨਿ ਗਿਰਾ ਨਵੀਨ। ਬੈਠਿ ਸਮੀਪੀ ਗੁਰੂ ਪ੍ਰਬੀਨ ॥ ੫੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਭਗਤਨ ਆਗਵਨ' ਪ੍ਰਸੰਗ ਬਰਨਨੰ ਨਾਮ ਏਕ ਚੱਤ੍ਵਾਰਿੰਸਤੀ ਅੰਸੂ ॥ ੪੧ ॥

## ੪੨. [ਭਗਤ ਬਾਨੀ ਚੜ੍ਹਾਈ]।

ਦੋਹਰਾ ॥ ਸ੍ਰੀ ਅਰਜਨ ਅਰਜ਼ਿਨ[2] ਸੁਨਹਿ, ਅਰਜੁਨ[3] ਜਸੁ ਉਪਜਾਇ। ਸਮੈ ਦੁਪਹਿਰੀ ਲਗਿ ਗੁਰੂ ਬੈਠਿ ਗ੍ਰਿੰਥ ਲਿਖਵਾਇ ॥ ੧ ॥ ਚੌਪਈ ॥ ਸੁਧਾ ਸਰੋਵਰ ਪੁਨ ਚਲਿ ਆਵਹਿਂ। ਕਰਹਿਂ ਪ੍ਰਦੱਛਨ ਸੀਸ ਨਿਵਾਵਹਿਂ। ਬੈਠਹਿ ਜਬਹਿ ਸੰਗਤਾਂ ਬ੍ਰਿੰਦ। ਦਰਸਹਿਂ ਸਤਿਗੁਰ ਚੰਦ ਮਨਿੰਦ ॥੨॥ ਹਰਿਮੰਦਰ ਮਹਿਂ ਹੁਇ ਦਰਬਾਰੇ॥ਥਿਤਿ ਮਸੰਦ ਅਰਦਾਸ ਉਚਾਰੇਂ। ਆਇਂ ਉਪਾਇਨ ਪਾਇਨ ਅਰਪਹਿਂ। ਸੁਰ ਸਮੁਦਾਇ[4] ਜਾਇਂ ਜਿਮ ਹਰਿ ਪਹਿ[5] ॥੩॥ ਦਯਾ ਧਾਰਿ ਦਰਸ਼ਨ ਕੋ ਦੇਤਿ। ਸਿਖ ਦੇਖਤਿ ਮਨ ਬਾਂਛਤਿ ਲੇਤਿ। ਏਕ ਜਾਮ ਤਹਿਂ ਬੈਠਿ ਬਿਤਾਵਹਿ।ਪੁਨਤੰਬੂ ਦਿਸ਼ਿਕੋਚਲਿ ਆਵਹਿਂ॥੪॥ਰਾਤਿ ਦਿਵਸ ਬੀਤਹਿ ਬਿਚ ਡੇਰੇ। ਸ਼ਬਦ ਬਨਾਇ ਲਿਖਾਇਂ ਘਨੇਰੇ। ਭਗਤਿ ਵਿਰਾਗ

---

[1]ਪ੍ਰਭੂ ਦੇ ਦਾਸਾਂ ਦੀ। [2]ਬੇਨਤੀਆਂ। [3]ਉੱਜਲ। [4]ਸਾਰੇ ਦੇਵਤੇ। [5]ਪਾਸ।

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਬਤ ਭਾਈ ਗੁਰਦਾਸ ਜੀ ਦਾ ਆਸ਼ਯ ਇਸ ਪ੍ਰਕਾਰ ਹੈ:-ਸਿੰਮ੍ਰਿਤਿ ਪੁਰਾਨ ਕੋਟਾਨਿ ਬਖਾਨ ਬਹੁ ਭਾਗਵਤ ਬੇਦ ਬਿਆਕਰਨ ਗੀਤਾ। ਸੇਸ਼, ਮਰਜੇਸ਼, ਅਖਲੇਸ਼, ਸੁਰ, ਮਹੇਸ਼, ਮੁਨਿ, ਜਗਤੁ ਅਰ ਭਗਤ ਸੁਰ ਨਰ ਅਤੀਤਾ। ਗਿਆਨੁ ਅਰੁ ਧਿਆਨੁ ਉਨਮਾਨ ਉਨਮਨ ਉਕਤਿ ਰਾਗ ਨਾਦਿ ਦਿਜ ਸੁਰਮਤਿ ਨੀਤਾ। ਅਰਧ ਲਗ ਮਾਤ੍ਰ ਗੁਰ ਸ਼ਬਦ ਅੱਖਰ ਮੇਕ ਅਗਮ ਅਤਿ ਅਗਮ ਅਗਾਧ ਮੀਤਾ ॥੪੪੦॥ [ਕਬਿੱਤ ਸਵੱਯੇ ਭਾਈ ਗੁਰਦਾਸ ਜੀ

ਗਯਾਨ ਗੁਨ ਸਾਨੀ[1]।ਨਾਨਾ ਬਿਧਿਨਿ ਬਨਾਵਹਿਂ ਬਾਨੀ ॥੫॥ ਇਸ ਪ੍ਰਕਾਰ ਨਿਤ ਪ੍ਰਤਿ ਵਿਵਹਾਰੇ। ਕਿਤਿਕ ਦਿਵਸ ਸਤਿਗੁਰੂ ਗੁਜ਼ਾਰੇ । ਲਿਖੇ ਸ਼ਬਦ ਭਗਤਨਿ ਕੇ ਜਬੈ । ਕਹਿ ਗੁਰਦਾਸ ਬਿਸਮ ਉਰ[2] ਤਬੈ ॥੬॥'ਪੀਰੌਂ ਪਾਤਿ-ਸ਼ਾਹਿ ਕੀ ਗਿਰਾਅੰਤ ਨਾਮ ਸ੍ਰੀ ਨਾਨਕ ਧਰਾ।ਅਬਹਿ ਆਪ ਭਗਤਨਿ ਕੇ ਨਾਮੂ।ਅੰਤ ਸ਼ਬਦ ਕੇ ਧਰਹੁ ਭਿਰਾਮੂ॥੭॥ਦੀਖਤਿ ਇਹਾਂ ਭਗਤ ਨਹਿਂ ਕੋਈ । ਸ੍ਰੀ ਗੁਰ ਜੀ ਸੰਸੈ ਦਿਹੁ ਖੋਈ' । ਸ੍ਰੀ ਅਰਜਨ ਤਬਿ ਬਾਕ ਬਖਾਨੇ । 'ਜੇ ਚਿਤ ਚਾਹਤਿ ਇਸ ਕਹੁ ਜਾਨੇ[3]॥੮॥ਜੋ ਤਵ ਸਮੈਂ ਆਗਮਨ ਕੇਰੌ[4]।ਪ੍ਰਾਤ ਦੁ ਘਟਿਕਾ ਆਉ ਅਗੇਰੌ[5]।ਤਬਿ ਸੰਸੈ ਤੁਵ ਹੋਹਿ ਬਿਨਾਸ਼ੀ'।ਸੁਨਿ ਗੁਰਦਾਸ ਲਹ੍ਯੋ ਸੁਖਰਾਸੀ॥੯॥ਵਹਿਰ ਕਨਾਤ ਕਿਤਿਕ ਥਲ ਤਨਾਗਾ। ਤਹਿਂ ਭਾਈ ਕੋ ਤੰਬੂ ਲਾਗਾ। ਲਿਖਨਿ ਸਮੈ ਹਜ਼ੂਰ ਚਲਿ ਆਵਹਿ। ਨਾਤੁਰ ਤਿਸ ਮਹਿ ਦਿਵਸ ਬਿਤਾਵਹਿ ॥੧੦॥ ਸੁਨਿ ਸਤਿਗੁਰ ਕੇ ਬਾਕ ਅਛੇਰੇ । ਤਬਿ ਭਾਈ ਗਮਨ੍ਯੋ ਨਿਜ ਡੇਰੇ। ਸੁਪਤਿ ਜਥਾ ਸੁਖ ਨਿਸਾ ਬਿਤਾਈ।ਰਹੀ ਜਾਮ ਕਿਯ ਸੌਚ ਬਨਾਈ॥੧੧॥ਗੁਰ ਢਿਗ ਪਹੁੰਚਨਿ ਸਮੈ ਲਖਾਯੋ[6]।ਦ੍ਵੈ ਘਟਿਕਾ ਆਗੈਂ[5] ਚਲਿ ਆਯੋ । ਤਿਸ ਛਿਨ ਸਤਿਗੁਰ ਕੇ ਚਹੁੰ ਦਿਸ਼ ਮੈਂ । ਚਰਚਾ ਕਰਤਿ ਭਗਤ ਪ੍ਰਭੁ ਰਸ ਮੈਂ॥੧੨॥ਸਹਿਮ ਰਹ੍ਯੋ ਠਾਂਢੋ ਤਿਸ ਥਾਈਂ।ਜਹਿ ਦਰ ਹੁਤੋ ਆਇਬੇ ਜਾਈ[7]। ਉਠੇ ਭਗਤ ਨਿਜ ਸਦਨ ਸਿਧੈਬੇ।ਤਬਿ ਗੁਰਦਾਸ ਸਰਬ ਦਰਸੈਬੇ[8] ॥੧੩॥ ਭਗਤ ਕਬੀਰ ਆਦਿ ਜੇ ਸਗਰੇ । ਦੇਖਤਿ ਜਾਨੇ-ਅਬਿ ਇਹ ਡਗਰੇ[9]-।ਧਾਇ ਪਰ੍ਯੋ ਚਰਨਨਿ ਸਭਿਹੀ ਕੇ । ਜੋਰਿ ਹਾਥ ਬੰਦਨ ਕਰਿ ਨੀਕੇ॥੧੪॥ਤਬਿ ਸਭਿ ਭਗਤਨਿ ਇਸ ਕੋ ਬੰਦ੍ਯੋ।ਕੁਸ਼ਲ ਪ੍ਰਸ਼ਨ ਤੇ ਅਧਿਕ ਅਨੰਦ੍ਯੋ। ਨਿਜ ਨਿਜ ਨਾਮ ਸੁਨਾਵਨਿ ਕਰ੍ਯੋ।ਮਿਲੇ ਸਕਲ ਉਰ ਸੰਸੈ ਹਰ੍ਯੋ॥੧੫॥ਬਹੁਰ ਆਪਨੇ ਧਾਮ ਸਿਧਾਰੇ। ਡਰ ਧਰਿ ਕਰਿ ਗੁਰਦਾਸ ਬਿਚਾਰੇ।-ਹਮ ਢਿਗ ਪਹੁੰਚਹੁ,ਗੁਰ ਫੁਰਮਾਯੋ। ਮੈਂ ਨਹਿ ਗਯੋ ਨ ਦਰਸ਼ਨ ਪਾਯੋ-॥੧੬॥ਤਬਿ ਤੂਰਨ ਹੀ ਨਿਕਟ ਪਯਾਨਾ। ਬੰਦਨ ਕੀਨਿ ਬੰਦਿ ਜੁਗ ਪਾਨਾ । ਮਹਿਮਾ ਲਖੀ ਮਹਿਦ ਮਹੀਧਾਨਾ[10] । ਖਰੋ ਹੋਇ ਗੁਰ ਸੁਜਸੁ

[1]ਮਿਲੀ ਹੋਈ। [2]ਅਸਚਰਜ ਚਿੱਤ ਹੋਕੇ। [3]ਇਸ ਬਾਤ ਨੂੰ ਜਾਣਿਆਂ। [4]ਤੇਰੇ ਆਵਣ ਦਾ ਵੇਲਾ ਹੈ। [5]ਦੋ ਘੜੀਆਂ ਪਹਿਲੋਂ। [6]ਜਾਣਿਆਂ। [7]ਆਵਣ ਜਾਣ ਦਾ। [8]ਸਭ ਦਾ ਦਰਸ਼ਨ ਕੀਤਾ। [9]ਰਾਹ ਪੇ ਚਲੇ ਹਨ [ਡਗਰੇ=ਰਾਹ ਪੈਣਾ]। [10]ਵਡਿਆਂ ਤੋਂ ਵੱਡੇ ਭਾਵ ਗੁਰੂ ਅਰਜਨ ਦੇਵ ਜੀ ਦੀ।

ਬਖਾਨਾ॥੧੭॥'ਨਿਰੰਕਾਰ[1] ਕੇ ਤੁਮ ਆਕਾਰਾ॥ਸਰਗੁਨ ਰੂਪ ਬਿਸ਼ਨੁ ਤਨ ਧਾਰਾ[2]*। ਸਤਿਜੁਗ ਮਹਿਂ ਬਾਵਨ ਬਪੁ ਪਾਵਨਿ। ਮਾਪੇ ਤੀਨ ਲੋਕ ਤ੍ਰੈ ਪਾਵਨਿ[3]॥੧੮॥ਤ੍ਰੇਤੈ ਰਘੁਵਰ ਰੂਪ ਸੁਹਾਵਨ। ਘਾਇ ਅਗਿਨ[4]ਰਾਖਸ਼ ਧੁਤ ਰਾਵਨ॥ਦ੍ਵਾਪੁਰ ਹੋਏ ਕ੍ਰਿਸ਼ਨ ਮੁਰਾਰੀ॥ਸ਼ੱਤ੍ਰੁਨ ਸੈਨ ਅਸੇਖ ਸੰਘਾਰੀ ॥੧੯॥ ਅਬਿ ਕਲਿਜੁਗ ਕੋ ਕਾਲ ਨਿਹਾਰਾ॥ਗੁਰੂ ਰੂਪ ਆਪਨਿਕੋਧਾਰਾ। ਹਮ ਨਰ ਮੰਦ ਮਤੀ ਨਹਿ ਜਾਨੈਂ।ਤੁਮਰੀ ਮਹਿਮਾ ਮਹਿਦ ਮਹਾਨੈ॥੨੦॥ਬਖਸ਼ਹੁਭੁਲ ਦਯਾ ਸਿੰਧੁ ਮੇਰੀ। ਦਾਸ ਜਾਨਿ ਰਖਿ ਲਾਜ ਬਡੇਰੀ'। ਸ੍ਰੀ ਅਰਜਨ ਸੁਨਿ ਕੇ ਤਿਸ ਕਾਲਾ॥ਬੋਲੇ ਹੋਇ ਪ੍ਰਸੰਨ ਬਿਸਾਲਾ॥੨੧॥'ਤੁਝ ਪਰ ਖੁਸ਼ੀ ਸੁਨਹੁ ਬਡਭਾਗੇ!। ਮਨ ਬਾਂਛਤਿ ਲੀਜਹਿ ਅਬਿ ਮਾਗੇ। ਤੁਝ ਤੇ ਨਹੀਂ ਅਦੇਯ ਹਮਾਰੇ॥ਸੇਵਕ ਪ੍ਰੇਮੀ ਹਮਹੁੰ ਪਿਆਰੇ'॥੨੨॥ਤਬਿ ਕਰ ਜੋਰਿਕਹਯੋਗੁਰਦਾਸ॥ 'ਭਗਤ ਜੁ ਆਵਤਿ ਹੈਂ ਤੁਮ ਪਾਸ। ਸ੍ਰੀ ਗੁਰ ਆਪ ਜਥਾ ਤਿਨ ਦਰਸਹੁ॥ ਚਰਚਾ ਕਰਹੁ ਸਰੀਰ ਸਪਰਸ਼ਹੁ॥੨੩॥ਤਥਾ ਦਰਸ ਮੈਂ ਤਿਨ ਕੋ ਪਾਊਂ। ਗਯਾਨ ਵਾਕ ਕੋ ਕਹੌਂ ਕਹਾਊਂ'॥ਸੁਨਤਿ'ਤਥਾਸਤੁ'ਸ੍ਰੀ ਗੁਰ ਕਹਯੋ। ਸੁਨਿ ਗੁਰ ਵਾਕ ਅਨੰਦ ਉਰ ਲਹਯੋ॥੨੪॥ਬਹੁਰ ਲਿਖਾਵਨਿ ਲਗੇ ਮੁਕੰਦਾ। ਭਰੇ ਪ੍ਰੇਮ ਸੋਂ ਸ਼ਬਦ ਸੁ ਬ੍ਰਿੰਦ। ਜਬਹਿ ਰਾਗ ਕੋ ਭੋਗ ਸੁ ਆਵੈ। ਤਬਹਿ ਭਗਤ ਨਿਜ ਸ਼ਬਦ ਲਿਖਾਵੈਂ॥੨੫॥ ਦਾਸ ਸਿੱਖ ਕੋ ਅਪਰ ਨ ਜਾਇ। ਗੁਰ,ਗੁਰ ਦਾਸ, ਭਗਤ ਸਮੁਦਾਇ। ਜਿਸ ਭਵਜਲ ਮਹਿਂ ਜੀਵ ਦੁਹੇਲੇ। ਕਰਹਿਂ

---

[1]ਪਰਮਸ਼ੁਰ। [2]ਸਰੀਰ ਧਾਰਿਆ। [3]ਤਿੰਨ ਕਦਮਾ ਕਰਕੇ। [4]ਅਣਗਿਨਤ।

*ਵਿਸ਼ਨੂੰ ਦੇ ਅਵਤਾਰ ਸਤਿਗੁਰੂ ਜੀ ਨੂੰ ਕਹਿਣ ਵਿਚ ਕਵੀ ਜੀ ਅਪਣੇ ਨੁਕਤਾ ਖਿਆਲ ਤੋਂ ਉਨ੍ਹਾਂ ਨੂੰ ਸਭ ਤੋਂ ਉੱਚਾ ਵਰਣਨ ਕਰ ਰਹੇ ਹਨ, ਪਰੰਤੂ ਭਾਈ ਗੁਰਦਾਸ ਜੀ ਦੱਸਦੇ ਹਨ:-ਪਾਰਬ੍ਰਹਮ ਗੁਰ ਰੂਪ ਹੋਇ ਸਾਧ ਸੰਗਤ ਗੁਰ ਸਬਦ ਸਮਾਯਾ (ਵਾ: ੬, ਪੌ ੨)। ਪੁਨਃ-ਧੰਨ ਧੰਨ ਸਤਿਗੁਰ ਪੁਰਖ ਨਿਰੰਕਾਰ ਆਕਾਰ ਬਨਾਇਆ, (ਵਾ: ੬, ਪੌ ੧੯)। ਪੁਨਾ- ਪਾਰਬ੍ਰਹਮ ਪੂਰਨ ਬ੍ਰਹਮ ਗੁਰ ਨਾਨਕ ਦੇਉ (ਵਾ: ੧੩, ਪੌ ੨੫)। ਵਿਸ਼ਨੂੰ ਬਾਬਤ ਭਾਈ ਗੁਰਦਾਸ ਜੀ ਦੱਸਦੇ ਹਨ-ਬਿਸ਼ਨੈ ਦਸ ਅਵਤਾਰ ਨਾਵ ਗਣਾਇਆ॥ ਕਰ ਕਰ ਅਸੁਰ ਸੰਘਾਰ ਵਾਦ ਵਧਾਇਆ (ਵਾ: ੧੨, ਪੌ ੪)। ਕਵਿ ਸੰਤੋਖ ਸਿੰਘ ਜੀ ਆਪ ਇਸੇ ਰਾਸ ਦੇ ਅੰਸੂ ੫੪ ਅੰਕ ੧੮ ਵਿਚ ਇਸ ਪ੍ਰਸ਼ਨ ਦੇ ਉੱਤਰ ਵਿਚ ਕਿ ਗੁਰੂ ਨਾਨਕ ਦੇਵ ਜੀ ਵਿਸ਼ਨੂੰ ਦਾ ਅਵਤਾਰ ਸਨ ਕਿ ਜਨਕ ਦਾ, ਉੱਤਰ ਦੇਂਦੇ ਹਨ ਕਿ-'ਪਾਰ ਬ੍ਰਹਮ ਅਚਰਜ ਜਿਸ ਚਰਿਤਾ। ਸਭਿ ਜਗ ਕਰਤਾ ਭਰਤਾ ਹਰਤਾ ॥ ੧੭ ॥ ਧਰਜੋ ਆਨਿ ਸ਼੍ਰੀ ਨਾਨਕ ਰੂਪ ॥'

ਤਿਨਹੁ ਹਿਤ ਤਰਨ ਸੁਹੇਲੇ*॥੨੬॥ ਸ੍ਰੀ ਮੁਖ ਤੇ ਜਿਮ ਉਚਰ ਸੁਨਾਵਹਿਂ।

*ਭਗਤਾਂ ਦਾ ਇਹ ਪ੍ਰਸੰਗ ਕਿ ਉਹ ਆਪ ਸਤਿਗੁਰਾਂ ਦੇ ਪਾਸ ਆਏ; ਅਨਹੋਣੀ ਬਾਤ ਨਹੀ। ਧਰਮ ਦੀ ਨੀਂਹ 'ਨਾ ਦਿੱਸਣ ਵਾਲੇ ਜਗਤ' ਪਰ ਵਿਸ਼ਵਾਸ਼ ਤੇ ਇਸ ਅਮੰਨੇ ਪਰ ਹੈ ਕਿ ਮਰਣ ਦੇ ਬਾਦ ਪ੍ਰਾਣੀ ਦੀ ਜੀਵਕਲਾ ਦੀ ਮ੍ਰਿਤੂ ਨਹੀਂ ਹੋ ਜਾਂਦੀ, ਸਰੀਰ ਦੇ ਮਰ ਜਾਣ ਬਾਦ ਰੂਹ ਜਾਂ ਭੌਰ ਜਾਂ ਜੀਉ ਜੀਊਂਦਾ ਹੈ। ਆਤਮਕ ਅਰੂੜ੍ਹ ਅਵਸਥਾ ਦੇ ਲੋਕ ਆਪਣੇ ਮਨ ਦੀ ਉੱਚਤਾਈ ਵਿਚ ਨਾ ਦਿੱਸਣ ਵਾਲੇ ਜਗਤ ਦੇ ਲੋਕਾਂ ਨਾਲ ਸੰਬੰਧ, ਮੇਲ ਜੋਲ ਰੱਖਦੇ ਹਨ। ਏਹ ਗੱਲਾਂ ਆਪਣੀ ਸ੍ਵਦੇਸ਼ੀ ਆਤਮ ਵਿੱਦਜਾ ਦੇ ਅਨੁਕੂਲ ਹਨ, ਪਰੰਤੂ ਹੁਣ ਪੱਛਮ ਵਿਚ ਬੀ, ਜਿਸ ਦੀਆਂ ਹੋਛੀਆਂ ਨਕਲਾਂ ਕਰਨ ਲਈ ਬੀ ਸਾਰੀਆਂ ਪ੍ਰਾਧੀਨ ਕੌਮਾਂ ਬੇਵਸੀਆਂ ਬਿਨਾਂ ਤੱਤੂ ਬਿਚਾਰ ਦੇ ਭਜਦੀਆਂ ਹਨ, ਇਹ ਗੱਲਾਂ ਨਾ ਕੇਵਲ ਸਾਧਾਰਨ ਲੋਕ, ਬਲਕੇ ਵੱਡੇ ਵੱਡੇ ਸਾਂਇੰਸ ਵੇਤਾ ਮੰਨ ਰਹੇ ਹਨ ਅਰ ਦਾਇਰੇ ਬੰਨ੍ਹ ਬੰਨ੍ਹ ਏਕਾਗ੍ਰਤਾ ਤੇ ਪ੍ਰਾਰਥਨਾ ਵਿਚ ਬੈਠ ਬੈਠ ਮਰ ਚੁੱਕੇ ਪ੍ਰਾਣੀਆਂ ਦੇ ਮੇਲ-ਜੋਲ ਸੰਦੇਸੇ ਆਦਿ ਕਰਤਬ ਕਰਕੇ ਪੁਸਤਕਾਂ ਵਿਚ ਛਾਪ ਰਹੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਭਗਤਾਂ ਦੀਆਂ ਲਿਖਤੀ ਬਾਣੀਆਂ ਦਾ ਹੋਣਾ ਕੁੱਛ ਅਚਰਜ ਵਾਲੀ ਗੱਲ ਨਹੀਂ, ਜਿਨ੍ਹਾਂ ਨੇ ਗੋਇੰਦਵਾਲ ਜਾਕੇ ਪਹਿਲਾ ਸੰਚਾ ਗੁਰਬਾਣੀ ਦਾ ਜਿਸ ਭੀ ਹਾਲ ਵਿਚ ਸੀ ਉਹ ਲਿਆਂਦਾ। ਉਹਨਾਂ ਨੇ ਗੁਰਬਾਣੀ ਦਾ ਬਾਕੀ ਸਾਰਾ ਸਾਮਾਨ ਜੋ ਜਿੱਥੇ ਜਿੱਥੇ ਮਿਲ ਸਕਦਾ ਸੀ, ਇਕੱਠਾ ਕੀਤਾ। ਭਗਤਾਂ ਦੇ ਅਨੇਕ ਸ਼ਬਦ, ਭਜਨ, ਆਭੰਗ ਪੁਰਾਤਨ ਹਿੰਦੀ ਆਦਿ ਲਿਪੀਆਂ ਵਿਚ ਮਿਲਦੇ ਸਨ ਅਤੇ ਗੁਰੂ ਘਰ ਵਿਚ ਬੀ ਹੈਸਨ। ਪਰੰਤੂ ਮੁਸ਼ਕਲ ਸੀ ਤਾਂ ਇਹ ਕਿ ਆਪੋ ਵਿਚ ਨੁਸਖਿਆਂ ਦੇ ਪਾਠ ਮੇਲ ਨਹੀਂ ਮਿਲਦੇ ਤੇ ਨਿਰਣੇ ਕਰਨਾ ਕਿ ਕਿਹੜੀ ਬਾਣੀ ਠੀਕ ਹੈ ? ਕਠਨ ਹੋ ਜਾਂਦਾ ਹੈ। ਖੋਜ ਪੜਤਾਲ ਦੇ ਕਈ ਤ੍ਰੀਕੇ ਹਨ ਜਿਨ੍ਹਾਂ ਨਾਲ ਅਸਲੀਅਤ ਦੇ ਨੇੜੇ ਅੱਪੜਨ ਦਾ ਜਤਨ ਹੁੰਦਾ ਹੈ, ਸੋ ਸਾਰਾ ਸਤਿਗੁਰ ਜੀ ਦੇ ਆਪਣੇ ਉੱਚੇ, ਉੱਜਲ ਦਿਮਾਗ਼ ਨੇ ਕਰ ਲਿਆ ਹੋਣਾ ਹੈ ਜ਼ਰੂਰ। ਪਰੰਤੂ ਏਥੇ ਕੰਮ ਹੈਸੀ ਆਤਮਕ, ਤੇ ਧੁਰਾ ਪਰਮ ਪਾਵਨ 'ਧਰਮ ਪੁਸਤਕ' ਦਾ ਬੰਨ੍ਹਣਾ ਸੀ, ਇਸ ਲਈ ਸਤਿਗੁਰ ਜੀ ਨੇ ਮੂਲੋਂ ਨਿਸ਼ਚਿੰਤ ਹੋ ਜਾਣ ਲਈ ਆਪਣੀ ਆਤਮਕ ਸ਼ਕਤੀ ਨੂੰ ਵਰਤਕੇ ਭਗਤਾਂ ਦੀ ਸਦਗਤੀ ਨੂੰ ਪ੍ਰਾਪਤ ਆਤਮਾਵਾਂ ਨਾਲ ਵਿਚਾਰ ਕਰ ਲੈਣਾ ਇਕ ਜ਼ਰੂਰੀ ਅੰਗ ਇਸ ਵੇਲੇ ਸਮਝਿਆ। ਸੋ ਉਹਨਾਂ ਨੇ ਭਗਤਾਂ ਦੀ ਬਾਣੀ ਜੋ ਆਪ ਨੂੰ ਸਹੀ ਜਾਪਦੀ ਸੀ ਭਗਤਾਂ ਤੋਂ ਸੁਧਵਾ ਲੈਣੀ ਯਾ ਸਹੀ ਬਾਣੀ ਉਹਨਾਂ ਤੋਂ ਉਚਰਵਾ ਲੈਣੀ, ਸਿੱਧਾ ਰਸਤਾ ਸੱਚ ਨੂੰ ਅੱਪੜਨ ਦਾ ਇਖਤਿਆਰ ਕੀਤਾ। ਦੂਸਰੇ ਭਗਤਾਂ ਦਾ ਆਪੂੰ ਇਸ ਵੇਲੇ ਆ ਜਾਣਾਂ ਤੇ ਮਦਦ ਦੇਣੀ ਬੀ ਅਸਚਰਜ ਗੱਲ ਨਹੀਂ, ਕਿਉਂਕਿ ਜੋ ਕੰਮ ਭਗਤ ਜੀ ਛੋਟੇ ਦਾਇਰੇ ਵਿਚ ਕਰ ਗਏ ਸੇ ਉਸੇ ਮਹਾਨ ਕੰਮ ਦੀ ਪੂਰਨਤਾ ਗੁਰ ਜਯੋਤੀ ਆਪ ਇਸ ਵੇਲੇ ਕਰ ਰਹੀ ਸੀ। ਆਤਮ ਵਿੱਦਜਾ ਦੇ ਅਭਿਆਸੀ ਪਾਰਲੌਕਿਕ ਬਾਤਾਂ ਨੂੰ ਨਿਸ਼ਚੇ ਸੰਭਵ ਜਾਣਦੇ ਹਨ ਕਿਉਂਕਿ ਉਹਨਾਂ ਦੇ ਜੀਵਨਾਂ ਵਿਚ ਐਸੇ ਤਜਰਬੇ ਆ ਜਾਂਦੇ ਹਨ ਜੋ ਪਾਰਲੌਕਿਕ ਜੀਵਨ ਨੂੰ ਸਾਬਤ ਕਰ ਦਿੰਦੇ ਹਨ।

[ਬਾਕੀ ਨੋਟ ਦੇਖੋ ਅਗਲੇ ਪੰਨੇ ਤੇ]

ਭਾਈ ਲਿਖਤਿ ਬਾਧਾ ਸਮ ਜਾਵਹਿ। ਤੂਰਨ ਲਿਖਹਿ ਅਟਕ ਨਹਿ ਪਰੈ। ਥੋਰੇ

[ਪਿਛਲੇ ਪੰਨੇ ਦੀ ਬਾਕੀ ਟੂਕ]

ਬਾਣੀ ਨੂੰ ਸ਼ੁੱਧ ਕਰਕੇ ਦਰਜ ਕਰਨ ਦੀ ਵਿਸ਼ੇਸ਼ ਲੋੜ ਇਸ ਕਰਕੇ ਸੀ ਕਿ ਲੋਕੀ ਬਾਣੀਆਂ ਆਪ ਰਚ ਰਚ ਵੱਡਿਆਂ ਦੇ ਨਾਂਵ ਵਿਚ ਪਾਕੇ ਅਸਲ ਨੂੰ ਗਲਤ ਮਲਤ ਕਰ ਦਿੰਦੇ ਸਨ। ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਬਾਣੀ ਰਚੀ ਜਾਂਦੀ ਦੇਖ ਕੇ ਗੁਰੂ ਅਰਜਨ ਦੇਵ ਜੀ ਨੇ ਨਿਰੋਲ ਗੁਰਬਾਣੀ ਦਾ ਸੰਗ੍ਰਹ ਕੀਤਾ ਸੀ, ਅਜੇ ਪੰਜਾਹ ਸੱਠ ਵਰ੍ਹੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਚਖੰਡ ਪਯਾਨਾ ਕੀਤਿਆਂ ਹੋਇਆ ਸੀ ਕਿ ਇਹ ਅਨਰਥ ਹੋਣ ਲੱਗ ਪਿਆ ਸੀ। ਮਾਨੁੱਖੀ ਨੁਕਤੇ ਤੋਂ ਪੜਤਾਲ ਤੇ ਨਿਰਣੇ ਦੇ ਸਾਮਾਨ ਗੁਰੂ ਜੀ ਪਾਸ ਮੌਜੂਦ ਸਨ ਤੇ ਪੜਤਾਲ ਆਸਾਨ ਸੀ, ਤੇ ਆਤਮਕ ਨੁਕਤੇ ਤੋਂ ਉਹ ਆਪ ਆਤਮ ਤੱਤ੍ਵੇਤਾ ਤੇ ਪਰਮ ਪਰਾਯਣ ਨਾਥ ਸਨ, ਉਹਨਾਂ ਦੀ ਅੰਤਰ ਮੁਖੀ ਦ੍ਰਿਸ਼ਟੀ ਸਾਰਿਆਂ ਹੀ ਨਿਰਣਿਆਂ ਨੂੰ ਕਰ ਲੈਣ ਲਈ ਸਮਰੱਥ ਸੀ। ਇਸੀ ਤਰ੍ਹਾਂ ਭਗਤਾਂ ਦੀ ਬਾਣੀ ਵਿਚ ਤਾਂ ਆਖੇਪ ਬੇਹੱਦ ਹੋ ਚੁਕੇ ਸਨ ਉਹਨਾਂ ਦੀ ਛਾਂਟ ਕਰਕੇ ਸੋਧੀ ਹੋਈ ਨੂੰ ਆਤਮ ਬਲ ਨਾਲ ਭਗਤਾਂ ਤੋਂ ਸਹੀ ਕਰਕੇ ਉਹਨਾਂ ਦੀ ਸ਼ੁੱਧ, ਨਿਰਸੰਸਿ ਬਾਣੀ ਬੀੜ ਵਿਚ ਚਾੜ੍ਹੀ। ਇਹ ਗੱਲ ਜ਼ਰੂਰੀ ਨਹੀਂ ਕਿ ਉਹਨਾਂ ਦੀ ਸਾਰੀ ਬਾਣੀ ਚਾੜ੍ਹੀ ਹੋਵੇ। ਹੋ ਸਕਦਾ ਹੈ ਕਿ ਸਾਰੀ ਹੋਵੇ, ਹੋ ਸਕਦਾ ਹੈ ਕਿ ਹੋਰ ਬੀ ਬਾਣੀ ਹੋਵੇ, ਜੋ ਭਗਤਾਂ ਦੀ ਹੋਵੇ ਤੇ ਚਾਹੇ ਉਹ ਆਖੇਪਾਂ ਵਾਲੀ ਹੋਵੇ। ਇਹ ਬੀ ਸੰਭਵ ਹੈ ਕਿ ਭਗਤਾਂ ਨੇ ਨਵੀਨ ਬਾਣੀ ਬੀ ਕੋਈ ਉਸ ਵੇਲੇ ਰਚਕੇ ਲਿਖਾਈ ਹੋਵੇ, ਪਰ ਜਿੰਨੀ ਬਾਣੀ ਬੀੜ ਵਿਚ ਚਾੜ੍ਹੀ ਗਈ ਹੈ ਉਹਨਾਂ ਭਗਤਾਂ ਦੀ ਆਪਣੀ ਹੈ ਤੇ ਇਸ ਵਿਚ ਉਨ੍ਹਾਂ ਦੇ ਆਪਣੇ, ਜੀਵਨ ਵਿਚ ਉੱਨਤੀ ਦੇ ਅੱਡ ਅੱਡ ਤਜਰਬੇ ਤੇ ਸਮੇਂ ਦੇ ਭਾਵ, ਤੇ ਅੰਤ ਉੱਚ ਪਦ ਪ੍ਰਾਪਤੀ ਪਰ ਸਾਈਂ ਵਲੋਂ ਗੁਰੂ ਜ੍ਯੋਤੀ ਤੋਂ ਪ੍ਰਾਪਤ ਕਰਨ ਦੇ ਭਾਵ ਆ ਗਏ ਹਨ। ਭਾਈ ਸ਼ੰਕਰ ਦਿਆਲ ਜੀ ਫੈਜ਼ਾਬਾਦੀ ਆਪਣੇ ਜਪੁਜੀ ਦੇ ਟੀਕੇ ਦੇ ਦੀਬਾਚੇ ਵਿਚ ਲਿਖਦੇ ਹਨ ਕਿ ਅਰਸ਼ਾਂ ਵਿਚ 'ਗੁਰੂ ਜ੍ਯੋਤੀ' ਇਕ ਸੰਸਾਰ ਦੀ ਸਿਖ੍ਯਾ ਦਾਤਾ ਰੱਬੀ ਸ਼ਕਤੀ ਹੈ। ਇਸ ਦੀ ਤਾਬਿਆ ਸਾਰੇ ਭਗਤ ਤੇ ਇਲਹਾਮੀ ਸਿਖ੍ਯਾ ਦਾਤੇ (ਅਵਤਾਰ ਤੇ ਨਬੀ ਆਦਿ) ਆਕੇ ਕੰਮ ਕਰਦੇ ਰਹੇ ਹਨ। ਇਨ੍ਹਾਂ ਪਰ ਗੁਰੂ ਜ੍ਯੋਤੀ ਵੱਲੋਂ ਬਾਣੀ ਉੱਤਰਦੀ ਰਹੀ ਹੈ। ਜਿਤਨੇ ਐਸੇ ਮਹਾਂ ਪੁਰਖ ਹੋਏ ਸਾਰਿਆਂ ਨੂੰ ਸ਼ਰੀਰ ਵਿਚ ਆਕੇ ਸ਼ਰੀਰ ਵਾਲੇ ਗੁਰੂ ਦੀ ਲੋੜ ਪਈ। ਇਸ ਕਰਕੇ ਏਹ ਸਭ ਗੁਰੂ ਜ੍ਯੋਤੀ ਦੀਆਂ ਕਾਇਮ ਮੁਕਾਮ ਤਾਕਤੀਆਂ ਸਨ। ਅਖੀਰ ਕਲਜੁਗ ਵਿਚ ਉਹ 'ਗੁਰੂ ਜ੍ਯੋਤੀ' ਆਪ ਪ੍ਰਗਟ ਹੋਈ ਤੇ 'ਗੁਰੂ ਨਾਨਕ' ਕਹਾਈ।ਇਸ ਜ੍ਯੋਤੀ ਨੂੰ ਸ਼ਰੀਰ ਧਾਰਕੇ ਬੀ ਸ਼ਰੀਰ ਧਾਰੀ ਗੁਰੂ ਧਾਰਨ ਨਹੀਂ ਕਰਨਾ ਪਿਆ। ਗੁਰੂ ਜੀ ਨੇ ਆਪ ਫੁਰਮਾਇਆ ਹੈ—'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ' ॥ ਪੁਨ—'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ' ਆਦਿ ਵਾਕਾਂ ਤੋਂ ਭਾਈ ਸ਼ੰਕਰ ਦਿਆਲ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਇਹ ਮਹਾਨਤਾ ਸਿੱਧ ਕੀਤੀ ਹੈ।

ਜੋ ਬਾਣੀ ਸਤਿਗੁਰਾਂ ਨੇ ਆਪ ਰਚੀ ਉਹ ਗੁਰੂ ਜ੍ਯੋਤੀ ਦੀ ਰਚਨਾ ਹੈ ਜੋ ਭਗਤਾਂ ਦੀ ਬਾਣੀ ਬੀੜ ਵਿਚ ਚੜ੍ਹੀ ਉਹ ਉਸੇ ਗੁਰੂ ਜ੍ਯੋਤੀ ਜੀ ਦੇ ਅਰਸ਼ਾਂ ਤੋਂ ਭਗਤਾਂ ਨੂੰ ਬਖਸ਼ੇ ਗਿਆਨ ਤੋਂ ਬਣੀ ਬਾਣੀ ਹੈ, ਇਸੇ ਕਰਕੇ ਭਗਤ ਬਾਣੀ ਬਾਬਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ—'ਭਗਤਿ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ' ॥

ਕਾਲ ਕਾਜ ਬਹੁ ਕਰੈ॥੨੭॥ਆਸ਼ੈ ਸਬਦਨਿ ਕੋ ਜਬਿ ਜਾਨਹਿ। ਨਾਂਹਿ ਤ
ਗੁਰ ਕੋ ਬੂਝਨ ਠਾਨਹਿ। ਤਬਹਿ ਲਿਖਹਿ ਤਤਕਾਲ ਲਿਖਾਰੀ[1]।ਸ੍ਰੀ ਮੁਖ
ਤੇ ਸ਼ੁਭ ਜਥਾ ਉਚਾਰੀ॥੨੮॥ਇਕ ਦਿਨ ਭਾਨੁ ਆਇ ਮੱਧਯਾਨਾ[2]।ਸ੍ਰੀ ਗੁਰ
ਗਏ ਸੁਧਾਸਰ ਥਾਨਾ। ਦੇ ਦਰਸ਼ਨ ਬਹੁਰੋ ਮੁਰਿ ਆਏ। ਜਾਮ ਦਿਵਸ ਬੈਠੇ
ਹਰਖਾਏ॥੨੯॥ਬਾਵਨ ਅਖਰੀ ਕਰੀ ਬਨਾਵਨਿ। ਉਚਰਤਿ ਮੁਖਤੇ ਹੇਤ
ਲਿਖਾਵਨਿ। ਆਦਿ ਅੰਤ ਧਰਿ ਏਕ ਸ਼ਲੋਕ। ਮਹਿਮਾ ਸਤਿਗੁਰ ਕੀ ਸੁਖ
ਓਕ॥੩੦॥ਲਿਖਿ ਪਠਿਕੈ ਪ੍ਰਸੰਨ ਭਾ ਭਾਈ।ਕਹਿਨਿ ਲਗਯੋ 'ਬਹੁ ਰੁਚਿਰ
ਬਨਾਈ। ਸੁੰਦਰ ਪਾਠ ਅਰਥ ਜਹਿਂ ਰਾਖਾ'।ਸੁਨਿ ਸ੍ਰੀ ਅਰਜਨ ਪੁਨ ਬਚ
ਭਾਖਾ॥੩੧॥'ਸ੍ਰੀ ਪਰਮੇਸੁਰ ਕੀਰਤਿ ਠਾਨੀ।ਰੁਚਿਰ ਬਿਭੂਖਨ ਤਿਸੁ ਗੁਰ-
ਬਾਨੀ।ਜੋ ਇਹੁ ਬਾਵਨਬਰਨੀ ਬਨੀ[3]।ਸ਼ੁਭਤਿ ਜਰਾਉ ਹੀਰਨਿ ਮਨੀ[4]॥੩੨॥
ਜੇਬ ਜਵਾਹਰ[5]ਜਰਨੋ ਜਰਾਉ। ਤਿਹ ਜੇਵਰ ਕੇ ਸਮ ਛਬਿ ਪਾਉ।ਪਾਠਕ[6]
ਭੁਗਤਿ ਮੁਕਤਿ ਕੀ ਦਾਤਾ।ਹਲਤਿ ਪਲਤਿ ਸੁਖ ਜਿਨ ਰਸ ਜਾਤਾ'॥੩੩॥
ਕਹਤਿ ਸੁਨਤਿ ਬਚ ਇਸੀ ਪ੍ਰਕਾਰੇ।ਭਈ ਜਾਮਨੀ ਤਮ ਘਨ ਸਾਰੇ[7]।ਭਾਈ
ਗਯੋ ਆਪਨੇ ਡੇਰੇ।ਗੁਰੂ ਬਿਚਾਰਨਿ ਕੀਨਿ ਬਡੇਰੇ॥੩੪॥—ਜਿਸਕੋ ਪਠਹਿਂ
ਸਿੱਖ ਕਰਿ ਨੇਮ। ਕੰਠ ਕਰੇ ਨਿਤਪ੍ਰਤਿ ਜੁਤਿ ਪ੍ਰੇਮ। ਜਿਮ ਗੀਤਾ ਸਭਿ
ਸ਼ਾਸਤ੍ਰਨਿ ਸਾਰ। ਬੇਦ ਸਾਰ ਤਿਮ ਲੇਹਿਂ ਨਿਕਾਰ*॥੩੫॥ਨਰਨ ਉਧਾਰਨ
ਹਿਤ ਅਸ ਬਾਨੀ। ਰਚਿਯਹਿ ਰਚੀ ਮਹਿਦ ਸੁਖ ਦਾਨੀ—। ਜਾਮ ਜਾਮਨੀ
ਜਾਗਹਿਂ ਜਾਵਤ। ਇਹੀ ਬਚਾਰ ਕਰਤਿ ਰਹਿਂ ਤਾਵਤ ॥ ੩੬ ॥ ਬਹੁਰ
ਜਥਾ ਸੁਖ ਸ੍ਰੀ ਗੁਰ ਸੋਏ। ਜਿਨ ਬਹੁ ਦਾਸਨਿ ਕੇ ਦੁਖ ਖੋਏ। ਜਾਮ ਨਿਸਾ
ਤੇ ਜਾਗਤਿ ਸ੍ਵਾਮੀ। ਕਰੀ ਸੋਚ ਸਭਿ ਅੰਤਰ ਜਾਮੀ ॥੩੭॥ ਦੰਤ ਧਾਵਨੀ[8]
ਕੀਨਿ ਬਨਾਇ। ਪੁਨ ਗਮਨ ਗੁਰ ਸਹਿਜ ਸੁਭਾਇ। ਤੰਬੂ ਭਾਈ ਕੇ ਤਬਿ

[1]ਭਾਵ ਭਾਈ ਗੁਰਦਾਸ ਜੀ। [2]ਚੁਪਹਿਰੇ। [3]ਬਾਵਨ ਅੱਖਰੀ ਬਣੀ ਹੈ। [4]ਮਣੀਆਂਵਰਗੇ। [5]ਸ਼ੋਭਾ ਵਾਲਾ ਰਤਨ। [6]ਪੜ੍ਹਨ ਵਾਲੇ ਨੂੰ। [7]ਸਾਰੇ ਸੰਘਣਾ ਅੰਨ੍ਹੇਰਾ ਹੋਇਆ। [8]ਦਾਤਨ।

*ਕੇਵਲ ਦ੍ਰਿਸ਼ਟਾਂਤ ਮਾਤ੍ਰ—ਵਡਿਆਈ—ਅਰਥ ਸਮਝਣੇ ਚਾਹੀਏ। ਵੇਦਾਂ ਵਿੱਚ ਤਾਂ ਸੰਸਾਰੀ ਲੋੜਾਂ ਦੀਆਂ ਅਰਜ਼ੋਈਆਂ, ਇੰਦ੍ਰ, ਸੂਰ, ਅਗਨੀ ਆਦਿ ਦੇ ਸੋਹਿਲੇ ਹਨ, ਹਾਂ, ਉਪਨਿ-ਖਦਾਂ ਵਿੱਚ ਗਿਆਨ ਦਾ ਜ਼ਿਕਰ ਹੈ। ਬੇਦ ਦਾ ਅਰਥ ਪਹਿਲੇ ਭੀ ਕਵਿ ਜੀ ਬਯਾਨ ਕਰਕੇ ਆਏ ਹਨ। (ਦੇਖੋ ਇਸੇ ਰਾਸ ਦਾ ਅੰਸੂ ੪੧ ਅੰਕ ੨੬ ਤੋਂ ਉਸਦੀ ਟੂਕ) ਗੁਰੂ ਜੀ ਜੋ ਬਾਣੀ ਉਚਾਰਦੇ ਸੇ ਸਿੱਧੇ ਅਨੁਭਵ ਦ੍ਵਾਰਾ ਵਾਹਿਗੁਰੂ ਜੀ ਤੋਂ ਗਿਆਨ ਪ੍ਰਾਪਤ ਕਰਕੇ ਸਾਡੀ ਬੋਲੀ ਵਿਚ ਸਾਨੂੰ ਦਾਨ ਕਰਦੇ ਸੇ।

ਆਏ। ਚਲੇ ਤਾਂਹਿ ਕੋ ਸਾਥ ਰਲਾਏ ॥੩੮॥ ਰਾਮ ਸਰੋਵਰ ਤੀਰਥ ਤੀਰ। ਕੀਨਿ ਸ਼ਨਾਨ ਗੁਰੂ ਗੰਭੀਰ। ਪੁਨ ਤਿਹ ਠਾਂ ਗੁਰਦਾਸ ਸ਼ਨਾਨਾ। ਬਸਤ੍ਰ ਪਹਿਰ ਕਰਿ ਥਿਤਿ ਤਿਸ ਥਾਨਾ॥੩੯॥ ਰਾਮ ਤਾਲ ਕੀ ਕੋਨ ਇਸਾਨ[1]। ਇਕ ਬਦਰੀ[2] ਸੁਭ ਖਰੀ ਸਥਾਨ। ਕ੍ਰਿਪਾ ਸਿੰਧੁ ਅਵਿਲੋਕਨਿ ਕੀਨੇ। ਤਿਸ ਤਰੁ ਕੇ ਤਰ ਤਬਿ ਆਸੀਨੇ[3] ॥੪੦॥ ਸਨਮੁਖਿ ਬੈਠਿ ਗਯੋ ਗੁਰਦਾਸ। ਸ੍ਰੀ ਗੁਰ ਕੀਨਸਿ ਬਾਕ ਪ੍ਰਕਾਸ਼। 'ਸਮਾਂ ਘੋਰ ਕਲਜੁਗ ਕੋ ਆਯੋ। ਕਟਕ ਬਿਕਾਰਨਿ ਕੋ ਜਗ[4] ਛਾਯੋ॥੪੧॥ਤਿਨ ਕੋ ਪਾਇ ਪਾਪ ਨਰ ਕਰਿਈਂ।ਅੰਤ ਕਾਲ ਬਿਚ ਨਰਕ ਸੁਪਰਿਈਂ।ਭੋਗ ਮਹਾਂ ਦੁਖ ਸੰਮਤ ਘਨੋ।ਤਹਾਂ ਸਹਾਇਕ ਕੋਇ ਨ ਬਨੇ॥੪੨॥ਜਿਨ ਹਿਤ ਪਾਪਨਿ ਕਰਤਿ ਅਨੇਕ। ਤਿਨ ਮਹਿਂ ਤਹਾਂ ਨ ਪਹੁੰਚਨੋ ਏਕ[5]।ਬਹੁ ਦੂਤਨਿ*ਤੇ ਲਹੈਂ ਸਜਾਈਂ। ਭੋਗ ਪਾਪ ਫਲ ਪੁਨ ਨਿਕਸਾਈ॥੪੩॥ਸ਼ਸ਼ਿਕਰ[6] ਸੋਂ ਮਿਲਿ ਤ੍ਰਿਣਨਿ ਮਝਾਰੀ।ਆਇ ਪਰਤਿ ਦੁਖ ਪਾਵਤਿ ਭਾਰੀ। ਅੰਨ. ਤ੍ਰਿਣਨਿ ਮਹਿਂ ਮਿਲਿ ਸੋ ਜਾਇ। ਪੁਨ ਦੇਹੀ ਤਿਸ ਕੋ ਮੁਖ ਖਾਇ॥੪੪॥ਦੰਤਨ ਤਰੇ ਕਸ਼ਟ ਕੋ ਪਾਵਹਿ। ਪੁਨਹ ਉਦਰ ਮਹਿ ਜਾਇ ਸਮਾਵਹਿ। ਤਹਿਂ ਜਠਰਾਗਨਿ ਤੇ ਤਪਤਾਇ। ਪ੍ਰਥਕ ਹੋਇ ਰਸ ਤਹਿਂ ਮਿਲਿ ਜਾਇ ॥੪੫॥ ਜਾਇ ਨਸਾਂ[7] ਮਹਿਂ ਰੁਧਿਰ ਬਨੈ ਹੈ।ਇਮ ਹੀ ਸਪਤ ਧਾਤ ਮਹਿ ਜੈ ਹੈ।ਪੁਨਹ ਰੇਤ[8] ਸੋਂ ਮਿਲਿ ਨਿਕਸਾਵਹਿ। ਛਿੱਦ੍ਰ ਜੋਨਿ ਕੋ[9] ਤਬਿ ਪ੍ਰਵਿਸ਼ਾਵਹਿ ॥੪੬॥ ਗਰਭ ਬਿਖੈ ਦੁਖ ਗਿਨੇ ਨ ਜਾਂਹੀ। ਬਿਸ਼ਟਾ ਮੂਤ੍ਰ ਮਿਲਨੋ ਬਸਿ[10] ਤਾਂਹੀ।ਜਬਿ ਨਿਕਸਤਿ ਪੁਨਿ ਜੋਨੀ ਦ੍ਵਾਰ।ਛਿੱਦ੍ਰ ਛੋਟਿ ਦੁਖ ਲਹਤਿ ਅਪਾਰ॥੪੭॥ਇਮ ਜਨਮੈਂ ਤਨ ਪਾਇ ਬਹੋਰੀ।ਮਰਹਿ ਫੇਰਿ ਕਰਿ ਕਰਿ ਅਘ ਘੋਰੀ। ਤਨਕ ਮਾਤ੍ਰ ਸੰਕਟ ਇਹ ਕਹੇ। ਗਿਨੇ ਨ ਜਾਇਂ ਜਿਤਕ ਇਹ ਲਹੇ†॥੪੮॥ ਯਾਂਤੇ ਰਚਹਿਂ ਏਕ ਅਸ ਬਾਨੀ। ਨਿਤ ਜਿਸ ਪਠਤਿ ਹੋਹਿਂ ਅਘ ਹਾਨੀ। ਰਿਦੇ ਬਸਾਇ ਕਮਾਵੈ ਜੋਈ। ਬਹੁਰ ਨ ਜਨਮ ਮਰਨ ਤਿਸ ਹੋਈ' ॥੪੯॥ ਇੱਤ੍ਯਾਦਿਕ ਬਹੁ ਬਾਕ ਬਿਲਾਸੇ। ਉਪਕਾਰੀ ਗੁਰ ਕੀਨਿ ਪ੍ਰਕਾਸ਼ੇ। ਇਤਨੇ ਮਹਿਂ ਪ੍ਰਭਾਤਿ ਹੁਇ ਆਈ। ਭਯੋ ਪ੍ਰਕਾਸ਼

---

[1]ਪੂਰਬ ਤੇ ਉੱਤਰ ਦੀ ਵਿੱਚਲੀ ਦਿਸ਼ਾ। [2]ਬੇਰੀ। [3]ਇਸਥਿਤ ਹੋਏ। [4]ਵਿਕਾਰਾਂ ਦੀ ਸੈਨਾ ਜੱਗ ਵਿੱਚ। [5]ਭਾਵ ਇਕ ਸੰਬੰਧੀ ਬੀ। [6]ਚੰਦ੍ਰਮਾਂ ਦੀ ਕਿਰਨ। [7]ਨਾੜੀ। [8]ਬੀਰਜ [ਸੰਸ:—ਰੇਤਸ੍]। [9]ਇਸਤ੍ਰੀ ਦੇ ਗੁਪਤ ਅੰਗ ਦੇ ਛੇਕ ਵਿੱਚ। [10]ਵਸਦਾ ਹੈ। *ਪਾ:—ਦੂਖਨਿ।

†ਇਹ ਕਸ਼ਟਾਂ ਦਾ ਕਵਿ ਜੀ ਨੇ ਚੰਗਾ ਫੈਦਾਇਕ ਨਕਸ਼ਾ ਬੱਧਾ ਹੈ।

ਰਿਰੀ ਚੁਹਕਾਈ[1] ॥ ੫੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥ ਤ੍ਰਿਤਿਯ ਰਾਸੇ 'ਬਰਜਨ ਕੇ ਆਗਮਨ' ਪ੍ਰਸੰਗ ਬਰਨਨੰ ਨਾਮ ਦ੍ਵੈ ਚੱਤ੍ਵਾਰਿੰਸਤੀ ਅੰਸੂ ॥ ੪੨ ॥

੪੩. [ਸੁਖਮਨੀ। ਸੱਤਾ ਬਲਵੰਡ]।

ਦੋਹਰਾ ॥ ਰਾਮਤਾਲ ਈਸਾਨ ਦਿਸ਼[2] ਬੈਠੇ ਗੁਰੂ ਕ੍ਰਿਪਾਲ। ਰਚਨਿ ਲਗੇ ਤਬ ਸੁਖਮਨੀ ਦੇ ਸੁਖ ਕਰਤਿ ਨਿਹਾਲ॥੧॥ਚੌਪਈ॥ ਪ੍ਰਥਮ ਸ਼ਲੋਕ[3] ਗੁਰੂ ਪਗ ਬੰਦੇ। ਕੀਨਿ ਮੰਗਲਾਚਰਨ ਬਿਲੰਦੇ। ਪ੍ਰਭੁ ਸਿਮਰਨ ਕੀ ਮਹਿਮਾ ਫੇਰ। ਅਸ਼ਟਪਦੀ ਮਹਿਂ ਰਚੀ ਬਡੇਰ॥੨॥ਨਾਮ ਮਹਾਤਮ ਮਹਿਦ ਮਹਾਨਾ। ਬਹੁ ਬਿਧਿ ਸੋਂ ਸਤਿਗੁਰੂ ਬਖਾਨਾ। ਬ੍ਰਹਮ ਗਯਾਨੀ ਉਰ ਭਗਤ ਵਿਰਾਗੀ। ਸਾਧ ਸੰਗਤਿ ਜਿਨ ਕੀ ਲਿਵ ਲਾਗੀ॥੩॥ਕਹਨੋ ਮਹਾਤਮ ਅਤਿ ਤਿਨ ਕੇਰਾ। ਸੰਤਨਿ ਰਿਪੁ ਕੋ[4] ਕਸ਼ਟ ਬਡੇਰਾ। 'ਨਿਰਗੁਨ ਆਪ ਸਰਗੁਨ ਭੀ ਓਹੀ। ਕਲਾਧਾਰ ਜਿਨ ਸਗਲੀ ਮੋਹੀ'॥੪॥ਤੱਤ੍ਵ ਮਸੀ[5] ਬਾਕ ਇਹ ਭਾਖਾ। ਇਮ ਸ਼੍ਰੁਤਿ ਸਾਰ ਆਨਿ ਸਭਿ ਰਾਖਾ*।ਕਰਿ ਸੁਖਮਨੀ ਅੰਤ ਮਹਿਂ ਆਪੁ। ਕਹਨੋ ਮੋਹਾਤਮ ਅਧਿਕ ਪ੍ਰਤਾਪੁ॥੫॥ਸਭਿ ਤੇ ਊਚ ਪਾਇ ਅਸਥਾਨਾ।ਨਿਤ ਪਾਠਕ ਮਿਟਿ ਆਵਨਿ ਜਾਨਿ। ਮੈਂ ਮਹਿਮਾ ਕਯਾ ਕਰਵ ਬਖਾਨੀ। ਗੁਰ ਸਰਬੱਗ ਕਹੀ ਸੁ ਮਹਾਨੀ[6]॥੬॥ ਪ੍ਰਾਤ ਸਮੇਂ ਇਕ ਮਨ ਕਰਿ ਪਾਠ। ਮਿਟਹਿ ਪਾਪ ਕ੍ਰਿਤ ਜਾਮ ਜੁ ਆਠ[7]। ਜਨਮ ਮਰਨ ਤਿਨ ਕੋ ਕਟਿ ਜਾਇ। ਪਠਿ ਪ੍ਰਭੁ ਚਰਨਨਿ ਰਹੇ ਸਮਾਇ॥੭॥ਜਹਾਂ ਬੈਠਿ ਸੁਖਮਨੀ ਉਚਾਰੀ।ਤਿਸ ਕੋ†ਦਰਸ਼ਨ ਹੁਇ ਫਲ ਭਾਰੀ‡।ਸਭਿ ਲਿਖਵਾਇ ਉਠੇ ਗੁਰ ਪੂਰੇ। ਪਰਉਪਕਾਰ

[1] ਪੰਛੀ ਬੋਲੇ। [2] ਪੂਰਬ ਉੱਤਰ ਦੀ ਵਿਚਲੀ ਦਿਸ਼ਾ। [3] ਪਹਿਲੇ ਸ਼ਲੋਕ ਵਿਚ। [4] ਸੰਤ ਦੇ ਦੋਖੀ ਨੂੰ। [5] ਭਾਵ ਤੂੰ ਬ੍ਰਹਮ ਹੈ। [6] ਬੜੀ (ਮਹਿਮਾ)। [7] ਕੀਤ ਹੋਏ ਅੱਠ ਪਹਿਰ ਦੇ।

*ਸਤਿਗੁਰੂ ਜੀ ਨੇ ਆਪ ਸੁਖਮਨੀ ਨੂੰ ਕਿਸੇ ਸ਼੍ਰੁਤੀ ਦਾ ਸਾਰ ਨਹੀਂ ਆਖਿਆ, ਉਨ੍ਹਾਂ ਨੇ ਫੁਰਮਾਯਾ ਹੈ:—'ਉਤਮ ਸਲੋਕ ਸਾਧਕੇ ਬਚਨ ॥ ਅਮੁਲੀਕ ਲਾਲ ਏਹਿ ਰਤਨ'। ਜਿਸਦੇ ਅਰਥ ਹਨ ਕਿ (ਬ੍ਰਹਮ ਰੂਪੀ ਸਮੁੰਦਰ ਵਿਚੋਂ ਆਏ) ਏਹ ਅਮੋਲਕ ਰਤਨ ਹਨ, ਜੋ ਉਤਮ ਸ਼ਲੋਕ ਹੋਕੇ ਸਾਧੂ ਬਚਨ (ਦੁਆਰਾ ਪ੍ਰਗਟੇ ਹਨ) ਭਾਵ ਇਹ ਕਿ ਵਾਹਿਗੁਰੂ ਜੀ ਦਾ ਤੱਤ੍ਵ ਗਿਆਨ ਅਸਾਂ ਨੇ ਆਪ ਵਰਣਨ ਕੀਤਾ ਹੈ। ਹਾਂ ਤੱਤ੍ਵ ਗਯਾਨ ਨਾਲ ਜੋ ਉਪਨਿਖਦ ਸ਼ਾਸਤ੍ਰ, ਜਿੰਦਾਵਸਤ੍ਰ, ਸਾਮ, ਕੁਰਾਨ ਅੰਜੀਲ ਦੇ ਓਹ ਵਾਕ ਜੋ ਸੱਤ ਹਨ ਮਿਲਣਗੇ ਤਾਂ ਇਨ੍ਹਾਂ ਦਾ ਇਸ ਤਰ੍ਹਾਂ ਦਾ ਮਿਲਨਾ ਉਨ੍ਹਾਂ ਵਿਚੋਂ ਕਿਸੇ ਦਾ ਸਾਰ ਕੱਢਕੇ ਲਿੱਖਣ ਦੇ ਅਰਥ ਨਹੀਂ ਰੱਖਦਾ। ਵਿਸ਼ੇਸ਼ ਲਈ ਵੇਖੋ ਇਸੇ ਰਾਸ ਦੇ ਅੰਸੂ ੪੧ ਅੰਕ ੫੦ ਤੇ ਅੰਸੂ ੪੨ ਅੰਕ ੨੬ ਦੀ ਹੇਠਲੀ ਟੂਕ। †ਪਾ:—ਤਿਸ ਥਲ।

‡ਰਾਮਸਰ ਦੇ ਕਿਨਾਰੇ ਪੂਰਬੋਤਰ ਦਿਸ਼ਾ ਵੰਨੇ ਬੇਰੀ ਹੇਠ ਇਹ ਦਿਵਾਨ ਅਜੇ ਤੱਕ ਵੱਖਰਾ ਸੁਖਮਨੀ ਸਾਹਿਬ ਰਚਨ ਦੀ ਯਾਦਗਾਰ ਵਿੱਚ ਕਾਇਮ ਹੈ।

ਚਰਿਤ ਜਿਨ ਰੂਰੇ ॥੮॥ ਇਸੀ ਪ੍ਰਕਾਰ ਨਿਤਾਪ੍ਰਤਿ ਬਾਨੀ । ਲਿਖਵਾਵਹਿ ਰਚਿ ਰਚਿ ਗੁਨਖਾਨੀ । ਬਹੁਰ ਕਥਾ ਔਰੈ ਇਕ ਹੋਈ।ਬਰਨੀ ਬਨੈ[1]ਇਹਾਂ ਅਬਿ ਸੋਈ॥੯॥ ਰਾਮਕਲੀ ਸ਼ੁਭ ਰਾਗ ਮਝਾਰ। ਡੋਮ[2] ਬਨਾਈ ਲਿਖੀ ਸੁ ਵਾਰ।ਲੱਧਾ ਸਿੱਖ ਤਿਨਹੁੰ ਲੇ ਆਵਾ।ਸ੍ਰੀ ਗੁਰ ਕੋ ਦਰਸ਼ਨ ਕਰਿਵਾਵਾ॥੧੦॥ ਸੁਨਿ ਸਿੱਖਨਿ ਬੂਝੀ ਸਭਿ ਸਾਥਾ। 'ਸਰਬ ਬ੍ਰਿਤਾਂਤ ਕਹਹੁ ਹਮ ਸਾਥਾ'। ਸੁਨਿ ਸ਼੍ਰੋਤਨਿ ਤੇ ਸਕਲ ਪ੍ਰਸੰਗ।ਕੀਨਿ ਉਚਾਰਨ ਹਿਤਕੇ ਸੰਗ ॥੧੧॥ਹੁਤੋ ਡੂਮ[3] ਬਲਵੰਡ ਮਹਾਨਾ । ਸੱਤਾ ਤਿਸ ਕੋ ਅਨੁਜ[4] ਸੁਜਾਨਾ। ਦਾਰਿਦ ਤੇ ਦੁਹੂਅਨਿ ਦੁਖ ਪਾਯੋ।ਕਰੇ ਯਤਨ ਧਨ ਹਾਥ ਨ ਆਯੋ॥੧੨॥ਤਬਿ ਬਲਵੰਡ ਦੇਸ਼ ਕਿਤ ਗਯੋ।ਫਿਰਯੋ ਬਹੁਤ ਕੁਛ ਦਰਬ ਨ ਪਯੋ।ਸੱਤਾ ਸਤਿਗੁਰ ਪਾਸ ਰਹਯੋ ਹੈ।ਕਰਹਿ ਕੀਰਤਨ ਅਨੰਦ ਲਹਯੋ ਹੈ॥੧੩॥ਸੁਖ ਸੋਂ ਕੀਨਸਿ ਨਿਜ ਗੁਜ਼ਰਾਨ।ਪਾਇ ਦਰਬ ਕਰਿ ਪਹਿਰਨ ਖਾਨ। ਕਿਤਿਕ ਸਿੱਖਨ ਅਰਦਾਸ ਕਰਾਵਹਿ।ਸਤਿਗੁਰ ਘਰਤੇ ਸਭਿ ਕੁਛ ਪਾਵਹਿ॥੧੪॥ਫਿਰ ਬਲਵੰਡ ਬਿਦੇਸ਼ ਮਝਾਰੇ। ਨਿਰਧਨ ਹੀ ਆਯੋ ਗੁਰਦ੍ਵਾਰੇ। ਦੁਖੀ ਹੋਇ ਕਰਿ ਬਹੁ ਅਕੁਲਾਯੋ।ਸ੍ਰੀ ਅਰਜਨ ਜਸ ਕਵਿਤ ਬਨਾਯੋ॥੧੫॥ਕਬਿੱਤ॥ 'ਆਯੋ ਨਿਜਦ੍ਵਾਰੇ, ਦਯਾ ਕਲਪਤਰ ਥਾਰੋ[5]ਭਾਰੇ ਬਿਰਦ ਬਿਲੰਦ,ਦੀਨ ਦਰਦ ਬਿਦਾਰੋ ਹੋ । ਦ੍ਰੋਪਤੀ ਉਧਾਰੀ, ਗਜ ਗ੍ਰਾਹ[6] ਤੇ ਛੁਟਾਰੀ, ਭੀਰ ਰਾਖਸ਼ਨਿ ਮਾਰੀ ਵੈਰੀ ਦੇਵਨਿ ਨਿਹਾਰੇ ਹੋ[7]।ਪ੍ਰਹਲਾਦ ਮੋਚਨ,ਬਿਲੋਚਨ ਸੁ ਪੁੰਡਰੀਕ[8],ਪੋਚ ਬਲਮੀਕ ਜਸ ਸੋਚ ਕੀਯੋ ਚਾਰੋ ਹੋ[9]। ਗਨਕਾ ਗਿਨੀ ਹੈ ਕੌਨ ਤੀਰਥ ਪਰਸ ਆਈ,ਜੈਸੇ ਏ ਉਧਾਰੋ ਤੈਸੇ ਮੋਹਿ ਕੋ ਉਧਾਰੋ ਹੋ'॥੧੬॥ਚੌਪਈ॥ਕ੍ਰਿਪਾ ਸਿੰਧੁ ਕੇ ਨਿਕਟ ਉਚਾਰਾ।'ਅਬਿ ਅਲੰਬ ਮੈਂ ਲੀਨਿ ਤੁਮਾਰਾ'।ਸੁਨਿ ਸ੍ਰੀ ਗੁਰ ਨੇ ਧੀਰਜ ਦੀਨਸਿ। 'ਪੂਰਨ ਹੁਇ ਜੁ ਮਨੋਰਥ ਕੀਨਸਿ ॥ ੧੭ ॥ ਰਹੁ ਹਮ ਨਿਕਟ ਕੀਰਤਨ ਕਰੋ।ਅਨੁਜ ਸਹਤ ਰਾਗਨਿ ਸੁਰ ਭਰੋ। ਚਲਹਿ ਇਹਾਂ ਗੁਜ਼ਰਾਨ ਤੁਮਾਰੀ। ਲਹਹੁ ਪਦਾਰਥ ਹੁਇ ਅਨੁਸਾਰੀ'॥੧੮॥ਇਮ ਕਹਿ ਗੁਰ ਧਨ ਦੀਨਿ ਬਿਸਾਲਾ। ਲੇ ਆਇਸੁ ਘਰ ਗਾ ਤਿਸ ਕਾਲਾ। ਪੁਨਹ

[1]ਕਥਨ ਕਰਨੀ ਬਣਦੀ ਹੈ। [2]ਭਾਵ ਸੱਤੇ ਬਲਵੰਡ। [3]ਇਕ ਗਾਉਣ ਵਜਾਉਣ ਵਾਲੀ ਜਾਤ ਜਿਸਨੂੰ ਹਿੰਦੂ ਨੀਚ ਜਾਤ ਗਿਣਦੇ ਹਨ। ਮਿਰਾਸੀ। [4]ਛੋਟਾ ਭਾਈ। [5]ਕਲਪ ਬ੍ਰਿੱਛ ਆਪਦੇ। [6]ਤੇਂਦੂਆ। [7]ਦੇਵਤਿਆਂ ਦੇ ਵੈਰੀ ਦੇਖਕੇ (ਸਮਝਕੇ)। [8]ਪ੍ਰਹਿਲਾਦ ਦੇ ਛੁਡਾਣ ਵਾਲੇ, ਨੇਤ੍ਰ ਕਵਲ ਵਤ। [9]ਨੀਚ ਬਾਲਮੀਕ ਦਾ ਜੱਸ ਵਿਚਾਰ ਕੇ ਚਾਰ ਦਿਸ਼ਾ ਵਿਚ ਕੀਤਾ ਹੈ। (ਅ) ਸੋਚ=ਪਵਿੱਤ੍ਰ।

ਸਮੀਪ ਗੁਰੂ ਕੇ ਆਵਾ॥ਮਿਲਨੋ ਅਨੁਜ ਪੁਤ ਕਿਰਤਨ ਗਾਵਾ॥੧੯॥ ਸੁਨਿ ਸਤਿਗੁਰੂ ਪ੍ਰਸੰਨ ਉਦਾਰ॥ਨਾਮ 'ਰਾਇ ਬਲਵੰਡ' ਉਚਾਰ॥ ਹਰਖਤਿ ਹੁਇ ਹੁਇ ਰੁਚਿ ਸੋਂ ਗਾਵੈਂ।ਦੋਨਹੁੰ ਭ੍ਰਾਤ ਸੁਰਸ[1] ਅਧਿਕਾਵੈਂ॥੨੦॥ਰਾਗ ਰਾਗਨੀ ਕਰਿ ਅਨੁਰਾਗੇ॥ਗਾਵਹਿਂ ਸੁੰਦਰ ਸਭਿ ਸੁਭ ਲਾਗੇ[2]॥ਸਿੱਖ ਸਰਾਹਨ ਕਰਹਿਂ ਸੁਨੰਤੇ।ਤਸੋਂ ਤਸੋਂ ਸੋ ਅਹੰਕਾਰ ਕਰੰਤੇ ॥੨੧॥ ਇਸ ਬਿਧਿ ਕੇਤਿਕ ਕਾਲ ਬਿਤਾਯੋ। ਦਿਨਪ੍ਰਤਿ ਉਰ ਹੰਕਾਰ ਬਧਾਯੋ। ਕ੍ਰਿਪਾ ਸਿੰਧੁ ਨੇ ਤਿਨ ਗਤਿ ਜਾਨੀ।-ਹੋਛੇ ਡੂਮ ਜਾਤਿ,ਭਇਮਾਨੀ॥੨੨॥ਆਦਿ ਅੰਤ ਕੀ ਦਸ਼ਾ ਬਿਸਾਰੀ। ਹਮ ਬਿੱਦਯਾ ਬਡ, ਭੇ ਹੰਕਾਰੀ[3]। ਗੁਰੂ ਗਰੀਬ ਨਿਵਾਜ ਨ ਜਾਨਾ। ਗਾਇ ਨੀਕ ਹਮ ਭਏ ਮਹਾਨਾ-॥੨੩॥ ਹੰਕਾਰਤਿ ਕੁਛ ਸਮੈ ਬਿਤਾਵਾ।ਭਗਨੀ ਕੋ ਸੁ ਬਯਾਹ ਤਬਿ ਆਵਾ॥ਯੁਗ ਭ੍ਰਾਤਾ ਸਤਿਗੁਰ ਢਿਗ ਗਏ। ਮੁਖ ਤੇ ਕਰਤਿ ਸੁਜਸੁ ਕੋ ਭਏ॥੨੪॥'ਦਾਸ ਜਾਨਿ ਹਮ ਕਾਰਜ ਕੀਜਹਿ। ਦਰਬ ਬਿਸਾਲ ਆਪ ਅਬਿ ਦੀਜਹਿ। ਜਿਸਤੇ ਕਰਹਿਂ ਬਯਾਹ ਹਮ ਭਾਰ॥ਪਿਖਹਿਂ ਸੁਨਹਿਂ ਹੁਇ ਸੁਜਸੁ ਤੁਮਾਰਾ' ॥੨੫॥ਗੁਰੂ ਕਹਯੋ 'ਚਿੰਤਾ ਦਿਹੁ ਟਾਰ॥ਸ਼੍ਰੀ ਨਾਨਕ ਕੋ ਅਤੁਟ ਭੰਡਾਰ॥ਪ੍ਰਾਤਕਾਲ ਜੇਤਿਕ ਧਨ ਆਵਹਿ। ਸਿਖ ਸੰਗਤਿ ਹਮ[4] ਆਨਿ ਚਢਾਵਹਿ॥੨੬॥ਸੋ ਸਭਿ ਹੀ ਤੁਮ ਲੇਹੁ ਸੰਭਾਰੀ।ਸਤਿਗੁਰ*ਕਾਰਜ ਸਰਬ ਸੁਧਾਰੀ[5]'। ਦੁਹੂੰ ਸੁਨਤਿ ਮਨ ਆਨੰਦ ਪਾਏ। ਗੁਰ ਜਸ ਉਚਰਤਿ ਸਦਨ ਸਿਧਾਏ॥੨੭॥ਜਾਮਨਿ ਬਿਤੀ ਪ੍ਰਾਤਿ ਜਬਿ ਹੋਈ। ਦਰਸ਼ਨ ਕਰਨਿ ਆਇ ਸਭਿ ਕੋਈ।ਸਿਖ ਸੰਗਤਿ ਦੇ ਮਿਲਹਿਂ ਅਕੋਰ। ਬੰਦੈਂ ਚਰਨ ਕਮਲ ਕਰ ਜੋਰਿ ॥ ੨੮ ॥ ਸਭਿ ਦਿਨ ਕੀ ਪੂਜਾ ਗਿਨਿ ਜਬੈ। ਭਯੋ ਰਜਤਪਨ ਇਕ ਸੌ ਤਬੈ।ਦੁਹੂੰ ਭ੍ਰਾਤ ਕੋ ਸਗਰੇ ਦੀਨਿ। ਗਰਬੇ ਮੂਢ ਨਹੀਂ ਤਬਿ ਲੀਨਿ ॥੨੯॥ ਦਿਏ ਬਗਾਇ[6]ਗੁਰੂ ਕੇ ਆਗੇ। 'ਹਮ ਸੌਂ ਕਰਨਿ ਮਸ਼ਕਰੀ ਲਾਗੇ। ਕਹਾ ਹਮ ਲੈਕੇ ਬਯਾਹ ਰਚਾਵਹਿ।ਧਨ ਬਹੁ ਘਰ ਤੇ ਕਯੋਂ ਨ ਦਿਵਾਵਹਿ॥ ੩੦॥ਸੁਨਤਿ ਸਤਿਗੁਰੂ ਧੀਰਜ ਦੀਨਿ।'ਪੂਰਹਿਂ ਸ਼੍ਰੀ ਨਾਨਕ ਇਛ ਕੀਨਿ। ਲਿਹੁ ਧਨ ਇਤੋ, ਨਿਬਾਹਹੁ ਕਾਰ। ਕਰਤਿ ਕੀਰਤਨ ਲਹਹੁ ਉਦਾਰ[7]' ॥

[1]ਪ੍ਰੇਮ ਸਹਿਤ। [2]ਸਾਰਿਆਂ ਨੂੰ ਚੰਗੇ ਲਗਦੇ ਹਨ। [3]ਅਸਾਂ ਪਾਸ ਬੜੀ ਵਿੱਦਯਾ ਹੈ ਇਸ ਤਰ੍ਹਾਂ (ਮਨ ਵਿਚ ਸੋਚਕੇ) ਹੰਕਾਰੀ ਹੋਏ ਹਨ। [4]ਸਾਨੂੰ। [5]ਸੁਧਾਰਨਗੇ। [6]ਵਗਾਹ ਮਾਰੇ। [7]ਕੀਰਤਨ ਕਰਦੇ ਬਹੁਤ (ਧਨ) ਲਵੋਗੇ (ਹੋਰ)।

*ਐਸੇ ਥਾਈਂ ਜਦ ਗੁਰੂ ਜੀ ਇਹ ਪਦ ਵਰਤਦੇ ਹਨ, ਤਾਂ ਮੁਰਾਦ ਸ੍ਰੀ ਗੁਰੂ ਰਾਮਦਾਸ ਜਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੁੰਦੀ ਹੈ। (ਦੇਖੋ ਅੰਕ ੩੧)

੩੧॥ਸਤਿਗੁਰ ਘਰ ਤੇ ਨਿਤ ਤੁਮ ਲੇਨਾ।ਏਕ ਬਾਰ ਨਹਿ ਕੀਨਸਿ ਦੇਨਾ।
ਸਦਾ ਤੁਮਾਰੀ ਸਾਂਝ ਹਮਾਰੇ। ਨਹਿ ਫੇਰਹੁ ਲੀਜਹੁ ਇਹੁ ਪਜਾਰੇ' ॥੩੨ ॥
ਬਹੁਤ ਨੰਮ੍ਰਤਾ[1] ਕਰਿ ਗੁਰ ਕਹ੍ਯੋ।ਤਬਿ ਸਭਿ ਦਰਬ ਹਾਥ ਨਿਜ ਗਹ੍ਯੋ।
ਲੇ ਗਮਨੇ ਮਤਿਮੰਦ ਨਿਕੇਤ।ਬੋਲਤਿ ਭੇ ਗੁਰ ਨਿੰਦ ਸਮੇਤ ॥੩੩॥ 'ਨਹੀਂ
ਆਜ ਤੇ ਨਿਕਟ ਪਧਾਰਹਿਂ। ਨਹੀਂ ਕੀਰਤਨ ਕਬਹੁੰ ਉਚਾਰਹਿਂ। ਹਮਰੋ
ਕਾਰਜ ਸਰੈ ਨ ਕੋਈ। ਗੁਰ ਸਮੀਪ ਰਹਿ ਕਜਾ ਪੁਨਿ ਹੋਈ'॥੩੪॥ ਇਮ
ਕਹਿ ਕਰਿ ਦ੍ਵੈ ਰਹੇ ਅਵਾਸ। ਨਹਿ ਗਮਨੇ ਸ਼੍ਰੀ ਸਤਿਗੁਰ ਪਾਸ। ਦਿਵਸ
ਆਗਲੇ ਜਬਿਹੀਜਾਨੇ।ਸਿੱਖਜਨਿ ਸੋਂ ਤਬਿ ਬਾਕ ਬਖਾਨੇ।੩੫।'ਨਹੀਂ ਰਬਾਬੀ
ਚਲਿ ਕਰਿ ਆਏ। ਜਾਹੁ ਸਦਨ ਤੇ ਲਜਾਉ ਬੁਲਾਏ'। ਗੁਰ ਆਗਜਾ
ਸੁਨਿ ਸਿੱਖ ਸਿਧਾਰੇ।ਜਾਇ ਘਰੇ ਤਿਨ ਸਾਥ ਉਚਾਰੇ॥੩੬॥'ਉਠਹੁ ਚਲਹੁ
ਬਡਭਾਗ ਤੁਮਾਰਾ। ਸਤਿਗੁਰ ਸਿਮਰਤਿ ਤੁਮਹੁ ਹਕਾਰਾ। ਪਰਮ ਪ੍ਰਸੰਨ
ਬਿਰਾਜਤਿ ਜਹਿਂਵਾ।ਤੂਰਨ ਲਿਹੁ* ਦਰਸ਼ਨ ਅਬਿ ਤਹਿਂਵਾ' ॥੩੭॥ ਸੁਨਿ
ਸੱਤੇ ਬਲਵੰਡਹਿ ਕਹ੍ਯੋ।'ਗੁਰ ਢਿਗ ਜਾਇ ਕਹਾਂ ਹਮ ਲਹ੍ਯੋ[2]।ਜਬਿ ਹਮ
ਕਿਰਤਨ ਕਰਹਿਂ ਬਨਾਇ। ਆਇ ਦੀਵਾਨ ਸਰਬ ਲਗ ਜਾਇ॥੩੮॥ਸ਼੍ਰੀ
ਅਰਜਨ ਵਿਚ ਬੈਠਹਿ ਆਈ।ਗੁਰੂ ਗੁਰੂ ਕਹਿ ਸਭਿ ਲਗਿ ਪਾਈ।ਅਨਿਕ
ਉਪਾਇਨ ਆਨਿ ਚਢਾਵਹਿਂ। ਹੇਰਿ ਹੇਰਿ ਕਰਿ ਸੁਜਸੁ ਅਲਾਵਹਿਂ ॥੩੯ ॥
ਗੁਰਤਾ ਗਾਦੀ ਕੇ ਹਮ ਮੂਲ।ਨਹਿਂ ਜਬਿ ਜਾਇਂ ਹੋਇ ਪ੍ਰਤਿਕੂਲ[3]।ਤਿਨ ਕੋ
ਗੁਰੂ ਨ ਕਹਿ ਹੈ ਕੋਇ। ਧਨ ਕੀ ਪੂਜਾ ਕਿਤ ਤੇ ਹੋਇ॥੪੦॥ ਹਮ ਬਿਨ
ਬੈਠ੍ਯੋ ਰਹੈ ਇਕਾਂਕੀ।ਮਹਿਮਾ ਸਕਲ ਜਾਇ ਹੈ ਤਾਂਕੀ[4]"। ਸੁਨਤਿ ਸਿੱਖ ਨੇ
ਪੁਨ ਸਮਝਾਏ। 'ਸਮਤਿ ਬਿਸਾਰਿ ਕਹਾਂ ਗਰਬਾਏ ॥੪੧॥ ਕਜਾ ਅਨਬਨ
ਬੋਲਹੁ ਮੁਖ ਬਾਨੀ।ਕਹਿ ਬਾਵਰ, ਕੈ ਜਿਮ ਮਦਪਾਨੀ[5]।ਤੁਮ ਸਤਿਗੁਰ ਤੇ
ਸ਼ੋਭਹੁ ਭਲੇ।ਕਰਹੁ ਕੀਰਤਨ ਤਿਨ ਕੋ ਮਿਲੇ ॥੪੨॥ ਜਗਤ ਬਿਖੈ ਤੁਮਰੀ
ਬਡਿਆਈ। ਬਹੁਰੋ ਦਰਬ ਲੇਹੁ ਸਮੁਦਾਈ। ਉਠਹੁ ਚਲਹੁ ਮਾਨਹੁ ਬਚ
ਮੇਰਾ।ਤੁਮ ਪਰ ਗੁਰੂ ਪ੍ਰਸੰਨ ਘਨੇਰਾ' ॥੪੩॥ ਇਸ ਪ੍ਰਕਾਰ ਸਿਖ ਕਹਿ ਬਹੁ
ਹਾਰ੍ਯੋ। ਨਹੀਂ ਚਲਨਿ ਕੋ ਮੂਢ ਉਚਾਰ੍ਯੋ।ਜਾਇ ਗੁਰੂ ਕੇ ਨਿਕਟ ਉਚਾਰੇ।
'ਨਹਿ ਆਵਤਿ ਬਿਨਮਤਿ[6] ਹੰਕਾਰੇ' ॥ ੪੪ ॥ ਸੁਨਿ ਸਤਿਗੁਰ ਸਿਖ ਔਰ

[1]ਨਰਮੀ। [2]ਅਸਾਂ ਕੀ ਲੈਣਾ ਹੈ। [3]ਜਦ ਅਸੀਂ ਨਾ ਗਏ ਤਾਂ ਸਾਰੇ ਉਲਟ ਹੋ ਜਾਣਗੇ, ਅਥਵਾ ( ਗੱਦੀ ) ਉਲਟ ਜਾਏਗੀ। [4]ਭਾਵ ਗੁਰੂ ਜੀ ਦੀ। [5]ਕਹਿੰਦੇ ਹੋ ਜਿਵੇਂ ( ਕਹਿੰਦਾ ਹੈ ) ਸ਼ੁਦਾਈ ਅਥਵਾ ਸ਼ਰਾਬੀ। [6]ਮੂਰਖ।

*ਪਾ:-ਚਲਹੁ।

ਪਠਾਵਾ। ਲੇਨਿ ਹੇਤ ਤਿਨ ਸਦਨ ਸਿਧਾਵਾ। 'ਚਲਹੁ ਰਬਾਬੀ ਗੁਰੂ ਹਕਾਰਤਿ। ਢਿਗ ਚਲਿ ਨਿਜ ਦੁਖ ਕਹੌਂ ਨ ਉਚਾਰਤਿ ॥੪੫॥ ਨੌ ਨਿਧ ਰਿਧਿ ਸਿਧਿ ਰਮਾ[1] ਬਡੇਰੀ। ਸ੍ਰੀ ਗੁਰ ਕੋ ਰੁਖ਼ ਨਿਤਪ੍ਰਤਿ ਹੇਰੀ[2]। ਜਿਸ ਦਿਸ਼ਿ ਸ਼ਾਰਤਿ ਆਪ ਉਸਾਰਤਿ[3]।ਤਿਸ ਢਿਗ ਜਾਤਿ[4] ਬਿਲਮ ਨਹਿੰਧਾਰਤਿ॥੪੬॥ ਅਸ ਪ੍ਰਭੁ ਕੋ ਤੁਮ ਤ੍ਯਾਗਤਿ ਕੈਸੇ।ਸਮਝ ਸੁ ਮਿਲਹੁ, ਪ੍ਰਤੀਖਤਿ ਬੈਸੇ[5]'। ਦੋਨਹੁ ਭ੍ਰਾਤ ਗਰਬ ਧਰਿ ਕਹਨੋ। 'ਤਿਨ ਢਿਗ ਹਮਹੁ ਕਛੂ ਨਹਿ ਲਹਨੋ॥੪੭॥ਨਹੀਂ ਜਾਇਂ ਅਬਿ ਕੈਸੇ ਪਾਸ।ਤਿਨ ਕੋ ਤਜਿ ਹਮ ਰਹੈਂ ਅਵਾਸ।ਕੇਤੇ ਜਤਨ ਬਨਾਵਹੁ ਕੋਈ।ਗੁਰ ਸੰਗ ਹਮਰੋ ਮੇਲ ਨ ਹੋਈ'॥੪੮॥ਸੁਨਿਕਠੋਰ ਬਾਨੀ ਤਿਨ ਕੇਰੀ।ਕਹਨੋ ਜਾਇ ਗੁਰ ਕੋ ਤਿਸ ਬੇਰੀ।'ਪ੍ਰਭੁਜੀ ਨਹਿੰਮਾਨੈਂ ਕਿਮ ਮੂਢੇ। ਰਹਨੋ ਗਰਬ ਮਦ ਰਿਦੇ ਅਰੂਢੇ' ॥੪੯॥ ਸੁਨਿ ਸ੍ਰੀ ਅਰਜਨ ਛਿਮਾ ਨਿਧਾਨਾ। ਝੂਠੇ ਤਿਨ ਕੋ ਕਰਨਿ ਮਹਾਨਾ*। ਆਪ ਚਲਨਿ ਕੋ ਬਨੌਤ ਬਿਚਾਰਾ।–ਤਿਨਕੇ ਬਿੱਦ੍ਯਾ ਕੋ ਅਹੰਕਾਰਾ॥੫੦॥ ਸਾਦਰਆਨਹਿ ਤਿਨ ਕੋ ਜਾਇ। ਬਹੁਰੋ ਦਰਬ ਦੇਹਿ ਸਮੁਦਾਇ। ਕਰਹਿਂ ਕੀਰਤਨ ਗੁਰ ਜਸੁ ਗਾਵਹਿ। ਸਿਖ ਸੰਗਤਿ ਕੇ ਰਿਦੈ ਬਸਾਵਹਿਂ॥੫੧॥ਚਹੀਅਹਿ ਰੁਚਿਰ ਰਬਾਬੀ ਹਮੈ। ਕਰਹਿਂ ਕੀਰਤਨ ਦੋਨਹੁ ਸਮੈ–। ਇਮ ਬਿਚਾਰ ਕਰਿ ਭੇ ਗੁਰ ਤ੍ਯਾਰੀ। ਜਿਨ ਸੁਭਾਵ ਪਰ ਕਵਿ ਬਲਿਹਾਰੀ॥੫੨॥ਇਤਿ ਸ੍ਰੀ ਗੁਰਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ'ਸੱਤੇ ਬਲਵੰਡ'ਪ੍ਰਸੰਗ ਬਰਨਨੰ ਨਾਮ ਤੀਨ ਚੱਤ੍ਵਾਰਿੰਸਤੀਅੰਸੂ॥੪੩॥

### ੪੪. [ਸੱਤਾ ਬਲਵੰਡ। ਭਾਈ ਲੱਧਾ ਪਰਉਪਕਾਰੀ]।

ਦੋਹਰਾ॥ ਧਰਮਸਾਲ ਸਾਲੋ ਜਹਾਂ ਤਿਸ ਕੇ ਨਿਕਟ ਨਿਕੇਤ।–ਆਪ ਜਾਇ ਆਨਹਿ ਤਿਨਹਿ–ਗਮਨੇ ਗੁਰ ਇਸ ਹੇਤੁ ॥੧॥ ਨਿਸਾਨੀਛੰਦ ॥ ਗਮਨੇ ਸ੍ਰੀ ਅਰਜਨ ਤਬਹਿ ਤਿਨ ਸਦਨ ਮਝਾਰੇ। ਕਰਨਿ ਹੇਤੁ ਆਦਰ ਸ਼ਬਦ, ਸੋ ਗਾਵਨ ਹਾਰੇ।ਸ੍ਰੀ ਨਾਨਕ ਤੇ ਆਦਿ ਗੁਰ ਸਭਿਹਿਨਿ ਇਹ[6] ਰਾਖੇ। ਗਾਇ

---

[1]ਲਛਮੀ। [2]ਦੇਖਦੀ ਹੈ। [3]ਇਸ਼ਾਰਾ ਆਪ ਕਰਦੇ ਹਨ। [4]ਜਾਂਦੀਆਂ ਹਨ (ਰਿੱਧੀਆਂ ਸਿੱਧੀਆਂ)। [5](ਇਹ ਗਲ) ਸਮਝਕੇ ਉਹਨਾਂ ਨੂੰ ਮਿਲੋ ਤੁਹਾਨੂੰ ਉਡੀਕਦੇ ਬੈਠੇ ਹਨ। [6]ਇਹ ਰਬਾਬੀ।

*ਕਿਸੇ ਨੂੰ ਝੂਠੇ ਕਰਨ ਲਈ ਜਾਣਾ ਗੁਰ ਸੁਭਾਵ ਦੇ ਵਿਰੁੱਧ ਹੈ। ਵਾਹਿਗੁਰੂ ਜੀ ਦੇ ਕੀਰਤਨ ਦਾ ਜੋ ਪਿਆਰ ਤੇ ਅਦਬ ਸਤਿਗੁਰਾਂ ਦੇ ਹਿਰਦੇ ਵਿਚ ਹੈਸੀ, ਉਹ ਕਾਰਨ ਸੀ ਇਤਨੀ ਮਿਹਰ ਦਾ। ਇਹ ਗਲ ਅਗਲੇ ਅੰਸੂ ਦੇ ਛੰਦ ੨ ਤੇ ੩ ਵਿਚ ਕਵਿ ਜੀ ਆਪ ਨਿਰੂਪਣ ਕਰਦੇ ਹਨ। ਫੇਰ ਅਰਥ ਬਣੂ:–(ਲੋਕ) ਉਹਨਾਂ ਨੂੰ ਬਹੁਤ ਝੂਠਾ ਕਰ ਰਹੇ ਹਨ।

ਗੁਰੂ ਕੇ ਸਬਦ ਕੋ ਸਿਖ ਸੁਨਹਿਂ ਭਿਲਾਖੇ[1] ॥੨॥ਬਹੁਤਨਿ ਕੋ ਕੱਲਯਾਨ ਹੈ ਸੁਨਿਬੇ ਅਰੁ ਗਾਏ।ਬਹੁਰੋ ਆਦਰ ਸ਼ਬਦ ਕੋ ਬੀਚਾਰਤਿ ਜਾਏ।ਪੌਰ ਪ੍ਰਵੇਸ਼ੇ ਸਦਨ ਮਹਿਂ ਸ੍ਰੀ ਅਰਜਨ ਠਾਂਢੇ।ਦੇਖਿ ਨ ਆਦਰ ਉਠਿ ਕਰਯੋ ਉਰ ਗਰਬ ਜੁ ਬਾਢੇ॥੩॥ਬੈਠਿ ਰਹੇ ਦੋਨਹੁ ਮੁਗਧਮੁਖ ਧਰਿਕਰਿ ਮੌਨਾ।ਮਹਿਮਾ ਲਖਹਿਂ ਨ ਗੁਰੂ ਕੀ ਚਲਿ ਆਏ ਭੌਨਾ[2]। ਸੱਤੇ ਅਰੁ ਬਲਵੰਡ ਕੋ ਸ੍ਰੀ ਅਰਜਨ ਭਾਖੀ।'ਕੋ ਕਾਰਨ ਐਸੋ ਭਯੋ ਜਿਸ ਤੇ ਰਿਸ ਰਾਖੀ ? ॥੪॥ ਆਵਨ ਜਾਨੋ ਦਰਬ ਹੇ ਨਹਿਂ ਥਿਰਤਾ ਪੈ ਹੈ।ਇਸ ਤੇ ਰਿਸ ਤੁਮ ਕਯੋਂ ਕਰੀ ਪੁਨ ਬਹੁਤੋ ਦੈ ਹੈਂ। ਸ੍ਰੀ ਨਾਨਕ ਕੋ ਕੋਸ਼[3] ਹੈ ਕਮਤੀ ਕੁਛ ਨਾਂਹੀ। ਸ਼ਰਧਾ ਧਰਿ ਕਿਰ-ਤਨ ਕਰਹੁ ਆਵਹਿ ਤੁਮ ਪਾਹੀ[4]'॥੫॥ ਸੁਨਿ ਬੋਲਯੋ ਬਲਵੰਡ ਤਬਿ 'ਹਮ ਪਿਖਯੋ ਨ ਕੋਈ।ਕਹਾਂ ਖਜ਼ਾਨੋ ਹੈ ਧਰਯੋ ਤੁਮ ਭਾਖਤਿ ਜੋਈ। ਇਕ ਸਹੰਸ ਮੇਂ ਬਯਾਹੁ ਹੁਇ,ਸੋ ਹਮ ਨੇ ਪਾਏ।ਨਹਿਂ ਗਮਨਹਿਂ ਤੁਮ ਨਿਕਟ ਅਥਿਕਯਾ ਲੇਹਿਂ ਕਮਾਏ॥੬॥ਅਪਰਥਾਨ ਰਹਿ ਕਰਿ ਕਹੂੰ ਨਿਜ ਰਾਗ ਸੁਨਾਵੈਂ।ਲੇਹਿਂ ਦਰਬ ਉਰ ਭਾਵਤੋ, ਕਹਿ ਤਾਨ ਰਿਝਾਵੈਂ। ਜਿਤੇ ਬਰਖ ਤੁਮ ਢਿਗ ਰਹੇ ਬਿੱਦਯਾ ਨਿਜ ਖੋਈ।ਸੁਨਿ ਰੀਝਤਿ ਜਾਨਤਿ ਗੁਨਨਿ ਪੈ ਮੌਜ ਨ ਕੋਈ[5]॥ ੭॥ ਸ੍ਰੀ ਨਾਨਕ ਪੁਰਬ ਭਏ ਜਗ ਕਿਨਹੁੰ ਨ ਜਾਨਯੋ। ਮਰਦਾਨਾ ਜਬਿ ਰਾਖਿਓ ਸਭਿ ਮਹਿਂ ਪ੍ਰਗਟਾਨਯੋ।ਸ੍ਰੀ ਅੰਗਦ ਗੁਰੁ ਅਮਰ ਜੀ ਤੁਮਰੋ ਪਿਤ ਜੋਈ।ਪ੍ਰਗਟ ਰਬਾਬੀ ਕਰਤਿ ਭੇ ਇਮ ਲਖੇ ਨ ਕੋਈ॥੮॥ ਤੁਮ ਢਿਗ ਹਮ ਕਿਰਤਨ ਕਰੈਂ ਗੁਰ ਮਹਿਮਾ ਗਾਵੈਂ।ਸੁਨਿ ਸੁਨਿ ਸਿਖ ਬਹੁ ਦੇਸ਼ ਕੇ ਬਸਤੂ ਗਨ ਲਯਾਵੈਂ। ਗੁਰੂ ਗੁਰੂ ਉਚਰਹਿਂ ਤੁਮੈ ਪੂਜਹਿਂ ਧਨ ਆਨੈਂ। ਸੁਨਿ ਕਰਿ ਹਮਰੇ ਰਾਗ ਕੋ ਸੰਗਤਿ ਸਭ ਮਾਨੈ ॥ ੯ ॥ ਇਤਨੋ ਗੁਨ ਹਮਰੋ ਮਹਾਂ ਕੁਛ ਜਾਨਯੋ ਨਾਂਹੀ। ਨਾਂਹਿ ਤ ਆਧੀ ਭੇਟ ਕੋ ਦਿਹੁ ਹਮ ਘਰ ਮਾਂਹੀ। ਅਬਿ ਜਾਨੀ ਪਰਿ ਹੈ ਭਲੇ ਕਿਮ ਗੁਰੂ ਕਹਾਵੋ।ਵਸਤੂ ਹਜ਼ਾਰਹੁੰ ਦਰਬਬਹੁ ਕੈਸੇ ਤੁਮ ਪਾਵੋ॥੧੦॥ਹਮ ਅਬਿ ਰਹਿ ਕੇ ਅਪਰ ਢਿਗ ਲੇਂ ਗੁਰੂ ਬਨਾਈ। ਪੂਜਾ ਹੋਵਹਿ ਤਿਸੀ ਕੀ ਮਾਨਹਿ ਸਮੁਦਾਈ।ਹਮ ਅਧੀਨ ਕਰਿਬੋ ਗੁਰੂ ਨਹਿ ਤੁਮ ਨੇ ਜਾਨਾ।ਅਬਿ ਪੀਛੇ ਪਛੁਤਾਇ ਹੋ ਮਨਤਾ ਹੁਇ ਹਾਨਾ ॥੧੧॥ ਜਹਾਂ

[1]ਚਾਹ ਨਾਲ। [2]ਕਿ ਸਾਡੇ ਘਰ ਤੁਰ ਕੇ ਆਏ ਹਨ। [3]ਖਜ਼ਾਨਾ। [4]ਰਾਜ਼ ਧਨ ਤੁਸਾਡੇ ਪਾਸ ਆ ਜਾਏਗਾ। [5]( ਸਾਡੇ ) ਗੁਣਾਂ ਨੂੰ ਜਾਣਦੇ ਤੇ ਸੁਣਕੇ ਰੀਝਦੇ ਬੀ ਰਹੇ ਹੋ, ਪਰੰਤੂ ( ਅਸਾਂ ) ਕੋਈ ਮੌਜ ਨਹੀਂ ਮਾਣੀ ।(ਅ)ਤੁਹਾਡੀ ਮੌਜ (=ਦਇਆ ਦ੍ਰਿਸ਼ਟੀ—ਸਖਾਵਤ—ਅਸਾਂ ਪਰ)ਕੋਈ ਨਹੀਂ ਹੋਈ।

ਰਾਗ ਹਮ ਕਰਹਿਂਗੇ ਗੁਰੁ ਤਿਸੈ ਬਨਾਵਹਿਂ। ਤੁਮਰੇ ਨਿਕਟ ਨ ਜਾਹਿਂਗੇ ਏਕਲ ਰਹਿ ਜਾਵਹਿਂ[1]"। ਸ਼੍ਰੀ ਅਰਜਨ ਚਿਤ ਸ਼ਾਂਤਿ ਅਤਿ ਬਹੁ ਛਿਮਾ-ਨਿਧਾਨਾ। ਨਿਜ ਨਿੰਦਾ ਤੇ ਛੁਭਤਿ ਨਹਿਂ ਸੁਨਿ ਕਛੁ ਨ ਬਖਾਨ॥੧੨॥ਸ਼੍ਰੀ ਨਾਨਕ ਤੇ ਆਦਿ ਕੀ ਜਬਿ ਨਿੰਦ ਸੁਨਾਈ।ਕਰਿ ਧਿਕਾਰ ਨਿਕਸੇ ਸਦਨ ਰਿਸ ਉਰ ਮੈਂ ਛਾਈ। 'ਬੇਦੀ ਕੁਲ ਕੇ ਤਿਲਕ ਕੀ ਨਿੰਦਾ ਤੁਮ ਕੀਨੀ। ਫਿਟ ਜਾਵਹਿਗੀ ਦੇਹਿ ਤੁਮ ਰੁਜ ਤੇ ਹੁਇ ਹੀਨੀ[2]" ॥ ੧੩ ॥ ਇਮ ਕਹਿ ਸਤਿਗੁਰ ਆਇ ਕਰਿ ਥਲ ਥੜੇ[3] ਸੁਹਾਏ। ਸਭਿ ਸੰਗਤਿ ਇਕਠੀ ਭਈ ਦੀਵਾਨ ਲਗਾਏ।ਸਿੱਖਨਿ ਕੋ ਆਇਸੁ ਦਈ'ਤੁਮ ਰਾਗ ਸੁਨਾਵਹੁ।ਗਾਵਹੁ ਸ਼ਬਦ ਸੁ ਤਾਨ ਜੁਤਿ ਵਿੱਦਜਾ ਇਹੁ ਪਾਵਹੁ'॥੧੪॥ ਗਹਜੋ ਦੁਤਾਰਾ ਸਿੱਖ ਕਿਹ,ਕਿਨ ਗਹੀ ਰਬਾਬੈ।ਹੁਇਨਿ ਸ਼ੌਕ ਗਾਵਨਿ ਲਗੇ ਸਭ ਭਏ ਅਜਾਬੈ[4]। ਬਚਨ ਮਾਨਿਬੇ[5]"ਗੁਰੂ ਕੋ ਬਿੱਦਜਾ ਸਭਿ ਪਾਈ। ਜਾਨਤਿ ਹੁਤੇ ਨ ਰਾਗ ਕੋ ਗਾਵਤਿ ਬਿਸਮਾਈ॥੧੫॥ਸੁਨਿ ਸਿੱਖਨਿ ਕੇ ਰਾਗ ਕੋ ਗੁਰ ਭਏ ਪ੍ਰਸੰਨਾ। ਬਰ ਦੀਨੋ 'ਤੁਮ ਪ੍ਰੇਮ ਜੁਤ ਹਮਰੋ ਬਚ ਮੰਨਾ। ਅਬਿ ਤੇ ਬਿੱਦਜਾ ਰਾਗ ਕੀ ਸਿੱਖਨਿ ਮਹਿਂ ਆਈ*। ਗਾਵਹਿਂ ਸੁਨਹਿਂ ਸੁ ਪ੍ਰੀਤ ਧਰਿ ਲੈਂ ਸ਼ੁਭ ਗਤਿ ਪਾਈ॥੧੬॥ਡੋਮ ਜਾਤਿ ਪਛੁਤਾਇ ਹੈਂ ਤ੍ਰਿਸ਼ਨਾ ਭ੍ਰਹਿਕਾਏ। ਲੀਏ ਸਬਦ ਘਰ ਘਰ ਫਿਰਹਿਂ ਨਹਿਂ ਹੁਇੰ ਤ੍ਰਿਪਤਾਏ। ਪਾਇੰ ਅਨਾਦਰ ਜਿਤ ਕਿਤੀ ਬਿਨ ਕਹੇ ਸੁ ਜਾਵੇਂ।ਤਊ ਨ ਸਿਖ ਮੁਖ ਲਾਇ ਹੈਂ ਦੁਖ ਲਹਿ ਅਕੁਲਾਵੈਂ" ॥੧੭॥ਗੁਰ ਸਿੱਖਨਿ ਕੋ ਬਰ ਦਿਯੋ ਬਿੱਦਜਾ ਸ਼ੁਭ ਪਾਈ।ਸ੍ਰਾਪ ਡੂਮ ਮੂਢਨਿ ਲਹਜੋ ਭਾਵੀ ਕਰਿਵਾਈ। ਨਿਤਪ੍ਰਤਿ ਕਿਰਤਨ ਸਿਖ ਕਰਹਿ ਤਜੋਂ ਤਜੋਂ ਸ਼ੁਭ ਗਾਵੈਂ।ਸੰਗਤਿ ਕੋ ਬਡ ਪ੍ਰੇਮ ਹੁਇ ਮਨ ਸ਼ਬਦ ਟਿਕਾਵੈਂ॥੧੮॥ਪਟਨੇ ਕੀ ਸੰਗਤਿ ਮਹਾਂ ਦਰਸ਼ਨ ਹਿਤ ਆਈ। ਕਰ ਬੰਦਨ ਸਤਿਗੁਰੂ ਕੋ ਬਹੁ ਭੇਟ ਚੜ੍ਹਾਈ। ਸੱਤੇ ਅਰੁ ਬਲਵੰਡ ਕੋ ਤਿਨ ਬੂਝਨਿ ਠਾਨਾ। 'ਕਹਾਂ ਗਏ ਪ੍ਰਭੁ ਜੀ ਅਬੈ ਨਹਿਂ ਕਰਤੇ ਗਾਨਾ?'॥੧੯॥ਗੁਰ ਬੋਲੇ'ਸੋ ਫਿਟਿ ਗਏ ਨਹਿਂ ਪਰਜੋ ਹੰਕਾਰਾ। ਗਰਬਤਿ ਮੂਰਖ ਨਿੰਦ ਕਹਿ, ਲਹਿ ਕਸ਼ਟ ਉਦਾਰਾ। ਤਿਨ ਕੇ ਮਸਤਕ ਜੋ ਲਗਹਿ ਸੋ ਸਿਖ ਦੁਖ ਪਾਵਹਿ। ਨਿਕਟ ਹਮਾਰੇ ਤਿਨਹੁ ਕੀ ਨਹਿਂ ਅਰਜ਼ ਕਰਾਵੈ॥੨੦॥ ਕਰਹਿ ਸਿਪਾਰਸ਼ ਜਬਹਿ ਕੋ ਹਮ ਦੇਹਿਂ ਰਜਾਈ। ਤਿਸ ਕੋ ਮੁਖ ਕਾਲਾ ਕਰਹਿਂ ਸਿਰ ਕੋ ਮੁੰਡਵਾਈ।

[1]ਤੁਸੀਂ ਇਕੱਲੇ ਰਹਿ ਜਾਓਗੇ। [2]ਨਿਕਾਰੀ। [3]ਥੜਾ ਸਾਹਿਬ ( ਦੁਖਭੰਜਨੀ ਬੇਰ ਵਾਲਾ )। [4]ਅਚਰਜ। [5]ਮੰਨਕੇ। *ਭਾਵ ਰਾਗੀ ਸੰਪਰਦਾ ਟੁਰੀ।

ਬਹੁਰ ਚਢਾਵਹਿਂ ਗਧੇ ਪਰ ਪੁਰਿ ਫੇਰਹਿਂ ਸਾਰੇ।ਢੋਲ ਬਜਹਿ ਤਿਹ ਸੰਗ ਤਬਿ ਨਰ ਨਾਰਿ ਨਿਹਾਰੇ*॥੨੧॥ਸੁਨਿ ਸ੍ਰੀ ਅਰਜਨ ਕੇ ਬਚਨ ਸੰਗਤਿ ਬਿਸਮਾਈ।ਸੀਸ ਧੁਨਹਿ ਹੋਈ ਬੁਰੀ ਪੁਨ ਪੁਨ ਪਛੁਤਾਈ। ਗੁਰ ਆਇਸੁ ਇਸ ਭਾਂਤਿ ਕੀ ਸਭਿ ਮਹਿਂ ਬਿਦਤਾਨੀ। ਤਿਨ ਕੇ ਮੁਖ ਕੋ ਲਗਹਿ ਨਹਿ ਬੋਲਹਿ ਨਹਿਂ ਬਾਨੀ॥੨੨॥ਉਪਜਨੋ ਰੋਗ ਸ਼ਰੀਰ ਮਹਿਂ ਬੋਰਨ ਦਿਨ ਮਾਂਹੀ। ਦੁਖ ਦਾਰਿਦ ਤੇ ਗ੍ਰਸਤਿ ਭੇ ਸੁਖ ਕਿਤਹੂੰ ਨਾਂਹੀ। ਜਹਿਂ ਕਹਿਂ ਜਾਚਨਿ ਜਾਤਿ ਜਬਿ,ਇਨ ਦਿਸ਼ਿ ਨਹਿਂ ਦੇਖੈਂ।ਕ੍ਰੋਧ ਹੋਇ ਗਾਰੀ ਕਢਹਿਂ ਦੈਬੋ ਕਿਸ ਲੇਖੈ[1]॥੨੩॥ਕਰਹਿਂ ਅਨਾਦਰ ਸ੍ਵਾਨ ਸਮ ਘਰ ਤੇ ਨਿਕਸਾਵੈਂ[2]।ਵਹਿਰ ਜਾਇ, ਤਹਿਂ ਭੀ ਤਥਾ, ਨਹਿਂ ਆਦਰ ਪਾਵੈਂ। ਪਰਮੇਸ਼ੁਰ ਅਰੁ ਸਤਿਗੁਰੂ ਇਨ ਤੇ ਹੰਕਾਰੇ। ਦੁਹਿ ਲੋਕਨ ਦੁਖ ਪਾਇ ਸੋ, ਕੋ ਨਹੀਂ ਉਬਾਰੇ॥੨੪॥ ਇਨ ਹੂੰ ਕੀ ਸ਼ਰਨੀ ਪਰੇ ਬਿਨਤੀ ਭਨਿ ਦੀਨਾ[3]। ਮਨ ਭਾਵਹਿ ਬਖਸ਼ਹਿ ਤਿਸਹਿਂ ਨਤੁ ਦੁਖ ਮਹਿਂ ਲੀਨਾ। ਸਗਰੇ ਜਗ ਤਜਾਗੇ ਜਬਹਿ ਨਹਿਂ ਬੈਠਨਿ ਪਾਵੈਂ। ਭੀਖ ਸਰੀਖੀ ਨਹਿਂ ਪਰਹਿ[4] ਤ੍ਰਿਸਕ੍ਰਿਤ[5] ਜਿਤ ਜਾਵੈਂ॥੨੫॥ਪਛੁਤਾਏ ਦੁਖ ਪਾਇਕੈ,ਗੁਰ ਮਹਿਮਾ ਜਾਨੀ। ਸਿੱਖਜਨਿ ਪਹਿ ਬਿਨਤੀ ਭਨਤਿ ਕਿਨਹੂੰ ਨਹਿਂ ਮਾਨੀ।‘ਕਾਰੋ ਮੁਖ ਕਰਿਵਾਇ ਜੋ ਸੋ ਕਰਹਿ ਬਖਾਨੇ। ਤੁਮ ਸ੍ਰਾਪੇ ਸ਼੍ਰੀ ਸਤਿਗੁਰੂ ਹੰਕਾਰ ਜਿ ਠਾਨੇ’॥੨੬॥ਬੈਠ ਬਿਸੂਰਤਿ ਘਰ ਬਿਖੈ–ਹਮਨੇ ਕਜਾ ਕੀਨਾ। ਆਇ ਆਪ ਸ਼੍ਰੀ ਸਤਿਗੁਰੂ ਨਹਿਂ ਆਦਰ ਦੀਨਾ। ਕਹਿ ਕਠੋਰ ਨਿੰਦਾ ਕਰੀ ਕਜਾ ਬਹਮ ਕੀਰੇ[6]।ਝੂਠੇ ਧਾਰਿ ਗੁਮਾਨ ਕੋ ਨਹਿਂ ਲਖਜੋ ਗਹੀਰੇ ॥੨੭॥ਪਾਤਿਸ਼ਾਹਿ ਪੰਚੋ ਗੁਰੂ ਸਮ ਭਾਨੁ ਪ੍ਰਕਾਸ਼ੇ।ਜਗ ਮਹਿਂ ਅਰਜੋ ਨ ਅੱਗ੍ਰ ਕੋ ਰਿਪੁ ਸ੍ਰਾਪ ਬਿਨਾਸੇ। ਮੂਰਤਿ ਇਹੀ ਖੁਦਾਇ ਕੀ ਜਿਸ ਕੋ ਅਪਮਾਨਾ। ਹਮ ਕੋ ਸੁਖ ਕਿਮ ਹੋਇ ਹੈ ਗੁਰ ਸ੍ਰਾਪ ਬਖਾਨਾ ॥ ੨੮ ॥ ਭਾਵੀ ਨੇ ਪ੍ਰੇਰਨਿ ਕਰਜੋ ਉਰ ਭਯੋ ਹੰਕਾਰਾ।ਹਮ ਹੈਂ ਸਭਿ ਹੀ ਤੇ ਬਡੇ,ਇਮ ਭਾ ਮਦ ਭਾਰਾ। ਗੁਰੂ ਸਭਾ ਸਨਮਾਨ ਹੈ[7] ਹਮ ਜਰਜੋ ਨ ਸੋਈ।ਘੋਰ ਆਪਦਾ ਮੈਂ ਪਰੇ ਨਹਿ ਰੱਖਜਕ ਕੋਈ–॥ ੨੯ ॥ ਇਕ ਦਿਨ ਬੈਠੇ ਝੂਰਤੇ ਮਨ ਮਹਿਂ ਇਮ ਆਈ।

---

[1]ਦੇਣਾ ਤਾਂ ਕਿਸੇ ਲੇਖੇ ਰਹਿਆ। [2]ਕੱਢ ਦੇਂਦੇ ਹਨ। [3]ਕਹੇ ਆਜਜ਼ ਹੋਕੇ। [4]ਭਿੱਖਜਾ ਜਿਹੀ (ਨਖਿੱਧ ਚੀਜ਼) ਬੀ ਨਹੀਂ ਪੈਂਦੀ। [5]ਤ੍ਰਿਸਕਾਰ ਹੁੰਦਾ ਹੈ। [6]ਕੰਗਲੇ, ਤੁੱਛ। [7]ਸਭਾ ਵਿਚ ਆਦਰ ਹੁੰਦਾ ਸੀ।

*ਤਦੋਂ ਇਹ ਸਜ਼ਾ ਦਾ ਇਕ ਰਿਵਾਜ ਸੀ, ਇਸ ਦਾ ਨਾਂ ਸੀ ‘ਨਸ਼ਰ ਕਰਨਾ’, ਗੁਰੂ ਵਾਕ ਇਨਾਂ ਹੀ ਹੋਇਆ ਹੋਣਾ ਹੈ, ਕਿ ਉਸ ਨੂੰ ਨਸ਼ਰ ਕਰਾਂਗੇ ਮਹਾਂ ਪੁਰਖ ਥੋੜੇ ਅੱਖਰ ਬੋਲਦੇ ਹਨ। ਅਜ ਕਲ ‘ਨਸ਼ਰ ਕਰਨ’ ਦੇ ਅਰਥ ਬਦਨਾਮ ਕਰਨਾ ਰਹਿ ਗਿਆ ਹੈ।

–ਲੱਧਾ ਸਿੱਖ ਲਹੌਰ ਮੈਂ ਤਿਹ ਬਡ ਬਡਿਆਈ । ਕਈ ਬਾਰ ਗੁਰਦਾਸ ਨੇ ਸ਼ੁਭ ਸਤੁਤਿ ਉਚਾਰੀ॥ਤਿਸ ਕੇ ਸਮਦੂਸਰ ਨਹੀਂਅਸ ਪਰਉਪਕਾਰੀ॥੨੦॥ ਸੋ ਬਖਸ਼ਾਵਹਿਗੋ ਹਮੈਂ–ਨਿਸ਼ਚੈ ਅਸ ਠਾਨੀ। ਲਵਪੁਰਿ ਕੋ ਗਮਨੇ ਜੁਗਲ ਸਭਿ ਕਰਿ ਮਦਹਾਨੀ[1]।ਇਕ ਨਿਸਾ ਬਸਿ ਪੰਥ ਮਹਿਂ ਪਹੁੰਚੇ ਤਿਸ ਥਾਈਂ।ਫਿਰਤਿ ਮਿਲਹਿ ਸਿਖ ਗਰੀ ਮਹਿਂ ਇਤ ਉਤ ਟਰਿ ਜਾਂਈ ॥੨੧॥ ਕੋ ਸਿਖ ਬਦਨ ਦੁਰਾਇ ਨਿਜ ਅੰਚਰ ਕੋ ਡਾਰੈ। ਨਹਿ ਦਿਖਾਇ ਮੁਖ ਆਪਨੋ, ਨਹਿਂ ਤਿਨਹੁੰ ਨਿਹਾਰੈ। ਮਹਾਂ ਅਘੀ ਸਮ ਜਾਨਿਕੈ ਬੋਲੈ ਨਹਿਂ ਕੋਈ।–ਇਹ ਗੁਰ ਤੇ ਸ੍ਰਾਪਤਿ ਮਹਾਂ ਕਿਤ ਮਿਲੈ ਨ ਢੋਈ–॥੨੨॥ ਪਹੁੰਚੇ ਲੱਧੇ ਕੇ ਸਦਨ ਕਿਨ ਜਾਇ ਸੁਨਾਵਾ। 'ਸੱਤੇ ਜੁਤ ਬਲਵੰਡ ਜੋ ਤੇਰੇ ਗ੍ਰਿਹ ਆਵਾ'। ਦੌਰਿ ਪੌਰ ਪਟ ਭੇਰਿਕੈ[2] ਅੰਤਰ ਹੁਇ ਬੈਸਾ। ਫਿਟਕੇ ਸ੍ਰੀ ਅਰਜਨ ਗੁਰੂ ਦੁਖ ਬਾਢਯੋ ਤੈਸਾ॥੨੩॥ਪੌਰ ਖਰੇ ਹੁਇ ਕੌਰ ਲਗਿ[3] ਬਹੁ ਬਿਨੈ ਬਖਾਨੀ। 'ਤ੍ਰਾਹਿ ਤ੍ਰਾਹਿ ਸ਼ਰਨੀ ਪਰੇ ਸੁਨਿ[4] ਸਿਫਤ ਮਹਾਨੀ। ਗੁਰ ਸਿੱਖਨਿ ਮਹਿਂ ਨਾਮ ਤੁਵ ਕਹਿਂ–ਪਰਉਪਕਾਰੀ–।ਕਰਿ ਸਹਾਇਤਾ ਦੀਨ ਲਖਿ ਕਟਿ ਬ੍ਰਿਥਾ ਹਮਾਰੀ ॥ ੨੪ ॥ ਲਾਜ ਨਾਮ ਕੀ ਰਾਖੀਏ ਅਰਦਾਸ ਸੁਨੀਜੈ।ਇਕ ਬੇਰ ਸ਼੍ਰੀ ਗੁਰ ਨਿਕਟਿ ਹਮਰੀ ਸੁਧਿ ਦੀਜੈ।ਆਨ ਥਾਨ ਤੁਝ ਬਿਨਾ ਨਹਿਂ ਜਿਸਕੇ ਢਿਗ ਜਾਵੈਂ। ਦਰ ਤੇਰੇ ਹਮ ਪਰ ਰਹੇ ਕਰਿ ਜਨੌਂ ਉਰ ਭਾਵੈ॥੨੫॥ਮਾਰਹੁ ਕਿਧੌਂ ਜਿਵਾਇ ਦਿਹੁ ਹਮ ਤੋਹਿ ਅਧੀਨਾ। ਘਰ ਨਿਕਸੇ ਤਕ ਸ਼ਰਨ ਤੁਵ ਕੀਜਹਿ ਦੁਖ ਹੀਨਾ'। ਇਸਪ੍ਰਕਾਰ ਬਹੁਬਿਨਤੀ ਕਰਿ ਕੇਤਿਕ ਕਾਲਾ।ਬੈਠਿਰਹੇ ਦਰ ਪਰ ਤਬਹਿ,ਹੁਇ ਲਜਤਿ ਬਿਸਾਲਾ॥੨੬॥ਲੱਧਾ ਚਿਤਵਤਿ ਚਿਤ ਬਿਖੈ–ਮੈਂ ਕਿਯ ਉਪਕਾਰਾ। ਸਭਿ ਤਜਿ ਮੇਰੇ ਦਰ ਪਰੇ ਇਨ ਕਾਰਜ ਭਾਰਾ[5]। ਕਹਨਿ ਬਨਹਿ ਨਹਿ ਨਿਕਟ ਗੁਰ ਮੁਖ ਕਰਿ ਹੈਂ ਕਾਰੋ।ਕਿਮ ਕਾਰਜ ਇਨ ਕੋ ਬਨਹਿ ਨਹਿਂ ਕੋ ਉਪਚਾਰੋ–॥੨੭॥ ਬਹੁਰ ਬਿਚਾਰਯੋ–ਆਪਹੀ ਕਰਿਹੌਂ ਮੁਖ ਕਾਰਾ।ਚਢਿ ਗਰਧਬਪਰ[6] ਜਾਇ ਹੌਂ ਗੁਰ ਕੇ ਦਰਬਾਰਾ।ਤੌ ਕਹਿਬੋ ਨੀਕੋ ਅਹੈ ਬਨਿ ਹੈ ਇਨ ਕਾਜੂ।ਦੇਖਹਿ ਪ੍ਰਥਮ ਸਜਾਇ ਕੋ ਗੁਰ ਦੇਹਿਂ ਨਿਵਾਜੂ–॥੨੮॥ ਕਰਿ ਨਿਸ਼ਚੈ ਦਰ ਖੋਲਿ ਕੈ ਅੰਤਰ ਪ੍ਰਵਿਸ਼ਾਏ। ਧੀਰ ਦੀਨਿ 'ਕਰਿਹੌਂ ਜਤਨ ਗੁਰ ਇੱਛ ਪੁਰਾਏ'। ਤਿਸ ਦਿਨ ਰਾਖੇ ਪਾਸ ਨਿਜ ਪੁਨ ਉਠਯੋ ਸਕਾਰਾ।ਪੂਰਬ ਮੂੰਡ ਮੁੰਡਾਇਕੈ

[1]ਹੰਕਾਰ ਦੂਰ ਕਰਕੇ। [2]ਬੰਦ ਕਰਕੇ। [3]ਕੌਲੇ ਨਾਲ ਲੱਗਕੇ। [4]ਸੁਣੀ ਹੈ। [5]ਜੋ ਮੈਂ ਉਪਕਾਰ ਕੀਤੇ ਹਨ ਤਾਂ ਸਭ(ਥਾਂ)ਛੱਡਕੇ ਮੇਰੇ ਦਰ ਆ ਪਏ ਹਨ,ਪਰ ਇਨ੍ਹਾਂ ਦਾ ਕੰਮ ਵੱਡਾ(ਔਖਾ)ਹੈ। [6]ਖੋਤੇ ਤੇ।

ਮੁਖ ਕੀਨਸਿ ਕਾਰਾ॥੩੯॥ ਗਰਧਬ ਕਰਿ ਭਾਰਾ ਲਿਯੋ[1] ਹੁਇ ਤਿਸ ਅਸਵਾਰੋ। ਸੰਗ ਢੋਲ ਬਜਵਾਇਓ ਨਰ ਪਿਖਹਿ ਹਜ਼ਾਰੋਂ।ਮਗ ਨਿਸ ਬਸਿ ਗੁਰ ਕੀ ਪੁਰੀ ਆਗਲ ਦਿਨ ਆਯੋ। ਪ੍ਰਥਮ ਪ੍ਰਕਰਮਾਂ ਨਗਰ ਕੀ ਕਰਿ ਕੈ ਪ੍ਰਵਿਸ਼ਾਯੋ ॥੪੦॥ ਕੌਤਕ ਹੇਤੁ ਬਿਲੋਕਬੇ ਨਰ ਭੇ ਸਮੁਦਾਯਾ। ਗਰੀ ਗਰੀ ਫਿਰ ਨਗਰ ਮਹਿਂ ਨਿਜ ਬੇਖ ਦਿਖਾਯਾ। ਨਰ ਨਾਰੀ ਬਾਲਕ ਤਰੁਨ ਬ੍ਰਿਧ ਸਕਲ ਨਿਹਾਰਾ। ਜਸੁ ਪਸਰਨੋ ਸਭਿ 'ਧੰਨ' ਕਹਿਂ 'ਕਿਯ ਬਡ ਉਪਕਾਰਾ ॥੪੧॥ਕੌਨ ਸਕੈ ਕਰਿ ਇਸ ਬਿਧੀ ਪਰ ਹੇਤੁ ਬਿਸਾਲਾ।ਧੰਨ ਗੁਰੂ ਕੇ ਸਿੱਖ ਹੈਂ ਜੋ ਪਰਮ ਕ੍ਰਿਪਾਲਾ। ਹਾਨ ਲਾਭ ਪਤਿ ਆਪਨੀ ਨਹਿਂ ਨੈਕ ਬਿਚਾਰਾ। ਪੂਰਨ ਸ੍ਰੀ ਗੁਰ ਬਾਕ ਕੋ ਇਮ ਬੇਖ ਸੁਧਾਰਾ'॥੪੨॥ਢੋਲ ਬਜੈ ਸੁਨਿ ਸ਼ਬਦ ਕੋ ਹੇਰਹਿਂ ਨਰ ਨਾਰੀ।ਗਰੀ ਗਰੀ ਫਿਰਿ ਸਭਿ ਪੁਰੀ ਸਿਖ ਪਰਉਪਕਾਰੀ। ਬਡ਼ੇ ਸੁਹਾਵਤਿ ਗੁਰੂ ਜੀ ਇਮ ਸੁਨਿ ਕੈ ਕਾਨਾ। ਤਿਤ ਕੋ ਗਰਧਬ ਪ੍ਰੇਰਿ ਕੈ ਆਯੋ ਸਮੁਹਾਨਾ ॥੪੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਲਧੇ ਆਵਨ' ਪ੍ਰਸੰਗ ਬਰਨਨੰ ਨਾਮ ਚਤੁਰ ਚੱਤ੍ਵਾਰਿੰਸਤੀ ਅੰਸੂ ॥ ੪੪ ॥

### ੪੫. [ਲੱਧਾ ਬਲਵੰਡ ਬਖਸ਼ੇ]।

ਦੋਹਰਾ ॥ ਲੱਧਾ ਪਰਪਉਕਾਰ ਹਿਤ ਸ਼ੰਕ ਨਹੀਂ ਮਨ ਕੀਨਿ ।–ਇਨਕੋ ਬਖਸ਼ਹਿਂ ਸ੍ਰੀ ਗੁਰੂ ਕਜਾ ਮੇਰੋ ਹੁਇ ਹੀਨ ॥੧॥ ਸਵੈਯਾ ਛੰਦ॥ ਸੀਸ ਮੁੰਡਾਇ ਬਾਲ ਪੁਨ ਬਿਰਧਹਿਂ, ਮੁਖ ਕਾਰੋ ਲਿਉਂ ਨੀਰ ਪਖਾਰ। ਪਰ ਕਾਰਜ ਕਾਂਯਾਂ ਜੋ ਆਵਹਿ[2] ਸਫਲ ਜਨਮ ਹੋਵਹਿ ਤਿਸ ਬਾਰ–। ਰਿਦੈ ਬਿਖੈ ਚਿਤਵਹਿ ਉਪਕਾਰਹਿ ਸਤਿਗੁਰ ਚਰਨ ਪ੍ਰੇਮ ਕੋ ਧਾਰਿ। ਅਧਿਕ ਭੀਰ ਸੰਗ ਢੋਲ ਬਜਤਿ ਬਡ ਸ਼ੋਰ ਹੋਤਿ ਬੋਲਤਿ ਨਰ ਨਾਰਿ॥੨॥ਆਯੋ ਨਿਕਟ ਸੁਨੀ ਧੁਨਿ ਸ਼੍ਰੀ ਗੁਰ ਬੂਝਨਿ ਲਗੇ ਲੋਕ ਜੋ ਤੀਰ। 'ਕੋ ਆਵਤਿ ਬਡ ਸ਼ੋਰ ਮਚਾਵਤਿ ਢੋਲ ਬਜਾਵਤਿ ਲਖਿਯਤਿ ਭੀਰ?।ਕੌਨ ਦੇਸ਼ ਕੀ ਸੰਗਤਿ ਹੈ ਇਹ' ਸਭਿ ਲਖਿ ਪੂਛਤਿ ਗੁਨੀ ਗਹੀਰ[3]।ਹਾਥ ਜੋਰਿ ਸਿਖ ਕਹੀ ਬਾਰਤਾ 'ਸਿੱਖੀ ਧੰਨ ਸਿਦਕ ਪ੍ਰਭੁ ਧੀਰ!॥੩॥ਲੱਧਾ ਗੁਰਮੁਖ ਪਰਉਪਕਾਰੀ ਬਾਕ ਗੁਰੂ ਤੇ ਬੇਖ ਬਨਾਇ।ਗਧੇ ਅਰੂਢਨੋ,ਕਰਿ ਮੁਖ ਕਾਰੋ,ਸੀਸ ਮੁੰਡਾਇ ਢੋਲ ਬਜਵਾਇ। ਫਿਰਨੋ ਨਗਰ ਤਿਸ ਕੇ ਹਿਤ ਹੇਰਨਿ ਆਵਤਿ ਲੋਕ ਬ੍ਰਿੰਦ ਬਿਸਮਾਇ'।

---

[1] ਭਾੜੇ ਕਰ ਲਿਆ। [2] ਪਰਾਏ ਕਾਰਜ ਲਈ ਜੋ ਸਰੀਰ (ਕੰਮ) ਆਵੇ। [3] ਭਾਵ ਸ੍ਰੀ ਗੁਰੂ ਜੀ।

ਇਤਨੇ ਮਹਿ ਸਨਮੁਖ ਭਾ ਗੁਰ ਕੇ,ਦਰਸ਼ਨ ਦੇਖਤਿ ਪ੍ਰੇਮ ਬਧਾਇ ॥੪॥
ਹਾਥ ਬੰਦਿ ਕਰਿ ਬੰਦਨ ਕੀਨਸਿ ਪਦ ਅਰਬਿੰਦਹਿ ਦ੍ਰਿਸ਼ਟਿ ਲਗਾਇ।
ਗਰਧਬ ਚਢਯੋ ਸਤੁਤਿ ਕੋ ਉਚਰਤਿ 'ਕ੍ਰਿਪਾ ਨਿਧਾਨ ਨਾਮ ਤੁਮ ਗਾਇ।
ਪਤਿਤਨਿ ਪਾਵਨ, ਅਧਮ ਉਧਾਰਨ, ਗੁਰੂ ਗਰੀਬ ਨਿਵਾਜ ਅਲਾਇ।
ਦਾਸ ਬ੍ਰਿੰਦ ਬਖਸ਼ਿੰਦ ਬਿਲੰਦੇ ਚੰਦ ਮਨਿੰਦ ਅਨੰਦ ਉਪਾਇ ॥੫॥ ਰਿਸ
ਪ੍ਰਸੰਨਤਾ[1] ਸਫਲ ਤੁਮਾਰੀ, ਛਿਮਹੁ ਭੂਲ ਨਿਜ ਦਾਸ ਪਛਾਨਿ। ਆਗਯਾ
ਮਾਨਿ ਪ੍ਰਥਮ ਕੀ ਇਮ ਕਿਯ, ਅਪਰ ਸਜ਼ਾਇ ਉਚਿਤ ਕੁਛ ਜਾਨਿ। ਸੋ
ਦੀਜਹਿ ਨਹਿਂ ਦੇਰਿ ਕਰੀਜਹਿ,ਪੁਨ ਮੈਂ ਅਰਜ਼ ਗੁਜ਼ਾਰਨਿ ਠਾਨਿ[2]।ਦੀਨ
ਬੰਧੁ ਪ੍ਰਭੁ ਦਯਾਸਿੰਧੁ ਗੁਰ ਬੁਧਿਅੰਧੇ ਕਹੁੰ[3]ਦੇ ਦ੍ਰਿਗ ਗਯਾਨ'॥੬॥ਸ੍ਰੀ ਅਰ-
ਜਨ ਅਵਲੋਕਨਿ ਕੀਨਸਿ ਲੋਚਨ ਜਲ ਪੂਰਨ ਹੁਇ ਆਇ। 'ਗੁਰ
ਮਾਰੇ ਕਉ ਸਿੱਖਨ ਬਚਾਵਹਿਂ, ਸਿੱਖ ਮਾਰਹਿ ਤਿਸ ਨਹਿ ਕਿਤ ਥਾਇਂ।
ਤਪਤ ਹਤਹਿ ਤਰੁ[4] ਜਲ ਮਿਲਿ ਜੀਵੈ, ਜਲ ਤੇ ਹਤਿ[5] ਹੁਇ ਤਬਿ ਸੁਸ-
ਕਾਇ। ਘਾਵ ਸੁਗਮ ਲਾਗੇ ਹੁਇ ਜੀਵਨ[6], ਛਲ[7] ਤੇ ਬਚਹਿ ਨ ਪ੍ਰਾਨ
ਨਸਾਇ'॥੭॥ਸਿਖ ਸੰਗਤਿ ਕੋ ਇਮ ਸੁਨਾਇ ਕਰਿ ਭਏ ਪ੍ਰੇਮ ਬਸਿ ਕਹ੍ਯੋ
ਨ ਜਾਇ। ਪਠੇ ਦਾਸ ਖਰ ਤੇ ਉਤਰਾਯਹੁ ਪੁਨ ਸ਼ਨਾਨ ਨੀਕੇ ਕਰਿਵਾਇ।
ਪਟ ਪਹਿਰਾਇ ਨਿਕਟ ਤਬਿ ਆਯੋ ਗੁਰ ਪਗ ਪੰਕਜ ਰਹਿ ਲਪਟਾਇ।
ਬੂਝ੍ਯੋ'ਕਹੁ ਲੱਧਾ ਕਿਸਕਾਰਨ ਇਹ ਅਨਬਨ ਤਨ ਬੇਖ ਬਨਾਇ?'॥੮॥
'ਤੁਮ ਅੰਤਰਯਾਮੀ ਸਭਿ ਜਾਨੋਂ ਛਪੀ ਬਾਰਤਾ ਜਗ ਨਹਿਂ ਕੋਇ। ਆਗਯਾ
ਮਾਨਿ ਤਊ ਮੈਂ ਭਾਖੋਂ ਹੁਤੇ ਆਪਕੇ ਬਚ ਕਿਯ ਸੋਇ[8]।-ਕਰਹਿ ਅਰਜ
ਤਿਸ ਗਧੇ ਚਢਾਵਹਿਂ, ਮੁਖ ਕਾਰੋ ਠਾਨਹਿ, ਪਿਖਿ[9] ਲੋਇ। ਮੂੰਡ ਮੁੰਡਾਇ
ਸਜਾਇ ਦੇਹਿਂ ਅਸ, ਯਾਂਤੇ ਇਨ ਸੰਗੀ ਨਹਿ ਹੋਇ-॥ ੯ ॥ ਮੈਂ ਰਾਵਰ ਕੇ
ਬਚਨ ਕਮਾਏ ਪੂਰਬ ਕਰਿ ਕੁਬੇਖ[10]ਫਿਰਿ ਆਇ।ਅਰਜ਼ ਕਰੈਂ ਪਸ਼ਚਾਤ
ਕ੍ਰਿਪਾ ਨਿਧਿ ਸੁਨਹੁ ਗੁਰੂ ਬਖਸ਼ਿੰਦ ਸੁਭਾਇ।ਸੱਤਾ ਅਰੁ ਬਲਵੰਡ ਦੁਖਿਤ
ਅਤਿ ਚਿਤ ਕੇ ਗਰਬ ਗਯੋ ਬਿਨਸਾਇ। ਭਏ ਰੰਕ ਰੋਗੀ ਬਹੁ ਆਤੁਰ
ਹੋਤਿ ਦੀਨ ਜਿਸ ਕਿਸ ਪਹਿ ਜਾਇ॥੧੦॥ਭੂਲ ਛਿਮਾਪਨ ਕਰਹੁ ਗੁਰੂਜੀ।

[1]ਗੁੱਸਾ ਤੇ ਮਿਹਰ। [2]ਅਰਜ਼ ਕਰਾਂ। [3]ਬੁੱਧੀ ਦੇ ਅੰਨ੍ਹੇ ਨੂੰ। [4]ਬ੍ਰਿਛ। [5]ਜਲ ਦਾ ਮਾਰਿਆ। [6]ਸਹਿ ਸੁਭਾ ਜ਼ਖਮ ਲੱਗਿਆਂ ਤਾਂ ਜੀਵਣਾ ਹੋ ਸਕਦਾ ਹੈ। [7]ਵਿਸਾਹ ਕੇ ਜੇ ਕੋਈ ਵਾਰ ਕਰੇ ਤਾਂ। (ਅ) 'ਮਹੁਰਾ' ਤੇ 'ਮੁਰਦਾਰ ਜ਼ਖਮ' ਬੀ ਅਰਥ ਕਰਦੇ ਹਨ। [8]ਜੋ ਆਪ ਦੇ ਬਚਨ ਸੀ ਸੋਈ ਕੀਤਾ ਹੈ। [9]ਦੇਖਣਗੇ। [10]ਖੋਟਾ ਰੂਪ।

ਨਿਜ ਪਗ ਪੰਕਜ ਲੇਹੁ ਮਿਲਾਇ'। ਸ੍ਰੀ ਅਰਜਨ ਸੁਨਿ ਸਭਾ ਸਹਤ ਤਬਿ ਉਪਕਾਰੀ ਬਡ ਲਖਯੋ ਸੁਭਾਇ। 'ਇਤੋ ਖੇਦ ਕਯੋਂ ਪ੍ਰਾਪਤਿ ਹੋਵਾ, ਜੇ ਹਮ ਕੋ ਤੂੰ ਕਹਤਿ ਬਨਾਇ। ਬਖਸ਼ ਦੇਤਿ ਤੁਵ ਬਾਕਨਿ ਤੇ ਹਮ ਬਿਨ ਹੰਕਾਰ ਭਏ ਲਖਿ ਪਾਇ ॥ ੧੧ ॥ ਬਿੱਦਯਾ ਮਦ ਤੇ ਮੂਰਖ ਅੰਧੇ ਉਚਿਤ ਸਜ਼ਾਇ ਦੁਹਨਿ ਕੋ ਚੀਨ। ਕਰੇ ਨਿਕਾਸਨਿ ਗਰਬ ਹਰਨਿ ਕੋ ਅਬਿ ਤੈਂ ਤਿਨ ਕੀ ਰੱਛਯਾ ਕੀਨਿ। ਲੇਹੁ ਬੁਲਾਇ ਉਬਾਰੋ ਦੁਖ ਤੇ ਜੇ ਹੰਕਾਰ ਭਯੋ ਉਰ ਹੀਨ। ਲੋਹ ਪਾਇ ਕਰਿ ਤਪਤ ਅਗਨਿ ਕੀ ਮ੍ਰਿਦੁਤਾ[1] ਗਹਹਿ', ਸੁ ਲਖਹੁ ਪ੍ਰਬੀਨ'॥੧੨॥ ਤਬਿ ਲੱਧੇ ਹਰਖਤਿ ਨਰ ਭੇਜਯੋ ਸ੍ਰੀ ਸਤਿਗੁਰ ਢਿਗ ਲਏ ਬੁਲਾਇ। ਗਰ ਅੰਚਰ ਕਰ ਜੋਰਿ ਦੀਨ ਕਹਿ 'ਸ਼ਰਨ ਸ਼ਰਨ ਰਾਖਹੁ ਸੁਖਦਾਇ!'। ਪਰੇ ਅਗਾਰੀ ਗਹਿ ਪਗ ਪੰਕਜ ਦ੍ਰਿਗ ਤੇ ਨਿਕਰਤਿ ਜਲ ਘਿਘਿਆਇ।'ਛਿਮਹੁ ਛਿਮਹੁ ਪ੍ਰਭੁ ਹਮਹੁ ਆਪ ਅਬਿ ਕਰੀ ਉਚਿਤ ਇਹ ਦਈ ਸਜ਼ਾਇ'॥੧੩॥ ਸ੍ਰੀ ਅਰਜਨ ਤਬਿ ਕਹਯੋ ਤਿਨਹੁ ਕਹੁ 'ਸਿੱਖ ਲੱਧੇ ਕੋ ਭਾ ਉਪਕਾਰ। ਇਸ ਕੇ ਕਹੇ ਬਖਸ਼ ਤੁਮ ਦੀਨੇ, ਬਹੁਰ ਬਿਕਾਰ ਨ ਕਰਹੁ ਹੰਕਾਰ। ਅਧਿਕ ਹੁਤੇ ਅਪਰਾਧੀ ਦੋਨੋ ਸ੍ਰੀ ਨਾਨਕ ਗੁਰ ਨਿੰਦ ਉਚਾਰਿ। ਤਊ ਛਿਮਾ ਇਸ ਨੇ ਕਰਿਵਾਈ ਨਤੁ ਦੁਹ ਲੋਕਨਿ ਕਸ਼ਟ ਹਜਾਰ*'॥੧੪॥ ਪੁਨ ਲੱਧੇ ਬਹੁ ਬਿਨਤੀ ਕੀਨਸਿ 'ਤਨ ਅਰੋਗ ਇਨ ਕੇ ਕਰਿ ਦੇਹੁ। ਗਾਵਨਿ ਉਚਿਤ ਸਭਾ ਮਹਿਂ ਤਬਿ ਹੁਇ ਪੂਰਬ ਸਮਸਰ ਜਬਹਿ ਬਨੇਹੁ'। ਸ੍ਰੀ ਅਰਜਨ ਭਾਖਯੋ 'ਇਨ ਦੋਇਨ ਗੁਰ ਨਿੰਦਾ ਕਿਯ ਭਾ ਦੁਖ ਦੇਹੁ। ਸੋ ਅਪਰਾਧ ਨਿਵਾਰਨਿ ਹੁਇ ਜਬਿ, ਮਿਟਹਿ ਰੋਗ ਤਬਿ ਨਿਰਸੰਦੇਹੁ॥੧੫॥ ਜਿਸ ਮੁਖ ਤੇ ਨਿੰਦਾ ਇਨ ਭਾਖੀ ਤਿਸ ਤੇ ਗੁਰ ਜਸੁ ਕਰਹਿਂ ਬਖਾਨ। ਇਹ ਉਪਚਾਰ ਰੋਗ ਤਨ ਬਿਨਸੈ, ਹੋਹਿ ਸ਼ਰੀਰ ਸੁ ਪ੍ਰਥਮ ਸਮਾਨ'। ਤਬਿ ਲੱਧੇ ਦੋਨਹੁ ਸੰਗ ਭਾਖਯੋ 'ਅਬਿ ਦੁਖ ਭੰਜਨਿ[2] ਕਰਹੁ ਸ਼ਨਾਨ। ਬ੍ਰਹਮ ਰੂਪ ਸ੍ਰੀ ਨਾਨਕ ਬਰਨਹੁ ਗੁਰ ਬਨਿ ਤਾਰਯੋ ਜਿਨਹੁ ਜਹਾਨ॥੧੬॥ ਭਿੰਨ ਭਿੰਨ ਪੁਨ ਪੰਚਹੁੰ ਗੁਰ ਕੀ ਨਿਜ ਬਾਨੀ ਤੇ ਕੀਰਤਿ ਗਾਉ। ਹੁਇ ਨਿਸ਼ਕੱਪਟ ਗਰਬ ਕੋ ਪਰਹਰਿ ਸਤਿ ਸੰਗਤਿ ਮਹਿ ਬਹੁਰ ਸਮਾਉ'। ਸੁਨਿ ਹਰਖੇ ਜਨੁ ਅੰਮ੍ਰਿਤ ਬਰਖੇ, ਦੁਖਦਾਰਿਦ ਉਰ ਸਰਬ ਬਿਲਾਉ। ਸ੍ਰੀ ਦੁਖਭੰਜਨ ਮੱਜਨ

---

[1]ਲੋਹਾ ਅੱਗ ਦੀ ਤਪਸ਼ ਨੂੰ ਪਾਕੇ ਨਰਮ ਹੋ ਜਾਂਦਾ ਹੈ। [2]ਦੁਖ ਭੰਜਨੀ ਸਾਹਿਬ (ਅੰਮ੍ਰਿਤ ਸਰੋਵਰ) ਵਿਚ।

*ਪਾ:-ਮਝਾਰ।

ਕੀਨਹੁ ਸਿਮਰਿ ਨਾਮ ਸ੍ਰੀ ਗੁਰ ਕਰਿ ਭਾਉ॥੧੭॥ਸ੍ਰੀ ਅਰਜਨਕੇ ਪੁਨ ਹੁਇ ਸਨਮੁਖ ਠਾਂਢੇ ਭਏ ਸੁ ਦਰਪ ਨਿਕੰਦ[1]।ਰੁਚਿਰ ਰਾਗਨੀ ਰਾਮਕਲੀ ਵਿਚ ਕਰੀ ਵਾਰ ਉਰ ਧਾਰਿ ਅਨੰਦ।ਪੌੜੀ ਚਾਰ ਮਝਾਰ ਕਹਨੋ ਸੁਭ ਸ੍ਰੀ ਨਾਨਕ ਕੋ ਸੁਜਸ ਬਿਲੰਦ। ਹੁਤੀ ਜਥਾ ਮਤਿ ਤਥਾ ਕਥਨੋ ਤਬਿ ਹੋਨਿ ਕ੍ਰਿਤਾਰਥ ਸ੍ਵਾਰਥਵੰਦ[2] ॥੧੮॥ ਇਕ ਇਕ ਪੌੜੀ ਚਤੁਰ ਗੁਰੂ ਕੀ ਸੁੰਦਰ ਕੀਰਤਿ ਕਹੀ ਬਨਾਇ।ਸ੍ਰੀ ਅਰਜਨ ਪਰਤੱਖ ਅੱਗ੍ਰ ਥਿਤ ਹਾਥ ਜੋਰਿ ਸਭਿ ਦਈ ਸੁਨਾਇ। ਭਏ ਪ੍ਰਸੰਨ ਵਾਰ ਕੋ ਸੁਨਿ ਕੈ ਤਬਿ ਸ੍ਰੀ ਗ੍ਰਿੰਥ ਬਿਖੇ ਲਿਖਵਾਇ। ਰੋਗ ਛੀਨ ਭਾ ਤਨ ਨਵੀਨ ਸ਼ੁਭ,ਲੋਕ ਬਿਲੋਕਿ ਰਹੇ ਬਿਸਮਾਇ॥ ੧੯ ॥ ਪਠਹਿ ਸੁਨਹਿ ਜੋ ਵਾਰ ਪ੍ਰੇਮਕਰਿ ਤਨ ਕੇ ਰੁਜ ਤਿਸਕੇ ਹੁਇੰ ਹਾਨ।ਨਿਤ-ਪ੍ਰਤਿ ਨੇਮ ਕਰਹਿ ਮੁਖ ਉਚਰਹਿ ਗੁਰ ਕੀ ਸ਼ਰਧਾ ਵਧਹਿ ਮਹਾਨ। ਮਨ ਬਾਂਛਤਿ ਕੋ ਦੇਤਿ ਗੁਰੂ ਜਸੁ ਧਰਹਿ ਪ੍ਰੇਮ ਕਰਿ ਰੂਪ ਜੁ ਧਯਾਨ। ਅਸ ਕੋ ਵਸਤੁ ਜੋ ਹਾਥ ਨ ਆਵੈ ਪਾਠ ਕਰੈ ਸ੍ਰੀ ਗ੍ਰਿੰਥ ਮਹਾਨ ॥੨੦॥ ਸਭਾ ਲਗੀ ਸ੍ਰੀ ਅਰਜਨ ਜੀ ਤਬਿ ਲੱਧੇ ਕੀ ਉਪਮਾ ਬਡ ਕੀਨਿ। 'ਧੰਨ ਸਿੱਖਨ ਪੁਨ ਪਰਉਪਕਾਰੀ ਪਰਹਿਤ ਜਿਨਹੁ ਲਾਜ ਤਜਿ ਦੀਨ। ਕਰ ਨ ਸਕਹਿ ਕੋ ਕਰਨੋ ਸੁ ਐਸੇ, ਜਾਨੇ ਭਏ ਰਬਾਬੀ ਦੀਨ।ਦ੍ਵੈ ਪੁਰਿ ਬਿਖੈ ਕੁਬੇਖ ਦਿਖਾਯੋ ਅਰਜ਼ ਗੁਜ਼ਾਰ ਕੀਏ ਦੁਖ ਹੀਨ।੨੧॥ ਸਾਰ ਮਹਾਂ[3] ਸਿਮਰਨਿ ਸੱਤਿਨਾਮੁ ਕਾਰ ਮਹਾਂ ਕਰਿਬੋ ਉਪਕਾਰ।ਇਨ ਦੋਨਹੁ ਬਿਨ ਮਾਨੁਖ ਤਨ ਧਿਕ ਸਮੋ ਬਿਤਾਵਹਿ ਲਖਹਿ ਨ ਸਾਰ। ਪੂਛ ਸੀਂਗ ਬਿਨ ਪਸੂ ਜਨਮ ਤਿਨ, ਆਏ ਬਾਦ ਬੀਚ ਸੰਸਾਰ। ਅੰਤ ਸਮੈਂ ਜਮਦੂਤ ਗਹੈ ਦ੍ਰਿੜ੍ਹ, ਝੁਰਤਿ ਗਮਨਹਿਂ ਦ੍ਵੈ ਕਰ ਝਾਰਿ ॥੨੨॥ ਪੁੰਨ,ਦਾਨ,ਤਪ,ਮਖ[4]ਕੋ ਕਰਿਬੋ,ਹੋਤਿ ਨ ਪਰਉਪ-ਕਾਰ ਸਮਾਨ। ਕਲਮਲ ਕਰਨਿ ਅਨਕਨਿ ਰੀਤੀ ਕ੍ਰਿਤਘਨ ਕੇ ਸਮ ਕੋਇ ਨ ਜਾਨਿ। ਰਹਨਿ ਅਹਿੰਸ,ਧਰਮ ਸਭਿ ਕੀਨੇ,ਹਿੰਸਾਕਰੇ ਪਾਪ ਪਹਿ-ਚਾਨ।ਯਾਂਤੇ ਨਿਤ ਚਿਤਵਹਿ ਉਪਕਾਰੂ ਧਨ ਤੇ ਤਨ ਤੇ ਮਨ ਤੇ ਠਾਨਿ' ॥੨੩॥ ਨਰ ਸ਼ੁਭ ਸਭਾ ਸਭੈ ਸੁਨਿ ਸ਼੍ਰੌਨਨਿ[5] ਗੁਰ ਬਾਕਨਿ ਪਰ ਨਿਸ਼ਚਾ ਕੀਨਿ।ਸੱਤਿਨਾਮ ਕੋ ਸਿਮਰਨ ਠਾਨੈਂ ਪਰਉਪਕਾਰ ਕਰਨਿ ਹਿਤ ਚੀਨ। ਪੁਨ ਲੱਧਾ ਦਿਨ ਕੇਤਿਕ ਰਹਿ ਕਰਿ ਜਾਚੀ ਬਿਦਾ ਹੋਇ ਕਰਿ ਦੀਨ।

[1]ਹੰਕਾਰ ਦੂਰ ਕਰਕੇ। [2]ਕ੍ਰਿਤਾਰਥ ਹੋਣ ਦੇ ਸੁਆਰਥਵਾਲਾਂ ਨੇ। [3](ਸਭ ਤੋਂ) ਵੱਡੀ ਸ੍ਰੇਸ਼ਟ ਗੱਲ ਇਹ ਹੈ। [4]ਜੱਗ। [5]ਸ਼ੁਭ ਸਭਾ ਵਿਚ ਸਾਰੇ ਮਨੁੱਖਾਂ ਨੇ ਕੰਨੀਂ ਸੁਣਕੇ।

'ਦਾਸਨਿ ਦਾਸ ਦਯਾਨਿਧਿ ਜਾਨਹੁ ਔਗੁਨ ਕੇ ਸਮੇਤ ਗੁਨ ਹੀਨ[1]॥੨੪॥ ਸਿੱਖਨ ਤੁਮਾਰੋ ਕਹੈ ਜਗਤ ਮੁਝ ਲਾਜ ਬਿਰਦ ਕੀ ਰਾਖਨ ਹਾਰ'। ਸੁਨਿ ਪ੍ਰਸੰਨ ਸ਼੍ਰੀ ਅਰਜਨ ਹੋਇ ਕੀਨਸਿ ਬਿਦਾ ਸੁ ਮ੍ਰਿਦੁਲ ਉਚਾਰ। ਪਦ ਅਰ-ਬਿੰਦ ਬੰਦਨਾ ਠਾਨੀ ਕੀਨਿ ਪ੍ਰਦੱਛਨ ਫਿਰਿ ਚਹੁੰ ਬਾਰ। ਪੁਨ ਹਰਿਮੰਦਿਰ ਅੰਦਰ ਗਮਨਯੋ ਤਹਿਂ ਬੰਦਨ ਕੀਨਸਿ ਹਿਤ ਧਾਰਿ ॥ ੨੫॥ ਲਵਪੁਰਿ ਕੋ ਗਮਨਯੋ ਉਰ ਹਰਖਤਿ ਗੁਰਜਸੁ ਦੀਰਘ ਕਰਤਿ ਬਖਾਨ। ਸਗਰੇ ਨਗਰ ਉਚਾਰਤਿ ਜਿਤ ਕਿਤ ਨਿਜ ਸਿੱਖਨਿ ਪਰ ਕਰੁਨਾ ਠਾਨਿ। ਇਤ ਸ਼੍ਰੀ ਅਰਜਨ ਰਚਤਿ ਗ੍ਰਿੰਥ ਨਿਤ ਲਿਖਤਿ ਜਾਤਿ ਗੁਰਦਾਸ ਸੁਜਾਨ। ਰਾਗ ਬਸੰਤ ਬਨਾਇ ਸ਼ਬਦ ਸਭਿ ਲਗੇ ਵਾਰ ਕਰਿਬੇ ਸੁਖਦਾਨ॥੨੬॥ ਪੌੜੀ ਤੀਨ ਉਚਾਰਨਿ ਕੀਨੀ ਸੂਪਕਾਰ ਤਬਿਹੂੰ ਚਲਿਆਇ। 'ਪ੍ਰਭੁ ਜੀ ਭੋਜਨ ਅਬਿ ਤੁਯਾਰ ਹੈ ਰਾਵਰ ਕੀ ਜਿਮ ਹੋਇ ਰਜਾਇ'। ਹਿਤ ਅਹਾਰ ਕੇ ਆਦਰ ਕਰਿਬੇ ਸ਼੍ਰੀ ਗੁਰ ਹਟੇ,ਨ ਬਹੁਰ ਬਨਾਇ[3]। ਅਚਯੋ ਅਨਾਇ ਤ੍ਰਿਪਤ ਤਬਿ ਹ੍ਵੈ ਕਹਿ ਨਿਜ ਸੰਗਤਿ ਮਹਿਂ ਇਹੁ ਬਿਦਤਾਇ ॥੨੭॥ ਤਿਤਨੀ ਰਹੀ ਨ ਬਹੁਰ ਬਨਾਈ ਅਪਰ ਖਯਾਲ ਮਹਿਂ ਗੇ ਬਿਰਮਾਇ[4]। ਸੱਤੇ ਅਰ ਬਲਵੰਡ ਕਥਾ ਕੋ ਕੇਤਿਕ ਸਿੱਖ ਕਹੈਂ ਇਸ ਭਾਇ।ਸ਼੍ਰੀ ਗੁਰ ਅਮਰ ਹਦੂਰ ਭਏ ਹੈ ਤਿਨਹੁ ਨਿਕਾਸੇ ਪੁਨਹੁ ਮਿਲਾਇ। ਸੋ ਮਿੱਥਯਾ ਇਮ ਲਖੀ ਜਾਤਿ ਹੈ ਨੀਕੇ ਨਿਰਨੈ ਕੀਨਿ ਬਨਾਇ*॥੨੮॥ ਰਚੀ ਵਾਰ ਗੁਰ ਕੀਰਤਿ ਕੀ ਤਿਨ ਲਿਖੇ ਬੀਚ ਪੰਚੇ ਪਤਿਸ਼ਾਹੁ। ਪ੍ਰਥਮ ਹੁਤੇ[5]ਜੇ ਕਹਤਿ ਕੁਤੋ[6] ਇਮ, ਧਾਂਤੋ ਸ਼੍ਰੀ ਅਰਜਨ ਕੇ ਪਾਹਿ। ਨਹੀਂ ਸੰਦੇਹ ਕੀਜੀਏ ਕੋਈ ਸਿੱਖ ਬਿਚਾਰਹੁ ਨਿਜ ਮਨ ਮਾਂਹਿ।ਕਵਿ ਸੰਤੋਖ ਸਿੰਘ ਸਿਮਰਹੁ ਸਤਿਗੁਰ ਕਥਾ ਸੁਨੋ ਚਿਤ ਉਚਟਹੁ ਨਾਂਹਿ[7] ॥ ੨੯ ॥ ਦੋਹਰਾ ॥ ਨਿਤਪ੍ਰਤਿ ਸ਼੍ਰੀ ਅਰਜਨ ਗੁਰੂ ਬਾਨੀ

[1]ਗੁਣਾਂ ਤੋਂ ਰਹਿਤ ਹਾਂ। [2]ਸਭ ਵੈਰੀ। [3]ਫਿਰ ਨਹੀਂ ਬਣਾਈ। [4]ਪਰਚ ਗਏ। [5]ਜੋ ਪਹਿਲੇ (ਸੱਤਾ ਬਲਵੰਡ) ਹੁੰਦੇ [6]ਤਾਂ ਕਿਵੇਂ ਕਹਿੰਦੇ ਐਉਂ ਸ਼ਬਦ ਪੰਜਾਂ ਗੁਰਾਂ ਦੀ ਮਹਿਮਾ। [7]ਉਦਾਸ ਨ ਹੋਵੋ।

*ਮਹਿਮਾ ਪ੍ਰਕਾਸ਼ ਵਿਚ ਇਹ ਕਥਾ ਤੀਸਰੇ ਪਾਤਸ਼ਾਹ ਦੇ ਸਮੇਂ ਹੋਈ ਲਿਖੀ ਹੈ। ਦੂਸਰੇ ਪਾਤਸ਼ਾਹ ਦੇ ਸਮੇਂ ਹੋਈ ਦੀ ਬੀ ਸੂਹ ਲਗਦੀ ਹੈ। ਭਾਈ ਗੁਰਦਾਸ ਜੀ ਦੀ ਗਿਆਰਵੀਂ ਵਾਰ ਦੀ ੨੫ਵੀਂ ਪੌੜੀ ਵਿਚ ਭਾਈ ਲੱਧਾ ਪਰਉਪਕਾਰੀ ਪੰਚਮ ਪਾਤਸ਼ਾਹ ਦੇ ਸਮੇਂ ਹੋਏ ਸਿਖਾਂ ਵਿਚ ਲਿਖੇ ਹਨ, ਜਿਸ ਤੋਂ ਬੀ ਸਪਸ਼ਟ ਹੈ ਕਿ ਇਹ ਪ੍ਰਸੰਗ ਪੰਜਵੀਂ ਪਾਤਸ਼ਾਹੀ ਦੇ ਸਮੇਂ ਦਾ ਹੈ। ਇਸ ਵਿਸ਼ੇ ਤੇ ਵਿਸ਼ੇਸ਼ ਵਿਚਾਰ ਅਤੇ 'ਸਤੇ ਬਲਵੰਡ ਦੀ ਵਾਰ' ਦੇ ਟੀਕੇ ਲਈ ਪੜ੍ਹੋ ਖਾਲਸਾ ਟ੍ਰੈਕਟ ਸੁਸਾਇਟੀ ਦਾ ਟ੍ਰੈਕਟ ਨੰ: ੩੯੧.—'ਟਿੱਕੇ ਦੀ ਵਾਰ' ਅਤੇ 'ਅਸ਼ਟ ਗੁਰ ਚਮਤਕਾਰ' ਭਾਗ ੧।

ਰਚਹਿਂ ਨਵੀਨ। ਪਰਮੇਸ਼ੁਰ ਕੋ ਸੁਜਸੁ ਬਹੁ ਕੈ ਸੁਭ*ਸੰਤ ਪ੍ਰਬੀਨ॥੩੦॥ 'ਸਿਮਰਹਨ ਕਰਿ ਸਤਿਨਾਮਕੋ ਨਰ ਤਨ ਬਾਦ ਨ ਖੋਇ।ਕਰੋ ਸਫਲ ਲਗਿ ਕੈ ਅਚਲ ਤੁਮ ਕੋ ਸਭਿ ਸੁਖ ਹੋਇ'॥੩੧॥ਬਹੁਤ ਭਾਂਤਿ ਕੇ ਸੁਜਸ ਜੁਤਿ ਲਿਖਵਾਵਹਿਂ ਉਪਦੇਸ਼।ਅਪਨੇ ਮਨ ਪਰ ਕਿਤਿਕ ਕਹਿਂ ਸਿੱਖਨਿ ਹਰਨ ਕਲੇਸ਼॥੩੨॥ਲਾਖਹੁਂ ਨਰ ਪਠਿ ਸੁਨਨਿ ਕਰਿ ਗੁਰਮਤਿ ਕੋ ਉਰਧਾਰਿ।ਛੋਡਿ ਸਕਲ ਜੰਜਾਲ ਕੋ ਹੋਇ ਭਵਜਲ ਪਾਰ॥੩੩॥ ਚੌਪਈ ॥ ਸ਼੍ਰੀ ਅਰਜਨ ਸਮ ਪਰਉਪਕਾਰੀ।ਹੁਯੋ ਨ ਹੈ,ਹੋਹਿ ਨ ਹਿਤਧਾਰੀ।ਦੋਨੋ ਬਡੇ ਜਹਾਜ[1]ਬਨਾਏ। ਭਰਿਭਰਿ ਪੂਰ ਸੁ ਪਾਰ ਲੰਘਾਏ॥੩੪॥ ਸ਼੍ਰੀ ਅੰਮ੍ਰਿਤਸਰ ਬਿਚ ਹਰਿਮੰਦਿਰ। ਰਚਨਾ ਬਹੁ ਬਨਾਇ ਕਰਿ ਸੁੰਦਰ। ਸ਼੍ਰੀ ਗ੍ਰਿੰਥ ਸਾਹਿਬ ਰਚਿ ਦੂਜਾ। ਨਿਜ ਬਲ ਬਿਤ ਕਰਿ ਠਾਨੀ ਪੂਜਾ ॥ ੩੫ ॥ ਇਨ ਦੋਨਹੁ ਕੇ ਆਸ਼੍ਰਿਤ ਹ੍ਵੈ ਕੈ। ਕਰਤਿ ਜੀਵਕਾ[2] ਬਹੁ ਸੁਖ ਪੈ ਕੈ। ਇਮ ਇਸ ਲੋਕ ਭਲਾ ਬਹੁ ਕੇਰਾ। ਕਰਯੋ ਗੁਰੂ ਅਰਜਨ ਹਿਤ ਹੇਰਾ॥੩੬॥ ਸ਼ਰਧਾ ਧਰਹਿਂ ਸੁਧਾਸਰ ਮੱਜਹਿ। ਪਾਪ ਕਮਾਤੇ ਸਭਿ ਹੀ ਭਜਹਿਂ।ਹਰਿ ਮੰਦਿਰ ਮਹਿਂ ਹਰਿ ਜਸੁ ਗਾਏ। ਕੈਧੋਂ ਬੈਠਿ ਸੁਨਹਿਂ ਮਨ ਲਾਏ ॥੩੭॥ਅਘ ਕੋ ਤਜਿ ਕਰਿ ਸ਼ੁਭ ਗਤਿ ਲੀਨਾ। ਇਮ ਪਰਲੋਕ ਭਲਾ ਗੁਰ ਕੀਨਾ। ਯਾਂਤੇ ਇਨ ਸਮਸਰ ਉਪਕਾਰੀ।ਅਪਰ ਨ ਸੁਨਯੋ ਨ ਕਬਹੁਂ ਨਿਹਾਰੀ॥੩੮॥ਧੰਨ ਗੁਰੂ ਅਰਜਨ ਗੁਨ ਖਾਨੀ।ਪਰ-ਉਪਕਾਰ ਰੈਨ ਦਿਨ ਠਾਨੀ।ਬਾਰ ਬਾਰ ਤਿਨ ਕੇ ਪਗ ਨਮੋ।ਕਰਹੁ ਸਹਾਇ ਅੰਤ ਕੇ ਸਮੋ ॥੩੯॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀਆ ਰਾਸੇ 'ਸੱਤੇ ਬਲਵੰਡ' ਪ੍ਰਸੰਗ ਬਰਨਨੰ ਨਾਮ ਪੰਚ ਚੱਤ੍ਵਾਰਿੰਸਤੀ ਅੰਸੂ ॥ ੪੫ ॥

### ੪੬. [ਕਾਨ੍ਹਾ, ਪੀਲੋ, ਆਦਿ ਭਗਤ ਆਏ]।

ਦੋਹਰਾ ॥ ਬਿਦਾ ਹੋਇ ਲੱਧਾ ਗਯੋ ਪੁਰਿ ਲਹੌਰ ਕੀ ਓਰ। ਸਦਨ ਪ੍ਰਵੇਸ਼ਯੋ ਜਾਇ ਕਰਿ ਮਿਲੇ ਸਿੱਖ ਕਰ ਜੋਰਿ॥੧॥ਸੈਯਾਛੰਦ ॥ ਕਰਹਿਂ ਪਰਸਪਰ ਨਮੋ ਭਾਉ ਧਰਿ ਬੂਝਹਿਂ ਕੁਸ਼ਲ ਬਹੁਰ ਗੁਰ ਗਾਥ। 'ਕਿਮ ਪਰਚਤਿ ਸਿੱਖਯਨਿ ਦੇ ਦਰਸ਼ਨ,ਕਿਸ ਥਲ ਬੈਠਤਿ ਹੈਂ ਜਗ ਨਾਥ?।ਤੁਮ ਚਲਿ ਗਏ ਪ੍ਰਸੰਗ ਭਯੋ ਕਿਮ, ਕਹਯੋ ਕਹਾਂ[3]ਤਬਿ ਸ਼੍ਰੀ ਮੁਖ ਸਾਥ?।ਕੌਨ ਬੇਸ[4]ਤੇ ਮਿਲੇ ਪ੍ਰਥਮ ਗੁਰ ਹਾਥ ਜੋਰਿ ਜਬਿ ਟੇਕਯੋ ਮਾਥ'॥੨॥ਲੱਧੇ ਕਹਯੋ'ਕਹਾਂ ਲਗਿ ਕਹਿ ਹੌਂ

[1]ਭਾਵ ਸ਼੍ਰੀ ਦਰਬਾਰ ਸਾਹਿਬ ਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ। [2](ਸਿੱਖ) ਕਰਦੇ ਹਨ ਜੀਵਨ ਦਾ ਨਿਰਬਾਹ (ਆਤਮਕ ਅਥਵਾ ਸਰੀਰਕ)। [3]ਕੀਹ ? [4]ਭੇਖ। *ਪਾ:-ਸਭਿ।

ਸ੍ਰੀ ਅਰਜਨ ਕੇ ਗੁਨ ਬਿਸਥਾਰਿ।ਏਕ ਜੀਹ ਕਹਾ ਬਪੁਰੀ ਸਮਰਥਉਚਰੇ ਜਾਇਂ ਨ, ਧਰੌਂ ਹਜ਼ਾਰ[1] । ਨੀਰਧ ਸੋਂ[2] ਗੰਭੀਰ ਧੀਰ ਧਰਿ ਸਦਾ ਸੁਸ਼ੀਲ ਛਬੀਲੇ ਚਾਰੁ। ਕਰਤਿ ਉਧਾਰਨਿ ਨਰਨਿ ਹਜ਼ਾਰਨਿ ਇਹ ਤੋ ਸਦਾਬਰਤ ਬਿਵਹਾਰ[3]॥੩॥ਗੁਨ ਅਨਗਿਨ,ਕਹਾ ਗਿਨ ਤੀ ਭਨਿ ਹੌਂ, ਇਕ ਗੁਨ ਪਿਖਿ ਮੈਂ ਹੁਇ ਬਲਿਹਾਰ।ਧਨ ਤੇ ਤਨ ਤੇ ਮਨ ਤੇ ਦਿਨਪ੍ਰਤਿ ਕਰੁਨਾ ਕਲਿਤ[4] ਕਰਤਿ ਉਪਕਾਰ। ਪ੍ਰਥਮ ਸੁਧਾਸਰ ਸਿਰਜਨੋ ਸੁੰਦਰ ਸ਼ੋਭਤਿ ਚਹੁੰ ਦਿਸ਼ਿ ਤੇ ਇਕਸਾਰ। ਕਲਮਲ ਟਾਰਹਿਂ ਮੱਜਨ ਧਾਰਹਿ ਨਾਮ ਉਚਾਰਹਿਂ ਸੰਝ ਸਕਾਰ॥੪॥ਅਬਿ ਸ੍ਰੀ ਨਾਨਕ ਆਦਿ ਜਿ ਬਾਨੀ ਅਨਿਕ ਜਤਨ ਤੇ ਕਰਿ ਇਕ ਥਾਇਂ। ਤਿ ਸਹਿ ਮਿਲਾਇ ਸ਼ਬਦ ਸਮੁਦਾਇ ਜਿ ਰਚਤਿ ਰੁਚਿਰ ਨਿਤਪ੍ਰਤਿ ਸੁਖਦਾਇ। ਠਟਨੋ ਚਹਤਿ ਹੈਂ ਬੀੜ ਬਡੇਰੀ ਬਨਹਿ ਗ੍ਰਿੰਥ ਸਾਹਿਬ ਛਬਿ[5] ਪਾਇ। ਆਪ ਅਛਤ[6] ਅਰੁ ਪਾਛੇ ਕਲਿ ਮਹਿ ਜਿਸਕੋ ਪਠਿ ਸੁਨਿ ਮੋਹ ਨ ਸਾਇ॥੫॥ਗਾਡੀਮਗ[7] ਸਿੱਖੀ ਬਿਸਤਾਰੀ ਮਨੋ ਨਿਸ਼ਾਨ ਤੁੰਗ[8] ਛਬਿ ਧਾਰ। ਪਠਤਿ ਸੁਨਤਿ ਮਨ ਦ੍ਰਵਤਿ ਸੁਚਿਤ ਹੁਇ[9] ਸ਼ੁਭ ਕੱਲਜਾਨ ਬਤਾਇ ਸੁਖਾਰਿ। ਸਿੱਖ ਸਿਮਰਿ ਸਤਿਨਾਮ ਸੁਖਾਰੇ ਸਕਲ ਸੁਖਨਿ ਲਹਿ ਸ਼੍ਰੇਯ[10] ਉਦਾਰ[11]।ਕਰਾਮਾਤ ਜ਼ਾਹਰ ਜਿਸ ਮਹਿਂ ਨਿਤ ਕਰਤਿ ਗੁਰੂ ਅਬਿ ਇਹ ਉਪਕਾਰ ॥ ੬ ॥ ਭਗਤ ਬ੍ਰਿੰਦ ਆਵਤਿ ਨਿਤਪ੍ਰਤਿ ਢਿਗ,ਸੋ ਬਾਨੀ ਨਿਜ ਨਈ ਬਨਾਇਂ। ਪ੍ਰਥਮ ਸ਼ਬਦ ਬਿਚ ਰਾਗ ਗੁਰਨਿ ਕੇ ਪੀਛੇ ਭਗਤ ਅਪਨਿ ਲਿਖਵਾਇ।ਲਿਖਨੋ ਗਯੋ ਬਹੁ,ਤਨਕ[12] ਰਹਨੋ ਅਬਿ ਇਸੀਖਯਾਲ ਮਹਿਂ ਗੁਰਬਿਰਮਾਇ[13]।ਪੁਰਿਮਹਿਂ ਲੱਧੇ ਸਕਲ ਸੁਨਾਈ ਸੁਨਿ ਸੁਨਿਜਹਿਂ ਕਹਿਂ ਭੀ ਬਿਦਤਾਇ॥੭॥ ਲਵਪੁਰਿ ਤਿਸੀ ਸਮੇਂ ਮਹਿਂ ਹੋਤੇ ਚਤੁਰ ਭਗਤ ਸ਼ੁਭ ਪੰਥ ਮਝਾਰ। ਇਕ ਕਾਨ੍ਹਾ ਛੱਜੂ ਕਹਿਂ ਦੂਜੋ ਸ਼ਾਹਿ ਹੁਸੈਨ ਸੁ ਪੀਲੋ ਚਾਰ।ਬਿਥਰਨੋ ਗੁਰ ਬਿਰਤਾਂਤ ਨਗਰ ਮਹਿ,ਇਨਹਿਂ ਸੁਨਨੋ ਤਬਿ ਸਰਬ ਪ੍ਰਕਾਰ। 'ਭਗਤਨਿ ਬਾਨੀ ਲਿਖੀ ਗ੍ਰਿੰਥ ਮਹਿਂ' ਇਮ ਸੁਨਿ ਇਨ ਕੈ ਛੋਭ ਉਦਾਰ[14] ॥ ੮ ॥–ਸ੍ਰੀ ਨਾਨਕ ਗਾਦੀ ਪਰ ਬੈਠੇ ਸ੍ਰੀ ਅਰਜਨ ਪਰਤਾਪ

[1]ਹਜ਼ਾਰ (ਜੀਭ) ਧਾਰਿਆਂ ਬੀ। [2]ਸਮੁੰਦ੍ਰਵਤ। [3]ਸਦਾ ਵਰਤਦਾ ਹੈ ਵਿਹਾਰ (ਅ) ਇਸ ਵਿਵਹਾਰ ਦਾ ਤਾਂ ਸਦਾ ਵਰਤ ਹੀ ਲਗ ਰਹਿਆ ਹੈ। [4]ਕ੍ਰਿਪਾ ਸਹਤ। [5]ਸ਼ੋਭਾ। [6]ਆਪਣੇ ਹੁੰਦਿਆਂ। [7]ਭਾਵ ਸੁਖੱਲਾ ਰਾਹ। [8]ਉੱਚਾ। [9]ਸਾਵਧਾਨ ਹੋਕੇ। [10]ਮੁਕਤੀ। [11]ਸ੍ਰੇਸ਼ਟ। [12]ਥੋੜਾ। [13]ਪਰਚ ਰਹੇ ਹਨ। [14]ਬਹੁਤ ਘਬਰਾ ਹੋਇਆ।

ਮਹਾਨ । ਸੁਮਤਿਵੰਤ, ਸਰਬੱਗਜ, ਸਧੀਰਜ,ਸਦ ਗੁਨ[1] ਕਹਿ ਲਗਿ ਕਰੈਂ ਬਖਾਨ । ਅਪਰ ਭਗਤ ਜੇ ਸਰਬ ਹਕਾਰੇ, ਹਮਹਿਂ ਹਕਾਰਨਿ ਕਰੋਂ ਨਹਿ ਠਾਨਿ।ਇਹ ਕਜਾ ਕੀਨਿ–ਬਿਚਾਰਤਿ ਚਿਤ ਮੈਂ ਭਏ ਸੰਦੇਹ ਕੁਛਕ ਰਿਸ-ਵਾਨ॥੯॥ਇਕ ਦਿਨ ਚਾਰੋਂ ਮਿਲੇ ਪਰਸਪਰ ਇਸ ਬ੍ਰਿਤਾਂਤ ਹਿਤ ਕਰਤਿ ਉਚਾਰ।'ਬਨਜੋ ਗ੍ਰਿੰਥ ਸਾਹਿਬ ਪਰਮਾਰਥ ਗਿਨੇ ਗਏ ਜੇ ਭਗਤ ਉਦਾਰ। ਸਗਲ ਜਗਤ ਮਹਿ ਇਹੁ ਬਿਸਤੀਰਹਿ ਜਿਮ ਸਿੱਖੀ ਜਹਿਂ ਕਹਿ ਬਿਸਤਾਰ। ਹਮਰੇ ਨਾਮ ਲਿਖਜੋ ਨਹਿ ਜੇ ਤਹਿ ਬਿਦਤਹਿ ਨਹਿਂ[2] ਪਾਛੈ ਸੰਸਾਰ॥੧੦॥ਇਸ ਕੋ ਜਤਨ ਕਰਹੁ ਜਿਮ ਹੋਵਹਿ,ਅਪਨੇ ਸ਼ਬਦ ਲਿਖਾਵੈ ਤਾਂਹਿ।ਕਾਨ੍ਹੋ ਭਨਜੋ'ਕੌਨ ਸੁਧਿ ਲਜਾਯੋ ਪ੍ਰਥਮੈ ਨਿਰਨੈ ਕਰਿ ਲਿਹੁ ਤਾਂਹਿ' ਕਹਿ ਪੀਲੋ'ਲੱਧਾ ਸਿਖ ਇਕ ਹੈ,ਗਾ ਉਪਕਾਰ ਹੇਤੁ ਗੁਰ ਪਾਹਿ। ਤਿਸਨੇ ਦੇਖਤਿ ਸੁਨਜੋ ਪ੍ਰਸੰਗ ਇਹ ਨਿਸ਼ਚੈ ਕੀਨਸਿ,ਮਿੱਥਜਾ ਨਾਂਹਿ' ॥੧੧॥ਸ਼ਾਹੁ ਹੁਸੈਨ ਭਨਜੋ 'ਤਿਹ ਸਿੱਖ ਕੋ ਬੂਝਹੁ ਅਪਨਿ ਹਦੂਰ ਬੁਲਾਇ। ਬਹੁਰ ਉਪਾਵ ਕਰਹਿਂ ਜਿਮ ਹੋਵਹਿ ਸਰਬ ਪ੍ਰਸੰਗ ਸੁ ਦੇਯ ਸੁਨਾਇ'।ਤਬਿ ਛੱਜੂ ਨੇ ਦਾਸ ਪਠਾਯੋ ਲੱਧਾ ਕਰਜੋ ਅਵਾਹਨਿ[3] ਜਾਇ। ਗਮਨਜੋ ਭਗਤਨਿ ਕੇ ਢਿਗ ਹਰਖਤਿ,ਮਿਲਜੋ ਚਰਨ ਪਰ ਸੀਸ ਨਿਵਾਇ॥੧੨॥'ਕਹੁ ਲੱਧਾ! ਸਤਿ-ਗੁਰੂ ਬਾਰਤਾ ਕਿਸ ਪਰਚੇ ਮਹਿਂ ਦਿਵਸ ਬਿਹਾਇਂ। ਕਜਾ ਦੇਖਜੋ ਤੈਂ ਤਹੀ ਜਾਇ ਕਰਿ ਸੋ ਹਮ ਕੋ ਸਭਿ ਦੇਹੁ ਸੁਨਾਇ'।ਹਾਥ ਜੋਰਿ ਕਰਿ ਕਹੀ ਸਰਬ ਤਿਨ 'ਅਬਿ ਬਾਨੀ ਕੋ ਰਹੇ ਬਨਾਇ।ਰੈਨ ਦਿਵਸ ਹੁਇ ਇਸ ਕੇ ਤਤਪਰ ਨਾਨਾ ਭਾਂਤਿਨਿ ਸ਼ਬਦ ਲਿਖਾਇਂ॥੧੩॥ ਪੰਚ ਗੁਰਨਿ ਕੀ ਪ੍ਰਥਮ ਲਿਖਤਿ ਹੈਂ ਤਿਨ ਪੀਛੇ ਸਭਿ ਭਗਤ ਲਿਖਾਇਂ। ਆਦਿ ਕਬੀਰ ਪ੍ਰਤੱਛ ਹੋਇ ਕਰਿ ਨਵੇਂ ਸ਼ਬਦ ਨਿਜ ਦੇਤਿ ਬਨਾਇ। ਗਨ ਰਾਗਨਿ ਮਹਿ ਲਿਖਤਿ ਜਾਤਿ ਬਹੁ ਹੈ ਭਾਈ ਗੁਰਦਾਸ ਜਿ ਨਾਇ। ਬਨਜੋ ਗ੍ਰਿੰਥ ਬਡ ਜਨੁ ਜਹਾਜ ਹੈ ਭਉਜਲ ਤੇ ਪਾਰ ਜੁ ਉਤਰਾਇ॥੧੪॥ਬਹੁਤ ਬਨਜੋ, ਕੁਛ ਰਹਜੋ ਤਨਕ ਅਬਿ, ਕੇਤਿਕ ਦਿਵਸ ਬਿਖੈ ਹੁਇ ਤਜਾਰ'। ਸੁਨਿ ਕਾਨ੍ਹਾ ਪੂਛਨਿ ਪੁਨ ਲਾਗਜੋ'ਭਗਤ ਆਗਵਨ ਕਿਸੁ ਪ੍ਰਕਾਰ?।ਗੁਰੂ ਅਵਾਹਨ ਤੇ ਸੋ ਆਏ,ਕਿਧੌਂ ਅਵਾਹਨ ਬਿਨ ਤਿਸਬਾਰ[4]?।ਕੋ ਦਰਸਤਿ ਹੈ ਤਿਨ ਸਰੂਪਕੋ, ਕਿਤਬੈਠੈਂ

[1]ਸ੍ਰੇਸ਼ਟ ਗੁਨ। [2]ਪ੍ਰਗਟੇਗਾ ਨਹੀਂ (ਸਾਡਾ ਨਾਮ)। [3]ਸੱਦਿਆ। [4]ਤਿਸੇ ਵੇਰੀ।

ਇਹ ਸਕਲ ਉਚਾਰ'॥੧੫॥ ਲੱਧੇ ਭਨਯੋ 'ਇਕਾਂਤ ਭਏ ਗੁਰ ਬਨ ਮਹਿਂ ਵਹਿਰ ਸੁ ਡੇਰਾ ਲਾਇ। ਪ੍ਰਥਮ ਰਾਗ ਸ੍ਰੀ ਰਾਗ ਬਖਾਨਯੋ* ਤਬਹਿ ਭਗਤ ਆਏ ਸਮੁਦਾਇ।ਸ੍ਰੀ ਅਰਜਨ ਸੋਂ ਕਰਿ ਸੰਬਾਦਸੁਭ ਪੁਨ ਗੁਰਦਾਸਸਰੂਪ ਦਿਖਾਇ। ਤਿਸ ਢਿਗ ਕਹਤਿ ਲਿਖਤਿ ਸੋ ਜਾਵਹਿ ਇਸ ਪ੍ਰਕਾਰ ਅਬਿ ਲੌ ਲਿਖਵਾਇ' ॥੧੬॥ ਇਮ ਕਹਿ ਲੱਧਾ ਗਯੋ ਸਦਨ ਕੋ ਪੁਨਹਿ ਪਰਸਪਰ ਕਰਤਿਬਿਚਾਰ।'ਬਿਨਾ ਹਕਾਰਨਿ ਤੇ ਸੋ ਪਹੁੰਚੇ, ਤੁਮ ਭੀ ਚਲਹੁ ਸੁ ਇਸੀ ਪ੍ਰਕਾਰ।ਨਿਜਬਾਨੀ ਸ੍ਰੀਗ੍ਰਿੰਥ ਚਢਾਵੈ ਰਹੈ ਨਾਮ ਥਿਰ ਜਗਤ ਮਝਾਰ।ਮਨ ਆਸ਼ੈ ਕੋ ਸਭਿ ਹੀ ਜਾਨਹਿਂ ਲਿਖਵਾਵਹੁ ਕਹਿ ਸਬਦ ਮਝਾਰ'॥੧੭॥ਇਮ ਸਲਾਹ ਕਰਿ ਨਿਸਾ ਬਿਤਾਈ ਭਈ ਪ੍ਰਾਤ ਕਾਨ੍ਹਾ ਅਸਵਾਰ। ਤੀਨਹੁੰ ਅਪਰ ਗਮਨ ਕੋ ਠਾਨਯੋ ਜਿਨ ਕੇ ਉਰ ਕੁਛ ਕੁਛ ਹੰਕਾਰ। ਪੰਥਜਾਮਨੀ ਏਕ ਬਿਤਾਈ ਅਗਲੇ ਦਿਨ ਗੁਰਪੁਰੀ ਮਝਾਰ। ਆਇ ਪ੍ਰਵੇਸ਼ੇ, ਮਾਨ ਵਿਸ਼ੇਸ਼ੇਂ[1],ਪਹੁੰਚੇ ਸ੍ਰੀਗੁਰ ਕੇ ਦਰਬਾਰ॥੧੮॥ਹਰਿਮੰਦਿਰ ਸੁੰਦਰ ਕੇ ਅੰਦਰ ਸ੍ਰੀ ਗੁਰ ਸ਼ੋਭਤਿ ਬਹੁ ਤਿਸਕਾਲ।ਲਖੇ ਮਾਨ ਜੁਤ ਭਗਤ ਆਗਵਨ ਆਗੈ ਠਾਂਢੇ[2] ਭਏ ਕ੍ਰਿਪਾਲ। ਬੰਦਨ ਠਾਨਿ ਪਰਸਪਰ ਹਰਖਤਿ, ਕਹਿ ਬੈਠਾਰੇ ਸਭਿ ਹਿਤ ਨਾਲ।ਸ੍ਰੀ ਅਰਜਨ ਸਾਦਰ ਕਹਿ ਮਾਧੁਰ 'ਸਭਿਹਿਨਿ ਕਰੁਨਾ ਕੀਨਿ ਬਿਸਾਲ ॥ ੧੯॥ ਦਰਸ਼ਨ ਦੀਨਿ ਕ੍ਰਿਤਾਰਥ ਕੀਨਸਿ, ਪਰਮਾਰਥ ਮਨ ਭੀਨਸਿ ਨੀਤਿ। ਬਿਚਰਹੁ ਨਰਨਿ ਉਧਾਰਨਿ ਕਾਰਨ, ਕਰੇ ਨਿਹਾ-ਰਨਿ ਹੁਇ ਸੁਖ ਚੀਤ। ਮਿਲਹੁ ਸਧਾਰਨ ਮੋਹੁ ਬਿਦਾਰਨ[3], ਦਾਰੁਨ ਦੁਖ ਟਾਰਨਿ ਕੀ ਰੀਤਿ।ਤਾਰਨ ਤਰਨਿ ਸ਼ਰਨ ਪ੍ਰਤਿਪਾਰਨ, ਜੀਤ ਬਿਕਾਰਨਿ ਤੇ ਬਿੱਪ੍ਰੀਤ[4] ॥੨੦॥ ਕਾਰਨ ਕਵਨ ਆਪ ਆਗਵਨੁ ਗੁਰ ਭਵਨੁ[5] ਮਿਲਿ ਕਰਿ ਸਮੁਦਾਇ ?'। ਸਭਿ ਮਹਿਂ ਅਧਿਕ ਹੰਕਾਰੀ ਕਾਨ੍ਹਾ ਕਾਨਿ ਸੁਨਤਿ ਜਸੁ ਮਨ ਉਮਗਾਇ। 'ਆਵਨਿ ਹੇਤੁ ਨਿਕੇਤ ਬਿਖੈ ਤੁਮ ਹਮਰੋ ਭਯੋ ਲਖਹੁ ਇਸ ਭਾਇ। ਸੁਨਯੋ ਤਹਾਂ ਬਡ ਰਚਯੋ ਗ੍ਰਿੰਥ ਜੀਬਾਨੀ ਪੰਚ ਗੁਰੂਨਿ ਬਨਾਇ॥੨੧॥ ਗਨ ਭਗਤਨਿ ਕੇ ਸ਼ਬਦ ਲਿਖਾਏ ਸਭਿ ਰਾਗਨ ਕੇ ਬਿਖੈ ਬਨਾਇ[6]।ਤਿਨ ਸਭਿ ਕੇ ਨਹਿਂ ਦੇਹ ਗ੍ਰੇਹ ਅਬਿ,ਜਗ ਮਹਿਂ ਬਿਦਤ ਨਹੀਂ ਬਹੁ ਥਾਇ।ਬਾਦ ਰਹੈਂ ਠਾਨਤਿ ਬਹੁ ਹਿੰਦੂ ਤੁਰਕ ਨ ਚੀਨਿ ਸਕਹਿਂਸਮੁ-ਦਾਇ। ਕਹਾਂਭਏ ਨਰ ਲਖਹਿਨ ਤਿਨਕੋ ਹੁਤੇ ਕੌਨ,ਕਿਮਭਏ ਸੁਭਾਇ ?

[1]ਬਹੁਤ ਹੰਕਾਰ ਨਾਲ। [2]ਖੜੇ। [3]ਸਾਧਾਰਣ ਮਿਲਕੇ ਮੋਹ ਨਾਸ਼ ਕਰਦੇ ਹੋ। [4]ਉਲਟ ਕਰਨ ਵਾਲੇ ਵਿਕਾਰਾਂ ਤੇ ਆਪਦੀ ਜਿੱਤ ਹੈ। [5]ਗੁਰ ਘਰ ਵਿਚ। [6]ਭਾਵ ਮੁਹਰੀ ਤਰ੍ਹਾਂ, *ਪਾ:-ਬਨਾਯੋ।

॥੨੨॥ ਹਮ ਜੀਵਤਿ ਆਨੰਦ ਰਸ ਪੀਵਤਿ ਬਿਦਤ ਸੁ ਥੀਵਤਿ[1] ਜਗਤ ਮਝਾਰ। ਜਾਨਹਿਂ ਰਾਉ ਰੰਕ ਮਹਿਂ ਸਗਰੇ ਮਾਨਹਿਂ ਬਚਨ ਚਰਨ ਸਿਰ ਧਾਰਿ।ਆਗਯਾ ਲਖੈਂ ਬੇਦ ਸਮ ਹਮਰੀ,ਕਰਿ ਨਹਿਂ ਸਕਹੈ ਕੋ ਹਟਕਾਰ[2]। ਇਮ ਬਿਸਤਰਤਿ ਸੁਜਸੁ ਸਭਿ ਦਿਸ਼ਿ ਮਹਿਂ, ਤੁਮ ਕਯਾ ਨਹਿਂ ਜਾਨਤਿ ਇਹ ਸਾਰ॥੨੩॥ਬਾਨੀ ਲਿਖੀ ਮ੍ਰਿਤਕ ਜੇ ਹੁਇਗੇ,ਹਮ ਜੀਵਤਿ ਕੀ ਸੁਧਿ ਨਹਿਂ ਲੀਨਿ। ਜੇ ਹਮਰੇ ਤੁਮ ਸ਼ਬਦ ਲਿਖਹੁ ਨਹਿਂ, ਕਿਮ ਪ੍ਰਮਾਨ[3] ਹੁਇ ਗ੍ਰੰਥ ਨਵੀਨ। ਸੁਨਹਿਂ ਨ, ਪਢਹਿਂ ਨ, ਕਹਯੋ ਨ ਮਾਨਹਿਂ, ਲਿਖਹਿਂ ਨ ਜੇ ਨਰ ਅਧਿਕ ਪ੍ਰਬੀਨ। ਯਾਂਤੇ ਨੀਕੀ ਬਾਤਿ ਨ ਕੀਨਸਿ ਤੁਮਹੋ ਜਗ ਗੁਰ, ਲੀਜਹੁ ਚੀਨਿ'॥੨੪॥ ਬੋਲੇ ਸ਼੍ਰੀ ਅਰਜਨ 'ਹਮ ਬਾਨੀ ਜਿਤ ਕਿਤ ਹੁਤੀ ਕਰੀ ਇਕ ਥਾਇਂ। ਬ੍ਰਿੰਦ ਭਗਤ ਸੋ ਲਖਿ ਕਰਿ ਆਏ ਤਿਨ ਸੋਂ ਕਹਯੋ ਸੁ ਹਮ ਸਮੁਝਾਇ। ਗੁਰਬਾਨੀ ਅਨੁਸਾਰ ਬਨਾਈ ਦੇਖਿ ਮਿਲਤਿ ਕੋ ਦਈ ਲਿਖਾਇ।ਤੁਮ ਅਬਿ ਆਏ ਕਰਹੁ ਸ਼ਬਦ ਨਿਜ ਸੁਨੈਂ ਉਚਿਤ ਤਬਿਲੇਹਿਂ ਚਢਾਇ'॥੨੫॥ਬ੍ਰਹਮ ਗਯਾਨ ਕੋ ਮਨ ਅਭਿਮਾਨਾ ਸੁਨਿ ਕਾਨ੍ਹਾ ਉਰ ਹਰਖਤਿ ਹੋਇ*।ਜਾਨਯੋ-ਗੁਰੁ ਅਨੁਸਾਰਿ ਹਮਾਰੇ, ਮੈਂ ਕਯਾ ਲਘੁ ਹੌਂ ਲਖਹਿ ਨ ਜੋਇ[4]।ਬਾਨੀ ਕਰੌਂ ਬਨਾਵਨ ਅਪਨੀ ਬ੍ਰਹਮ ਗਯਾਨ ਕੇ ਬਿਖੈ ਪਰੋਇ ਬਿਦਤਹਿ ਜਿਤ ਕਿਤ-ਚਿਤ ਇਮ ਚਿਤਵਤਿ ਬੋਲਯੋ ਸਬਦ ਅਹੰਬ੍ਰਹਮ[5] ਸੋਇ ॥ ੨੬ ॥

ਕਾਨ੍ਹਉ ਵਾਚ† ॥

ਓਹੀ ਹੇ ਮੈਂ ਓਹੀ ਰੇ। ਜਾਂਕਉ ਬੇਦ ਪੁਰਾਨ ਸਭਿ ਗਾਵੈਂ ਖੋਜਤਿ ਖੋਜ ਨ ਕੋਈ ਰੇ। ਜਾਕੋ ਨਾਰਦ ਸਾਰਦ ਸੇਵੈਂ, ਸੇਵੈਂ ਦੇਵੀ ਦੇਵਾ ਰੇ। ਬ੍ਰਹਮਾ ਬਿਸਨੁ ਮਹੇਸ ਅਰਾਧਹਿ ਸਭਿ ਕਰਦੇ ਜਾਕੀ ਸੇਵਾ ਰੇ। ਕਹਿ ਕਾਨ੍ਹਾ ਅਸ ਮਮ ਸਰੂਪ ਹੈ ਅਪਰੰਪਰ ਅਲਖ ਅਭੇਵਾ ਰੇ ॥ ੧ ॥

ਸੈਯਾ ਛੰਦ ॥ ਇਮ ਆਸ਼ੈ ਜਬਿ ਅਪਨ ਜਨਾਯਹੁ ਸ਼੍ਰੀ ਅਰਜਨ ਸੁਨਿ ਦੀਨਿ ਹਟਾਇ।'ਹਮਰੇ ਇਹੁ ਪਰਮਾਣ ਨ ਹੁਇ ਹੈ,ਪਠੈਂ ਸਿੱਖ ਹੰਕਾਰ ਬਢਾਇਂ। ਹੈ ਤੋ ਸਹੀ, ਤਊ ਨਰ ਕਲਿਕੇ ਬਿਗਰਹਿਂ ਲਗਹਿਂ ਬਿਕਾਰਨਿ ਧਾਇ[6]। ਗਤਿ ਕਿਤ ਰਹੀ[7] ਨਰਕ ਹੁਇਂਪ੍ਰਾਪਤਿ,ਯਾਂਤੇਹਮਨਹਿਂਇਸੈਚਢਾਇਂ॥੨੭॥ ਇਸ ਪਰ ਸੁਨਿ ਦ੍ਰਿਸ਼ਟਾਂਤ ਹਮਾਰੋ, ਬ੍ਰਹਮ ਗਯਾਨ ਅਰੁ ਘ੍ਰਿੱਤ ਸਮਾਨ[8]।

[1]ਪ੍ਰਗਟ ਹੋ ਰਹੇ ਹਾਂ। [2]ਹਟਾਵਣਾ। [3]ਮੰਨਣ ਜੋਗ। [4]ਮੈਂ ਕਿਆ (ਕੋਈ) ਛੋਟਾ (ਭਗਤ) ਹਾਂ (ਮੈਨੂੰ) ਨਹੀਂ ਜਾਣਦੇ। (ਅ) ਕਿਤੇ ਇਹ ਨਾ ਲਖ ਲੈਣ ਕਿ ਮੈਂ ਛੋਟਾ ਹਾਂ, ਤਾਂਤੇ। [5]ਮੈਂ ਬ੍ਰਹਮ ਹਾਂ। [6]ਵਿਕਾਰਾਂ ਵਿਚ ਧਾਕੇ ਲੱਗਣਗੇ। [7]ਮੁਕਤੀ ਤਾਂ ਕਿਥੇ ਰਹੀ। [8]ਇਕੋ ਜਿਹੇ ਹਨ।

*ਪਾ-ਜੋਇ। †ਪਾ:-ਕਾਨ੍ਹੇ ਵਾਚ।

ਕਫੀ ਹੰਕਾਰੀ[1] ਖਾਇ ਗ੍ਰਹਨ ਕਰਿ ਛਾਤੀ ਬੋਝ ਬਧਹਿ,ਬਡ ਮਾਨ।ਪਿੱਤੀ[2] ਸਹਤ ਬਿਕਾਰੀ[2] ਜੇ ਨਰ ਬਿਖੈ ਲਗੇ ਅਤੀਸਾਰ[3] ਮਹਾਨ। ਪੁਸ਼ਟ ਹੋਨ ਗਤਿ[4] ਪ੍ਰਾਪਤਿ ਹੋਇ ਨ ਰੋਗੀ ਕਸ਼ਟ ਨਰਕ ਪਹਿਚਾਨ॥੨੮॥ਸੁਖ ਤੇ ਰਹਤੇ ਮਹਾਂ ਦੁਖ ਪਾਵਹਿ ਯਾਂਤੇ ਹਮਰੇ ਨਹੀਂ ਪ੍ਰਮਾਨ।ਸੋ ਬ੍ਰਹਮ ਗਯਾਨ ਘ੍ਰਿੱਤ ਕੌ ਲੇ ਕਰਿ ਮਿਸ਼ਰੀ ਭਗਤਿ[5] ਮਿਲਾਵਨ ਠਾਨਿ। ਸੁਖਦਾਇਕ ਸਭਿ ਨਰ ਕੌ ਜਾਨਹੁ ਇਸ ਪ੍ਰਕਾਰ ਕਰਿ ਲੇ ਕੱਲਯਾਨ। ਅਹੰਬ੍ਰਹਮ ਤਉ ਉਰ ਮਹਿ ਬਾਸੇ ਮੁਖ ਤੇ ਕਹੇ ਦਾਸ ਦਾਸਾਨਿ[6]॥੨੯॥ਇਹ ਮਤ ਹਮਰੋ ਮਿਲੇ ਨ ਤੁਮ ਸੋਂ, ਗ੍ਰਿੰਥ ਬਿਖੈ ਕਿਮ ਦੇਹਿ ਲਿਖਾਇ। ਸ਼ਬਦ ਬਿਰੋਧੀ ਮਿਲਹਿਂ ਨ ਇਕ ਥਲ, ਰਾਖਹੁ ਆਪ ਲਿਖਹੁ ਕਿਤ ਥਾਇ। ਗੁਰ ਘਰੁ ਨੰਮ੍ਰ ਥਾਨ ਮਹਿ ਜਾਨਹੁ ਨੰਮ੍ਰ ਹੋਹਿ ਸੋ ਮਿਲਿ ਕਰਿ ਜਾਇ[7]। ਊਚੇ ਸਦਾ ਤ੍ਰਾਸ ਕੋ ਪਾਵਹਿ, ਬਾਯੁ ਆਦਿ ਤੇ ਸੰਕਟ ਪਾਇ’॥੩੦॥ ਬਚਨ ਬਿਲਾਸ ਸੁਨੇ ਜਬਿ ਗੁਰ ਕੇ ਉੱਤਰ ਫੁਰਯੋ ਨ,ਰਹ੍ਯੋ ਬਿਚਾਰ।ਸਭਾ ਬਿਖੈ ਖਿਝ ਕਰਿ ਰਿਸਧਾਰੀ ਲਾਲ ਬਿਲੋਚਨ ਕਰਿ ਤਿਸ ਬਾਰ। ‘ਸਭਿ ਮਹਿ ਕਰਯੋ ਨਿਰਾਦਰ ਮੇਰੋ, ਆਯੋ ਲਖਿ ਨ ਕਰਯੋ* ਸਤਿਕਾਰ। ਜੁਕਤਿ ਉਕਤਿ ਕਰਿ[8] ਸਬਦ[9] ਹਟਾਯਹੁ ਸਭਿ ਬੇਦਨਿ ਕੋ ਜਿਸ ਮਹਿਸਾਰ[10]”॥੩੧॥ਕਹਤਿ ਭਯੋ‘ਅਬਿ ਸਹਹੁ ਸ੍ਰਾਪ ਮਮ ਤ੍ਰਿਸਕਾਰਨਿ ਕੋ ਲਿਹੁ ਫਲ ਪਾਇ। ਤੁਮਰੋ ਹੋਇ ਨਿਰਾਦਰ ਅਤਿਸ਼ੈ ਤੁਰਕਨਿ ਘਰ ਤੇ ਮਿਲਹਿ ਸਜ਼ਾਇ। ਜਿਹ ਸਜ਼ਾਇ ਤੇ ਪ੍ਰਾਨ ਬਿਨਾਸ਼ਹਿ ਪਰਹੁ ਰਿਪੁਨ ਬਸਿ ਜੇ ਦੁਖਦਾਇ। ਸੁਤ ਬਨਿਤਾ ਸੋਂ ਮਿਲਨਿ ਨ ਹੋਵਹਿ ਅੰਤ ਸਮੈ ਐਸੋ ਬਨਿ ਜਾਇ’॥੩੨॥ ਸੁਨਿ ਸ਼੍ਰੀ ਅਰਜਨ ਰਿਦੈ ਬਿਚਾਰੀ- ਇਸਨੇ ਦੀਨਹੁ ਸ੍ਰਾਪ ਉਦਾਰ। ਪ੍ਰਥਮ ਮਾਨ ਧਰਿ ਆਵਨਿ ਕੀਨੋ ਭਗਤ ਆਪ ਤੇ ਅਲਪ ਬਿਚਾਰਿ[11]। ਸ਼ਬਦ ਭਨਯੋ ਅਹੰਕਾਰ ਮਹਾਂ ਜੁਤਿ ਪਢਹਿ ਸੁਨਹਿ ਸੁ ਕਰਹਿ ਹੰਕਾਰ। ਅਮਿਲ ਜਾਨ ਕਰਿ ਦਯੋ ਹਟਾਇ ਸੁ ਇਸ ਨੇ ਕਰਯੋ ਕ੍ਰੋਧ ਦੁਖਕਾਰ॥੩੩॥ ਹਮ ਜੇ ਸ੍ਰਾਪ ਦੇਹਿਂ ਨਹਿ ਇਸ ਕੋ ਅਫਰ ਜਾਇਗੋ ਦੀਰਘ ਮਾਨ[12]।ਗਨ ਭਗਤਨਿ ਕੋ ਅਲਪ ਜਾਨਿਬੇ ਜੇ ਨ ਮਿਲੈ

[1]ਬਲਗਮ ਵਾਲਾ,ਹੰਕਾਰੀ। [2]ਗਰਮੀ ਵਾਲਾ,ਵਿਕਾਰੀ। [3]‘ਵਿਸ਼ਜ ਲੱਗ ਜਾਣ’ ਰੂਪੀ ਦਸਤਾਂ ਦਾ ਰੋਗ। [4]ਤਕੜਾ ਹੋਣ ਰੂਪੀ ਮੁਕਤੀ। [5]ਭਗਤੀ ਰੂਪ ਮਿਸਰੀ। [6]ਦਿਲ ਵਿਚ ਤਾਂ ‘ਅਹੰਬ੍ਰਹਮ’ ਵੱਸੇ ਮੂੰਹੋਂ ਆਖੇ ਮੈਂ ਦਾਸਾਂ ਦਾ ਦਾਸ ਹਾਂ(ਇਹ ਸਾਡਾ ਮਤ ਹੈ)। [7]ਸੋ(ਗੁਰੂ ਘਰ ਨਾਲ)ਮਿਲ ਜਾਂਦਾ ਹੈ। [8]ਉਕਤੀ ਜੁਕਤੀ ਨਾਲ ਵਾਲਮਟੋਲੇ ਕਰਕੇ। [9](ਮੇਰਾ)ਸ਼ਬਦ। [10]ਸਿਧਾਂਤ। [11](ਕਬੀਰ ਆਦ)ਭਗਤਾਂ ਨੂੰ ਆਪ ਤੋਂ ਛੋਟਾ ਸਮਝਕੇ। [12]ਬਹੁਤਾ ਹੰਕਾਰ ਨਾਲ ਆਫਰ ਜਾਏਗਾ। *ਪਾ:-ਕਿਯੋ।

ਫਲ ਇਸੇ ਮਹਾਨ–। ਇਮ ਬਿਚਾਰਿ ਉਰ, ਬੋਲੇ ਸ੍ਰੀ ਗੁਰ, 'ਹਮ ਲਹੌਰ ਤੁਝ ਦੇਹਿਂ ਨ ਜਾਨਿ। ਰਾਖਹਿਂ ਵਹਿਰ ਮ੍ਰਿਤੁ ਕੋ ਪਾਵਹਿਂ ਅਵਗਤਿ ਮਰਹਿਂ ਹੋਇ ਹੈਰਾਨ*'॥੩੪॥ ਸੁਨਿਕੈ ਪੁਨ ਕਾਨ੍ਹਾ ਭਨਿ ਬੈਨਨਿ 'ਬਰਖ ਪੰਚ ਸੈ ਉਮਰ ਬਿਸਾਲਾ ਬਿਘਨ ਅਨੇਕ ਸਮੀਪ ਨ ਆਵਹਿ ਜੋਗ ਅਭ੍ਯਾਸ ਕਰੌਂ ਸਭਿਕਲ੍ਪ। ਕਾਲ ਜਾਲ ਜਹਿਂ ਪੋਹਿ ਨ ਸਾਕਹਿਂ ਅਸ ਮਠ ਮਹਿਂ ਬਾਸੌਂ ਨਿਸਚਲ੍ਪ[1]। ਮੈਂ ਨ ਮਰੌਂ, ਤੁਮ ਸ੍ਰਾਪ ਬਿਫਲ ਹ੍ਵੈ, ਦਸਮਦ੍ਵਾਰ ਕੀ ਕਰੌਂ ਸੰਭਾਲ'॥੩੫॥ ਸ੍ਰੀ ਅਰਜਨ ਕਹਿ 'ਜੌਨ ਮਠੀਲੀ[2] ਬਸ ਕਰਿ ਧਾਰਤਿ ਬਡ ਅਭਿਮਾਨ। ਸੋ ਫੂਟਹਿਗੀ, ਬਸਹਿਂ ਕਹਾਂ ਫੁਨ, ਕਰਹੁ ਅਬਹਿ ਪਰਲੋਕ ਪਯਾਨ। ਜਿਯਬੋ ਆਸ ਨ ਧਰਿ, ਨਿਰਾਸ ਬਨਿ, ਹਾਡਪਿੰਜਰੇ ਪ੍ਰੇਮ ਨ ਠਾਨਿ। ਜੀਵਤਿ ਰਹਨੋ ਸਮੈਂ ਬਹੁਤੇਰੋ ਜਿਸ ਤੇ ਉਰ ਹੰਕਾਰ ਮਹਾਨ' ॥ ੩੬ ॥

ਦੋਹਰਾ ॥ ਕਿਤਿਕ ਕਾਲ ਤੂਸ਼ਨਿ ਭਏ† ਸਭਾ ਬਿਖੈ ਸਭਿ ਕੋਇ। ਬਿਸਮੇ ਸੁਨਿ ਕੈ ਸ੍ਰਾਪ ਬਡਿ ਹੋਨੀ ਹੋਇਸੁ ਹੋਇ॥੩੭॥ ਰਿਦਾ ਗਿਰਾ ਹਿਤ ਮੇਲਿਬੇ ਮਿਲੇ ਹੁਤੇ ਇਕ ਥਾਨ[3]। ਭਾਵੀ ਨੇ ਐਸੀ ਕਰੀ ਬਧਯੋ ਬਿਯੋਗ ਮਹਾਨ॥੩੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਕਾਨ੍ਹਾ ਆਦਿਕ ਭਗਤਨਿ ਆਵਨ' ਪ੍ਰਸੰਗ ਬਰਨਨੰ ਨਾਮ ਖਸ਼ਟ ਚੱਤ੍ਵਾਰਿੰਸਤੀ ਅੰਸੂ ॥ ੪੬ ॥

## ੪੭. [ਕਾਨ੍ਹਾ ਮਰ ਗਿਆ, ਕਾਂਸ਼ੀ ਤੋਂ ਪੰਡਿਤ, ਸਲੋਕ ਸਹੰਸਕ੍ਰਿਤੀ]।

ਦੋਹਰਾ॥ ਕਿਤਿਕ ਕਾਲ ਤੂਸ਼ਨ ਰਹੇ ਸਭਾ ਨ ਬੋਲਯੋ ਕੋਇ। ਸ੍ਰੀ ਅਰਜਨ ਪੀਲੋ ਦਿਸ਼ਾ ਕੀਨਿ ਬਿਲੋਚਨ ਜੋਇ[4] ॥ ੧ ॥ ਸੈਯਾ ਛੰਦ॥ 'ਪੀਲੋ‡ ਭਗਤ

---

[1]ਅਚੱਲ। [2]ਜਿਸ ਦੇਹ ਰੂਪੀ ਮਠੀਲੀ ਵਿਚ। [3]ਰਿਦੇ (ਦਾ ਭਾਵ) ਤੇ ਬਾਨੀ ਦੇ ਮੇਲਣ ਵਾਸਤੇ ਇਕ ਥਾਂ ਤੇ ਮਿਲੇ ਸਨ। [4]ਨੇਤ੍ਰ ਕਰਕੇ ਦੇਖਿਆ। *ਮਹਿਮਾ ਪ੍ਰਕਾਸ਼ ਵਿਚ ਕਾਨ੍ਹੇ ਦਾ ਸ੍ਰਾਪ ਦੇਣਾ ਤੇ ਗੁਰੂ ਜੀ ਦਾ ਪ੍ਰਤੀ ਸ੍ਰਾਪ ਦੇਣਾ ਨਹੀਂ ਲਿਖੇ ਕਾਨ੍ਹੇ ਨੇ ਧਮਕੀ ਦਿੱਤੀ ਹੈਕਿ:–'ਬਾਦਸ਼ਾਹ ਸੋਂ ਕਰ ਫਰਜਾਦ। ਸਤਿਗੁਰ ਸੰਗ ਕਰੋਂਗਾ ਵਾਦ'। ਫਿਰ ਉਸਦੀ ਮੌਤ ਰੱਬ ਉਤੋਂ ਹੋਹਕੇ ਨਹੀਂ ਲਿਖੀ, ਪਰ:–'ਕਾਨ੍ਹਾ ਜਾਤ ਲਾਹੌਰ ਕੋ ਰਹਾ, ਤਹਾਂ ਦੇਖ ਬਨ ਇਕੰਤ ਮਗ ਮਾਂਹ। ਕਰ ਸਮਾਧ ਬੈਠਾ ਥੀ ਤਾਂਹਿ। ਭੂਲ ਜੁਗਤ ਤਬ ਫਟਿਓ ਕਪਾਲ। ਗੁਰ ਵਿਰੋਧ ਜੋਗ ਭਿਆ ਕਾਲ। ਨਿਰਵੈਰ ਨਾਲ ਜੋ ਵੈਰ ਕਮਾਵੇ। ਤਾਕੀ ਘਾਲ ਬ੍ਰਿਥਾ ਸਭ ਜਾਵੇ'। ਇਧਰ ਇਸੇ ਵੇਲੇ ਗੁਰੂ ਜੀ ਲੰਗਰ ਵਿਚ ਆਏ ਤਾਂ ਲਾਂਗਰੀ ਨੇ ਕੜਛਾ ਤੌਲੇ ਤੇ ਮਾਰਿਆ, ਖੜਾਕ ਸੁਣਕੇ ਗੁਰੂ ਜੀ ਤ੍ਰਬੁਕਕੇ ਬੋਲੇ:–'ਇਹ ਕੜਛਾ ਕਾਨ੍ਹੇ ਸਿਰ ਲਾਗਾ। ਫੂਟਿਓ ਸੀਸ ਪ੍ਰਾਨ ਤਿਸ ਤਯਾਗਾ'। ਗੋਇਆ ਉਧਰ ਵਾਕਿਆ ਹੋਇਆ, ਇਧਰ ਸਤਿਗੁਰ ਜੀ ਦੀ ਦਿਬ ਦ੍ਰਿਸ਼ਟਿ ਵਿਚ ਨਜ਼ਰ ਆਯਾ। ਸ੍ਰਾਪ ਕੋਈ ਨਹੀਂ ਹੋਇ। †ਪਾ:–ਰਹੇ। ‡ਇਹ ਪੀਲੋ ਭਗਤ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੋਯਾ ਹੈ। ਇਕ ਪੀਲੋ ਮੁਸਲਮਾਨ ਕਵੀ ਹੋਇਆ ਹੈ, ਓਹ ਬਹੁਤ ਪਿਛੋਂ ਹੋਇਆ ਹੈ।

ਆਪਨੋ ਮਤ ਕਹੁ ਹਮਹਿ ਸੁਨਾਵੋ ਸ਼ਬਦ ਬਨਾਇ।ਜਿਸਤੇ ਗੁਰਮਤਿਹੁਇ ਉਪਦੇਸ਼ਨਿ ਸਿਮਰਹਿ ਪਰਮੇਸੁਰ ਲਿਵਲਾਇ। ਹੋਇ ਸ਼੍ਰੇਯ ਮਗ ਲਹਹਿਂ ਸੁਗਮ ਹੀ ਭਾਉ ਭਗਤਿ ਕੇ ਸੰਗ ਮਿਲਾਇ'। ਸੁਨਤਿ ਸਭਾ ਮਹਿਂ ਸ਼ਬਦ ਬਖਾਨਯੋ ਪੀਲੋ ਅਪਨੋ ਮਤੋ ਸੁਨਾਇ॥ ੨॥

ਪੀਲੋ ਵਾਚ੍ਯ।. ਪੀਲੋ ਅਸਾਂ ਨਾਲੋਂ ਸੇ ਭਲੇ ਜੰਮਦਿਆਂ ਜੁ ਮੁਏ।
ਓਨਾਂ ਚਿੱਕੜ ਪਾਵ ਨ ਬੋੜਿਆ ਨਾ ਆਲੂਦ ਭਏ[1]॥

ਸ੍ਵੈਯਾ ਛੰਦ॥ 'ਇਹ ਭੀ ਨਹਿਂ ਪ੍ਰਮਾਨ ਹਮ ਕਰਿ ਹੈਂ ਜਿਸ ਮਹਿਂ ਨਹੀਂ ਭਗਤਿ ਉਪਦੇਸ਼। ਸ਼੍ਰੀ ਕਰਤਾਰ ਕੇਰ ਇਹ ਭਾਣਾ ਜੰਮਣ ਮਰਣਾ ਸੀਸ ਅਸੇਸ[2]। ਪਾਇ ਜਨਮ ਨਰ ਲਾਭ ਲੇਯ ਸ਼ੁਭ, ਭਜਹਿ ਸਦਾ ਸਤਿਨਾਮੁ ਵਿਸ਼ੇਸ਼। ਮਾਨਹਿ ਹੁਕਮ ਖਸਮ ਕੋ ਨੀਕੋ ਤ੍ਯਾਗਹਿ ਹਉਮੈਂ ਸਹਤ ਕਲੇਸ਼[3]॥ ੩॥ ਦੋਹਰਾ॥ ਛੱਜੂ ਕਹੁ ਮਤ ਆਪਨੋ ਜਸ ਨਿਸ਼ਚਾ ਮਨ ਕੀਨਿ'। ਗੁਰ ਆਇਸੁ ਕੋ ਮਾਨਿ ਕਰਿ ਬੋਲਯੋ ਸ਼ਬਦ ਨਵੀਨ॥ ੪॥

ਛੱਜੂ ਵਾਚ॥ ਕਾਗਦ ਸੰਦੀ ਪੁਤਲੀ ਤਊ ਨ ਤ੍ਰਿਯਾ ਨਿਹਾਰ।
ਯੌਂ ਹੀ ਮਾਰ ਲਿਜਾਵਹੀ ਜੋਥਾ ਬਲੋਚਨਿ ਧਾਰ[4]॥ ੧॥

ਸ੍ਵੈਯਾ ਛੰਦ॥ 'ਛੱਜੂ ਭਗਤ ਸੁਨੋ ਮਤਿ ਹਮਰੋ ਪੰਥ ਰਚਯੋ ਕਰਿਬੇ ਸਤਿਸੰਗ। ਸਿਮਰਹਿ ਮਿਲਿ ਕਰਿ ਸ਼੍ਰੀ ਪਰਮੇਸੁਰ ਗ੍ਰਿਹਸਤ ਬਿਖੈ ਲਿਵ-ਲਾਇ ਅਭੰਗ[5]। ਕਾਰ ਧਰਮ ਕੀ ਕਰਿ ਗੁਜ਼ਰਾਨਹਿਂ, ਸੇਵਹਿਂ ਸੰਤਨਿ ਸਹਤ ਉਮੰਗ। ਭਾਉ ਭਗਤਿ ਕਰਿ ਜਗਤ ਸੁ ਤਰਿ ਹੈਂ, ਸੱਤਿਨਾਮ ਕੋ ਚਢਿਬੋ ਰੰਗ॥ ੫॥ ਗ੍ਰਿਹਸਤ ਬਿਨਾਂ ਨਹਿਂ ਅਪਰ ਜਤਨ ਅਬਿ ਬਨ ਮੈਂ ਛੁਧਿਤ ਰਹਯੋ ਨਹਿਂ ਜਾਇ।ਨਗਰ ਨਿਕਟ ਜਬਿ ਰਹਨਿ ਲਗੈ ਇਹੁ ਨਰ ਨਾਰੀ ਮਿਲਿ ਹੈਂ ਸਮੁਦਾਇ। ਮਿਲੇ ਬੀਚ ਮਨ ਨਹਿਂ ਬਿਕਾਰ ਹੁਇ ਅਸ ਬਿਰਲੋ ਜਗ ਮਹਿਂ ਕੋ ਆਇ[6]। ਕਿਮ ਨਹਿਂ ਤ੍ਰਿਯ ਕੋ ਪਿਖਹਿਂ ਤ੍ਯਾਗ ਕਰਿ[7],ਯਾਂਤੇਗ੍ਰਿਹਸਤ ਬਿਖੈ ਪ੍ਰਭੁਪਾਇ॥੬॥ਨਿਜ ਤਨ ਤੇ ਸ਼੍ਰਮ ਕਰੈਂ ਖਾਟ ਧਨ[8] ਬਹੁਰ ਬਾਂਟ ਕਰਿ ਭੋਜਨ ਖਾਇ।ਬਿਨ ਹੰਕਾਰ ਕਰਹਿ ਸਤਿਸੰਗਤਿ ਪੰਗਤਿ ਬੈਠਿ ਭਗਤਿ ਕਰਿਭਾਇ।ਸ਼੍ਰੀ ਪ੍ਰਭੁ ਕੀ ਇਕ ਸ਼ਰਨਿ ਬਿਨਾਂ ਅਬਿ

[1]ਉਨ੍ਹਾਂ (ਸੰਸਾਰ ਰੂਪੀ) ਚਿੱਕੜ ਵਿਚ ਪੈਰ ਨਹੀਂ ਡੋਬਿਆ ਤੇ ਨਾ ਹੀ ਮੈਲੇ ਹੋਏ (ਵਿਸ਼ਿਆਂ ਦੀ ਮੈਲ ਨਾਲ)। [2]ਸਾਰਿਆਂ ਦੇ ਸਿਰ ਹੈ। [3]ਕਲੇਸ਼ ਸਹਿਤ ਹਉਮੈਂ ਨੂੰ। [4]ਬਲੋਚਾਂ ਦੀ ਧਾੜ। [5]ਇਕ ਰਸ। [6]ਵਿਚ ਮਿਲਕੇ ਮਨ ਵਿਕਾਰੀ ਨਾ ਹੋਵੇ (ਕਿਸੇ ਤ੍ਯਾਗੀ ਦਾ ਜੋ ਨਗਰ ਦੇ ਨੇੜੇ ਰਹਿੰਦਾ ਹੋਵੇ) ਐਸਾ ਕੋਈ ਵਿਰਲਾ ਹੈ। [7]ਤਿਆਗ ਧਾਰਨ ਕਰਕੇ ਕਿਵੇਂ ਨਾ ਇਸਤ੍ਰੀ ਨੂੰ ਵੇਖੇਗਾ। [8]ਭਾਵ, ਮਿਹਨਤ ਕਰਕੇ ਧਨ ਖੱਟੇ।

ਅਪਰ ਜਤਨ ਕੋ ਸਮੋ ਨ ਕਾਇ। ਯਾਂਤੇ ਗ੍ਰਿਹਸਤ ਬਿਖੈ ਉਪਦੇਸ਼ਨ ਕਰਤਿ ਕਿਰਤ ਹਰਿ ਨਹਿ ਬਿਸਰਾਇ' ॥੭॥ ਦੋਹਰਾ ॥ ਆਇਸੁ ਗੁਰ ਕੀ ਪਾਇ ਕਰਿ ਬੋਲਯੋ ਸ਼ਾਹੁ ਹੁਸੈਨ। ਸਭਾ ਬਿਖੈ ਸਭਿ ਹੀ ਸੁਨਹਿ ਤਿਸ ਕੀ ਦਿਸ਼ ਕਰਿ ਨੈਨ ॥ ੮ ॥ ਸ਼ਾਹੁ ਹੁਸੈਨੋ ਬਾਚ ॥

ਚੁੱਪ ਵੇ ਅੜਿਆ ਚੁੱਪ ਵੇ ਅੜਿਆ। ਬੋਲਣ ਦੀ ਨਹੀਂ ਜਾਇ ਵੇ ਅੜਿਆ। ਸੱਜਣਾ ਬੋਲਣ ਦੀ ਜਾਇ ਨਾਹੀਂ। ਅੰਦਰ ਬਾਹਰ ਹਿੱਕਾ ਸਾਈਂ। ਕਿਸਨੂੰ ਆਖ ਸੁਣਾਈ। ਇਕੋ ਦਿਲਬਰ ਸਭਿ ਘਟ ਰਵਿਆ ਦੂਜੀ ਨਹੀਂ ਕਦਾਈਂ। ਕਹੇ ਹੁਸੈਨ ਫਕੀਰ ਨਿਮਾਣਾ ਸਤਿਗੁਰ ਥੋਂ ਬਲਿ ਬਲਿ ਜਾਂਹੀ ॥ ੧ ॥

ਸੈਯਾ ਛੰਦ ॥ ਸ੍ਰੀ ਅਰਜਨ ਮੁਸਕਾਵਤ ਬੋਲੇ ਕਰੁਨਾ ਭਰੇ ਰਸੀਲੇ ਨੈਨ। 'ਭਲਾ ਕਹਯੋ ਚੁਪ ਕਰਹੁ ਰਿਦੈ ਰਖਿ, ਰਹਹੁ ਅਬੋਲੇ ਸ਼ਾਹ ਹੁਸੈਨ'। ਇਹ ਤੀਨਹੁ ਸ੍ਰੀ ਗੁਰ ਕੇ ਸਨਮੁਖ ਪ੍ਰਤਿ ਉੱਤਰ ਕੋ ਕਹਯੋ ਨ ਬੈਨ। ਭਏ ਪ੍ਰਥਮ ਹੀ ਸ੍ਰਾਪ ਘੋਰ ਬਹੁ ਯਾਂਤੇ ਸ਼ਾਂਤਿ ਕੀਨਿ ਮਨ ਚੈਨ ॥ ੯ ॥ ਅਨਰਸ[1] ਭਯੋ ਸੰਗ ਸ੍ਰੀ ਗੁਰ ਕੇ ਉਠਿ ਕਰਿ ਗਮਨੇ ਲਵਪੁਰਿ ਓਰ। ਸ੍ਰੀ ਅੰਮ੍ਰਿਤਸਰ ਨਹੀਂ ਬਾਸ ਕਿਯ, ਬਸ ਨ ਚਲਯੋ ਕੁਛ ਲਖਿ ਗੁਰ ਜੋਰ[2]। ਨਿਜ ਆਵਨਿ ਕੋ ਕਰਿ ਪਛੁਤਾਵਨਿ -ਲਹਯੋ ਅਨਾਦਰ ਸ੍ਰਾਪ ਜੁ ਘੋਰ। ਰਹਤਿ ਸਦਨ ਅਪਨੇ ਚਿਤ ਹਰਖਤਿ ਕਿਮ ਆਵਤਿ ਇਮ ਹੁਇ ਇਸ ਠੌਰ[3]- ॥੧੦॥ ਤਬਿ ਸੰਦਨ ਮਹਿ ਕਾਨ੍ਹਾ ਚਢਿ ਕਰਿ ਬੈਠਯੋ ਪਦਮਾਸਨ ਕਉ ਮਾਰਿ। ਮਹਾਂ ਯੋਗ ਅੱਭ੍ਯਾਸੀ ਬਲ ਤੇ ਪੌਨ ਚਢਾਈ ਦਸਮੇਂ ਦ੍ਵਾਰ। ਸ੍ਰੀ ਅਰਜਨ ਕੇ ਸ੍ਰਾਪ ਕਹੇ ਤੇ ਚਿਤਵਤਿ ਚਿਤ ਮਹਿਂ ਬਹੁ ਡਰ ਧਾਰਿ। ਨਹਿ ਸਰੀਰ ਸੁਧਿ ਟਿਕੇ ਸ੍ਵਾਸ ਜਬਿ ਗਮਨੇ ਮਾਰਗ ਭਗਤ ਸੁ ਚਾਰ ॥੧੧॥ ਚਲਤਿ ਕੁਸੌਨ[4] ਮਾਨਿ ਕਰਿ ਤੀਨਹੁ ਜਾਨੀ ਮਨ -ਹੁਇ ਬਿਘਨ ਮਹਾਨ। ਸਗਰੇ ਬਾਸੁਰ ਗਮਨੇ ਮਾਰਗ ਕੇਤਿਕ ਘਟੀ ਰਹਯੋ ਦਿਨ* ਆਨ। ਲਵਪੁਰਿ ਲਗੇ ਬਿਲੋਕਨਿ ਤਬਿਹੂੰ ਤ੍ਰਾਸ ਛੋਰ ਕਰਿ ਭੀ ਸੁਖ ਮਾਨ। ਸੂਤ ਜਾਤਿ[5] ਸੰਦਨ ਕੋ ਪ੍ਰੇਰਤਿ ਅਤਿ ਤੂਰਨਤਾ ਚਲਿਬੇ ਠਾਨਿ ॥੧੨॥ ਤਿਸ ਛਿਨ ਮਹਾਂ ਪ੍ਰਭੰਜਨ ਗਮਨੀ[6], ਭੰਜਨ ਬ੍ਰਿੱਛ ਅਨੇਕਨਿ ਕੇਰ[7]। ਕੰਕਰ ਸਹਤ ਧੂਲ ਬਹੁ ਉਡਕਰਿ ਪਸਰੀ ਜਿਤ ਕਿਤ ਗਗਨ[8]

[1]ਅਜੋੜ। [2]ਗੁਰੂ ਜੀ ਦਾ (ਆਤਮਕ) ਬਲ ਜਾਣਕੇ। [3](ਜੇ ਜਾਣਦੇ) ਇਉਂ ਇਥੇ ਹੋਣੀ ਹੈ ਤਾਂ ਕਿਉਂ ਆਂਵਦੇ। [4]ਖੋਟੇ ਸ਼ਗਨ। [5]ਰਥਵਾਹੀ ਜਾਂਦਾ ਹੈ। [6]ਹਨੇਰੀ ਵਗੀ। [7]ਅਨੇਕਾਂ ਬ੍ਰਿੱਛਾਂ ਦੇ ਭੰਨਣ ਵਾਲੀ। [8]ਅਕਾਸ਼ ਵਿਚ। *ਪਾ:-ਤਬ।

ਬਡੇਰ। ਲੋਕਨਿ ਪਸੁਨਿ ਬਿਲੋਚਨ[1] ਮੂੰਦੇ, ਆਗੇ ਪਾਛੇ ਜਾਇ ਨ ਹੇਰ।
ਬਨਾਕੁਲਕਰੇ ਜੀਵ ਬਹੁ ਜਿਸਨੇ ਬਡੀਅੰਧੇਰੀ ਕੀਨਿਅੰਧੇਰ[2]॥੧੩॥ ਤ੍ਰਾਸ
ਕਰੇ ਵਾਹਨ ਤਿਹ ਬਿਦਕੇ[3] ਇਤ ਉਤ ਫਿਰੇ ਭ੍ਰਮਤ ਤਜਿ ਰਾਹੁ। ਜੋਰ
ਜਤਨ ਕਰਿ ਹਾਥ ਡੋਰ ਧਰਿ ਬਹੁਤ ਸਾਰਥੀ ਰੋਕਹਿ ਤਾਂਹੁ। ਬਿਖਮ ਥਾਨ
ਤਥਿ ਉਲਟਯੋ ਰਥ, ਗਿਰ ਕਾਨ੍ਹਾ, ਪਰਯੋ ਭੂਮ ਕੇ ਮਾਂਹੁ। ਨਹਿਂ ਸੁਧਿ ਲਈ
ਗਈ ਕਿਸਹੂੰ ਤੇ ਕਰਹਿ ਉਚਾਵਨਿ ਜੋ ਤਿਸ ਪਾਹੁ॥੧੪॥ ਵਾਹਨ ਦੌਰਤਿ
ਰਥ ਕੋ ਐਂਚਤਿ ਕਾਨ੍ਹੇ ਕੇ ਸਿਰਪਰ ਸੋ ਜਾਇ।ਫੁਟਯੋ ਨਿਕਸੀ ਮਿੱਝ ਸੀਸ
ਤੇ ਤਤਛਿਨ ਗਏ ਪ੍ਰਾਨ ਬਿਨਸਾਇ। ਆਪ ਨਹੀਂ ਤਨ ਕੀ ਸੁਧਿ ਮਾਂਹੂ
ਜਿਸਤੇ ਉਠਿ ਇਤ ਉਤਹਿ ਬਚਾਇ।ਸੁਨੌ ਸਨੇਦਨ ਹੇਰਿ ਸਾਰਥੀ ਟਿਕ ਸੋ
ਰਹਯੋ ਨਹੀਂ ਸੁਧਿ ਪਾਇ ॥੧੫॥ ਬਾਯੂ ਬਿਸਾਲ ਬਹੁਰ ਤਤਕਾਲਹਿ ਹਟੀ
ਧੂਲ ਜੁਤਿ,ਬਿਮਲ ਅਕਾਸ਼। ਖੋਲਿ ਬਿਲੋਚਨ ਲਗੇ ਬਿਲੋਕਨ ਮਾਰਤੰਡ
ਕੋ ਭਯੋ ਪ੍ਰਕਾਸ਼। ਦੇਖਯੋ ਪਰਯੋ ਸੀਸ ਜਿਸ ਫੂਟਯੋ ਸ੍ਰੀ ਗੁਰ ਬਚ ਤੇ ਪ੍ਰਾਨ
ਬਿਨਾਸ਼।ਹਾਹਾਕਾਰ ਸੁ ਕਰਤਿ ਉਠਾਯੋ ਲੇ ਪੁਰਿ ਗਮਨੇ ਤਨ ਬਿਨ ਸ੍ਵਾਸ॥
੧੬॥ਸਸਕਾਰਯੋ ਮਿਲਿ ਨਰਨਿ ਉਚਾਰਯੋਂ'ਕਹਾਂ ਭਯੋ ਇਸਥੈਸ ਮਹਾਨ?'।
ਸਕਲ ਪ੍ਰਸੰਗ ਸੁਨਾਯਹੁ ਲਵਪੁਰਿ ਤੀਨਹੁ ਭਗਤ[4] ਸੁ ਬਾਕ ਬਖਾਨਿ।
ਸੁਨਿ ਸਭਿ ਸਤਿਗੁਰ ਲਖਯੋ ਪ੍ਰਤਾਪੀ ਕਹਿਬ ਰਾਮਚੰਦ ਕੇ ਬਾਨ[5]। ਨਿਸ਼-
ਫਲ ਹੋਹਿਂ ਨ ਸੁਖ ਦੁਖ ਦਾਇਕ, ਅਚਰਜ ਭਯੋ ਬਡੋ ਸਭਿ ਜਾਨਿ[6]॥
੧੭॥ਕੌਨ ਅਰੈ ਸਤਿਗੁਰ ਕੇ ਆਗੈ,ਅਮਰ ਮਰੈ ਅਚਲ ਜੁ ਚਲਿਜਾਇ[7]।
ਬਡ ਅਥਾਹਿ ਕੋ ਥਾਹਿ ਦੇਤਿ ਕਰਿ, ਮਹਾਂਬਲੀ ਤਤ ਛਿਨ ਨਿਬਲਾਇ[8]।
ਮੇਰੁ ਬਡਾਈ ਰਾਈ ਠਾਨਤਿ, ਪਾਤਿਸ਼ਾਹ ਕੋ ਰੰਕ ਬਨਾਇ। ਮਹਾਂ ਸੂਰਮਾ
ਕਾਇਰ ਹੋਵਹਿ ਗੁਰ ਰਿਸ ਤਨਕ ਜਿ ਦ੍ਰਿਸ਼ਟਿ ਚਲਾਇ[9]॥ ੧੮ ॥ ਇਮ
ਬ੍ਰਿਤਾਂਤ ਭਾ ਚਾਰੁਨ ਭਗਤਨਿ ਇਤੇ ਸ੍ਰੀ ਗੁਰੁ ਗ੍ਰਿੰਥ ਲਿਖਾਇ। ਰਾਗ

---

[1]ਲੋਕਾਂ ਤੇ ਪਸ਼ੂਆਂ ਦੇ ਨੇਤ੍ਰ। [2]ਵਡੀ ਅੰਧੇਰੀ ਨੇ ਅਨ੍ਹੇਰਾ ਕਰ ਦਿੱਤਾ। [3]ਤ੍ਰਹਕੇ। [ਹਿੰਦੀ, ਬਿਦਕਨਾ=ਫਟਨਾ, ਚੀਰਨਾ]। [4]ਤਿੰਨਾਂ ਭਗਤਾਂ ਨੇ। [5](ਗੁਰੂ ਜੀ ਦਾ) ਕਹਿਣਾ (ਭਾਵ ਵਾਕ) ਅਮੋਘ ਹਨ ਰਾਮਚੰਦ੍ਰ ਜੀ ਦੇ ਬਾਣਾਂ ਵਤ। [6](ਕਾਨ੍ਹੇ ਦੀ ਮੌਤ ਹੋਣ ਦਾ) ਵੱਡਾ ਅਚਰਜ ਹੋਇਆ ਹੈ, ਸਭ ਨੇ ਜਾਣਿਆਂ। [7]ਜੋ ਅਮਰ ਹਨ ਸੋ ਮਰ ਜਾਂਦੇ ਹਨ ਤੇ ਅਚਲ ਜੋ ਹਨ ਸੋ ਚਲਾਇਮਾਨ ਹੋ ਜਾਂਦੇ ਹਨ, (ਭਾਵ ਗੁਰੂ ਜੀ ਅਗੇ ਕੋਈ ਗੱਲ ਅਣਹੋਣੀ ਨਹੀਂ)। [8]ਨਿਰਬਲ ਹੋ ਜਾਂਦਾ ਹੈ। [9]ਗੁਰੂ ਜੀ ਜੇ ਗੁੱਸੇ ਨਾਲ ਥੋੜੀ ਜਿਹੀ ਨਿਗਾਹ ਕਰਨ।

ਪ੍ਰਭਾਤੀ ਲਗਿ ਜੁ ਸਬਦਸੁਭ ਗਾਵਨਿਰੀਤੀਦਏ ਬਨਾਇਬਹੁਰ ਸ਼ਲੋਕ ਜੁ ਸਹੰਸ ਕ੍ਰਿਤ ਕੇ ਸੋ ਗੁਰਦਾਸ ਲਿਖੇ ਹਰਖਾਇ। ਜਿਮ ਇਹੁ ਬਨੇ ਪ੍ਰਸੰਗ ਸੁ ਉਚਰੌਂ ਸ੍ਰੋਤਨਿ ਕੇ ਸੰਦੇਹ ਮਿਟਾਇ॥੧੯॥ਕਾਂਸ਼ੀ ਤੇ ਇਕਦਿਨ ਦ੍ਵੈ ਪੰਡਿਤ ਚਲਿ ਆਏ ਸ੍ਰੀ ਅਰਜਨ ਪਾਸ। ਕ੍ਰਿਸ਼ਨ ਲਾਲ ਹਰਿਲਾਲ ਨਾਮ ਤਿਨਿ ਭਗਤ ਗੁਰੁ* ਕੇ ਗੁਨਨਿ ਨਿਵਾਸ। ਸਤਿਗੁਰ ਕੋ ਬਹੁ ਭਾਉ ਧਰਤਿ ਉਰ ਦਰਸ਼ਨ ਕਰਿਬੇ ਕੀ ਜਿਨ ਪਜਾਸ। ਚਿਤ ਚਾਹਤਿ ਪਰਲੋਕ ਸਖਨਿ ਕੋ ਜਗ ਕੇ ਤਜਾਗੇ ਬਿਖੇ ਬਿਲਾਸ[1] ॥ ੨੦ ॥ ਆਨਿ ਮਿਲੇ ਪਗ ਬੰਦਨ ਕਰਿਕੈ ਬੈਠਿ ਨਿਕਟ ਦਰਸ਼ਨ ਦਰਸੰਤਿ। ਸ੍ਰੀ ਅਰਜਨ ਜੀ ਬਹੁ ਸਨਮਾਨੇ ਬੂਝਨਿ ਕੀਨਸਿ ਤਿਨਹੁ ਤੁਰੰਤ। 'ਦਿਜਬਰ ! ਕਹਾਂ ਸਦਨ ਹੈਂ ਤੁਮਰੇ ? ਕਿਹ ਸਥਾਨ ਗਮਨੇ ਹਿਤਵੰਤ ? । ਕੌਨ ਕਾਜ ਅਰ ਨਾਮ ਕੌਨ ਹੈ,ਬੇਸ ਬੇਸ ਦੀਖਤਿ ਮਤਿਵੰਤ[2]?'॥੨੧॥ ਹਾਥ ਜੋਰਿ ਕਰਿ ਦੁਊ ਸਹੋਦਰ ਬੋਲੇ ਬਾਕ ਸੁ ਬਿਨਤੀ ਸੰਗ। 'ਆਪ ਅਹੋ ਤੁਮ ਅੰਤਰਜਾਮੀ ਬਿਨਾ ਭਨੇ ਸਭਿ ਲਖਹੁ ਪ੍ਰਸੰਗ। ਤਦਪਿ ਕਹੈਂ ਤੁਮ ਬੂਝਨਿ ਕੀਨਸਿ,ਕਾਸ਼ੀ ਬਸਹਿ ਤੀਰ ਪੁਰਿ ਗੰਗ। ਸੁਜਸੁ ਸੁਨਜੋ ਰਾਵਰ ਕੋ ਦੀਰਘ ਦਰਸ਼ਨ ਹਿਤ ਆਏ ਦੁਖ ਭੰਗ[3]॥੨੨॥ਇਕ ਸਮੇਂ ਸ੍ਰੀਨਾਨਕ ਪਹੁੰਚੇਕਾਂਸ਼ੀ ਬਿਖੈ ਬਿਰਾਜੇ ਜਾਇ ਬਹੁ ਦਿਜਬਰ ਤਬਿ ਚਰਚਾ ਕੀਨੀ ਸੁਨਿ ਕੇ ਸਕਲ ਰਹੇ ਹਰਖਾਇ ਹੁਤੋ ਪਿਤਾਮਾ ਹਮਰੋ ਤਿਸ ਛਿਨ ਭਾਉ ਭਗਤਿ ਬਹੁ ਕੀਨਿ ਬਨਾਇ। ਤਬਿ ਉਪਦੇਸ਼ ਗੁਰੂ ਜੀ ਦੀਨਸਿ ਸੱਤਿਨਾਮ ਲਿਵ ਦਈ ਲਗਾਇ॥ ੨੩ ॥ ਅਪਨੇ ਕਰੇ ਸ਼ਲੋਕ ਚਾਰ ਤਬਿ ਕਰਿ ਕਾਗਦਿ ਪਰ ਦਿਏ ਲਿਖਾਇ। ਲਿਖੇ ਪਿਤਾਮੇ ਕੇ ਸੋ ਘਰ ਮਹਿ ਹੇਰ ਹਮੇਂ ਸੋਕੰਠ ਕਰਾਇ।ਜਿਨ ਮਹਿਂਦੀਬ ਨਿਕੇਦਨ ਕੀਨਸਿ, ਉਰ ਕੋ ਸਾਚ ਸੁ ਲੇਖੇ ਪਾਇ[4]'। 'ਪੜ੍ਹ ਪੁਸਤਕ ਅਰ ਸੰਧਜਾ ਬਾਦੰ'ਇੱਤਜਾਦਿਕ ਪਠਿ ਦਏ ਸੁਨਾਇ॥੨੪॥'ਤੁਮਨੇ ਕਰੇ ਸੁ ਹਮੈ ਲਿਖਾਵਹੁ ਨਾਂਹਿ ਤ ਦੀਜੈ ਅਬਹਿ ਬਨਾਇ। ਜਿਸ ਤੇ ਗੁਰਮਤ ਕੌ ਹਮ ਧਰਿ ਕੇ ਸੱਤਿਨਾਮ ਭਜਿ ਪ੍ਰਭੁ ਗੁਨ ਗਾਇੰ। ਸਾਰ ਕਰਹੁ ਉਪਦੇਸ਼ਨਿ[5] ਸ੍ਰੀ ਗੁਰੰ† ਉਰ ਉੱਜਲ ਜਿਸ ਤੇ ਹੁਇ ਜਾਇ। ਨਿਜ ਮੁਖ ਸੰਗ ਸ਼ਲੋਕ

---

[1]ਵਿਸ਼ਯ ਵਿਲਾਸ। [2]ਸੁੰਦਰ ਸਰੂਪ ਵਾਲੇ ਤੇ ਅਕਲ ਵਾਲੇ ਦਿਸਦੇ ਹੋ [ ਵਾ:, ਬੇਸ=ਬਹੁਤ। ਗਿ:, ਬੇਸ=ਭੇਖ ]। [3]ਦੁਖ ਨਾਸ਼ ਕਰਨ ਲਈ। [4]ਜੋ ਹਿਰਦੇ ਦਾ ਸੱਚਾ ਹੈ ਸੋਈ ਲੇਖੇ ਪੈਂਦਾ ਹੈ। [5]ਸ੍ਰੇਸ਼ਟ ਉਪਦੇਸ਼ਾਂ ਨੂੰ ਕਰੋ। *ਪਾ:—ਪ੍ਰਭੁ। †ਪਾ:—ਸਤਿਗੁਰ।

ਰਚਹੁ ਬਰ ਸਹੰਸਕ੍ਰਿਤੀ ਕੀ ਰੀਤੀ ਪਾਇ'॥੨੫॥ਸੁਨਿ ਦ੍ਵਿਜਬਰ ਤੇ ਪ੍ਰੀਤਿ ਹੇਰਿ ਕਰਿ ਸ੍ਰੀ ਅਰਜਨ ਜੀ ਤਬਹਿ ਬਨਾਇ। ਸਭਿ ਸ਼ਲੋਕ ਕਿਯ ਸਹਸਕ੍ਰਿਤੀ ਮਹਿਂ ਬਹੁਰੋ ਗਾਥਾ* ਰੁਚਿਰ ਸੁਹਾਇ। ਸੁਨਿ ਦ੍ਵੈ ਭ੍ਰਾਤ ਅਨੰਦਤਿ ਹ੍ਵੈ ਕਰਿ ਗੁਰ ਕੇ ਚਰਨ ਰਹੇ ਲਪਟਾਇ। ਪ੍ਰਭੁ ਪ੍ਰੇਮ ਕੋ ਰਸ ਜਿਨ ਆਯਹੁ ਸੱਤਿਨਾਮ ਸਿਮਰਨ ਮਨ ਭਾਇ॥ ੨੬॥ ਜ਼ਬਹਿ ਬੰਦਨਾ ਕੀਨਸਿ ਗੁਰ ਪਗ ਮਨ ਮਹਿ ਬਧ੍ਯੋ ਅਨੰਦ ਬਿਲੰਦ। ਉਸਤਤਿ ਕਰਤਿ ਭਏ ਸ੍ਰੀ ਅਰਜਨ 'ਰਾਮਚੰਦ ਤੁਮ ਰੂਪ ਮੁਕੰਦ। ਕੰਸ ਬਿਨਾਸ਼ਕ ਕ੍ਰਿਸ਼ਨ ਆਪ ਹੋ ਸ੍ਰੀ ਨਾਨਕ ਕੀ ਜੋਤਿ ਸੁਛੰਦ। ਤੁਹੀ ਤ੍ਰਿਅੰਬਕ[1] ਕਾਸ਼ੀ ਪੁਰਿ ਮਹਿਂ, ਤਾਰਕ ਮੰਤ੍ਰ ਦੇਤਿ ਸੁਖਕੰਦ ॥੨੭॥ ਦੂਰੇ ਰਹਹੁ ਨਹਿਂ ਜਾਨਿ ਸਕਹਿ ਸਭਿ ਜਿਸ ਪਰ ਆਪ ਹੋਤਿ ਅਨਕੂਲ।ਸੋ ਰਾਵਰਿ ਕੋ ਰੂਪ ਪਛਾਨਹਿਂ ਏਕ ਤੁਹੀ ਸਭਿ ਜਗ ਕੋ ਮੂਲ। ਅਜ[2], ਅਬਿਨਾਸ਼ੀ, ਲਛਮੀ ਦਾਸੀ, ਕਰਹੁ ਬਿਨਾਸ਼ੀ ਜੇ ਪ੍ਰਤਿਕੂਲ[3]।ਬਿਧ ਹੁਇ ਰਚੋ,ਬਿਸ਼ਨ ਹੁਇ ਪੋਖਹੁ[4],ਰੁੱਦ੍ਰ ਹੋਇ ਜਗ ਹਰਹੁ[5] ਅਭੂਲ' ॥ ੨੮ ॥ ਸੁਨਿ ਪ੍ਰਸੰਨ ਉਰ ਸਤਿਗੁਰ ਹ੍ਵੈ ਕਰਿ ਕਹ੍ਯੋ 'ਜਾਚੀਯੇ ਨਿਜ ਅਭਿਲਾਖ।ਆਸਾ ਧਰੇ ਦੂਰ ਤੇ ਆਏ ਪੂਰਨ ਕਰੋ ਨ ਗੁਪਤੀ ਰਾਖ'। ਦੋਨ ਸਹੋਦਰ ਤਬਿ ਕਰ ਜੋਰੇ ਪਰਮ ਪ੍ਰੇਮ ਕਰ ਬਿਨਤੀ ਭਾਖਿ।'ਦਰਸ਼ਨ ਤੇ ਕਾਰਜ ਭੇ ਪੂਰਨ, ਨਹੀਂ ਰਹੀ ਕਨੌਂਹੂੰ ਉਰ ਕਾਂਖ[6]॥੨੯॥ਅਪਨੇ ਸਿਦਕ ਸਦਾ ਉਰ ਦੇਵਹੁ ਜਗਤ ਕੁਬੰਧਨਿ ਸਰਬ ਮਿਟਾਇ। ਚਰਨ ਆਪਕੇ ਮਨ ਮਹਿਂ ਬਾਸਹਿਂ, ਨਿਸ ਦਿਨ ਸਿਮਰਹਿਂ ਹਰਿ ਗੁਨ ਗਾਇ'। ਸੁਨਤਿ ਸਤਿਗੁਰੂ ਕਹ੍ਯੋ 'ਤਥਾਸਤੁ' ਬਰ ਕੋ ਪਾਇ ਰਹੇ ਹਰਿਖਾਇ। ਕੇਤਿਕ ਦਿਨ ਬਸਿਕਰਿ ਅੰਮ੍ਰਿਤਸਰ ਹੁਇਪੁਨ ਬਿਦਾ ਗਏ ਨਿਜਥਾਇਂ॥੩੦॥ਸੋ ਸਲੋਕ ਲਿਖਵਾਵਨਿ ਕੀਨੇ ਸ੍ਰੀ ਅਰਜਨ ਰਾਗਨਿ ਕੇ ਅੰਤ। ਬਹੁਰ ਪਿਖ੍ਯੋ ਗੁਰਦਾਸ ਲਿਖਾਰੀ ਬੋਲੇ ਸ੍ਰੀ ਗੁਰ ਬਦਨ ਸੁਭੰਤਿ। 'ਨਿਜ ਬਾਨੀ ਤੇਂ ਕੀਨਿ ਬਨਾਵਨਿ ਆਨ ਦਿਖਾਵੋ ਗੁਰ ਜਸੁਵੰਤ[7]'।ਤਿਸ ਛਿਨ ਭਗਤ ਸਮੀਪਹੁਤੇ

[1]ਸ਼ਿਵ ਰੂਪ। [2]ਅਜਨਮਾ। [3]ਜੋ ਉਲਟੇ ਹਨ। [4]ਪਾਲਦੇ ਹੋ। [5]ਨਾਸ਼ ਕਰਦੇ ਹੋ। [6]ਕਿਸੇ ਤਰ੍ਹਾਂ ਦੀ ਇੱਛਾ ਚਿਤ ਵਿਚ। [7]ਗੁਰਾਂ ਦੇ ਜਸ ਵਾਲੀ।

*ਸਹਸਕ੍ਰਿਤੀ ਸਲੋਕ ਤੇ ਗਾਥਾ ਏ ਬਾਣੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਨ, ਇਹ ਸੰਸਕ੍ਰਿਤ ਨਹੀਂ ਹਨ, ਪਰ ਉਸ ਤੋਂ ਭਿੰਨ ਪ੍ਰਾਕ੍ਰਿਤ ਤੇ ਉਸ ਸਮੇਂ ਦੀ ਸਾਧੂ ਭਾਸ਼ਾ ਦੇ ਰੂਪ ਹਨ, ਇਸੇ ਕਰਕੇ ਸਿਰਲਾਵਾ 'ਸਹਿਸਕ੍ਰਿਤ' ਤੇ 'ਗਾਥਾ' ਹੈ। ਵਿਸ਼ੇਸ਼ ਵੇਰਵਾ ਵਿਸਥਾਰ ਨਾਲ ਸਮਝਣ ਲਈ ਦੇਖੋ ਸ੍ਰੀ ਗੁਰੂ ਗ੍ਰੰਥ ਕੋਸ਼ (ਖਾਲਸਾ ਟ੍ਰੈਕਟ ਸੁਸਾਇਟੀ) ਵਿਚ ਪਦ–'ਪ੍ਰਾਕ੍ਰਿਤ', 'ਗਾਥਾ' ਤੇ 'ਸਹਸ ਕ੍ਰਿਤ'।

ਸਭਿ ਚਰਚਾ ਕਰਤਿਅਲੇਖ ਬਿਅੰਤ[1]॥੨੧॥ਮਾਨਿ ਬਚਨ ਗੁਰਦਾਸ ਗਯੋ ਤਬਿ ਨਿਜ ਡੇਰੇ ਤੇ ਲਜਾਵਨ ਕੀਨਿ। ਬੈਠਿ ਪਾਠ ਕਰਿ ਤਬਹਿ ਸੁਨਾਈ ਜਿਸ ਮਹਿ ਮਹਿਮਾ ਗੁਰੂ ਪ੍ਰਬੀਨ। ਭਗਤ ਬ੍ਰਿੰਦ ਜੁਤਿ ਸਤਿਗੁਰ ਸੁਨਿਕੈ ਭਏ ਪ੍ਰਸੰਨ ਸਲਾਹਤਿ ਚੀਨਿ। ਸ੍ਰੀ ਮੁਖ ਤੇ ਤਬਿਹੂੰ ਫੁਰਮਾਯਹੁ 'ਲਿਖਹੁ ਗ੍ਰੰਥ ਮਹਿਂ ਰਚੀ ਜੁ ਬੀਨ[2]' ॥੨੨॥ ਸੁਨਿ ਗੁਰਦਾਸ ਹਾਥ ਕੋ ਜੋਰਤਿ 'ਮੈਂ ਰਾਵਰਿ ਦਾਸਨ ਕੋ ਦਾਸ। ਸੇਵਕ ਅਵਨੀ ਤਲ ਮਹਿਂ ਬੈਸਹਿ, ਸਾਹਿਬ ਊਚਿਤੇ ਤਖਤ ਬਿਲਾਸ। ਤਿਮ ਅੰਤਰ[3] ਬਾਨੀ ਮਹਿ ਹੋਵਤ,ਕਿਤ ਪਟਬੀਜਨ[4]ਕਿਤ ਸਪਤਾਸੁ[5]॥ਕਿਮ ਸਮਤਾ ਹੁਇ ਤੁੱਛ ਕੀਟ ਮੈਂ,ਆਪ ਮਹਿਦ ਤੇ ਮਹਿਦ ਪ੍ਰਕਾਸ਼'॥੨੩॥ ਤੀਨ ਬੇਰ ਫੁਰਮਾਯਹੁ ਸਤਿਗੁਰ ਬਿਨੈ ਸਹਤ ਭਾਈ ਕਰ ਬੰਦਿ। ਅਲਪ ਆਪ ਕੋ ਲਖਿ ਕਰਿ ਉਰ ਮਹਿਂ ਨਹਿਂ ਸਮਤਾ ਚਾਹਤਿ ਜਗ ਬੰਦ[6]। ਅਤਿ ਪ੍ਰਸੰਨ ਹੁਇ ਬਰ ਗੁਰ ਦੀਨਹੁ 'ਤੁਵ ਬਾਨੀ ਵਲ ਹੋਇ ਬਿਲੰਦ। ਪਢਤਿ ਸੁਨਤਿ ਗੁਰਸਿੱਖੀ ਪ੍ਰਾਪਤਿ ਸ਼ਰਧਾ ਸਤਿਗੁਰ ਬਧਹਿ ਮੁਕੰਦ'॥੨੪॥ਦੋਹਰਾ॥ ਹਾਥ ਜੋਰਿ ਚਰਨੀ ਪਰ੍ਯੋ ਤਬਿ ਭਾਈ ਗੁਰਦਾਸ। ਬਰਬਾਨੀ ਕੋ ਗੁਰਦਯੋ[7]ਅਨਦਬਿਲੰਦ ਪ੍ਰਕਾਸ਼॥੨੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਬਾਨ੍ਹਾ ਆਦਿ ਭਗਤ ਰਚਨ' ਪ੍ਰਸੰਗ ਬਰਨਨੰ ਨਾਮ ਸਪਤ ਚੱਤ੍ਵਾਰਿੰਸਤੀ ਅੰਸੂ ॥੪੭॥

## ੪੮. [ਭੇਦ ਭਗਤਾਂ ਦਾ ਰੂਪ ਧਰ ਆਏ]।

ਦੋਹਰਾ॥ ਭਗਤ ਬਿਰਾਜਤਿ ਨਿਕਟ ਗੁਰ ਦਰਸ਼ਨ ਤੇ ਸੁਖ ਪਾਇ। ਮਨਹੁਂ ਸ਼ਾਂਤਿ ਚਿਤ ਸ਼ਿਵ ਥਿਰਯੋ* ਬੀਰ ਮੁਨਿਨਿ ਸਮੁਦਾਇ॥ ੧॥ ਸੈਯਾ ਛੰਦੁ॥ ਮਨਹੁ ਰਜਾਨ ਨਿਜ ਤਨ ਧਰਿ ਬੈਠ੍ਯੋ ਸਦ ਗੁਨ ਨਿਕਟ ਭਗਤ ਇਸ ਭਾਇ[8]।ਸ੍ਰੀ ਅਰਜਨ ਦਰਸ਼ਨ ਜਨੁ ਅੰਮ੍ਰਿਤ ਪੁਟਨਿ ਬਿਲੋਚਨ ਪੀਵਤਿ ਜਾਇ। ਨਹਿਂ ਤ੍ਰਿਪਤਹਿਂ ਹਿਤ ਕਰਿ ਢਿਗ ਬੈਠਹਿਂ ਸੁਨਹਿ ਬਚਨ ਤਨੈਂ ਤਨੈਂ ਹਰਖਾਇਂ। ਮਹਾਂ ਸੁਸ਼ੀਲ ਪ੍ਰੇਮਿ ਪਰਿ ਪੂਰਨ ਪ੍ਰਭੂ ਸਿਮਰਨ ਉਪਦੇਸ਼ ਬਤਾਇ॥੨॥ ਲਖ੍ਯੋ ਸਮਾਂ ਤਬਿ ਬਿਦਾ ਭਗਤ ਹੁਇ ਅਪਨੇ ਅਪਨੇ ਥਾਨ ਪਯਾਨਾਪੁਨ ਆਏ ਸਭਿ ਬੇਦ ਦੇਹਧਰਿਸ੍ਰੀਅਰਜਨ ਕੋ ਬੰਦਨ ਠਾਨਿ।ਚਾਹਤਿ ਭੇ ਗੁਰ ਕਰ੍ਯੋ ਸੁ ਚਿਤਮੈਂ[9] ਅਨਿਕ ਭਾਂਤਿ ਕੀ ਉਸਤਤਿ ਠਾਨਿ। ਜਿਸ ਕਾਰਨ ਅਵਤਰੇ ਜਗਤ ਮਹਿ ਤਿਸ ਕੀ ਉਰ

---

[1]ਪਰਮੇਸ਼ਰ ਦੀ। [2]ਚੁਣਕੇ। [3]ਭੇਦ। [4]ਟਿਟਾਣਾ। [5]ਸੂਰਜ। [6]ਜਗਤ ਦੇ ਬੰਦਨ ਯੋਗ ਜੀ ਦੀ। [7](ਭਾ: ਗੁਰਦਾਸ ਦੀ) ਬਾਣੀ ਨੂੰ ਗੁਰੂ ਜੀ ਨੇ ਵਰ ਦਿੱਤਾ। [8]ਇਸ ਤਰ੍ਹਾਂ ਭਗਤ (ਬੈਠੇ ਹਨ)। [9]ਚਿੱਤ ਵਿਚ ਗੁਰੂ ਧਾਰਨ ਕਰਨਾ ਚਾਹਿਆ। *ਪਾ:-ਦਿਸਵਰਨੋ।

ਅਭਿਲਾਖ ਮਹਾਨ॥੩॥ਦੋਹਰਾ॥ਸੁਨਿ ਸ੍ਰੋਤਨਿ ਸੁਖ ਪਾਇ ਕਰਿ ਬੂਝੀ ਕਥਾ ਬਿਚਾਰ। 'ਬੇਦ ਧਰਯੋ ਨਰ ਦੇਹ ਕੋ* ਇਹ ਕਹੀਯਹਿ ਬਿਸਤਾਰ'॥ ੪ ॥ ਸੈਯਾ ਛੰਦ ॥ ਸੁਨਹੁ ਸਿੱਖ ਸਤਿਗੁਰ ਕੀ ਮਹਿਮਾ ਜਿਸ ਤੇ ਮਨ ਬਾਂਛਤਿ ਫਲ ਪਾਇ। ਸਭਿ ਬੇਦਨਿ ਅਵਤਾਰ ਧਰਯੋ ਜਿਮ ਸੋ ਪ੍ਰਸੰਗ ਸਭਿ ਦੇਉਂ ਸੁਨਾਇ। ਕਾਂਸ਼ੀ ਬਾਸ ਸ਼੍ਰੁਤਿ ਸਭਿ ਠਾਨਤਿ ਸਭਿ ਬਿੱਦਯਾ ਕੋ ਜਹਿਂ ਸਮੁਦਾਇ[1]। ਨਿਰਨੈ ਹੋਤਿ ਬ੍ਰੱਹਮ ਕੋ ਨਿਤਪ੍ਰਤਿ ਪਢਹਿਂ ਬਿਚਾਰਹਿਂ ਬਧਿ ਬਿਰਧਾਇ[2]॥੫॥ ਬਾਸ ਕਰਤਿ ਇਕ ਸਮੇ ਬੇਦ ਤਹਿਂ ਅਤਿਸ਼ੈ ਰਿਦੇ ਕੀਨਿ ਹੰਕਾਰ।-ਨਿਰਨੋ ਹਮ ਤੇ ਹੋਤਿ ਬ੍ਰਹਮ ਕੋ ਕਰਹਿਂ ਬਿਚਾਰਨ ਸਾਰ ਅਸਾਰ। ਨਾਤੁਰ ਅੰਧਕਾਰ ਬਿਸਤਰਿ ਹੈ,ਹਮ ਤੇ ਜਗਤ ਪ੍ਰਕਾਸ਼ ਉਦਾਰ[3]।ਅੱਗਯਾਨੀ ਮਨ ਲਹਹਿ ਗਯਾਨ ਕੋ,ਪਾਇ ਮੁਕਤਿ ਕੋ,ਬੰਧਨ ਟਾਰਿ-॥੬॥ ਪਾਰਬ੍ਰਹਮ ਨੇ ਲਖਿ ਬੇਦਨਿ ਗਤਿ ਜਿਨ ਕੇ ਭਯੋ ਹੰਕਾਰ ਬਿਕਾਰ।-ਇਹੀ[4] ਜਨਮ ਦੇ ਜਗ ਮਹਿਂ ਫਿਰਿ ਫਿਰਿ ਸਕਲ ਵਿਕਾਰਨਿ ਮੂਲ ਉਦਾਰ। ਇਨ ਉਰ ਤੇ ਅਬਿ ਕਰੌਂ ਉਖਾਰਨਿ[5]-ਕ੍ਰਿਪਾ ਸਿੰਧੁ ਇਸ ਬਿਧਿ ਉਰਧਾਰਿ।ਭਈ ਗਗਨ ਬਾਨੀ ਤਬਿ ਇਨ ਕੋਂ'ਨਰ ਸਰੀਰ ਕੋ ਲਿਹੁ ਅਵਤਾਰ॥੭॥ ਤੁਮਰੇ

---

[1]ਕਾਂਸ਼ੀ ਵਿਚ ਸਾਰੇ ਵੇਦ ਵਾਸਾ ਕਰਦੇ ਹਨ ਤੇ ਜਿਥੇ ਸਾਰੀਆਂ ਵਿਦਯਾਵਾਂ ਦਾ ਇਕੱਠ ਹੈ। [2]ਵਧਦੀ ਹੈ। [3]ਜਗਤ ਵਿਚ ਸ੍ਰੇਸ਼ਟ ਪ੍ਰਕਾਸ਼ ਹੁੰਦਾ ਹੈ। [4]ਭਾਵ ਇਹ ਹੰਕਾਰ। [5](ਹੰਕਾਰ) ਉਖਾੜ ਦਿਆਂ।

*ਵੇਦਾਂ ਦਾ ਭੱਟਾਂ ਦਾ ਰੂਪ ਧਾਰਨ ਕਰਕੇ ਅਵਤਾਰਾਂ ਦੀ ਉਸਤਤੀ ਕਰਨ ਲਈ ਆਉਣਾ ਹਿੰਦੂਆਂ ਦੀਆਂ ਪ੍ਰਮਾਣੀਕ ਪੁਸਤਕਾਂ ਵਿਚ ਭੀ ਲਿਖਿਆ ਹੈ, ਜਿਹਾ ਕਿ ਤੁਲਸੀ ਕ੍ਰਿਤ ਰਾਮਾਇਣ ਦੇ ਉੱਤਰ ਕਾਂਡ ਅੰਕ ੨੭ ਵਿਚ ਲਿਖਿਆ ਹੈ ਕਿ ਜਦ ਮਹਾਰਾਜਾ ਰਾਮ ਚੰਦਰ ਜੀ ਬਨਬਾਸ ਤੋਂ ਮੁੜਕੇ ਅਜੁਧਯਾ ਜੀ ਪੁੱਜ ਤਖ਼ਤ ਤੇ ਬੈਠੇ ਤਦ:- ਭਿੰਨ ਭਿੰਨ ਉਸਤਤਿ ਕਰੀ ਗੇ ਸੁਰ ਸਿਜ ਨਿਜ ਧਾਮ। ਬੰਦੀ ਵੇਸ਼ ਧਰਿ ਬੇਦ ਤਬ ਆਏ ਜਹਿਂ ਸ੍ਰੀ ਰਾਮ ॥ ੨੭ ॥ ਪ੍ਰਭੁ ਸੁਬੱਗਜ ਕੀਨਹਿ ਅਤੀ ਆਦਰ ਕ੍ਰਿਪਾ ਨਿਧਾਨ। ਲਖਯੋ ਨ ਕਾਹੂ ਮਰਮ ਕਛੁ ਲਗੇ ਕਰਨ ਗੁਣ ਗਾਨ ॥ ੨੮ ॥ ਅਰਥ—'ਜਦੋਂ ਤਰ੍ਹਾਂ ਤਰ੍ਹਾਂ ਦੀ ਉਸਤਤੀ ਕਰਕੇ ਦੇਵਤੇ ਆਪੋ ਆਪਣੇ ਧਾਮਾਂ ਵਿਚ ਪਹੁੰਚੇ ਤਾਂ ਵੇਦ ਭੱਟਾਂ ਦਾ ਰੂਪ ਧਾਰ ਆਏ, ਜਿਥੇ ਸ੍ਰੀ ਰਾਮ ਚੰਦਰ ਜੀ ਸਨ, ਪ੍ਰਭੂ ਸਰਬੱਗਯ (ਰਾਮ ਚੰਦ੍ਰ ਜੀ) ਨੇ ਬੜਾ ਆਦਰ ਕੀਤਾ, ਹੋਰ ਕਿਸੇ ਨੇ ਭੇਦ ਨਾ ਜਾਣਿਆਂ। ਉਹ (ਭੱਟ) ਗੁਣ ਕਥਨ ਕਰਨ ਲੱਗੇ'। ਸ੍ਰੀ ਮਤ ਭਾਗਵਤ ਪੁਰਾਣ ਦੇ ਦਸਮ ਸਕੰਧ ਸਤਾਸੀਸਵੇਂ ਅਧਯਾਯ ਵਿਚ ਭੀ ਵੇਦਾਂ ਦੀ ਉਸਤਤੀ ਕਰਨ ਦਾ ਪ੍ਰਸੰਗ ਹੈ, ਉਥੇ ਭੀ ਵੇਦਾਂ ਨੂੰ 'ਬੰਦੀ ਜਨ' ਕਿਹਾ ਹੈ।

ਉਰ ਹੰਕਾਰ ਬਿਕਾਰ ਜੁ, ਨਿਸ਼ਫਲ ਕਰਹੁ[1],ਜਾਨਿ ਇਮ ਲੇਹੁ।ਗੁਰ ਬਿਨ ਰਿਦੈ ਪ੍ਰਕਾਸ਼ ਨ ਹੋਵਤਿ ਯਾਂਤੇ ਮੂਲ ਸਤਿਗੁਰੂ ਦੇਹੁ[2]। ਤੁਮਰੋ ਖੇਦ ਬਿਨਸ ਕਰਿ ਜਾਵਹਿ ਕਰਹੁ[3] ਗੁਰੂ ਜਿਤ ਕਿਤ ਦ੍ਰਿਸ਼ਟੇਹੁ[4]। ਸਤਿਗੁਰ ਬਿਨਾ ਨ ਸ਼ਾਂਤੀ ਪੱਯਤਿ ਯਾਂਤੇ ਬਨਹੁ ਸਿੱਖ ਹਿਤ ਦੇਹੁ[5]।੮।ਇਕ ਇਕ ਬੇਦ ਚਤੁਰ ਬਪੁ ਧਾਰਹੁ ਬ੍ਰਹਮਾ ਤੁਮ ਸੰਗ ਨਰ ਤਨ ਪਾਇ। ਰੱਛਕ ਸਦਾ ਹੋਤਿ ਜਿਤ ਕਿਤ ਇਹ ਤੁਮਰੋ ਬਿਘਨ ਸਕਲ ਬਿਨਸਾਇ[7]। ਗਗਨ ਗਿਰਾ ਇਮ ਕਹ੍ਯੋ,ਮੌਨ ਪੁਨਿ,ਸੁਨਿ ਸਭਿ ਬੇਦਰਹੇ ਬਿਸਮਾਇ।ਕਮਲਜ[6]ਸਹਤ ਬਿਚਾ- ਰਨਿ ਕਰਿਕੈ ਛਿਤ ਅਵਤਰੇ ਸਰੂਪ ਬਨਾਇ।੯। ਇਕ ਇਕ ਬੇਦ ਚਤੁਰ ਬਪੁ ਧਾਰੇ ਪ੍ਰਗਟ ਨਾਮ ਤਿਨ ਕਹੌਂ ਅਸੇਸ[8]। ਪੂਰਨ ਸ਼ਨਾਮ ਬੇਦ ਕੇ ਇਹ ਭੇ: ਮਥਰਾ, ਜਾਲਪ, ਬੱਲ, ਹਰਬੰਸ। ਪੁਨ ਰਿਗਬੇਦ: ਕੱਲ੍ਯ, ਜੱਲ੍ਹ, ਨੱਲ ਤ੍ਰੈ, ਕਲਸਹਾਰ ਚੌਥੋ ਗਿਨਿ ਅੰਸ। ਭਏ ਜੁਜਰ ਕੇ: ਟੱਲ੍ਯ, ਸੱਲ੍ਯ, ਪੁਨ ਜੱਲ੍ਯ,ਭੱਲ੍ਯ ਉਪਜੇ ਦਿਜਬੰਸ॥੧੦॥ਬਹੁਰ ਅਥਰਬਣ:ਦਾਸ ਰੁ ਕੀਰਤਿ, ਗਿਨਿ[*]ਗਯਿੰਦ,ਸਦਰੰਗ ਸੁ ਚਾਰ। ਕਮਲਾਸਨ[6] ਕੋ ਭਿੱਖਾ ਨਾਮ ਸੁ ਇਨ ਸਭਿ ਤੇ ਭਾ ਅਧਿਕ ਉਦਾਰ। ਬਿੱਪ੍ਰ ਸਰੀਰ ਭਾਟ ਭਈ ਸੰਗ੍ਯਾ,ਬਡੇ ਬੰਸ ਮਹਿੰ ਭੇ ਇਕਸਾਰ। ਹੋਇ ਇਕੱਤ੍ਰ ਲਗੇ ਗੁਰ ਖੋਜਨਿ ਦੇਸ਼ ਬਿਦੇਸ਼ਨਿ ਮਹਿੰ ਹਿਤ ਧਾਰਿ॥੧੧॥ ਪੰਥ ਜਿਤੇ ਜਗ ਬਿਖੈ ਪ੍ਰਬਿਰਤੇ ਸਭਿਕੇ ਨਿਕਟ ਕਰਤਿ ਪ੍ਰਸਥਾਨ।ਗਿਰੀ ਪੁਰੀ[9] ਆਦਿਕ ਸੰਨ੍ਯਾਸੀ ਤਿਨ ਤੇ ਸੁਨਹਿ ਬੈਨ ਹਿਤ ਠਾਨਿ। ਜੋਗ ਅੱਭ੍ਯਾਸੀ ਅਰੁ ਕੰਨਪਾਟੇ* ਦੋਨੋ ਢਿਗ ਕਿਯ ਸੰਗ ਮਹਾਨ[10]।ਬ੍ਰਹਮ ਚਾਰੀ, ਤਪਸੀ,ਬੈਰਾਗੀ ਅਪਰ ਕਿਤਿਕ ਕੋ ਕਰੈ ਬਖਾਨਿ ॥੧੨॥ ਸੰਮਤ ਏਕ ਫਿਰੇ ਜਗ ਖੋਜਤਿ ਜੇ ਸਾਧਿਕ ਪਰਲੋਕ ਉਦਾਰ[11]। ਕਹਿ ਨਿਜ ਬਚਨ, ਸ਼ਾਂਤਿ ਦੇ ਚਿਤ ਕੋ ਐਸੋ ਕਤਹੂੰ ਨਹੀਂ ਨਿਹਾਰ। ਦੇਸ਼ ਬਿਦੇਸ਼ਨਿ ਸਗਰੇ ਫਿਰ ਕਰਿ ਭਏ ਉਦਾਸ ਗਏ ਜਬਿ ਹਾਰ। ਉਤਰ੍ਯੋ ਗਰਬ, ਅਹੈਂ ਹਮ ਜਗ ਮਹਿ ਕਊ ਨ ਦੇਖ੍ਯੋ ਬਿਨਾ ਬਿਕਾਰ॥੧੩॥ ਯਾਂਤੇ ਸਤਿਗੁਰ ਸਭਿ ਤੇ ਦੀਰਘ ਜਿਨ ਕੇ ਮਿਲਤਿ ਸ਼ਾਂਤਿ ਚਿਤ ਪਾਇ। ਬਿਨਾ

[1]ਤੁਹਾਡੇ ਦਿਲ ਵਿਚ ਹੰਕਾਰ ਦਾ ਵਿਕਾਰ ਹੈ (ਇਹ ਤੁਸੀਂ) ਨਿਸ਼ਫਲ (ਹੰਕਾਰ) ਕਰ ਰਹੇ ਹੋ। [2](ਪ੍ਰਕਾਸ਼) ਦਾ ਮੁੱਢ ਸਤਿਗੁਰਾਂ ਦੀ ਦੇਹ ਹੈ। [3]ਧਾਰਨ ਕਰੋ। [4]ਦੇਖਕੇ। [5]ਹਿਤ ਦੇਕੇ ਸਿਖ ਬਣੋ। [6]ਬ੍ਰਹਮਾ। [7]ਸੰਸੇ ਤੋਂ ਬਿਨਾਂ। [8]ਗਿਣੋ। [9]ਗਿਰੀ ਤੇ ਪੁਰੀ ਸੰਨਿਆਸੀਆਂ ਦੀਆਂ ਕਿਸਮਾਂ ਹਨ। [10]ਦੋਹਾਂ ਪਾਸ ਜਾਕੇ ਬੜਾ ਸਤਿਸੰਗ ਕੀਤਾ। [11]ਸ੍ਰੇਸ਼ਟ ਪ੍ਰਲੋਕ ਦੇ ਸਾਧਨਾਂ ਕਰਨੇ ਵਾਲੇ।

*ਪਾ:-ਕੰਨਿਫਾੜੇ।

ਗਰਬ ਤੇ ਸਰਬ ਭਏ ਜਬਿ ਸੁਧਾ ਸਰੋਵਰ ਕੀ ਦਿਸ਼ਿ ਆਇ। ਮਹਿਮਾ ਸੁਨਤਿ ਅਨੇਕ ਲੋਕ ਤੇ ਸ੍ਰੀ ਅਰਜਨ ਸਤਿਗੁਰ ਸੁਖਦਾਇ। ਭਿੱਖੇ ਸਹਤ ਸਕਲ ਹੀ ਮਿਲਿ ਕੈ ਦਰਸ਼ਨ ਹਿਤ ਚਿਤ ਚੌਂਪ ਬਢਾਇ ॥੧੪॥ ਗੁਨ ਕੋ ਸੁਨਤਿ ਸ਼ਾਂਤਿ ਹੁਇ ਆਈ, ਸ੍ਰੀ ਅਰਜਨ ਕੋ ਸਿਮਰਤਿ ਨਾਮ। ਸਭਿ ਪਹੁੰਚੇ ਹਰਿ ਮੰਦਿਰ ਮੈਂ ਜਬਿ ਦਰਸ਼ਨ ਪਿਖਯੋ ਅਜਬ ਅਭਿਰਾਮ। ਸ਼ਯਾਮ ਸਰੂਪ ਅਨੂਪ ਚਤੁਰਭੁਜ ਸੁੰਦਰ ਬਦਨ ਸੁ ਛਬਿ ਕੋ ਧਾਮ। ਮਹਾਂ ਜੋਤਿ ਜਾਗਤਿ ਚਹੁੰ ਦਿਸ਼ਿ ਮਹਿਂ ਕਰਤਿ ਅਨੇਕ ਸੁ ਨੰਮ੍ਰਿ ਪ੍ਰਣਾਮ[1] ॥੧੫॥ ਕਮਲਾ ਕਰ-ਕਮਲਨਿ ਪਦ ਕਮਲ ਜਿ ਮ੍ਰਿਦੁਲ ਪਲੋਸਤਿ ਪ੍ਰੀਤ ਬਿਸਾਲ[2]। ਸ਼ੁਭਤਿ ਸੇਖ ਸਾਈ[3] ਬਡ ਸ਼ੋਭਾ, ਦ੍ਰਿਗ ਬਿਸਤਰਤਿ ਕੋਰ ਜੁਗ ਲਾਲ[4]। ਪੀਤੰਬਰ ਸਭਿ ਅੰਗ ਬਿਭੂਖਨ ਬਡੇ ਬਿਭੂਖਤਿ ਗਰ ਬਨਮਾਲ[5]। ਸੀਸ ਕਿਰੀਟ[6], ਕੇਸ ਮ੍ਰਿਦੁ ਮੇਚਕ ਘੁੰਘਰਿਆਰੇ ਸ਼ੋਭਤਿ ਭਾਲ ॥੧੬॥ ਦੋਹਰਾ॥ ਬੇਦ ਸਰੂਪ ਜਿ ਬਿੱਪ੍ਰ ਬਰ ਹਰਿ ਸਰੂਪ ਤਿਨ ਦੀਖਿ[7]। ਅਪਰ ਨਹੀਂ ਕਾਹੂੰ ਲਖਯੋ ਦੈਨਿ ਹੁਤੀ ਤਿਨ ਸੀਖ[8] ॥ ੧੭ ॥ ਸੈਯਾ ਛੰਦ॥ ਅਸ ਸਰੂਪ ਦੇਖਤਿ ਬਿਸਮਾਏ ਹਰਿ ਮੰਦਿਰ ਮਹਿਂ ਸੁੰਦਰ ਸ਼ੋਭ। ਮਹਾਂ ਬਿਸ਼ਨੁ ਕੋ ਰੂਪ ਮਨੋਹਰ ਜਿਸਹਿ ਧਯਾਨ ਧਰਿ ਜੋਗੀ ਲੋਭ[9]। ਉਸਤਤਿ ਕਰਨਿ ਲਗੇ ਹੁਇ ਠਾਂਢੇ ਜਿਨਿ ਕੈ ਭਯੋ ਪ੍ਰੇਮ ਕੋ ਛੋਭ। ਨਮਸਕਾਰ ਪੁਨਿ ਪੁਨਿ ਪਗ ਪੰਕਜ ਰਿਦਾ ਪਰਮ ਗੰਭੀਰ ਅਛੋਭ ॥੧੮॥ ਭੁਜੰਗਛੰਦ॥ 'ਦਯਾਸਿੰਧੁ ਦੀਨਾਨਿ ਬੰਧੁ ਕ੍ਰਿਪਾਲਾ ! ਨਮੋ ਪਾਦ ਕੰਜੰ ਅਭੰਜੇ[10] ਉਜਾਲਾ[11]। ਅਜੈ[12] ਹੋ, ਅਨਾਸ਼ੀ, ਅਨਾਦੀ, ਅਨੂਪੰ। ਮਹਾਂਰਾਜ ਰਾਜਾਨ ਕੇ ਰਾਜ ਰੂਪੰ ॥੧੯॥ ਸਭੈ ਬੀਰ ਬਾਸੋ, ਅਲੇਪੰ ਸਦਾ ਹੋ। ਅਜੋਨੀ ਅਛੈ ਏਕ ਰੂਪੰ ਅਜਾ ਹੋ[13]। ਕਥੇ ਮੋ ਨ ਆਵੈ, ਕਥੈ ਕੌਨ ਤੋਹੀ। ਨਿਰਾਲੰ, ਬਰਿੱਤੂ ਨਿਰਾਲੰਬ ਹੋਹੀ॥੨੦॥ ਸਭੀ ਤੋਹਿ ਮੈਂ, ਤੂ ਸਭੈ ਮੈਂ ਬਿਰਾਜੈਂ। ਅਕਾਸ਼ੰ ਜਥਾ ਏਕ ਸਾਰੇ ਸੁ ਛਾਜੈ[14]। ਬ੍ਰਹਮੰਡੰ ਅਖੰਡੰ ਤੁਮੀ ਦੇਹਿ ਧਾਰੀ। ਦੁਊ ਨੈਨ

---

[1]ਗੁਰੂ ਜੀ ਨੂੰ ਲੋਕੀ ਮੱਥਾ ਟੇਕਦੇ ਹਨ। [2]ਲੱਛਮੀ ਹੱਥ ਕਮਲਾਂ ਨਾਲ ਚਰਨ ਕਮਲ ਜੋ ਕੋਮਲ ਹਨ ਬੜੀ ਪ੍ਰੀਤ ਨਾਲ ਘਸਦੀ ਹੈ। [3]ਮਹਾਂ ਵਿਸ਼ਨੂੰ [ਸੰਸ:, ਸ਼ੇਸ਼ ਸ਼ਾਯਿਨ=ਸ਼ੇਸ਼ਨਾਗ ਤੇ ਸੌਣ ਵਾਲਾ]। [4]ਨੇਤ੍ਰ ਚੌੜੇ, ਕੋਨੇ ਦੋਵੇਂ ਲਾਲ ਹਨ। [5]ਗਲੇ ਵਿਚ ਬੈਜੰਤੀ ਮਾਲਾ। [6]ਸਿਰ ਤੇ ਮੁਕਟ। [7]ਸ਼ਾਦ ਵੇਦਾਂ ਨੇ ਗੁਰੂ ਜੀ ਨੂੰ ਮਹਾਂ ਵਿਸ਼ਨੂੰ ਰੂਪ ਦੇਖਿਆ। [8]ਤਿਨ੍ਹਾਂ ਨੂੰ ਸਿੱਖਿਆ ਦੇਣੀ ਸੀ (ਤਦ ਕਰ ਇਹੋ ਜਿਹਾ ਆਪਣਾ ਸਰੂਪ ਦਿਖਲਾਯਾ)। [9]ਲੁਭਾਇਮਾਨ ਹੁੰਦੇ ਹਨ। [10]ਨਾਸ਼ ਤੋਂ ਰਹਤ। [11]ਪ੍ਰਕਾਸ਼ ਰੂਪ। [12]ਜੋ ਜਿੱਤਿਆ ਨਾ ਜਾਵੇ। [13]ਜਨਮ ਰਹਤ। [14]ਫਬ ਰਹਿਆ ਹੈਂ।

ਭਾਨੁ ਸਸੀ ਜੋਤਿ ਭਾਰੀ[1]॥੨੧॥ ਦਿਸ਼ਾ ਸ੍ਰੋਨ ਤੇਰੇ ਨਭੰ ਸੀਸ ਗਾਵੈਂ। ਮਹਾਂ ਪੁੰਨ ਅੱਗ੍ਰੰ ਪ੍ਰਿਸ਼੍ਠੀ ਪਾਪ ਥਾਵੈਂ[2]। ਮਹਾਂ ਸਿੰਧੁ ਕੁੱਖੀ, ਤਰੂ ਰੋਮ ਬ੍ਰਿੰਦੰ। ਅਹੇ ਪਾਇ ਪਾਤਾਲ,ਤੋਹੀ ਮੁਕੰਦੰ ॥੨੨॥ ਗੁਰੂ ਨਾਨਕੰ ਬੰਸ ਬੇਦੀਨਿ ਮਾਂਹੀ। ਨਰੰ ਦੇਹ ਧਾਰੀ ਜਪੈਂ ਜਾਪ ਜਾਂਹੀ। ਕਲੀ ਮੈਂ ਦਯਾ ਧਾਰਿ ਨਾਮੰ ਜਪਾਯੋ। ਕਰਯੋ ਪੰਥ ਸਿੱਖੀ ਤਰੇ ਜਾਂਹਿ ਪਾਯੋ ॥ ੨੩ ॥ ਗੁਰੂ ਅੰਗਦੰ ਰੂਪ ਹੋਏ ਕ੍ਰਿਪਾਲਾ। ਕਰਾਮਾਤ ਕਾਹੂੰ ਨ ਦੀਨੀ ਬਿਸਾਲਾ। ਸਰਯੋ ਜੋਰ ਦੀਹੰ[3] ਰਿਦੇ ਮੈਂ ਗਹੀਰੇ[3]। ਉਧਾਰੇ ਮਹਾਂ ਸਿੱਖ ਦੇ ਨਾਮ ਧੀਰੇ ॥ ੨੪ ॥ ਪਿਤਾ ਮੋਹਰੀ ਕੇ ਧਰੀ ਦੇਹਿ ਫੇਰੀ। ਮਹਾਂ ਪੰਥ ਸਿੱਖੀ ਬਿਥਾਰੀ ਘਨੇਰੀ। ਚਹੂੰ ਚੱਕੈ ਮੈਂ ਕੀਰਤੀ ਚਾਰੁ ਹੋਈ। ਦਈ ਬ੍ਰਿੰਦ ਮੰਜੀ ਗੁਰੂ ਕੀਨਿ ਸੋਈ ॥ ੨੫ ॥ ਗੁਰੂ ਰਾਮਦਾਸੰ ਪ੍ਰਕਾਸ਼ੇ ਬਿਸਾਲਾ। ਕਲੀ ਘੋਰ ਅੰਧੇਰ ਕੀਨੋ ਉਜਾਲਾ। ਤਿਨੋ ਕੇ ਭਏ ਨੰਦ ਰੂਪੰ ਤੁਮਾਰਾ। ਨਮਸਤੰ ਨਮਸਤੰ ਨਮਸਤੰ ਉਦਾਰਾ[7] ॥੨੬॥ ਦੋਹਰਾ ॥ ਇਮ ਅਸ਼ਟਕ ਉਸਤਤਿ ਕਰੀ ਪਠਿ ਮਨ ਬਾਂਛਤਿ ਪਾਇ।ਦੀਨ ਹੋਇ ਪੁਨ ਸਕਲ ਹੀ ਰਹੇ ਚਰਨ ਲਪਟਾਇ ॥ ੨੭ ॥ ਸੈਯਾ ਛੰਦ ॥ ਸ੍ਰੀ ਅਰਜਨ ਤਬਿ ਨਿਜ ਸਰੂਪ ਕੋ ਸਭਿ ਹੀ ਦਿਜਨਿ ਦਿਖਾਵਨਿ ਕੀਨਿ। ਬੂਝਤਿ ਭਏ,'ਕੌਨ ਤੁਮ ਕਾਰਜ ਉਰ ਬਾਂਛਤਿ ਲਿਹੁ ਜਾਚਿ ਪ੍ਰਬੀਨ। ਕਹਾਂ ਬਸਤਿ, ਗਮਨੇ ਅਬਿ ਕਿਤ ਕੋ, ਹਮ ਢਿਗ ਆਏ ਕਵਨ ਚਿਤ ਚੀਨਿ'।ਮੁੱਖਯ ਹੁਤੋ ਸਭਿਹਿਨਿ ਮਹਿਂ ਭਿੱਖਾ ਬੋਲਯੋ ਬਾਕ ਹੋਇ ਕਰਿ ਦੀਨ ॥ ੨੯ ॥ ਭਿੱਖੇ ਬਾਚ* ॥

†ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥ ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥ ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥ ਕਹਤਿਅਹੁ ਕਹਤੀ ਸੁਣੀ[5] ਰਹਤ ਕੋ ਖੁਸੀ ਨ ਆਯਉ ॥ ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ[6] ਹਉ ਕਿਆ ਕਹਉ ॥ ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥ ੨ ॥ ੨੦ ॥ ਸਵੈਯਾ ਛੰਦ ॥

'ਆਪ ਗੁਰ ਬਨਿ ਦੀਖ੍ਯਾ ਦੀਜਹਿ ਸਿੱਖਯ ਕਰਹੁ ਉਚਰਹੁ ਉਪਦੇਸ਼। ਖੋਜਤਿ ਫਿਰੇ ਜਗਤ ਮਹਿ ਜਿਤ ਕਿਤ ਲੇਨਿ ਸ਼ਾਂਤਿ ਹਿਤ ਪੰਥ ਵਿਸ਼ੇਸ਼[7]।

---

[1]ਭਾਰੀ ਜੋਤ ਵਾਲੇ। [2]ਮਹਾਂ ਪੁੰਨ ਆਪ ਦਾ ਅਗਲਾ ਭਾਗ ਹੈ ਤੇ ਪਾਪ ਪਿੱਠ ਦਾ ਥਾਂ ਹੈ। [3]ਬੜਾ ਭਾਰੀ ਬਲ। [4]ਡੂੰਘੇ। [5]ਕਹਿਣੇ ਵਾਲਿਆਂ ਦੀ ਕਹਾਵਤ ਸੁਣੀ। [6]ਗਾਥ ਔਗੁਣ, ਵਜੰਗ ਨਾਲ ਕਿਹਾ ਹੈ। [7]ਬਹੁਤ ਮਜ਼ਹਬਾਂ ਵਿਚ। *ਕਈ ਨੁਸਖਿਆਂ ਵਿਚ ਇਹ ਪਾਠ ਨਹੀਂ ਹੈ।

†ਇਹ ਸਵੈਯਾ ਗੁਰੂ ਗ੍ਰੰਥ ਜੀ ਵਿਚ ਤੀਜੇ ਮਹੱਲੇ ਦੇ ਸਵੈਯਾਂ ਵਿਚ ਹੈ। ਭਿਖਾ ਭੱਟ ਤੀਜੇ ਗੁਰਾਂ ਕੋਲ ਆਯਾ, ਦੇਖੋ ਰਾਸ ੩ ਅੰਸੂ ੫੭ ਅੰਕ ੧੮।

ਸ਼੍ਰਮਤ ਭਏ ਨਹਿ ਪ੍ਰਾਪਤਿ ਹੋਵਾ, ਬਾਸੀ[1] ਹਮ ਕਾਸ਼ੀ ਪੁਰਿ ਦੇਸ਼। ਅਪਰ ਬਾਸ਼ਨਾ ਚਿਤ ਮਹਿ ਕੋਇ ਨ ਕਹਾ ਜਾਚਹਿ ਮਿਥਿਆ ਜੁ ਅਸ਼ੇਸ਼'॥੨੯॥ ਸ੍ਰੀ ਅਰਜਨ ਸੁਨਿ ਭਨਯੋ'ਬੇਦ ਤੁਮ! ਨਰ ਤਨ ਧਾਰਿ ਆਇ ਹਮ ਪਾਸ। ਤੁਮ ਸਭਿ ਕਰਹੁ ਬ੍ਰਹਮ ਕੋ ਨਿਰਨੈ ਪਾਰਬ੍ਰਹਮ ਕੋ ਸੁਜਸੁ ਪ੍ਰਕਾਸ਼। ਅਬਿ ਸਰੀਰ ਮਾਨਵ ਕੋ ਪਾਯਹੁ ਕੁਛ ਹੰਕਾਰ ਭਯੋ ਫਲ ਤਾਸ[2]। ਬ੍ਰਹਮ ਰੂਪ ਸ੍ਰੀ ਨਾਨਕ ਕਲਿ ਮਹਿ ਨਰ ਸਰੂਪ ਹੁਇ ਤਾਰੇ ਦਾਸ॥੩੦॥ਨਰ ਤਨ ਤੁਮਰੋ, ਨਰ ਤਨ ਸੋਈ[3], ਨਰ ਭਾਖਾ[4]ਕੋ ਰਚਹੁ ਸੁਧਾਰਿ। ਜਿਸ ਮਹਿ ਜਸੁ ਗੁਰ ਨਾਨਕ ਕੇਰਾ ਕਰਹੁ ਅਬੈ ਨਿਜ ਬਦਨ ਉਚਾਰਿ। ਬਹੁਰ ਸਿੱਖਨ ਹਮ ਤੁਮ ਕੋ ਕਰਿ ਹੈਂ ਪਾਵਹੁ ਚਿਤ ਸ਼ਾਂਤੀ ਸੁਖ ਸਾਰ[5]। ਰਹਹਿ ਸਥਿਰ ਜਗ ਬਿਖੈ ਨਾਮ ਤੁਮ ਲਿਖਹਿ ਗ੍ਰਿੰਥ ਮਹਿ ਬਨਯੋ ਉਦਾਰ'॥੩੧॥ ਸੁਨਿ ਕਰਿ ਉਰ ਹਰਖਤਿ ਸਭਿ ਹ੍ਵੈ ਕਰਿ ਹਾਥ ਜੋਰਿ ਕੈ ਬੂਝਨਿ ਕੀਨਿ।'ਕ੍ਰਿਪਾ ਸਿੰਧੁ ਕਿਸੁ ਚਾਲ ਰਚਹਿ ਸੋ ਪ੍ਰਥਮ ਬਤਾਵਹੁ ਹਮ ਲੈਂ ਚੀਨਿ।ਤਿਸੀ ਰੀਤਿ ਸਭਿ ਕਰੈਂ ਬਨਾਵਨਿ ਸ੍ਰੀ ਗੁਰ ਕੀਰਤਿ ਰੁਚਿਰ ਨਵੀਨ। ਮਹਾਂ ਲਾਭ ਹਮ ਕੋ ਇਹ ਹੁਇ ਹੈ ਰਾਵਰ ਕ੍ਰਿਪਾ ਧਾਰਿ ਕੈ ਦੀਨ[6]'॥੩੨॥ ਸ੍ਰੀ ਅਰਜਨ ਸੁਨਿ ਆਪ ਬਨਾਏ ਪ੍ਰਥਮ ਸਵੱਯੇ ਸੋ ਲਿਖਵਾਇ। ਬਹੁਰ ਸਮਸਤ ਭਾਟ ਗੁਰ ਸਿਮਰੇ ਕਰਤਿ ਭਏ[7] ਮਨ ਕੋ ਉਮਗਾਇ। ਸ੍ਰੀ ਨਾਨਕ ਕੋ ਸੁਜਸੁ ਆਦਿ ਮਹਿ ਬਹੁ ਪ੍ਰਕਾਰ ਤਿਨ ਬਿਖੈ ਬਨਾਇ। ਬ੍ਰਹਮ ਰੂਪ ਕਰਿ ਬਰਨਨ ਕੀਨੇ ਸ਼ਿਵ ਬ੍ਰਹਮਾਦਿਕ ਜਿਸ ਕੋ ਗਾਇਂ ॥੩੩॥ਬਹੁਤ ਚਾਲ ਕੇ ਕਰੇ ਸਵੱਯੇ ਦੇਸ਼ਨਿ ਕੀ ਭਾਖਾ ਬਿਚ ਸੋਇ। ਮਹਾਂ ਮਹਾਤਮ ਕੀਨਿ ਉਚਾਰਨ ਪਠੈ ਸੁਨੇ ਫਲ ਦੀਰਘ ਹੋਇ। ਜਿਸ ਕੋ ਨੇਤਿ ਨੇਤਿ ਨਿਤ ਸ਼੍ਰੁਤਿ[8] ਕਹਿ ਤਿਸਕੋ ਬਰਨ ਸਕਹਿ ਕਹੁ ਕੋਇ। ਸ਼ੇਖ ਸ਼ਾਰਦਾ[9]ਅੰਤ ਨ ਪਾਵੈਂ ਸਦਾ ਸੁ ਖੋਜਹਿ ਜੋਗੀ ਜੋਇ॥੩੪॥ਪੁਨ ਸ੍ਰੀ ਅੰਗਦ ਕੋ ਜਸੁ ਬਰਨਯੋ ਬਹੁ ਪ੍ਰਕਾਰ ਕੇ ਗੁਨ ਬਿਦਤਾਇ।ਕੀਰਤਿ ਸ੍ਰੀ ਗੁਰੂ ਅਮਰਦਾਸ ਕੀ ਨਿਜ ਬਾਨੀ ਮਹਿ ਰੁਚਿਰ ਬਨਾਇ। ਕੁਸਮ ਬਸੰਤ ਤਰੰਗ ਗੰਗ ਕੇ ਗੁਨ ਬਿਅੰਤ ਇੱਤਯਾਦਿ ਜਨਾਇ।

[1]ਵੱਸਣ ਵਾਲੇ। [2]ਮਨੁਖ ਸਰੀਰ ਹੰਕਾਰ ਦਾ ਫਲ ਹੈ। [3]ਸ਼੍ਰੀ ਗੁਰੂ ਨਾਨਕ ਜੀ। [4]ਨਰਬਾਣੀ ਭਾਵ ਜੋ ਬਾਣੀ ਬੋਲਚਾਲ ਵਿਚ ਹੋਵੇ। [5]ਸ੍ਰੇਸ਼ਟ ਸੁਖ। [6]ਆਪ ਦੀਨ (ਜਾਣ) ਕੇ ਕ੍ਰਿਪਾ ਧਾਰੋ (ਅ) (ਗੁਰ ਕੀਰਤੀ ਕਥਨ ਦੀ ਦਾਤ) ਆਪ ਜੀ ਨੇ ਕ੍ਰਿਪਾ ਧਾਰ ਕੇ ਦਿੱਤੀ ਹੈ। [7]ਸਿਮਰ ਕਰਕੇ ਰਚਣ ਲਗੇ (ਸਵਯੀਏ)। [8]ਵੇਦ। [9]ਸ਼ੇਸ਼ਨਾਗ ਤੇ ਸਰਸੁਤੀ।

ਜਿਨ ਕੇ ਸਮਸਰ ਅਪਰ ਨਹੀਂ ਕੋ ਤਿਨ ਕੀ ਉਪਮਾ ਤਿਨ ਬਨਿ ਆਇ।੩੫॥ ਸ੍ਰੀ ਗੁਰੁ ਰਾਮਦਾਸ ਗੁਨ ਰਾਸੀ ਤਿਨ ਕੀ ਕੀਰਤਿ ਰਚੀ ਬਿਸਾਲ। ਧੰਨ ਧੰਨ ਸਤਿਗੁਰ ਜਗ ਸ੍ਵਾਮੀ ਜਿਨ ਦੇਖਨੇ ਅਘ ਓਘ ਸੁ ਟਾਲਿ। ਪੁਨ ਸ੍ਰੀ ਅਰਜਨ ਸੁਜਸੁ[1] ਬਨਾਯੋ ਏਕੋ ਜੋਤਿ ਪੰਚ ਗੁਰ ਨਾਲ। ਧਰਮ ਧੁਜਾ ਧਰਨੀ ਸਮ ਧੀਰਜ[2] ਪਰਉਪਕਾਰੀ ਪਰਮ ਕ੍ਰਿਪਾਲ॥੩੬॥ ਇਕ ਸੌ ਬਾਈ ਰਚੇ ਸਵੈਯੇ ਪੰਚਹੁਂ ਗੁਰ ਕੋ ਸੁਜਸ ਬਨਾਇ।ਸ੍ਰੀ ਅਰਜਨ ਕੋ ਕੀਨਿ ਸੁਨਾਵਨਿ ਪਰਮ ਪ੍ਰੇਮ ਮਨ ਮਹਿਂ ਉਪਜਾਇ।ਪਦ ਅਰਬਿੰਦ ਕਰੀ ਪੁਨ ਬੰਦਨ ਦੀਨ ਭਏ ਭਾਟ ਜੁ ਸਮੁਦਾਇ। ਚਿਤ ਮਹਿਂ ਚਾਹਤਿ ਸਿਖ ਬਨਿਬੇ ਕਉ ਜਾਚਤਿ ਸ਼ਾਂਤਿ ਸੁ ਚਿਤ ਮਹਿਂ ਆਇ॥੩੭॥ਭਏ ਪ੍ਰਸੰਨ ਬਹੁਤ ਸ੍ਰੀਅਰਜਨ ਤਿਨ ਕੀ ਕ੍ਰਿੱਤ[3] ਗ੍ਰਿੰਥ ਲਿਖਵਾਇ। ਮਨ ਬਾਂਛਤਿ ਬਰ ਦੀਨਿ ਸਭਿਨਿ ਕੋ ਸਿੱਖਯ ਕਰੇ ਸ਼ਾਂਤੀ ਉਪਜਾਇ। ਭ੍ਰਮ ਪਰਹਰਨੇ, ਭਏ ਸਭਿ ਨਿਰਮਲ, ਸ੍ਰੀ ਗੁਰ ਜਸੁ ਤੇ ਇਹੁ ਫਲ ਪਾਇ।ਕੇਤਿਕ ਦਿਨ ਮੈਂ ਨਿਜ ਤਨ ਤਜਿਕੈ ਬੇਦ ਰੂਪ ਹੋਏ ਤਿਸ ਭਾਇ*॥੩੮॥ਲਿਖੇ ਸਮਸਤ ਸਵੈਯੇ ਸੋਊ ਸ੍ਰੀ ਗ੍ਰਿੰਥ

---

[1]...ਦਾ ਜਸ। [2]ਧਰਮ ਦੀ ਧੁਜਾ ਧਰਤੀ ਵਤ ਧੀਰਜ। [3]ਰਚੀ ਹੋਈ (ਬਾਣੀ)।

*ਕਵਿ ਜੀ ਨੇ ਭੱਟਾਂ ਨੂੰ ਏਥੇ ਵੇਦਾਂ ਦੇ ਅਲੰਕਾਰ ਵਿਚ ਵਰਣਨ ਕੀਤਾ ਹੈ। ਮੁਰਾਦ ਇਹ ਜਾਪਦੀ ਹੈ ਕਿ ਏਹ ਭੱਟ ਵੇਦ ਪਾਠੀ ਪੰਡਿਤ ਸੇ। ਸੰਸਕ੍ਰਿਤ ਵੇਤਾ ਵਿਦਵਾਨਾਂ ਵਿਚ ਮਹਾਨ ਵਿਦਵਾਨਾਂ ਦੀ ਪਿਛਲੇ ਸਮੇਂ ਵਿਚ 'ਭੱਟ' ਸੰਗਯਾ ਰਹੀ ਹੈ। ਕਈ ਵੇਦ ਸ਼ਾਸਤ੍ਰ ਵੇਤਾ ਵਿਦਵਾਨ 'ਭੱਟਾਚਾਰਯ' ਕਰਕੇ ਸੱਦੇ ਜਾਂਦੇ ਸਨ, ਜੈਸਾ ਕਿ ਪੂਰਵ ਮਿਮਾਂਸਾ ਦਾ ਸੰਸਕ੍ਰਿਤ ਵਿਚ ਵਾਰਤਿਕ ਕਾਰ ਭੱਟਾਚਾਰਯ ਹੈ,ਅਸਲ ਨਾਮ ਇਨ੍ਹਾਂ ਦਾ ਕੁਮਾਰਿਲ ਸੀ,ਪ੍ਰੰਤੂ ਵਿਦ੍ਵਤਾ ਦੇ ਕਾਰਨ'ਕੁਮਾਰਿਲ ਭੱਟਾਚਾਰਯ' ਜਾਂ 'ਭੱਟ' ਕਹਿਲਾਏ, ਜੈਸਾ ਕਿ ਅੱਜ ਕੱਲ ਪ੍ਰਾਗ, ਸ਼ਾਸਤ੍ਰੀ ਆਦਿ ਆਖੀਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਭੱਟਾਚਾਰਯਾਂ ਨੂੰ ਵਿਦ੍ਯਾ ਦਾ ਅਹੰਕਾਰ ਹੋ ਗਿਆ ਜਾਪਦਾ ਹੈ, ਸਦ੍ਗਤੀ ਕੇਵਲ ਵਿਦ੍ਯਾ ਨਾਲ ਨਾ ਮਿਲੀ ਤੱਕਕੇ ਇਹ ਸੱਚੇ ਗੁਰੂ ਦੀ ਭਾਲ ਵਿਚ ਟੁਰੇ ਤੇ ਸਤਿਗੁਰਾਂ ਦੇ ਦੁਆਰੇ ਆਕੇ ਸੁਖੀ ਹੋਏ। ਇਹ ਗੱਲ ਇਹਨਾਂ ਦੇ ਰਚੇ ਸਵਈਆਂ ਤੋਂ ਵਿੱਦਤ ਹੋ ਰਹੀ ਹੈ। ਇਹ ਗੱਲ ਖੋਜ ਤਲਬ ਹੈ ਕਿ ਏਹ ਸਾਰੇ ਪੰਜਵੇਂ ਸਤਿਗੁਰਾਂ ਪਾਸ ਆਏ ਸੇ ? ਜੈਸਾ ਕਿ ਕਵੀ ਜੀ ਦੇ ਆਪਣੇ ਲਿਖੇ ਅਨੁਸਾਰ 'ਭਿਖਾ ਜੀ' ਤੀਜੇ ਸਤਿਗੁਰਾਂ ਦੇ ਪਾਸ ਆਏ ਸਨ, ਦੇਖੋ ਰਾਸ ੩ ਅੰਸੂ ੫੭ ਦਾ ੧੮ ਛੰਦ ਅਤੇ ਭਾ: ਗੁ: ਵਾ: ੧੧ ਪੌ: ੨੧ ਭਗਤ ਰਤਨਾਵਲੀ। ਸਵੱਯਾਂ ਵਿਚ ਭੱਟਾਂ ਨੇ ਆਪਣੇ ਤਜਰਬੇ ਬੜੀ ਰਸੀਲੀ ਤੇ ਉੱਚ ਦਰਜੇ ਦੀ ਰਚਨਾਂ ਵਿਚ ਦੱਸੇ ਹਨ। ਸਵਈਆਂ ਤੋਂ ਇਕ ਹੋਰ ਉਗਾਹੀ ਮਿਲਦੀ ਹੈ ਕਿ ਵਿਦਵਾਨ ਮੁਤਲਾਸ਼ੀਆਂ (ਜਗਯਾਸੂਆਂ ਨੇ) ਸਾਰੇ ਫਿਰ ਕੇ ਅੰਤ ਏਥੇ ਆ ਕੇ ਆਪਣੇ ਤਜਰਬੇ ਨਾਲ

[ਬਾਕੀ ਨੂਟ ਦੇਖੋ ਅਗਲੇ ਪੰਨੇ ਦੇ ਹੇਠ]

ਸਾਹਿਬ ਕੇ ਮਾਂਹਿ। ਅੰਤ ਸਰਬ ਕੇ ਲਿਖਿ ਮੁੰਦਾਵਨੀ ਮੁੰਦ੍ਰਤਿ[1] ਮੁਹਰ ਲਗੀ ਜਨੁ ਵਾਹਿ।ਭੋਗ ਸਕਲ ਬਾਨੀ ਕੋ ਪਾਯਹੁ ਮਹਿਮਾ ਜਿਸ ਕੀ ਕਹੀ ਨ ਜਾਇ।ਭਵਜਲ ਭੈਰਵ ਕੋ ਜਹਾਜ ਬਡ ਪ੍ਰਭੁ ਕ੍ਰਿਪਾ ਤੇ ਪਾਰ ਪਰਾਇ। ੩੯॥ ਰਾਗਮਾਲ ਸ਼੍ਰੀ ਗੁਰ ਕੀ ਕ੍ਰਿਤ ਨਹਿਂ ਹੈ ਮੁੰਦਾਵਨੀ ਲਗਿ ਗੁਰ ਬੈਨ। ਇਸ ਮਹਿਂ ਨਹਿਂ ਸੰਸੈ ਕੁਛ ਕਰੀਅਹਿ ਜੇ ਸੰਸੈ ਅਵਿਲੋਕਹੁ ਨੈਨ।ਮਾਧਵ ਨਲ ਆਲਮ ਕਵਿ ਕੀਨਸਿ ਤਿਸ ਮਹਿਂ ਨ੍ਰਿਤਕਾਰੀ ਕਹਿ ਤੈਨ[3]। ਰਾਗ ਰਾਗਨੀ ਨਾਮ ਗਿਨੇ ਤਹਿਂ ਯਾਂਤੇ ਸ੍ਰੀ ਅਰਜਨ ਕ੍ਰਿਤ ਹੈ ਨ ॥੪੦॥ ਇਹ ਸੁਧਿ ਨਹੀਂ ਲਿਖੀ ਇਹ ਗੁਰ ਨੇ ਕਿਧੌਂ ਸਿੱਖ ਕਾਹੂ ਲਿਖਿ ਦੀਨਿ†। ਰਾਗ

---

[1]ਬੰਦ ਕੀਤੀ। ਮੁੰਦਾਵਣੀ ਪਦ ਦੇ ਅਰਥ ਖੋਜ ਲਈ ਦੇਖੋ ਗੁਰੂ ਗ੍ਰੰਥ ਕੋਸ਼ ( ਖਾਃ ਟ੍ਰੈਕਟ ਸੁਸਾ ੧੬੬੮। [2]ਜਾਣੋ ਉਹ (ਬਾਣੀ ਨੂੰ)। [3]ਤਿਸ ਨੇ।

[ਪਿਛਲੇ ਪੰਨੇ ਦੀ ਬਾਕੀ ਟੂਕ]

ਸਤਿਗੁਰਾਂ ਨੂੰ ਵਾਹਿਗੁਰੂ ਰੂਪ ਸਹੀ ਕੀਤਾ ਤੇ ਉਗਾਹੀ ਭਰੀ। ਇਹ ਬੜਾ ਭਾਰੀ ਇਤਿਹਾਸਕ ਨੁਕਤਾ ਹੈ ਕਿ ਸ੍ਰੀ ਗੁਰੂ ਜੀ ਆਪਣੇ ਹੀਨ-ਹਯਾਤ 'ਸਤ ਦੇ ਖੋਜੀਆਂ' ਤੋਂ ਰੱਬੀਅਤ ਵਾਲੇ ਤੇ 'ਗੋਬਿੰਦ ਰੂਪ' ਮੰਨੇ ਗਏ। ਇਹ ਨਹੀਂ ਕਿ ਜੀਉਂਦੇ ਜੀ ਤਾਂ ਆਪ ਸਾਧਾਰਨ ਲੋਕ ਸਨ ਤੇ ਸਮੇਂ ਦੇ ਬੀਤਣ ਨੇ ਇਹ ਕੁਛ ਕੀਤਾ। ਜਿਸ ਤਰ੍ਹਾਂ ਕਿ ਕਈ ਅਵਤਾਰਾਂ ਬਾਬਤ ਕਿਹਾ ਜਾ ਰਿਹਾ ਹੈ। ਸਗੋਂ ਜੀਉਂਦੇ ਜੀ ਖੋਜੀਆਂ ਤੇ ਵਿਦਵਾਨਾਂ ਨੇ, ਗੁਰੂ ਸਾਹਿਬਾਂ ਨੂੰ 'ਗੋਬਿੰਦ ਰੂਪ' ਸਹੀ ਕਰ ਲਿਆ ਸੀ।

ਭੱਟਾਂ ਨੇ ਜੋ ਸਵਈਏ ਰਚੇ ਹਨ 'ਗੁਰੂ ਪਦ' ਲਈ ਰਚੇ ਹਨ, ਉਹ ਗੁਰੂ ਜਯੋਤੀ ਦੀ ਉਹਨਾਂ ਨੇ ਸਾਖ ਭਰੀ ਤੇ ਸਤੂਤੀ ਕੀਤੀ ਹੈ, ਚਾਹੇ ਉਹਨਾਂ ਦੇ ਰਹਿਣ ਵੇਲੇ ਗੁਰ ਗੱਦੀ ਤੇ ਕੋਈ ਗੁਰੂ ਸਾਹਿਬ ਸਨ। ਇਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਤ ਕਰਤਾ ਗੁਰੂ ਅਰਜਨ ਦੇਵ ਜੀ ਦਾ ਸਾਰਿਆਂ ਨੂੰ ਬੀੜ ਵਿਚ ਸ਼ਾਮਲ ਕਰਨਾ ਉਹਨਾਂ ਦੇ ਦੈਵੀ ਫਰਜ਼ ਦੀ ਅਦਾਇਗੀ ਸੀ, ਜਿਵੇਂ ਉਹਨਾਂ ਦੀ ਰਚੀ ਬਾਣੀ ਪੰਜਵੇਂ ਗੁਰੂ ਨਾਨਕ ਦੀ ਬਾਣੀ ਹੈ ਤੇ ਮਹਲਾਂ ੫ ਦੇ ਸਿਰਲੇਖ ਹੇਠਾਂ ਰੱਬੀ ਬੀੜ ਵਿਚ ਉਸ ਦਾ ਚਾੜ੍ਹਨਾ ਉਹਨਾਂ ਦੇ ਗੁਰੂ ਪਦ ਦਾ ਫਰਜ਼ ਸੀ, ਤਿਵੇਂ ਸਵਈਏ ਮਹਲੇ ੫ ਬੀ ਪੰਜਵੇਂ ਗੁਰ ਨਾਨਕ ਦੇ ਸਵਈਏ ਹਨ, ਉਹਨਾਂ ਦਾ ਬੀੜ ਵਿਚ ਚਾੜ੍ਹਨਾ ਉਹਨਾਂ ਦਾ ਗੁਰੂ ਪਦ ਦਾ ਫਰਜ਼ ਸੀ। ਰਾਜਾ 'ਰਾਜਾ ਪਦ' ਦੇ ਫਰਜ਼ ਅਦਾ ਕਰਦਾ ਕਿਸੇ ਸ਼ਖਸੀ ਨਿੰਮ੍ਰਤਾ ਦੇ ਖਿਆਲ ਨਾਲ ਉਹਨਾਂ ਫਰਜ਼ਾਂ ਨੂੰ ਅਦਾ ਕਰਨੋਂ ਰੁਕੇ ਤਾਂ ਹਰਜ ਹੁੰਦਾ ਹੈ, ਤਿਵੇਂ ਗੁਰੂ ਪਦ ਦੇ ਸੱਚੇ ਪਾਤਸ਼ਾਹ ਨੂੰ 'ਗੁਰੂ ਜਯੋਤੀ ਪਦ' ਦੇ ਫਰਜ਼ ਅਦਾ ਕਰਨੇ ਜ਼ਰੂਰੀ ਸਨ।

†ਕਵਿ ਜੀ ਨੇ ਆਲਮ ਕਵਿ ਦੀ ਪੋਥੀ ਦੀ ਪੂਰੀ ਖੋਜ ਕੀਤੇ ਬਿਨਾਂ ਇਹ ਕੁਛ ਲਿਖ ਦਿਤਾ ਹੈ, ਆਖਦੇ ਹਨ ਕਿ ਇਹ ਭੁੱਲ ਸੋਭਾ ਸਿੰਘ ਨੇ ਕਰਵਾਈ ਸੀ।

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਨਾਮ ਸਭਿ ਜਾਨਹਿ ਰਾਗੀ ਇਹ ਕਾਰਨ ਲਿਖ ਦਈ ਪ੍ਰਬੀਨ। ਸ੍ਰੀ ਗੁਰ

[ ਪਿਛਲੇ ਪੰਨੇ ਦੀ ਬਾਕੀ ਟੂਕ ]

ਭੁੱਲ ਦਾ ਕਾਰਨ ਓਹ ਸੰਮਤ ਸੀ ਜੋ ਆਲਮ ਦੀ ਪੋਥੀ ਦੇ ਦੀਬਾਚੇ ਵਿਚ ੯੯੧ ਹਿਜਰੀ ਦਿੱਤਾ ਸੀ। ਇਸ ਸੰਮਤ ਨੂੰ ਭੁਲੇਖੇ ਨਾਲ ਆਲਮ ਦੀ ਪੋਥੀ ਦਾ (ਜੋ ਸੰਸਕ੍ਰਿਤ ਦਾ ਹਿੰਦੀ ਤਰਜਮਾ ਹੈ) ਸੰਮਤ ਸਮਝ ਲਿਆ ਗਿਆ ਸੀ, ਹਾਲਾਂ ਕਿ ਇਹ ਸੰਮਤ ਅਸਲ ਸੰਸਕ੍ਰਿਤ ਪੁਸਤਕ ਦਾ ਹੈ ਜੋ ਕਵੀ ਜੋਧ ਨੇ ਅਕਬਰ ਦੇ ਸਮੇਂ ਰਚਿਆ ਸੀ। ਆਲਮ ਕਵੀ ਨੇ ਆਪਣੀ ਰਚਨਾਂ ਰਚਣ ਦਾ ਸੰਮਤ ਆਪਣੀ ਪੋਥੀ ਦੇ ਅਖੀਰ ਤੇ ੧੭੭੪ ਬਿ: ਦਿੱਤਾ ਹੈ। ਸ੍ਰੀਮਾਨ ਗਜਾਣੀ ਸਾਹਿਬਸਿੰਘ ਜੀ ਬਮਧਾਣ ਸਾਹਿਬ ਵਾਲਿਆਂ ਨੇ ਰਾਗ ਮਾਲਾ ਤੇ ਬੜੀ ਡੂੰਘੀ ਤੇ ਚਿਰ ਕਾਲ ਤਕ ਸ਼ੋਭਾ ਯੋਗ ਖੋਜ ਕੀਤੀ ਹੈ। ਉਸ ਅਨੁਸਾਰ ਉਨ੍ਹਾਂ ਨੇ ਪੰਜ ਸ਼ਲੋਕ ਜੋਧ ਕਵਿ ਦੇ ਦੀਬਾਚੇ ਵਿਚੋਂ ਦਿੱਤੇ ਹਨ, ਜਿਨ੍ਹਾਂ ਦਾ ਭਾਵ ਆਲਮ ਕਵਿ ਦੇ ਤਰਜਮੇ ਨਾਲ ਟਾਕਰਾ ਖਾਂਦਾ ਹੈ ਤੇ ਨਿਰਸੰਸੇ ਕਰ ਦੇਂਦਾ ਹੈ ਕਿ ਕਿ ੯੯੧ ਹਿ: ਸੰਨ ਜੋਧ ਕਵੀ ਦੀ ਸੰਸਕ੍ਰਿਤ ਰਚਨਾਂ ਦਾ ਹੈ। ਯਥਾ:—

ਮਾਧਵਾਨਲ ਕਾਂਮ ਕੰਦਲਾ ਚਰਿੱਤ੍ਰ*।

†ਪ੍ਰਣਮਯ ਤਤ੍ਪਰੰ ਬ੍ਰਹ੍ਮ ਚਤੁਰਾਨਨ ਤ: ਪਰਮ੍।

ਅਰਥ—(ਪਹਿਲੋਂ ਮੈਂ) ਤਤਪਰ ਬ੍ਰਹਮ ਨੂੰ ਪ੍ਰਣਾਮ ਕਰਦਾ ਹਾਂ ਜੋ 'ਬ੍ਰਹਮ' ਕਿ ਬ੍ਰਹਮਾ ਤੋਂ ਭੀ ਪਰੇ ਹੈ।

ਸਰ੍ਵਸ੍ਯੂਤੰ ਜਗਨ੍ਨਾਥੰ ਭੂਤਾਦਿਨਾਂ ਪ੍ਰਵਰ੍ਤਕਮਮ੍ ॥ ੧ ॥

ਅਰਥ—ਜੋ ਸਰਬ ਬ੍ਯਾਪੀ ਤੇ ਜਗਤ ਦਾ ਸ੍ਵਾਮੀ ਹੈ (ਤੇ ਅਕਾਸ਼ ਆਦਿਕ) ਭੂਤਾਂ ਦੀ ਪ੍ਰਵਿਰਤੀ ਕਰਨੇ ਵਾਲਾ ਹੈ।

‡ਆਦ੍ਯੰਤਾ ਭ੍ਯਾਂ ਵਿਹੀਨਨ੍ਤੁ ਧਾਰਯਦ੍ ਚਰਾਚਰਮ੍।

ਅਰਥ—ਆਦਿ ਅੰਤ ਤੋਂ ਰਹਿਤ, ਚੱਲ ਤੇ ਅਚਲ ਦਾ ਧਾਰਨ ਕਰਤਾ (ਹੈ)।

§ਅਗ੍ਰ੍ਯਮਤਿ ਮਤੀ ਗਜੇਯਮ ਗਜੇਯ ਮਲਿਨਾਤਮਨਾਮ੍ ॥ ੨॥

ਅਰਥ—ਜੋ ਸਭ ਦਾ ਆਗੂ, ਸੂਖਮ ਬੁਧੀ ਵਾਲੇ ਦੇ ਜਾਨਣੇ ਯੋਗ, ਅਰ ਮਲੀਨ ਆਤਮਾ ਵਾਲੇ ਦੇ ਨਾਂ ਜਾਨਣੇ ਯੋਗ ਹੈ।

ਸਰ੍ਵਦਾ ਸਰ੍ਵ ਸੇਵ੍ਯੰ ਹਿ ਸਰ੍ਵ ਸਾਕਿਸ਼ ਤਨ੍ਮਯਮ੍ ॥

ਅਰਥ—ਸਰਬਦਾ ਕਾਲ ਸਰਬ ਜੀਵਾਂ ਦੇ ਸੇਵਨੇ ਯੋਗ ਹੈ ਤੇ ਸਰਬਦਾ ਸਾਖੀ ਜਗਤ ਰੂਪ ਹੈ।

[ ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ ]

*ਸੰਸਕ੍ਰਿਤ ਮਾਧਵਾਨਲ ਕਾਮ ਕੰਦਲਾ ਵਿਸ਼ੇਸ਼ ਖੋਜ ਨਾਲ ਸਾਨੂੰ ਪ੍ਰਾਪਤ ਹੋ ਗਈ ਹੈ। ਹੁਣ ਸ਼ਲੋਕਾਂ ਦੇ ਪਾਠ ਉਸ ਨਾਲ ਸੋਧਕੇ ਦੇ ਰਹੇ ਹਾਂ।

†ਇਨ੍ਹਾਂ ਦੀਬਾਚੇ ਦੇ ਸ਼ਲੋਕਾਂ ਦੇ ਭਾਵ ਨੂੰ ਆਲਮ ਕਵੀ ਨੇ ਆਪਣੇ ਟੀਕੇ ਵਿਚ ਜਿਵੇਂ ਲਿਖਿਆ ਹੈ ਇਨ੍ਹਾਂ ਟੂਕਾਂ ਵਿਚ ਦੇਂਦੇ ਹਾਂ:—ਪ੍ਰਿਥਮੈਂ ਪਾਰਬ੍ਰਹਮ ਕੋ ਪਰਨੋ। ਪੁਨ ਕਿਛ ਜਗਤ ਰੀਤ ਰਸ ਬਰਨੋ। ‡ਜਾਕੀ ਆਦਿ ਅੰਤ ਨਹ ਜਾਨੀ। §ਪਾਰ ਬ੍ਰਹਮ ਪੂਰਨ ਪਤਿ ਸ੍ਵਾਮੀ। ਘਟ ਘਟ ਰਹਿਓ ਸੁ ਅੰਤਰਯਾਮੀ। ਘਟ ਘਟ ਰਹੈ ਲਖੈ ਨਹਿ ਕੋਈ।''''ਜਾਕੀ ਆਦਿ ਅੰਤ ਨਹਿ ਜਾਨੀ। ਪੰਡਤ ਕਥਾ ਗਿਆਨ ਸੁਨਮਾਨੀ। ਗਿਆਨੀ ਹੋਇ ਸੁ ਗੁਰਮੁਖ ਧਿਆਵੈ। ਖੋਜੀ ਹੋਇ ਸੁ ਖੋਜਤ ਪਾਵੈ।

ਗਿਰਾ ਨਾਮ ਹਰਿ ਕੇ ਬਿਨ ਸੰਤਨ ਮਹਿਮਾ ਬਿਨ ਨਹਿ ਕੀਨਿ* । ਭਰਨੇ

*ਬੀੜ ਦੇ ਆਦਿ ਵਿਚ ਜੈ ਤਤਕਰੇ,ਬੀੜ ਦੇ ਵਿਚ ਰਾਗਾਂ ਦੇ ਸਿਰਨਾਵੇਂ; ਧੁਨੀ,ਘਰ ਆਦਿ ਪਤੇ; ਸ਼ੁਧ, ਜੋੜ ਆਦਿ ਨਿਸ਼ਾਨ; ਮੌਜੂਦ ਹਨ ਤਿਵੇਂ ਗੁਰਮਤ ਸੰਗੀਤ ਦੀ ਕੁੰਜੀ ਰਾਗਮਾਲਾ ਆ ਗਈ।

[ਪਿਛਲੇ ਪੰਨੇ ਦੀ ਬਾਕੀ ਟੂਕ]

ਰਸਬੰਧਾ ਜਗਦ ਰੀਤਿੰ ਕਥਯਾਮਿ ਯਥਾ ਮਤਿ ॥ ੩ ॥

ਅਰਥ–ਜਿਸ ਰਸ ਕਰ ਜਗਤ ਬੰਧਾਇਮਾਨ ਹੈ ਸੋ ਜਗਤ ਰੀਤੀ ਮੈਂ ਕਥਨ ਕਰਦਾ ਹਾਂ, ਜੈਸੀ ਮੇਰੀ ਮਤੀ ਹੈ ।

ਸਮਾਸ਼੍ਰਿਤਜਾ† ਜਗਤਪਤਿ ਮਹਾਰਾਜ ਮਹਾਬਲਮ੍ ॥

ਅਰਥ–ਭਲੀ ਪ੍ਰਕਾਰ ਜਗਤ ਦੇ ਪਤੀ ਨੂੰ ਆਸਰੇ ਕਰਕੇ ਜੋ (ਹੁਣ) ਮਹਾਰਾਜਾ ਤੇ ਬਲ ਵਾਲਾ ਹੈ (ਭਾਵ ਐਸੇ ਬਲ ਵਾਲਾ ਜੋ ਅਕਬਰ ਹੈ) ।

ਮਹਾ ਤੇਜੋ ਯੁਤੰ ਨਾਥਮੇਕ ਛਤ੍ਰ ਧਰੰ ਪਰਮ੍ ॥ ੪ ॥

ਅਰਥ–ਬਡੇ ਤੇਜ ਦੇ ਯੁਕਤ, ਪ੍ਰਜਾ ਦਾ ਸ੍ਵਾਮੀ, ਅਦੁਤੀ ਛੱਤ੍ਰਧਾਰੀ ਤੇ ਉਤਕ੍ਰਿਸ਼ਟ ਹੈ (ਅਕਬਰ)।

ਸ਼ਤ੍ਰੂ ਜਾਤ ਜਿਤੰ ਦਕਸ਼ ਪ੍ਰਜਾ ਧਰਮ ਸੁਰਕਸ਼ਕਮ੍ ॥

ਅਰਥ–ਜਿਸਨੇ ਸਰਬ ਸ਼ੱਤ੍ਰੂ ਜੀਤ ਲੀਤੇ ਹਨ,ਤੇ ਜੋ ਪ੍ਰਜਾ ਦੇ ਧਰਮ ਦੀ ਪਾਲਨਾ ਕਰਨੇ ਵਾਲਾ ਹੈ।

‡ਇੰਦ੍ਰਪ੍ਰਸਥ ਪੈਤਿੰ ਭੂਪੰ ਰਾਜੰ ਮਹਾ ਵਰਮ੍ ॥ ੫॥

ਅਰਥ–ਦਿੱਲੀ ਦਾ ਪਤੀ ਤੇ ਭੂਪਾਲ ਹੈ ਤੇ ਰਾਜਿਆਂ ਦਾ ਰਾਜਾ ਤੇ ਸ੍ਰੇਸ਼ਟ ਹੈ।

ਕੋਟਿ ਯੁਗ ਸਹਸ੍ਰਾਣਿ ਜੀਵਯਤੂ ਮਹੀਤਲੇ।

ਅਰਥ–ਕਈ ਕ੍ਰੋੜਾਂ ਹਜ਼ਾਰਾਂ ਯੁਗਾਂ ਤੱਕ ਭੂਮੀ ਪਰ ਜੀਂਵਦਾ ਰਹੇ।

§ਟੋਡਰਾਮਲਜ ਸੰ ਸੇਵਜੰ ਯਕਸ਼ ਕਿਨ੍ਰ ਸੇਵਕਮ੍ ॥ ੬ ॥

ਅਰਥ–ਟੋਡਰ ਮਲ ਵਜ਼ੀਰ ਜਿਸ ਦੀ ਸੇਵਾ ਕਰਦਾ ਹੈ, ਅਰਥਾਤ ਟੋਡਰ ਮਲ ਆਪਦਾ ਵਜ਼ੀਰ ਹੈ, ਤੇ ਜੱਛ ਕਿੰਨਰ ਆਪਦੇ ਸੇਵਕ ਹਨ।

ਇੰਦ੍ਰਾਦਿ ਰੁਚਿ ਮਨੁ੍ਰ ਮਕਬਰੰ ਵਰੰ ਨ੍ਰਿਪਮ੍ ॥

ਅਰਥ-ਇੰਦ੍ਰ ਆਦਿਕ ਦੇਵਤਿਆਂ ਵਿਚ ਰੁਚੀ ਵਾਲਾ ਅਕਬਰ ਨਾਮੇ ਸ਼ੁਭ ਨਰਪਾਲਕ।

੬ ੬ ੧

ਦ੍ਵਿ ਨਵ ਚਨ੍ਦ੍ਰ ਮਿਤੇ ੧ਬ੍ਰੈ ਯਾਵਨੇ ਭਾਖ੍ਯਤੇ ਕਥਾ ॥ ੭ ॥

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

†ਪਾਠਾਂਤ੍ਰ, ਸਮਾਸ਼੍ਰਤਜ। ‡ਚੌਃ। ਜਗਪਤਿ ਰਾਜ ਕੋਟਿ ਜੁਗ ਕੀਜੇ। ਸ਼ਾਹ ਜਲਾਲ ਛਤ੍ਰ ਪਤਿ ਜੀਜੇ। ਦਿਲੀਪਤਿ ਅਕਬਰ ਸੁਲਤਾਨ। ਸਪਤ ਦੀਪ ਮੈਂ ਜਾਕੀ ਆਨ।

§ਆਗੇ ਨੈਬ ਮਹਾ ਮਨ ਮੰਤ੍ਰੀ। ਨ੍ਰਿਪ ਰਾਜਾ ਟੋਡਰ ਮੱਲ ਛੱਤ੍ਰੀ। ੫।

ਦੋਃ। ਗਣ ਗੰਧ੍ਰਬ ਕਿੰਨਰ ਸਬੈ ਜੱਛ ਰਹੇ ਹੈਂ ਘੇਰ। ਦੰਡ ਭਰੇ ਸੇਵਾ ਕਰੈਂ ਬਾਸਵ ਇੰਦ੍ਰ ਕੁਬੇਰ। ਚੌਃ। ਇਕ ਛਤ ਰਾਜ ਬਿਧਾਤੇ ਕੀਨਾ। ਕਤਹੂੰ ਦੁਰਜਨ ਰਹੋ ਨ ਚੀਨਾ॥ ੪॥

ਮਹਦ ਫਲ ਪਠਿਬੇ ਸੁਨਿਬੇ ਲਿਖਿਬੇ ਗੁਨਿਬੇ,ਚਹੈ ਸੁ ਲੀਨ ॥੪੧॥ ਧੰਨ

[ਪਿਛਲੇ ਪੰਨੇ ਦੀ ਬਾਕੀ ਟੂਕ]

ਅਰਥ—*ਦੋ ਨਾਏਂ ਤੇ ਏਕਾ (੯੯੧) ਅਰਥਾਤ ਸੰਮਤ ੯੯੧ ਯਾਵਨੀ ( ਹਿਜਰੀ ) ਵਿਚ ਮੈਂ (ਮਾਧਵਾਨਲ ਤੇ ਕਾਮਕੰਦਲਾ ਦੀ) ਕਥਾ ਕਹਿੰਦਾ ਹਾਂ।

ਕਾਚਿਤ ਪੁਸ਼ਪਾਵਤੀ ਸ਼੍ਰੁਤਾ ਰਾਜਧਾਨੀ ਸ਼ੁਭਾ ਖਲੁ ॥

ਅਰਥ—ਕੋਈਕ ਪੁਸ਼ਪਾਵਤੀ ਨੌਗਰੀ ਸੁਣੀ ਹੈ ਨਿਸ਼ਚੇ ਕਰ ਸ਼ੁਭ ਰਾਜਧਾਨੀ ।

ਗੋਵਿੰਦ ਚੰਦ ਸੈ ਰਕਜ਼ਾ ਯਥੇਂਦ੍ਰੇਣਾਮਰਾਵਤੀ ॥ ੮ ॥

ਅਰਥ—ਗੋਵਿੰਦ ਚੰਦ ਰਾਜਾ ਜਿਸ ਨਗਰੀ ਦੀ ਰੱਖਯਾ ਕਰਨੇ ਵਾਲਾ ਹੈ, ਜੈਸੇ ਦੇਵਪੁਰੀ ਦੀ ਇੰਦਰ ਰਖਿਆ ਕਰਦਾ ਹੈ।

ਹੁਣ ਸਿੱਧ ਹੋ ਗਿਆ ਕਿ ੯੯੧ ਹਿਜਰੀ ਸੰਮਤ ਜੋਧ ਕਵੀ ਦੀ ਸੰਸਕ੍ਰਿਤ ਰਚਨਾਂ ਦਾ ਹੈ। ੯੯੧ ਹਿਜਰੀ ਦਾ ਬਿਕ੍ਰਮੀ ਸੰਮਤ ੧੬੪੦ ਬਣਦਾ ਹੈ, ਉਸ ਨੂੰ ਜਦ ਆਲਮ ਦੇ ਉਲਥੇ ਕਰਨ ਦਾ ਸੰਮਤ ਸਮਝ ਲਿਆ ਤਾਂ ਭੁਲੇਖਾ ਲੱਗਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤੋਂ ੨੧ ਵਰ੍ਹੇ ਪਹਿਲਾਂ ਆਲਮ ਦੀ ਰਾਗ ਮਾਲਾ ਮੌਜੂਦ ਸੀ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ੧੬੬੧ ਸੰਮਤ ਬਿ: ਵਿਚ ਬੱਧੀ ਹੈ। ਇਸ ਹਿਸਾਬ ਆਲਮ ਦੀ ਰਚਨਾਂ ਪਹਿਲੋਂ ਹੋਈ ਜਾਪਦੀ ਸੀ ਜਿਸ ਤੋਂ ਸਾਰਿਆਂ ਨੇ ਟਪਲਾ ਖਾਧਾ ਸੀ ਕਿ ਰਾਗ ਮਾਲਾ ਇੱਕੀ ਵਰ੍ਹੇ ਪਹਿਲੋਂ ਮੌਜੂਦ ਸੀ, ਤੇ ਸ਼ੰਸੇ ਕਰਨ ਵਾਲਿਆਂ ਨੇ ਖਿਆਲ ਬਣਾ ਲਿਆ ਕਿ ਕਿਸੇ ਨਾ ਕਿਸੇ ਤਰ੍ਹਾਂ ਓਥੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆ ਗਈ। ਫਿਰ ਸੁਆਦ ਦੀ ਗਲ ਇਹ ਹੈ ਕਿ ਜੋਧ ਕਵੀ ਦੇ ਪੁਸਤਕ ਵਿਚ (ਜੋ ੯੯੧ ਹਿ: ਦਾ ਰਚਿਤ ਹੈ) ਰਾਗ ਮਾਲਾ ਹੈ ਹੀ ਨਹੀਂ। ਜੋ ਖੋਜ ਹੁਣ ਕੀਤੀ ਗਈ ਹੈ ਦੱਸਦੀ ਹੈ ਕਿ ਆਲਮ ਦਾ ਸਮਾਂ ੧੭੧੨ ਬਿ: ਸੰ: ਤੋਂ ੧੭੭੪ ਬਿ: ਤਕ ਦਾ ਲਿਖਤੀ ਸਬੂਤਾਂ ਨਾਲ ਸਹੀ ਹੈ। ਸੋ ਸਦੀ ਤੋਂ ਵਧੀਕ ਮਗਰੋਂ ਜੋ ਸ਼ੈ ਰਚੀ ਗਈ ਉਸ ਦਾ ਕੋਈ ਹਿੱਸਾ ਸਦੀ ਪਹਿਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੀਕੂੰ ਦਰਜ ਹੋ ਸਕਦਾ ਸੀ, ਚਾਹੇ ਉਹ ਭਾਈ ਗੁਰਦਾਸ ਵਾਲੀ ਬੀੜ ਸੀ, ਚਾਹੇ ਭਾਈ ਬੰਨੋ ਵਾਲੀ ਸੀ। ੧੭੭੪ ਤਕ ਹਜ਼ਾਰਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਿਖੇ ਗਏ, ਸੰਮਤਾਂ ਵਾਲੀਆਂ ਬੀੜਾਂ ਮੌਜੂਦ ਹਨ, ਸਭ ਪਰ ਰਾਗ ਮਾਲਾ ਹੈ।

ਆਲਮ ਬਾਬਤ ਵਿਸ਼ੇਸ਼ ਖੋਜ ਇਸ ਪ੍ਰਕਾਰ ਹੈ। ਸ਼ਿਵ ਸਿੰਘ ਸਰੋਜ ਨਾਮੇ ਹਿੰਦੀ ਕਵੀਆਂ ਦੇ ਹਾਲਾਤ ਦੀ ਪੋਥੀ ਵਿਚ ਆਲਮ ਕਵਿ ਦਾ ਸੰਮਤ ੧੭੧੨ ਦਿੱਤਾ ਹੈ।

ਨਾਗਰੀ ਪ੍ਰਚਾਰਨੀ ਸਭਾ ਬਨਾਰਸ ਨੇ 'ਹਿੰਦੀ ਸ਼ਬਦ ਸਾਗਰ' ਅਰਥਾਤ 'ਹਿੰਦੀ ਭਾਸ਼ਾ ਦਾ ਇਕ ਵ੍ਰਿਹਤ ਕੋਸ਼' ਨਾਮ ਦਾ ਗ੍ਰੰਥ ੪੮ ਜਿੰਦੀਆਂ ਵਿਚ ਪ੍ਰਕਾਸ਼ਤ ਕੀਤਾ ਹੈ, ਇਹ ਕੋਸ਼ ਲੱਖ ਕੁ ਰੁਪਏ ਦੇ ਖਰਚ ਨਾਲ ੨੦ ਕੁ ਸਾਲਾਂ ਵਿਚ ਸਮਾਪਤ ਹੋਇਆ ਹੈ। ਇਸ ਕੋਸ਼ ਦੇ ਤਿਆਰ ਕਰਾਉਣ ਵਿਚ ਕਈ ਹਿੰਦੂ ਰਾਜਿਆਂ ਤੇ ਯੂ. ਪੀ. ਦੀ ਗਵਰਨਮੈਂਟ ਨੇ ਮਾਇਕ ਸਹਾਇਤਾ ਦਿੱਤੀ ਤੇ ਪ੍ਰਸਿੱਧ ਪੰਡਿਤਾਂ ਨੇ ਤਿਆਰ ਕੀਤਾ ਹੈ। ਇਸ ਕੋਸ਼ ਦੀ ਪ੍ਰਸਤਾਵਨਾ ਦੇ

(ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ)

*ਸਿਨ ਨੌਂ ਸੈ ਇਕਾਨਵਿ ਆਹੀ । ਕਰੋ ਕਥਾ ਅਬ ਬੋਲੋ ਤਾਹੀ ।
ਪੁਹਪਾ ਵਤੀ ਨਗਰ ਇਕ ਸੁਨਾ । ਗੋਬਿੰਦ ਚੰਦ ਰਾਇ ਬਹੁ ਗੁਨਾ ।

ਜਨਮ ਜਿਨ ਲਿਖਨੋ ਭਾਉ ਧਰਿ ਸਫਲ ਹਾਥ ਅਪਨੇ ਕਰਿ ਤਾਂਹਿ।ਪਠਹਿ

ਪਿਛਲੇ ਪੰਨੇ ਦੀ ਬਾਕੀ ਟੂਕ]

ਪੰਨੇ ੧੭੨ ਤੇ ਆਲਮ ਕਵਿ ਦਾ ਕਵਿਤਾ ਕਾਲ ੧੭੪੦ ਬਿਃ ਤੋਂ ੧੭੬੦ ਬਿਃ ਤਕ ਦਾ ਦਿੱਤਾ ਹੈ, ਇਸ ਤੋਂ ਸਹੀ ਹੋਇਆ ਕਿ ਇਸ ਪ੍ਰਸਤਾਵਨਾ ਦੇ ਵਿਦਵਾਨ ਲੇਖਕਾਂ ਨੂੰ ਆਲਮ ਕਵਿ ਦੇ ਰਚਿਤ ਪੁਸਤਕ ੧੭੪੦ ਤੋਂ ੧੭੬੦ ਤੱਕ ਦੇ ਵੇਖਣ ਵਿਚ ਆਏ ਹਨ।

ਹੁਣ ਵਿਸ਼ੇਸ਼ ਖੋਜ ਇਸ ਪਾਸੇ ਲਿਜਾਂਦੀ ਹੈ ਕਿ ਮਾਧਵਾਨਲ ਕਾਮ ਕੰਦਲਾ ਨੂੰ ਆਲਮ ਨੇ ਕਿਸ ਸੰਮਤ ਵਿਚ ਉਲਥਾ ਕੀਤਾ ? ਆਲਮ ਜੀ ਦੀ ਮਾਧਵਾਨਲ ਕਾਮ ਕੰਦਲਾ ਦੇ ਅੰਤ ਵਿਚ (ਨਾਗਰੀ ਅਖਰਾਂ ਵਿਚ ਲਿਖਤ ਦੀ ਮਿਲੀ ਇਕ ਪੁਰਾਤਨ ਪੋਥੀ ਵਿਚ) ਉਸ ਦਾ ਸੰਮਤ ਉਹਨਾਂ ਨੇ ਆਪ ਇੰਜ ਲਿਖਿਆ ਹੈ:—

੪　੭　੭　੧

ਦੋਹਰਾ—ਬੇਦ ਦ੍ਵੀਪ ਮੁਨਿ ਇੰਦ ਧਰਿ ਸਵਿਤਾ ਜੁਵਤਿ ਗਤਾਨ।
ਹੰਸ ਵਾਰ ਰਤ ਅਸ਼ਟਮੀ ਸ਼ਾਕਾ ਬਿੱਕ੍ਰਮ ਜਾਨ॥

ਅਰਥਾਤ—ਸੰਮਤ ੧੭੭੪ ਬਿਃ ਮਹੀਨਾ ਭਾਦੋਂ, ਦਿਨ ਐਤ, ਸੁਦੀ ਪੱਖ ਦੀ ਅਸ਼ਟਮੀ ਸੀ। ਅਸੀਂ ਹੁਣ ਏਥੇ ਅੱਪੜੇ ਕਿ ੧੭੧੨ ਸੰਮਤ ਤੋਂ ਲੈਕੇ ੧੭੭੪ ਤਕ ਕਵਿ ਆਲਮ ਇਸ ਸੰਸਾਰ ਵਿਚ ਸੇ, ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਹੋਣ ਤੋਂ ੧੧੩ ਸਾਲ ਪਿੱਛੋਂ ਮਾਧਵਾਨਲ ਕਾਮ ਕੰਦਲਾ ਕਿੱਸਾ ਉਸ ਨੇ ਲਿਖਿਆ ਹੈ। 'ਸ਼ਿਵ ਸਿੰਹ ਸਰੋਜ' 'ਹਿੰਦੀ ਸ਼ਬਦ ਸਾਗਰ' ਤੇ ਆਲਮ ਕਵਿ ਦੀ ਆਪਣੀ ਲਿਖਤ 'ਮਾਧਵਾ ਨਲ ਕਾਮ ਕੰਦਲਾ' ਦੇ ਵਿਚ ਦਿਤੇ ਸੰਮਤਾਂ ਤੋਂ ਇਹ ਬੀ ਸਪਸ਼ਟ ਹੋ ਗਿਆ ਕਿ ਆਲਮ ਕਵਿ ਦਸਮ ਪਾਤਸ਼ਾਹ ਦੇ ਸਮੇਂ ਹੋਇਆ ਹੈ। ਇਸ ਗਲ ਨੂੰ ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰ ਪ੍ਰਤਾਪ ਸੂਰਜ ਵਿਚ ਮੰਨਿਆ ਹੈ ਤੇ ਇਹੋ ਗੱਲ ਸੌ ਸਾਖੀ ਤੇ ਬਾਬਾ ਸੁਮੇਰ ਸਿੰਘ ਜੀ ਦੇ ਗੁਰ ਬਿਲਾਸ ਵਿਚ ਵੀ ਇਉਂ ਹੀ ਮੰਨੀ ਗਈ ਹੈ, ਸੋ ਆਲਮ ਦਾ ਸਮਾਂ ਗੁਰੂ ਦਸਮੇਸ਼ ਜੀ ਦੇ ਸਮੇਂ ਨਾਲ ਟਾਕਰਾ ਖਾਂਦਾ ਇਧਰੋਂ ਬੀ ਸਿਧ ਹੋ ਗਿਆ ਤੇ ਉੱਪਰ ਲਿਖੇ ਸਿਖ ਇਤਿਹਾਸਕਾਰਾਂ ਨੇ ਆਲਮ ਨੂੰ ਦਸਮ ਗੁਰੂ ਜੀ ਦੇ ਦਰਬਾਰ ਆਇਆ ਮੰਨਿਆਂ ਹੈ। ੫੨ ਕਵੀਆਂ ਵਿਚ ਇਸ ਦਾ ਨਾਮ ਦਰਜ ਹੈ। ਹੁਣ ਵਿਚਾਰ ਇਥੇ ਸਫਾ ਅੱਪੜ ਗਈ ਕਿ ਜੋ ਪੋਥੀ ਮਾਧਵਾਨਲ ਦੀ ੧੧੩ ਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤੋਂ ਮਗਰੋਂ ਰਚੀ ਗਈ, ਸੋ ਉਸ ਦੀ ਦਿਤੀ ਰਾਗ ਮਾਲਾ ਅਸੰਭਵ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੧੧੩ ਸਾਲ ਆਪਣੇ ਰਚੇ ਜਾਣ ਤੋਂ ਬੀ ਪਹਿਲਾਂ ਚੜ੍ਹ ਸਕੇ। ੯੯੧ ਹਿਃ ਵਾਲੀ ਜੋਧ ਕਵੀ ਦੀ ਸੰਸਕ੍ਰਿਤ ਕਾਮ ਕੰਦਲਾ ਵਿਚ ਰਾਗ ਮਾਲਾ ਹੈ ਹੀ ਨਹੀਂ। ੯੯੧ ਹਿਜਰੀ ਅਰਥਾਤ ੧੬੪੦ ਬਿਃ ਤੋਂ ਹੀ ਟਪਲਾ ਮੈਕਾਲਫ ਨੇ ਖਾਧਾ ਹੈ, ਪਰ ਫਿਰ ਬੀ ਭਾਈ ਸੰਤੋਖ ਸਿੰਘ ਤੇ ਮੈਕਾਲਫ ਦੋਵੇਂ ਆਪਣੀ ਹੈਰਾਨੀ ਤੇ ਅਗਜਾਣਤਾ ਆਪ ਜ਼ਾਹਰ ਕਰਦੇ ਹਨ ਕਿ 'ਪਤਾ ਨਹੀਂ ਲਗਦਾ ਕਿ ਕਿਵੇਂ ਇਹ ਪਵਿੱਤ੍ਰ ਬੀੜ ਵਿਚ ਚੜ੍ਹ ਗਈ'। ਉਹਨਾਂ ਨੂੰ ਜੇ ਇਹ ਪਤਾ ਹੁੰਦਾ ਕਿ ੯੯੧ ( ੧੬੪੦ ਬਿਃ ) ਸੰਮਤ ਸੰਸਕ੍ਰਿਤ ਪੁਸਤਕ ਦਾ ਹੈ, ਆਲਮ ਤਾਂ ੧੭੧੨ ਤੋਂ ੧੭੭੪ ਬਿਃ ਸੰਮਤ ਵਿਚ ਹੋਇਆ

[ਬਾਕੀ ਟੂਕ ਏਥੋਂ ਅਗਲੇ ਪੰਨੇ ਦੇ ਹੇਠ]

ਪ੍ਰੇਮ ਤੇ ਹਰਖਹਿ ਉਰ ਮਹਿਂ ਪੁਲਕਹਿ ਝਲਕਹਿ ਜਲ ਦ੍ਰਿਗ ਮਾਂਹਿ। ਹਰ-
ਖਹਿਂ ਜਨੁ,ਅੰਮ੍ਰਿਤਕੋ ਬਰਖਹਿਂ,ਤਰਕਹਿਂ¹ਬਿਸ਼ਯ,ਗੁਨਨਿ ਅਵਿਗਾਹਿ²।
ਸੇ ਨਰ ਪਰੇ ਪਾਰ,ਨਹਿਂ ਜਨਮਹਿ ਸੁਨਹਿਂ ਏਕ ਮਨ ਬਿਰਤਾ ਪਾਹਿਂ॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਭਾਣਨਿ ਕੋ ਪ੍ਰਸੰਗ' ਬਰਨਨੰ ਨਾਮ ਅਠਤਾਲੀਸਮੋ* ਅੰਸੂ ॥ ੪੮ ॥

¹ਤਿਆਗਦੇ ਹਨ । ²ਗੁਣਾਂ ਨੂੰ ਵਿਚਾਰਦੇ ਹਨ । *ਇਥੇ ਪਾਠ 'ਸੈਤਾਲੀਸਮੋ' ਸੀ, ਪਰ ਸੈਂਤਾਲੀਸਵਾਂ ਅੰਸੂ ਪਿਛੇ ਆ ਚੁਕਾ ਹੈ, ਇਸ ਕਰਕੇ ਅਸਾਂ ਅੰਸੂਆਂ ਦੀ ਤਰਤੀਬ ਅਨੁਸਾਰ ਪਾਠ ਅਠਤਾਲੀਸਮੋਂ ਕਰ ਦਿੱਤਾ ਹੈ, ਤੇ ਅਗਲੇ ਅੰਸੂਆਂ ਦੀ ਤਰਤੀਬ ਭੀ ਅਸਾਂ ਠੀਕ ਕਰ ਦਿਤੀ ਹੈ । ਹੋਰ ਕਈ ਲਿਖਤੀ ਨੁਸਖਿਆਂ ਵਿਚ ਬੀ ਤੇ ਕਿਧਰੇ ਕਿਧਰੇ ਇਸ ਰਾਸ ਵਿਚ ਬੀ ਅੰਸੂਆਂ ਦੀ ਤਰਤੀਬ ਗ਼ਲਤ ਹੈ ।

[ਪਿਛਲੇ ਪੰਨੇ ਦੀ ਬਾਕੀ ਟੂਕ]

ਹੈ ਤਾਂ ਉਹਨਾਂ ਦੀ ਹੈਰਾਨੀ ਦੂਰ ਹੋ ਜਾਂਦੀ ਤੇ ਜੋ ਕੁਛ ਲਿਖਿਆ ਹੈ ਨੇ ਨਾ ਲਿਖਦੇ ।

ਫਿਰ ਆਲਮ ਆਪਣੇ ਦੀਬਾਚੇ ਵਿਚ ਲਿਖਦਾ ਹੈ ਕਿ 'ਮੈਂ ਸੰਸਕ੍ਰਿਤ ਦਾ ਤਰਜਮਾਂ ਕੀਤਾ ਹੈ, ਕੁਛ ਪਰਾਈ ਰਚਨਾਂ ਵਿਚ ਪਾਈ ਹੈ ਕੁਛ ਆਪ ਜੋੜੀ ਹੈ । ਇਸ ਤੋਂ ਬੀ ਸਹੀ ਹੁੰਦਾ ਹੈ ਕਿ ਰਾਗਮਾਲਾ ਉਸ ਨੇ ਪਰ ਕ੍ਰਿਤ ਲਈ ਹੈ । ਯਥਾ—

"ਕਿਛ ਆਪਨ ਕਿਛ ਪਰ ਕ੍ਰਿਤ ਚੋਰੇ । ਯਥਾਸ਼ਕਤ ਕੇ ਅੱਖਰ ਜੋਰੇ ।"

ਆਲਮ ਦਸਮੇਂ ਪਾਤਸ਼ਾਹ ਦੇ ਕਵੀਆਂ ਵਿਚ ਹੋਇਆ ਹੈ, ਰਾਗ ਮਾਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ ਉਸ ਨੇ ਗੁਰੂ ਦਰਬਾਰ ਕਈ ਵੇਰ ਸੁਣੀ ਹੋਊ, ਸੋ ਸੱਚ ਦੇ ਨੇੜੇ ਤੋਂ ਨੇੜੇ ਇਹ ਗੱਲ ਜਾਪਦੀ ਹੈ ਕਿ ਉਸ ਨੇ ਇਹ ਸੁਣੀ ਹੋਈ ਗੁਰੂ ਰਾਗਮਾਲਾ ਆਪਣੀ ਰਚਨਾ ਵਿਚ ਲਿਖ ਦਿੱਤੀ। (ਵਿਸਥਾਰ ਲਈ ਦੇਖੋ ਗਜਾਨੀ ਸਾਹਿਬ ਸਿੰਘ ਜੀ ਧਮਧਾਣ ਨਿਵਾਸੀ ਜੀ ਦੀ ਨਵੀਨ ਖੋਜ 'ਰਾਗਮਾਲਾ ਪ੍ਰਬੋਧ' ਅਤੇ ਖਾ: ਟ੍ਰੈ: ਸੁਸਾਇਟੀ ਦਾ 'ਗੁਰੂ ਗ੍ਰੰਥ ਕੋਸ਼' ਅੰਤਕਾ ੨ ।)

ਰਾਗਮਾਲਾ ਦੇ ਪਦ ਜੋੜ (ਹਿਜੇ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਸਾਰ ਹਨ । ਕਰਤਾਰ ਪੁਰ ਵਾਲੀ ਬੀੜ ਵਿਚ ਰਾਗਮਾਲਾ ਤੇ ਬਾਕੀ ਸਾਰੀ ਬਾਣੀ ਦੀ ਲਿਖਤ ਇਕੋ ਹੱਥ ਦੀ ਹੈ ।

ਦੂਜਾ ਟਪਲਾ ਮੁੰਦਾਵਣੀ ਦਾ ਅਰਥ ਮੁਹਰ ਛਾਪ ਕਰਨਾ ਹੈ। ਮੁੰਦਾਵਣੀ ਲਫ਼ਜ਼ ਹੁਣ ਤਕ ਪੋਠੋਹਾਰ ਵਿਚ ਬੋਲਦੇ ਹਨ । ਜੰਵ ਵੇਲੇ ਥਾਲ ਬੰਨ੍ਹਣ ਵੇਲੇ ਦੀ ਬੁਝਾਰਤ ਨੂੰ ਮੁੰਦਾਵਣੀ ਕਹਿੰਦੇ ਹਨ, ਜੋ ਬੁੱਝੇ ਬਿਨਾਂ ਜੰਵ ਰੋਟੀ ਨਹੀਂ ਖਾ ਸਕਦੀ । ਸੋਰਠਿ ਰਾਗ ਵਿਚ ਮੁੰਦਾਵਣੀ ਹੈ, ਜੇ ਮੁਹਰ ਛਾਪ ਹੁੰਦੀ ਤਾਂ ਸੋਰਠ ਤੇ ਹੀ ਭੋਗ ਪੈ ਜਾਂਦਾ। ਉਥੇ ਮੁੰਦਾਵਣੀ ਮੁੰਦਾਵਣੀ ਹੈ, ਏਥੇ ਮੁੰਦਾਵਣੀ ਖੁਹਲੀ ਹੈ। ਮੁੰਦਾਵਣੀਆਂ ਦੋਹਾਂ ਵਿਚ ਥਾਲ ਤੇ ਥਾਲ ਵਿਚ ਪਰੋਸੇ ਭੋਜਨਾਂ ਦਾ ਕਥਨ ਹੈ, ਜਿਸ ਤੋਂ ਸਫੁਟ ਹੈ ਕਿ ਇਹ ਮੁੰਦਾਵਣੀ ਜੰਵ ਦੀ ਹੋਈ ਵੇਲੇ ਦਾ ਅਲੰਕਾਰ ਵਰਤਿਆ ਹੈ। (ਵਿਸਥਾਰ ਲਈ ਦੇਖੋ ਖਾ: ਟ੍ਰੈ: ਸੁਸੈਟੀ ਦਾ ਗੁਰੂ ਗ੍ਰੰਥ ਕੋਸ਼ ਪਦ—ਮੁੰਦਾਵਣੀ) । ਮੁੰਦਾਵਣੀ ਦੇ ਸ਼ਲੋਕ ਦਾ ਭਾਵ ਇਹ ਹੈ ਕਿ ਸਿੱਖ ਨੂੰ ਹਰ ਵੇਲੇ ਕਰਨ ਯੋਗ ਕੰਮ, ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰ ਅੰਸ਼, 'ਸਤ. ਸੰਤੋਖ, ਅੰਮ੍ਰਿਤ ਨਾਮ' ਇਸ ਬਾਣੀ ਵਿਚ ਦੱਸਿਆ ਹੈ ।

[ਦੇਖੋ ਇਸੇ ਪੁਸਤਕ ਦੇ ਪੰਨਾ ੨੧੩੮ ਦੀ ਹੇਠਲੀ ਟੂਕ]

### ੪੯. [ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ]।

ਦੋਹਰਾ ॥ ਭਯੋ ਗ੍ਰਿੰਥ ਸਾਹਿਬ ਰੁਚਿਰ ਭੋਗ ਪਾਇਬੇ ਹੇਤ। ਅਨਿਕ ਭਾਂਤਿ ਉਤਸਾਹ ਕੀ ਤਯਾਰੀ ਕਰੀ ਸੁਚੇਤ ॥ ੧ ॥ ਤੋਟਕ ਛੰਦ ॥ ਬਹੁ ਕੀਨਿ ਤਿਹਾਵਲ ਮੇਲਿ ਭਯੋ। ਸਭਿ ਸੰਗਤਿ ਸ੍ਰੌਨ ਸੁਨਾਇ ਦਯੋ। ਅਬਿ ਗ੍ਰੰਥ ਸਪੂਰਨ ਹੋਇ ਗਯੋ। ਦਰਸੈਂ ਸਭਿ ਆਨਿ ਉਛਾਹ ਕਯੋ ॥ ੨ ॥ ਨਰ ਨਾਰਿ ਅਨੰਦ ਬਿਲੰਦ ਕਰੇ। ਸਰ ਰਾਮ ਜਹਾਂ ਤਹਿਂ ਆਨ ਥਿਰੇ। ਲਘੁ ਦੁੰਦਭਿ ਬਾਜਿ[1] ਨਫੀਰਨ ਸੋਂ। ਬਡ ਹੋਤਿ ਕੁਲਾਹਲ ਭੀਰਨਿ ਸੋਂ॥੩॥ ਉਤਸਾਹਤਿ ਸੰਗਤਿ ਆਵਤਿ ਹੈ। ਬਹੁ ਭਾਂਤਿ ਪ੍ਰਸਾਦਨਿ ਲਯਾਵਤਿ ਹੈ। ਫਲ ਫੂਲਨਿ ਕੋ ਨਿਜ ਹਾਥ ਧਰੇ। ਸੁਭਿ ਚੀਰ ਸ਼ਰੀਰ ਸਭੇ ਪਹਿਰੇ॥੪॥ਲਖਿ ਸ੍ਰੀ ਗੁਰ ਏਕਲ ਬੈਠਿ ਰਹੈਂ। ਤਬਿ ਆਇ ਕਲੀ[2] ਇਮ ਬਾਕ ਕਹੈ। ਕਰਿ ਕੀਰਤਿ ਕੋ ਕਰ ਜੋਰਿ ਰਹਯੋ।'ਗੁਰ ਜੀ ਅਵਤਾਰ ਉਦਾਰ ਲਹਯੋ॥੫॥ਅਬਿ ਮੋਹਿ ਸਮੋਂ ਜਗਮੋਂ ਬਰਤਯੋ। ਗਨ ਔਗੁਨ ਮਾਨਵ ਕੇ ਕਰਤਯੋ[3]।ਸਠ ਕ੍ਰੂਰ ਕਲੂਖਨ ਪ੍ਰੀਤ ਮਹਾਂ[4]। ਸ਼ੁਭ ਮਾਰਗ ਤਯਾਗ ਜਹਾਂ ਰੁ ਕਹਾਂ॥੬॥ਤੁਮ ਗ੍ਰਿੰਥੋ ਰਚਯੋ ਗੁਨ ਪੂਰਨ ਹੈ। ਉਰ ਬ੍ਰਿੰਦ ਬਿਕਾਰਨਿ ਚੂਰਨ ਹੈ।ਜਗਮੈਂ ਮਗ ਸ਼੍ਰੇਯ ਦਿਖਾਵਨਿ ਕੋ। ਸਤਿਨਾਮ ਮੁਕੰਦ ਜਪਾਵਨਿ ਕੋ ॥੭॥ ਸਤਿ ਸੰਗਤਿ ਕੋ ਬਿਸਤਾਰ ਮਹਾਂ ਪਸਰੈ ਗੁਰ ਸਿੱਖਯ ਜਹਾਂ ਰੁ ਕਹਾਂ। ਅਬਿ ਮੋਹਿ ਸਥਾਨ ਬਤਾਇ ਦਿਜੈ।ਜਹਿਂ ਬਾਸ ਕਰੋਂ, ਤੁਮ ਮੇਲਿ ਲਿਜੈ ॥੮॥ ਬਿਨ ਆਇਸੁ ਰਾਵਰ ਕੀ ਕਰਿਬੋ।ਬਲ ਨਾ ਮੁਝ ਪਾਇ ਕਹੂੰ ਧਰਿਬੋ[5]।ਇਸ ਕਾਰਨ ਤੇ ਤੁਮ ਪਾਸ ਅਯੋ।ਹਿਤ ਬਾਸਿਬ[6] ਕੇ ਬਿਨਤੀ ਸੁ ਕਿਯੋ ॥੯॥ ਜਹਿਂ ਗ੍ਰੰਥ ਸੁ ਪਾਠ ਕਰੈਂ ਧੁਨਿ ਕੋ। ਬਲਹੀਨ ਬਨੌ ਤਬਿ ਹੀ ਸੁਨਿ ਕੋ।ਤੁਮ ਸੰਗਤਿ ਬੀਚ ਬਸੌਂ ਜਬਿਹੂੰ।ਅਸ ਕਾਲ ਬਤਾਇ ਦਿਜੈ ਅਬਿ ਹੂੰ ॥ ੧੦ ॥ ਸ਼ਰਨੀ ਤੁਮ ਆਨਿ ਪਰਯੋ ਲਖਿਯੋ। ਮਮ ਦੀਨ ਅਨਾਥ ਦਿਸ਼ਾ ਪਿਖਿਯੋ[7]"। ਇਮ ਬਾਕ ਕਲੀ ਜਬਿ ਦੀਨ ਲਹੇ। ਤਬਿ ਸ੍ਰੀ ਗੁਰ ਹੋਇ ਪ੍ਰਸੰਨ ਕਹੇ ॥ ੧੧ ॥ 'ਸਤਿਨਾਮ ਉਚਾਰਨਿ ਹੋਤਿ ਜਹਾਂ। ਕਬਿ ਪਾਇ[8]ਨ ਧਾਰੋ ਜਾਇ ਤਹਾਂ। ਜਬਿ ਆਇ ਕੜਾਹੁ ਸਭਾ ਧਰਿਯੋ।ਅਰਦਾਸ ਖਰੇ ਹੁਇ ਕੈ ਕਰਿਯੋ ॥ ੧੨ ॥ ਬਰਤਾਵਨਿ ਲਾਗਿ ਸੁ ਆਪਸ ਮੈਂ। ਜੁਤ

---

[1] ਵੱਜੀ। [2] ਕਲਜੁਗ ਨੇ। [3] ਮਨੁਖਾਂ ਦੇ ਬਹੁਤੇ ਪਾਪ ਕਰਦਿਆਂ। [4] ਮੂਰਖਾਂ ਤੇ ਨਿਰਦਈਆਂ ਦੀ ਪਾਪਾਂ ਵਿਚ ਪ੍ਰੀਤੀ ਬਹੁਤ ਹੈ। [5] ਕਿਧਰੇ ਪੈਰ ਧਰਨ ਦੀ ਮੇਰੇ ਵਿਚ ਤਾਕਤ ਹੀ ਨਹੀਂ ਰਹੀ। [6] ਵੱਸਣ। [7] ਮੈਂ ਦੀਨ ਤੇ ਅਨਾਥ ਵੱਲ ਤੱਕੋ। [8] ਪੈਰ।

ਰੌਰ ਪ੍ਰਵੇਸ਼ਹੁ ਤਾਂਹਿ ਸਮੇ। ਬਰਤਾਵਤਿ ਜਾਵਤ ਸੰਗਤਿ ਮੈਂ। ਰਹੁ ਤਾਵਤ ਬਾਸਹੁ ਪੰਗਤਿ ਮੈਂ ॥੧੩॥ ਇਮ ਆਇਸੁ ਪਾਇ ਕਲੀ ਹਰਖ੍ਯੋ। ਅਬਿ ਲੌ ਤਿਹ ਕਾਲ ਬਿਖੈ[1] ਪਰਖ੍ਯੋ। ਜਬਿ ਹੋਇ ਤਿਹਾਵਲ ਆਵਤਿ ਹੈ। ਬਡ ਰੌਰ ਕਰੇ ਬਰਤਾਵਤਿ ਹੈਂ ॥੧੪॥ ਪੁਨ ਸ੍ਰੀ ਗੁਰ ਬੈਠਿ ਦਿਵਾਨ ਲਗਾਯੋ। ਗਨ ਸਿੱਖਨ ਪਿਖੇਂ ਮਨ ਪ੍ਰੇਮ ਪਗਯੋ। ਸਭਿ ਬੀਚ ਸੁਹਾਵਤਿ ਗ੍ਰਿੰਥ ਧਰ੍ਯੋ। ਕਰਿ ਸੇਵਕ ਸੁੰਦਰ ਚੌਰ ਫਿਰ੍ਯੋ ॥੧੫॥ ਲਗਿ ਢੇਰ ਪ੍ਰਸ਼ਾਦਿ ਗਯੋ ਸੁ ਤਹਾਂ। ਬਹੁ ਲ੍ਯਾਵਤਿ ਸਿੱਖ ਅਨੰਦ ਮਹਾਂ। ਸ਼ੁਭ ਫੂਲਨਿ ਮਾਲ ਬਿਸਾਲ ਕਰੇ। ਬਹੁ ਰੰਗਨਿ ਕੇ ਬਿਚ ਗੁੰਫ ਧਰੇ ॥੧੬॥ ਗਰ ਸ੍ਰੀ ਗੁਰ ਕੇ ਸਿਖ ਪਾਵਤਿ ਹੈਂ। ਬਹੁ ਭਾਂਤਿਨ ਫੂਲ ਚਢਾਵਤਿ ਹੈਂ। ਸ਼ੁਭ ਮਾਲ ਸੁ ਫੂਲ ਬਿਸਾਲ ਲਏ। ਗੁਰ ਗ੍ਰਿੰਥ ਸਮੀਪ ਚਢਾਇ ਦਏ ॥੧੭॥ ਬਹੁ ਧੂਪ ਸੁ ਆਗਿ ਧੁਖਾਵਤਿ ਹੈਂ। ਘਸਿ ਚੰਦਨ ਕੇਸਰ ਪਾਵਤਿ ਹੈਂ। ਚਰਚੈਂ ਅਰਚੈਂ[2] ਸਿਖ ਪ੍ਰੀਤ ਧਰੈਂ। ਗਨ ਸੰਖ ਬਜਾਵਤਿ ਫੂਕ ਭਰੈਂ ॥੧੮॥ ਅਰਦਾਸ ਪ੍ਰਸਾਦਨਿ ਬ੍ਰਿੰਦ ਕਰੈਂ। ਜਯਕਾਰ ਸਭੈ ਇਕ ਬਾਰ ਰਰੈਂ। ਕਰ ਧਾਰਿ ਰਬਾਬ ਸਤਾਰ ਬਜੈ। ਸਬਦਾਨਿ ਸੁ ਗਾਇ ਸੁ ਰਾਗ ਸਜੈ[3] ॥ ੧੯ ॥ ਬਹੁ ਭੀਰ ਭਈ ਦਿਸ਼ਿ ਚਾਰਹੁੰ ਮੈਂ। ਹੁਇ ਮੰਗਲਤਾ ਉਤਸਾਹੁ ਸਮੈਂ। ਬਰਤ੍ਯੋ ਸੁ ਪ੍ਰਸਾਦਿ ਕਲੀ ਪ੍ਰਵਿਸ਼੍ਯੋ। ਬਡ ਰੌਰ ਪਰ੍ਯੋ ਸਭਿ ਬੀਚ ਧਸ੍ਯੋ ॥੨੦॥ ਤਬਿ ਸ੍ਰੀ ਗੁਰ ਜਾਨਿ ਗਏ ਕਲਿ ਕੋ। ਨਿਜ ਹੇਰਿ ਸਮਾਂ ਕਿਧ ਹੈ ਬਲ ਕੋ। ਬਡ ਹੋਤਿ ਕੁਲਾਹਲ ਮੰਗਲ ਕੋ। ਤਿਹ ਕਾਲ ਕਿਧੋ ਕਲਿ ਦੰਗਲ ਕੋ[4]* ॥੨੧॥ ਸਭਿ ਸੰਗਤਿ ਨੇ ਦਰਸ਼ਨ ਕਰ੍ਯੋ। ਪਗ ਪੰਕਜ ਪੈ ਨਿਜ ਸੀਸ ਧਰ੍ਯੋ। ਪੁਨ ਜਾਤਿ ਭਏ ਨਿਜ ਧਾਮਨਿ ਕੋ। ਹਰਖੰਤਿ ਲਗੇ ਨਿਜ ਕਾਮਨਿ ਕੋ ॥੨੨॥ ਗਨ ਮੰਗਤ ਕੋ ਗੁਰ ਦੇਖਿ ਤਬੈ। ਧਨ ਦੇਤਿ ਭਏ ਕਰ[5] ਲੀਨਿ ਸਭੈ। ਨਹਿਂ ਛੂਛ ਗਯੋ ਗੁਰ ਕੇ ਦਰ ਤੇ। ਪਟ[6] ਦੀਨਿ ਕਿਸੂ

[1]ਤਿਸ ਸਮੇਂ, ਭਾਵ ਕੜਾਹ ਪ੍ਰਸ਼ਾਦ ਸਮੇਂ ਵਿੱਚ। [2]ਛਿੜਕਨਾ ਪੂਜਨਾ। [3]ਰਾਗਾਂ ਵਿੱਚ ਸਜਾਵੇ। [4]ਕਲਯੁਗ ਨੇ ਦੰਗਾ ਫਸਾਦ। [5]ਹੱਥ ਵਿਚ। [6]ਬਸਤ੍ਰ।

*ਬਹੁਤੀਆਂ ਭੀੜਾਂ ਵਿਚ ਕੜਾਹ ਪ੍ਰਸ਼ਾਦ ਵਰਤਨ ਸਮੇਂ ਦੇ ਕੁਲਾਹਲ ਦਾ ਇਕ ਅਲੰਕਾਰਕ ਵਰਣਨ ਹੈ। ਜਿਸ ਸਮੇਂ ਦੀ ਇਹ ਵਾਰਤਾ ਦੱਸੀ ਹੈ ਤਦੋਂ ਕੜਾਹ ਪ੍ਰਸ਼ਾਦ ਸਤਿਗੁਰ ਦੀ ਮਿਹਰ ਸਮਝ ਕੇ ਹਰ ਕੋਈ ਪਿਆਰ ਨਾਲ ਲੈਣ ਦਾ ਚਾਹਵਾਨ ਹੁੰਦਾ ਸੀ, ਜਿਸ ਸਮੇਂ ਕਵਿ ਜੀ ਹੋਏ ਹਨ ਤਦੋਂ 'ਮੈਨੂੰ ਬਹੁਤ ਗੱਫਾ ਮਿਲੇ ਤੇ ਛੇਤੀ ਮਿਲੇ' ਭਾਵ ਪ੍ਰਵੇਸ਼ ਕਰ ਰਿਹਾ ਸੀ। ਇਹ ਅਲੰਕਾਰ ਵਰਣਨ ਗਾਲਬਨ ਕਵਿ ਜੀ ਤੋਂ ਪੁਰਾਣਾ ਹੈ ਤੇ ਉਨ੍ਹਾਂ ਸੁਣਕੇ ਤੇ ਪ੍ਰਸਾਦ ਸਮੇਂ ਲੋਭੀ ਯਾਚਕਾਂ ਦਾ ਦ੍ਰਿਸ਼ਯ ਦੇਖਕੇ ਲਿਖਿਆ ਹੈ। ਸ਼ਾਯਦ ਪ੍ਰਯੋਜਨ ਇਹ ਹੋਵੇ ਕਿ ਉਸ ਰੌਲੇ ਨੂੰ ਕਲਜੁਗ ਆਯਾ ਸਮਝਕੇ ਲੋਭੀ ਲੋਕ ਸ਼ਾਂਤੀ ਨਾਲ ਪ੍ਰਸ਼ਾਦ ਲੈਇਆ ਕਰਨ।

ਇਛ ਜੋ ਧਰਤੇ[1]॥੨੩॥ਨਰ ਬ੍ਰਿੰਦ ਜੁ ਬਾਦਿ[2] ਬਜਾਵਤਿ ਹੈਂ। ਗਨ ਰਾਗਨਿ ਕੋ ਮੁਖ ਗਾਵਤਿ ਹੈਂ। ਸਭਿ ਕੌ ਧਨ ਦੀਨਿ ਪ੍ਰਸੰਨ ਕਰੇ। 'ਸੁਤ ਜੀਵਹੁ' ਆਸ਼ਿਖਤਾ[3] ਉਚਰੇ॥੨੪॥ਇਮ ਗ੍ਰਿੰਥ ਸਮਾਪਤਿ ਆਪ ਕਰ੍ਯੋ। ਬਹੁ ਭਾਂਤਿ ਮਹਾਤਮ ਕੋ ਉਚਰ੍ਯੋ। 'ਸਰ ਰਾਮ ਸ਼ਨਾਨਹਿਂ ਆਨਿ ਨਰੰ। ਦਰਸੈਂ ਇਸ ਥਾਨ ਜੁ ਭਾਉ ਧਰੈ॥ ੨੫॥ ਗਨ ਪਾਪਨਿ ਖਾਪਤਿ[4] ਸੋ ਛਿਨ ਮੈਂ। ਗੁਰ ਕੀ ਸ਼ਰਧਾ ਬਰਧੈ[5] ਮਨ ਮੈਂ'। ਉਠਿ ਸ੍ਰੀ ਗੁਰ ਆਵਤਿ ਭੇ ਪੁਰਿ[6] ਕੋ। ਗੁਰਦਾਸ ਸਮੇਤ ਸੁਧੀ ਉਰ ਕੋ[7] ॥੨੬॥ ਲਿਯ ਸੰਗ ਸੁ ਗ੍ਰਿੰਥਹਿ ਆਪਨਿ ਕੈ[8]। ਹਰਿ ਮੰਦਰਿ ਮੈਂ ਬਰ[9] ਥਾਪਨਿ ਕੈ[10]। ਹੁਇ ਪੂਜ ਸਦਾ ਇਸ ਥਾਨ ਬਿਖੇ। ਬਹੁਰੋ ਸਮੁਦਾਇ ਪਠੈਂ ਸੁ ਲਿਖੈਂ ॥ ੨੭ ॥ ਇਸ ਭਾਂਤਿ ਕਰ੍ਯੋ ਘਰ ਫੇਰ ਗਏ। ਪਦ ਬੰਦਤਿ ਰੰਗ ਅਨੰਦੁ ਕਿਏ। ਨਿਸ ਬਾਸੁ ਕਰੈਂ ਘਰ ਫੇਰ ਸਦਾ। ਹਰਿ ਮੰਦਰਿ ਆਵਹਿ ਪ੍ਰਾਤ ਜਦਾ[11]॥੨੮॥ਤਹਿਂ ਬੈਠਹਿਂ ਦ੍ਯੋਸ ਬਿਤਾਵਤਿ ਹੈਂ। ਗੁਰਦਾਸ ਤਿ[12]ਪਾਠ ਕਰਾਵਤਿ ਹੈਂ।ਤਬਿ ਆਪ ਸੁਨੈਂ ਸਿਖ ਹੋਇਂ ਘਨੇ।ਧਰਿ ਪ੍ਰੇਮ ਮਹਾਂ ਸਤਿਨਾਮ ਭਨੇਂ ॥੨੯॥ ਨਿਤ ਰੀਤਿ ਇਸੀ ਸੁ ਬਿਤੀਤ ਕਰੈਂ। ਦਰਸੈ ਗਨ ਸੰਗਤਿ ਮੋਦ ਭਰੈ[13]। ਬਹੁ ਦੇਸ਼ ਬਿਦੇਸ਼ਨਿ ਤੇ ਚਲਿ ਕੈ। ਅਰਪੈਂ ਧਨ ਆਨਿ ਗੁਰੂ ਮਿਲਿਕੈ॥੩੦॥ਪਰਸੀ ਇਹੁ ਬਾਤ ਜਹਾਂ ਰੁ ਕਹਾਂ। ਗੁਰ ਗ੍ਰਿੰਥ ਰਚ੍ਯੋ ਫਲ ਜਾਂਹਿ ਮਹਾਂ। ਕਰਿ ਚਾਉ ਧਰੈਂ ਉਰ ਭਾਉ ਨਰੰ[14]। ਸਭਿ ਆਇ ਬਿਲੋਕਨਿ ਪਾਸ ਗੁਰੰ ॥ ੩੧ ॥ ਕਰਿ ਪ੍ਰੀਤਿ ਸੁਨੈਂ ਸਤਿਨਾਮ ਜਪੈਂ।ਤਿਨ ਪਾਪ ਕਲਾਪਨਿ[15] ਤਾਪ ਖਪੈਂ[16]। ਨਿਜ ਧਾਮਨਿ ਜਾਇ ਸੁਨਾਇਂ ਤਬੈ।ਦਰਸੈਂ ਹਮ ਭੀ[17] ਉਮਗੰਤਿ ਸਭੈ॥੩੨॥ਦੋਹਰਾ॥ ਮਾਂਗਟ ਵਾਸੀ ਸਿੱਖ੍ਯ ਜੋ* ਬੰਨੋ ਜਿਸ ਕੋ ਨਾਮ। ਬਹੁ ਸੰਗਤਿ ਲੇ ਸੰਗ ਨਿਜ ਦਰਸੈ[18] ਗੁਰ ਅਭਿਰਾਮ॥੩੩॥ਚੌਪਈ॥ਸੁਨਿ ਬੰਨੋ ਸਗਰੀ ਗੁਰ ਕਥਾ। ਕਰ੍ਯੋ ਗ੍ਰਿੰਥ ਸਭਿ ਬੇਦਨਿ ਮਥਾ। ਗਨ ਸੰਗਤ ਲੇ ਕਰਿ ਤਬਿ ਆਯੋ। ਧਰੀ ਉਪਾਇਨ ਪਗ ਲਪਟਾਯੋ ॥ ੩੪ ॥ ਸਭਿ ਸੰਗਤਿ ਨੇ ਦਰਸ਼ਨ ਕੀਨਸਿ। ਸੁਨਹਿ ਗ੍ਰਿੰਥ ਸਾਹਿਬ ਹਿਤ ਦੀਨਸਿ[19]। ਕੇਤਿਕ ਦਿਨ ਬਾਸੇ ਗੁਰ ਤੀਰ[20]। ਲਿਯੋ ਸੰਗ

[1]ਰਖਦੇ ਸੀ। [2]ਵਾਜੇ। [3]ਅਸ਼ੀਰਵਾਦ। [4]ਨਾਸ਼ ਕਰ ਲੈਂਣਗੇ। [5]ਵਧੇਗੀ। [6]ਸ਼ਹਿਰ [7]ਸ੍ਰੇਸ਼ਟ ਬੁੱਧੀ ਵਾਲੇ ਭਾਈ ਗੁਰਦਾਸ ਸਮੇਤ। [8]ਆਪਣੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਏ। [9]ਸ੍ਰੇਸ਼ਟ। [10]ਸਥਾਪਨ ਕੀਤਾ। [11]ਸਵੇਰ ਹੁੰਦੀ ਹੈ ਜਦੋਂ। [12]ਤੋਂ। [13]ਅਨੰਦ ਨਾਲ ਪੂਰਤ। [14]ਪੁਰਸ਼। [15]ਸਮੂਹ। [16]ਨਾਸ਼ ਹੁੰਦੇ ਹਨ। [17]ਦਰਸ਼ਨ ਕਰੀਏ ਅਸੀਂ ਬੀ। [18]ਦਰਸ਼ਨ ਨੂੰ ਆਯਾ। [19]ਪ੍ਰੇਮ ਕਰਕੇ। [20]ਪਾਸ। *ਪਾ:-ਕੀ।

ਸੰਗਤਿ ਕੀ ਭੀਰ॥੩੫॥ਭਯੋ ਤਯਾਰ ਗੁਰ ਅੰਦਰ ਡਾਰੀ। ਬਿਨਤੀ ਸ਼੍ਰੀਗੁਰ ਅੱਗ੍ਰ ਉਚਾਰੀ। 'ਨਾਮ ਗਰੀਬ ਨਿਵਾਜ ਤੁਮਾਰਾ। ਨਿਸਬਾਸੁਰ ਠਾਨਤਿ ਉਪਕਾਰਾ॥੩੬॥ਕਲਿ ਕੇ ਨਰਨਿ ਉਧਾਰਨਿ ਕਾਰਨ। ਸਮ ਜਹਾਜ ਕਿਯ ਗ੍ਰਿੰਥ ਸੁਧਾਰਨਿ। ਸਭਿ ਦਾਸਨਿ ਕਹੁ ਰਾਖਤਿ ਮਾਨੁ[1]। ਮਨ ਬਾਂਛਤਿ ਦਿਹੁ ਕ੍ਰਿਪਾ ਨਿਧਾਨੁ ॥ ੩੭ ॥ ਦੀਜਹਿ ਗ੍ਰਿੰਥ ਸਾਹਿਬ ਹਮ ਮਾਂਗਾ[2]। ਸਭਿ ਸਿੱਖਨਿ ਕੋ ਮਨ ਅਨੁਰਾਗਾ। ਦੇਸ਼ ਬਿਖੈ ਸੰਗਤਿ ਸਮੁਦਾਈ। ਦਰਸ਼ਨ ਕਰਨੋ ਚਹਤਿ ਹਿਤ ਲਾਈ ॥ ੩੮ ॥ ਅਬਿਲੰਬ ਲਿਖਨੋ ਗਯੋ ਨਹੀਂ ਦੂਜਾ। ਜਿਸ ਲੇ ਜਾਹਿਂ ਕਰਹਿਂ ਤਿਹ ਪੂਜਾ। ਸਭਿ ਸੰਗਤਿ ਕੀ ਹੈ ਇਹ ਬਿਨਤੀ। ਘਰ ਤੇ ਚਲਤਿ ਕੀਨਿ ਇਮ ਗਿਨਤੀ' ॥੩੯॥ ਸੁਨਿ ਸ਼੍ਰੀ ਅਰਜਨ ਰਿਦੇ ਬਿਚਾਰੀ।-ਇਹ ਜਾਚਨ ਇਨ ਕੀਨਸਿ ਭਾਰੀ। ਕਿਮ ਹਮ ਦੇਯ ਸਕਹਿਂ ਇਕ ਹੋਵਾ। ਨਹਿ ਦੇਂ ਸਿੱਖਨ ਮਾਨ ਕੋ ਖੋਵਾ[3]-॥੪੦॥ਦੂਜੋ ਲਿਖਨੋ ਜਾਇ ਇਸ ਜੈਸੇ। ਤੌ ਸੁਖੈਨ ਦੈਬੋ ਇਹ ਲੈਸੇਂ[4]।ਅਬਿ ਤੋ ਤਯਾਰ ਏਕ ਹੀ ਅਹੈ। ਕਿਸ ਪ੍ਰਕਾਰ ਇਹ ਸਿਖ ਸੋਂ ਕਹੈਂ ॥੪੧॥ ਇਕ ਤੌ ਸੰਗਤਿ ਕੋ ਮੁਹਰੇਲੀ। ਆਇ ਸੰਗ ਬਹੁ ਹੋਇ ਸਕੇਲੀ। ਦੂਜੇ ਪ੍ਰੇਮੀ ਅਹੈ ਮਹਾਨਾਂ। ਨਹੀਂ ਦੇਹਿਂ ਤੌ ਹਤਿ ਹੁਇ ਮਾਨਾ॥੪੨॥ ਕਿਤਿਕ ਕਾਲ ਤੂਸ਼ਨਿ ਭਗਵੰਤੇ।-ਦੇਹਿ ਕਿ ਨਹੀਂ-ਰਿਦੇ ਚਿਤਵੰਤੇ। ਪੁਨ ਬੋਲੇ ਸ਼੍ਰੀ ਗੁਰੁ ਗੁਸਾਈਂ। 'ਬਿਖਮ ਬਾਤ ਇਹ ਬੈਨੋ ਭਾਈ॥੪੩॥ ਬਿਨਤੀ ਕਰਤਿ ਰਹਨੋ ਹੁਇ ਠਾਂਢੋ। ਲੈਬੇ ਗ੍ਰਿੰਥ ਪ੍ਰੇਮ ਉਰ ਬਾਢੋ। ਅਹੈ ਏਕ ਕਿਮ ਦਿਯੋ ਨ ਜਾਈ।ਤਬਿ ਤੋਰੋ ਮਾਨ ਸੁ ਘਟ ਜਾਈ ॥੪੪ ॥ ਅਨਬਨ ਬਨੀ ਕਹੈਂ ਕਨਾ ਤੋਹੀ। ਅਬਿ ਸੁਨਿ ਲੇਹੁ ਨੀਕ[5] ਜਿਮ ਹੋਹੀ। ਅਪਨੀ ਪੁਰੀ ਰਾਖਿ ਇਕ ਰਾਤੀ।ਲੇ ਕਰਿ ਹਟਹੁ ਹੋਇ ਜਬਿ ਪ੍ਰਾਤੀ ॥੪੫॥ ਦੁਤਿਯ ਰਾਤਿ ਰਾਖਹੁ ਨਹਿਂ ਕੈਸੇ। ਅਬਿ ਲੇ ਜਾਹੁ ਲਯਾਇ ਪੁਨ ਤੈਸੇ। ਅਦਬ ਸਾਥ ਰਾਖਹੁ ਚੁਕਸਾਈ। ਸੰਗਤਿ ਅਲਿਬਾਲਹਿ[6] ਸਮੁਦਾਈ'॥੪੬॥ਇਮ ਕਹਿ ਦਯੋ ਗ੍ਰਿੰਥ ਲੇ ਚਾਲਾ।ਸੰਗਤਿ ਜਿਸ ਕੇ ਸੰਗ ਬਿਸਾਲਾ। ਨਿਕਸਿ ਗੁਰੂ ਪੁਰਿ[7] ਰਿਦੈ ਬਿਚਾਰਾ।-ਕਿਮ ਇਹ ਲਿਖਨੋ ਜਾਇ ਅਬਿ ਸਾਰਾ ॥੪੭॥ਏਕ ਨਿਸਾ ਗੁਰ ਆਇਸੁ ਭਨੀ। ਲਿਖਨੋ ਜਾਇ ਕਿਮ ਹੈ ਅਨਬਨੀ।ਤਬਿ ਬਿਚਾਰ ਉਰ ਮਹਿਂ ਹੁਇ ਆਵਾ।-ਡੇਰਾ ਕਰਹਿ

[1]ਮਾਨ। [2]ਮੰਗਵਾਂ। [3]ਸਿੱਖ ਦਾ ਸਾਨ ਖੋਇਆ ਜਾਂਦਾ ਹੈ। [4]ਤਦ ਦੇਣਾ ਤੇ ਇਨ੍ਹਾਂ ਦਾ ਲੈਣਾ ਸੁਖੈਨ ਹੈ। [5]ਭਲੀ (ਬਾਤ)। [6]ਵੇਸ਼ਟਤ, ਚਾਰੋਂ ਪਾਸੇ। [7]ਅੰਮ੍ਰਿਤਸਰ ਤੋਂ।

ਕੋਸ ਇਕ ਠਾਵਾ ॥ ੪੮ ॥ ਤਬਹਿ ਲਿਖਾਰੀ ਦੀਏ ਲਗਾਇ। ਲਿਖਹੁ ਸ਼ਿਤਾਬੀ ਅਰੁ ਸਮੁਦਾਇ। ਅਪਨ ਪੁਰੀ ਲਗਿ ਇਕ ਇਕ ਕੋਸ। ਡੇਰਾ ਕਰਤਿ ਲਿਖਨੇ ਆਧੋਸੁ[1] ॥੪੯॥ ਇਕ ਨਿਸ ਬਸਿ ਕਰਿ ਨਿਜ ਘਰ ਮਾਂਹੂ। ਚਲੇ ਕੋਸ ਇਕ ਡੇਰਾ ਰਾਹੂ[2]। ਤਿਸੀ ਪ੍ਰਕਾਰ ਸੁਧਾਸਰ ਆਏ। ਆਵਤਿ ਜਾਤੇ ਸਰਬ ਲਿਖਾਏ ॥ ੫੦ ॥ ਕੇਤਿਕ ਸ਼ਬਦ ਲਿਖੇ ਅਧਿਕਾਈ। ਆਏ ਪੁਨ ਸ੍ਰੀ ਗੁਰ ਅਗਵਾਈ। ਜੁਗਲ ਗ੍ਰਿੰਥ ਸਾਹਿਬ ਧਰਿ ਦੀਨੇ। ਅਧਿਕ ਜੁ ਹੁਤੇ ਸੁਨਾਵਨਿ ਕੀਨੇ ॥੫੧॥ ਪਿਖਿ ਅਰੁ ਸੁਨਿ ਸ੍ਰੀ ਮੁਖਿ ਫੁਰਮਾਯੋ। 'ਲਿਖਿ ਕਰਿ ਅਧਿਕ ਜਿਤੇ ਤੁਮ ਪਾਯੋ। ਤਿਸੀ ਬੀੜ ਮਹਿਂ ਰਖਹੁ ਲਿਖਾਵੈ। ਨਹਿਂ ਇਸ ਗ੍ਰਿੰਥ ਬਿਖੇ ਸੋ ਪਾਵੈ* ॥੫੨॥ ਯਾਤੇ ਭਈ ਬੀੜ ਦ੍ਵੈ ਗ੍ਰਿੰਥ। ਲਿਖਤਿ

[1]ਅੱਧਾ ਸ੍ਰੀ ਗੁਰੂ ਗ੍ਰੰਥ ਸਾਹਿਬ। [2]ਰਾਹ ਵਿਚ ਡੇਰਾ ਕੀਤਾ।

*ਇਹ ਬੀ ਪਰੰਪਰਾ ਤੋਂ ਗੱਲ ਚਲੀ ਆਈ ਹੈ ਕਿ ਭਾਈ ਬੰਨੋ ਦੀ ਬੀੜ ਨੂੰ ਗੁਰੂ ਜੀ ਨੇ ਇਸ ਵੇਲੇ 'ਖਾਰੀ ਬੀੜ' ਕਿਹਾ। ਇਹ ਬੀੜ ਮਾਂਗਟ ਜ਼ਿਲਾ ਗੁਜਰਾਤ ਵਿਚ ਹੈ, ਓਥੇ ਗੁਰਦਵਾਰਾ ਹੈ ਤੇ ਉਹੋ ਬੀੜ ਭਾਈ ਬੰਨੋ ਜੀ ਵਾਲੀ ਮੌਜੂਦ ਹੈ, ਇਸ ਪਰ ਬੀ ਰਾਗ ਮਾਲਾ ਮੌਜੂਦ ਹੈ। ਬਹੁਤੇ ਉਤਾਰੇ ਪੁਰਾਤਨ ਏਸੇ ਬੀੜ ਦੇ ਮਿਲਦੇ ਹਨ, ਕਿਉਂਕਿ ਇਹ ਬੀੜ ਉਤਾਰੇ ਲਈ ਸੌਖੀ ਲੱਭਦੀ ਸੀ, ਅਸਲੀ ਬੀੜ ਨਿਤਾਪ੍ਰਤਿ ਸ੍ਰੀ ਹਰਿਮੰਦਰ ਜੀ ਵਿਖੇ ਪ੍ਰਕਾਸ਼ਤ ਹੁੰਦੀ-ਸੀ, ਉਤਾਰਿਆਂ ਦਾ ਸਮਾਂ ਨਹੀਂ ਬਣਦਾ ਸੀ, ਫਿਰ ਭਾਈ ਗੁਰਦਾਸ ਜੀ ਵਾਲੀ ਬੀੜ ਧੀਰਮਲੀਆਂ ਦੇ ਹੱਥ ਆ ਗਈ ਤਾਂ ਇਨ੍ਹਾਂ ਨੇ ਇਸ ਡਰ ਕਰਕੇ ਕਿ ਹੋਰ ਇਸ ਨਾਲ ਦੀਆਂ ਨਾ ਵਧਣ ਉਤਾਰੇ ਲੱਗਦੇ ਚਾਰੇ ਨਹੀਂ ਕਰਨ ਦਿੱਤੇ। ਦਸਮੇਂ ਪਾਤਸ਼ਾਹ ਜੀ ਨੇ ਦਮਦਮੇਂ ਜੋ ਬੀੜ ਉਚਾਰੀ ਉਸਤੋਂ ਚਾਰ ਯਾ ਪੰਜ ਉਤਾਰੇ ਹੋਏ ਤੇ ਫਿਰ ਪ੍ਰਚਾਰ ਵਧਿਆ। ਦਮਦਮੇਂ ਸਾਹਿਬ ਇਕ ਬੀੜ ਸੁਣੀਂਦੀ ਹੈ ਜੋ ਕਰਤਾਰ ਪੁਰ ਵਾਲੀ ਨਾਲ ਬਾਬਾ ਦੀਪ ਸਿੰਘ ਜੀ ਨੇ ਸੋਧੀ ਸੀ। ਕਿਤੇ ਕਿਤੇ ਕੋਈ ਟਾਵਾਂ ਨਮੂਨਾ ਹੈ ਕਿ ਲਿਖਤੀ ਬੀੜ ਵਿਚ ਅਖੀਰਲੀ ਤਰਤੀਬ ਕੁਛ ਬਦਲੀ ਦਿਸਦੀ ਹੈ, ਓਹ ਕਾਰੇ ਯਾ ਭੁੱਲਾਂ ਹਨ ਯਾ ਓਹ ਮਨਮਤਾਂ ਦੇ ਹਨ। ਅੰਮ੍ਰਿਤਸਰ ਠਾਕਰਾਂ ਦੇ ਡੇਰੇ ਇਕ ਸਾਧੂ ਸੋਭਾ ਸਿੰਘ ਨੇ ਰਾਗਮਾਲਾ ਤੋਂ ਬਿਨਾਂ ਬੀੜ ਲਿਖੀ ਸੀ, ਪੰਥ ਨੇ ਅਕਾਲ ਤਖਤ ਸਾਹਿਬ ਇਕੱਤ੍ਰ ਹੋਕੇ ਸ੍ਰਾਪ ਦਿੱਤਾ, ਉਸਦੀ ਜ਼ਬਾਨ ਬੰਦ ਹੋਗਈ, ਫੇਰ ਤਖਤ ਸਾਹਿਬ ਆਕੇ ਕੁੱਲ ਬਖਸ਼ਾਈ ਤਾਂ ਵੱਲ ਹੋਇਆ। ਇਹ ਗੱਲ ਅਸਾਂ ਆਪ ਬਿਰਧਾਂ ਤੋਂ ਸੁਣੀ ਹੈ ਜਿਨ੍ਹਾਂ ਨੂੰ ਨਿਜ ਪਤਾ ਇਸ ਵਾਕਿਆ ਦਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕਿਸੇ ਤਬਦੀਲੀ ਦਾ ਕੋਈ ਵਸੀਕਾਰ ਕਿਸੇ ਇਕ ਯਾ ਬਹੁਤਿਆਂ ਨੂੰ ਨਹੀਂ ਹੈ। ਭਸੌੜ ਦੇ ਬਾਬੂ ਤੇਜਾ ਸਿੰਘ ਨੇ ਕੁਛ ਸਮਾਂ ਹੋਇਆ ਤਾਂ ਰਾਗਮਾਲਾ ਬਿਨਾਂ ਬੀੜ ਛਾਪਣ ਦੀ ਵਿਉਂਤ ਵਿਉਂਤੀ ਤੇ ਕੋਰਸਾਂ ਦੇ ਬਹਾਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪੋਥੀਆਂ ਛਾਪੀਆਂ, ਰਾਗਮਾਲਾ ਨਾ ਛਾਪੀ ਤੇ ਹੋਰ ਬੀ ਵਾਧੇ ਘਾਟੇ ਕੀਤੇ। ਇਸ ਉਤੇ ਪੰਥ ਵਿਚ ਅਤਿ ਨਾਰਾਜ਼ਗੀ ਫੈਲੀ। ਗੁਣੀਆਂ, ਗਜਾਨੀਆਂ, ਸੰਤਾਂ, ਮਹੰਤਾਂ, ਗੁਰਦਵਾਰਿਆਂ ਦੇ ਸੇਵਕਾਂ, ਡੇਰੇਦਾਰਾਂ,

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ

ਪਢਤਿ ਸ੍ਰੀ ਸਤਿਗੁਰ ਪੰਥ। ਸੁਨਤਿ ਪਠਤਿ ਜਿਨ ਰਿਦੈ ਬਸਾਈ। ਤਿਨ

[ਪਿਛਲੇ ਪੰਨੇ ਦੀ ਟੂਕ ਦੀ ਬਾਕੀ]
ਸਿੰਘ ਸਭਾਵਾਂ, ਸਾਰੇ ਦੀਵਾਨਾਂ, ਪੰਥਕ ਆਸ਼ਮਾਂ, ਤਖਤ ਸਾਹਿਬਾਨ ਤੇ ਸਿੱਖ-ਸੰਪ੍ਰਦਾਵਾਂ, ਸੰਗਤਾਂ ਵਲੋਂ ਸਖਤ ਸਜ਼ਾ ਦੇਣ ਦੇ ਗੁਰਮਤੇ ਆਏ। ਸ਼੍ਰੋਮਣੀ ਗੁਰਦਵਾਰਾ ਕਮੇਟੀ ਨੇ ਸਮੂਹ ਪੰਥ ਦਾ ਇਕੱਠ ੧੦ ਜੁਲਾਈ ੧੯੨੮ ਈ: ਨੂੰ ਅਕਾਲਬੁੰਗੇ ਸਾਹਿਬ ਕੀਤਾ ਤੇ ਬਾਬੂ ਜੀ ਨੂੰ ਪੰਥ ਤੋਂ ਖਾਰਜ ਕੀਤਾ ਗਿਆ। ਇਸ ਫ਼ੈਸਲੇ ਅਨੁਸਾਰ ਜੋ ਹੁਕਮਨਾਮਾ ਸ੍ਰੀ ਅਕਾਲ ਤਖਤ ਸਾਹਿਬ ਤੋਂ ਜਾਰੀ ਹੋਇਆ ਇਹ ਹੈ:-

ੴ ਵਾਹਿਗੁਰੂ ਜੀ ਕੀ ਫਤਹ॥

ਸ੍ਰੀ ਅਕਾਲ ਜੀ ਸਹਾਇ

## ਹੁਕਮਨਾਮਾ

ਵੱਲੋਂ

## ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ।

ਪੰਚ ਖਾਲਸਾ ਦੀਵਾਨ (ਪੰਚ ਖੰਡ) ਭਸੌੜ ਨੇ ਗੁਰਮੁਖੀ ਕੋਰਸ ਨਾਮੇ ਪੁਸਤਕਾਂ ਛਾਪ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਦਲਾ ਬਦਲੀ ਤੇ ਵਾਧਾ ਘਾਟਾ ਕਰਕੇ ਗੁਰਬਾਣੀ ਤੇ ਉਸ ਦੇ ਕ੍ਰਮ ਨੂੰ ਭੰਗ ਕੀਤਾ ਹੈ ਅਤੇ ਗੁਰ ਮੰਤ੍ਰ ਅਰਦਾਸੇ ਤੇ ਅੰਮ੍ਰਿਤ ਮਿਰਯਾਦਾ ਵਿਚ ਅਦਲਾ ਬਦਲੀ ਕਰਨ ਦੀਆਂ ਗੁਰਮਤਿ ਵਿਰੁੱਧ ਕਾਰਰਵਾਈਆਂ ਕੀਤੀਆਂ ਹਨ।

ਇਸ ਲਈ ਬਾਬੂ ਤੇਜਾ ਸਿੰਘ ਤੇ ਬੀਬੀ ਨਿਰੰਜਨ ਕੌਰ ਨੂੰ ਪੰਥ ਵਿਚੋਂ ਖਾਰਜ ਕੀਤਾ ਜਾਂਦਾ ਹੈ ਅਤੇ ਪੰਚ ਖਾਲਸਾ ਦੀਵਾਨ ਦੇ ਬਾਕੀ ਮੈਂਬਰਾਂ ਦਾ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਹੋਰ ਗੁਰਦਵਾਰੇ ਸਾਹਿਬਾਨ ਵਿਚ ਅਰਦਾਸਾ ਬੰਦ ਕੀਤਾ ਜਾਂਦਾ ਹੈ।

ਕੋਈ ਸਿਖ ਪੰਚ ਖਾਲਸਾ ਦੀਵਾਨ ਵਲੋਂ ਛਪੇ ਗੁਰਮੁਖੀ ਕੋਰਸਾਂ ਨੂੰ ਨਾ ਖਰੀਦੇ, ਨਾ ਆਪਣੇ ਪਾਸ ਰੱਖੇ, ਇਹ ਪੁਸਤਕਾਂ ਪੰਚ ਖਾਲਸਾ ਦੀਵਾਨ ਯਾ ਹੋਰ ਜਿਸ ਕਿਸੇ ਪਾਸ ਹੋਣ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਘੱਲ ਦੇਣ।

੨੬ ਸਾਵਣ ਸੰ: ਨਾਨਕਸ਼ਾਹੀ ੪੫੯

" " " ਬਿਕ੍ਰਮੀ ੧੯੮੫

੯ ਅਗਸਤ ਸੰ: ਈਸਵੀ ੧੯੨੮

ਮੋਹਰ ਸ੍ਰੀ ਅਕਾਲ ਤਖ਼ਤ ਸਾਹਿਬ।

---

ਰਾਗਮਾਲਾ ਸੰਬੰਧੀ ਖੋਜ ਲਈ ਦੇਖੋ ਇਸੇ ਪੁਸਤਕ ਦੇ ਪੰਨਾ ੨੧੨੮ ਦੀ † ਨਿਸ਼ਾਨ ਦੀ ਟੂਕ ਤੇ ਖਾ: ਦ੍ਰੋ: ਸ੍ਰ: ਦੇ ਸ੍ਰੀ ਗੁਰੂ ਗ੍ਰੰਥ ਕੋਸ਼ ਦੀ ਅੰਤਕਾ ੨।

ਪਰ ਕਵਿ ਪੁਨ ਪੁਨ ਬਲਿ ਜਾਈ ॥ ੫੩ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸ਼੍ਰੀ ਗ੍ਰਿੰਥ ਸਾਹਿਬ ਬੀੜ ਪ੍ਰਸੰਗ' ਬਰਨਨੰ ਨਾਮ ਏਕ ਊਨਪੰਚਾਸਤੀ ਅੰਸੂ ॥ ੪੯ ॥

### ੫੦. [ਸ਼੍ਰੀ ਹਰਿਮੰਦਿਰ ਤੇ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾਂ]।

ਦੋਹਰਾ॥ ਕਿਤਿਕ ਕਹਤਿ ਹੈਂ ਗ੍ਰਿੰਥ ਕੋ ਜਿਲਤ ਬੰਧਾਵਨਿ ਕਾਜ[1]। ਭੇਜਨੋ ਲਵਪੁਰਿ ਨਗਰ ਕੋ ਗੁਰੂ ਗਰੀਬ ਨਿਵਾਜ ॥ ੧ ॥ ਤਹਿਂ ਆਵਤਿ ਜਾਤੇ ਲਿਖਨੋ ਬੰਨੋ ਗ੍ਰਿੰਥ ਦੁਤੀਯ॥ਮਹਿਮਾ ਸ਼੍ਰੀ ਸਤਿਗੁਰੂ ਕੀ ਸਭਿ ਬਿਧਿ ਉੱਤਮ ਥੀਯ ॥ ੨ ॥ ਸੈਯਾ ॥ ਸੰਮਤ ਸੋਲਹਿ ਸੈ ਇਕ ਸਾਠਹਿ ਭਾਦਵ ਕੀ ਸੁਦਿ ਏਕਮ ਜਾਨੋ। ਗ੍ਰਿੰਥ ਸਮਾਪਤਿ ਸ਼੍ਰੀ ਗੁਰ ਕੀਨਿ ਮਹਾਂ ਉਤਸਾਹ ਗੁਰੂ ਘਰ ਠਾਨੋ। ਸੰਗਤਿ ਦੇਸ਼ ਬਿਦੇਸ਼ਨਿ ਕੀ ਸੁਨਿ ਕੈ ਮਨ ਆਨੰਦ ਦੀਰਘ ਮਾਨੋ। ਦੇਖਨਿ ਆਵਤਿ ਭਾਉ ਬਧਾਵਤਿ ਕੋ ਲਿਖਵਾਵਨਿ ਕੋ ਹਿਤਵਾਨੋ[2] ॥ ੩ ॥ ਬੰਨੋ ਆਦਿਕ ਹੈਂ*ਸਿਖ ਸੰਗਤਿ ਸ਼੍ਰੀ ਗੁਰ ਬੈਠਿ ਦਿਵਾਨ ਲਗਾਯੋ।ਸ਼੍ਰੀਹਰਿ ਗੋਬਿੰਦ ਪਾਸ ਬਿਰਾਜਤਿ ਚੰਦ ਮਨੋ ਪਰਵਾਰ ਸੁਹਾਯੋ। ਸੀਖ[3] ਲਗੇ ਸਭਿ ਕੋ ਤਬਿ ਦੇਵਨਿ ਸ਼੍ਰੇਯ ਭਰਨੋ ਬਚ ਯੌਂ ਫੁਰਮਾਯੋ।"ਗ੍ਰਿੰਥ ਜਹਾਜ ਸੁ ਭੌਜਲ ਕੋ ਤਰ ਜਾਤਿ ਸੁਖੇਨ ਜਿਨੀ ਚਿਤ ਲਾਯੋ॥੪॥ ਸ਼੍ਰੀ ਗੁਰ ਕੇਰ ਸਰੀਰ ਜੁਉ ਸਭਿ ਥਾਨ ਸਮੈ ਸਭਿ ਨਾ ਦਰਸੈ ਹੈਂ।ਗ੍ਰਿੰਥ ਰਿਦਾ ਗੁਰ ਕੋ ਇਹ ਜਾਨਹੁ ਉੱਤਮ ਹੈ ਸਭਿ ਕਾਲ ਰਹੈ ਹੈ। ਮੇਰੇ ਸਰੂਪ ਤੇ ਯਾਂਤੇ ਹੈ ਦੀਰਘ ਸਾਹਿਬ ਜਾਨਿ ਅਦਾਇਬ ਕੈ ਹੈ। ਪੂਜਹੁ ਚੰਦਨ ਕੇਸਰ ਕੋ ਘਸਿ ਧੂਪ ਧੁਖਾਇ ਕੈ ਫੂਲ ਚਢੈ ਹੈ ॥੫॥ ਜੋ ਲਿਖਿ ਲੇਹਿ ਭੁਲੇ ਤਬਿ ਸੋਧਹਿ ਅਖਰ ਸੋਂ ਲਗ ਕੀ ਚੁਕਸਾਈ।ਪਾਠ ਸਮਸਤ ਕਰੈ ਬੁਧਿ ਸੋਂ ਪਿਖਿ ਪੂਰਬਕੋ ਸਮ ਲੇਹਿ ਬਨਾਈ। ਆਪ ਤੇ ਘਾਟ ਨ ਬਾਧ ਕਰੈ, ਜਿ ਕਰੈ, ਹੁਇ ਮੂਰਖ ਸੋ ਪਛੁਤਾਈ। ਔਰ ਬਨਾਇ ਨਵੇਂ ਨ ਲਿਖੈ[4]ਬਿਚ ਕਾਬਜ,ਰਚੈ,ਸੁ ਰਚੌ ਪ੍ਰਿਥਕਾਈ[5]॥੬॥ ਚੌਦਹਿ ਲੋਕ ਤੇ ਹੋਇ ਬਲੀ, ਬਲ ਕੋ ਜਰ[6] ਜਾਇ ਰਿਦੇ ਮਹਿਂ ਜੋਈ। ਸੋ ਉਪਕਾਰ ਕੇ ਕਾਰਨ ਕੋ ਸਿਰ ਦੇ ਹੁਇ ਸੰਮੁਖ ਧੀਰ ਧਰੋਈ। ਆਪਨੀ ਬਾਨੀ ਚਢਾਵਹਿ ਸੋ ਇਕ, ਹੋਇ ਇਸੋ[7] ਨਹਿਂ ਦੂਸਰ ਕੋਈ।ਪੂਜਹਿਜੋ ਇਛ ਧਾਰਿ ਸੁ ਪੂਜਹਿ[8] ਸ਼੍ਰੇਯ ਲਹੈ ਜਮ ਪੀਰ ਨ ਹੋਈ ॥੭॥ ਬੇਦ ਪੁਰਾਨ ਮਹਾਂਨ

[1]ਲਈ। [2]ਪ੍ਰੇਮੀ। [3]ਸਿੱਖਿਆ। [4]ਹੋਰ ਨਵੀਂ ਕਵਿਤਾ ਬਣਾਕੇ ਨਾ ਲਿਖੇ । [5]ਜੇ ਕੋਈ ਕੁਛ ਰਚੇ ਤਾਂ ਵਖਰਾ ਰਖੇ ਬੀੜ ਵਿਚ ਨਾ ਚਾੜ੍ਹੇ। [6]ਸਹਾਰ। [7]ਐਸਾ। [8]ਜੋ ਇੱਛਾ ਧਾਰਕੇ ਪੂਜੇਗਾ ਸੋ (ਉਸ ਦੀ) ਪੂਰਨ ਹੋਵੇਗੀ। *ਪਾ:-ਬੰਨੋ ਤੇ ਆਦਿਕ।

ਮਹਾਤਮ ਜਾਂਹਿ ਬਖਾਨ ਕਰੈਂ ਸਮੁਦਾਇ।ਅੰਤ ਨ ਪਾਵਤਿ ਸ਼ੇਸ਼ ਨ ਸ਼ਾਰਦ ਨੇਤਿ ਹੀ ਨੇਤਿ ਅਸ਼ੇਸ਼ ਬਤਾਏ। ਜੋ ਸਰਬੋਤਮ ਜੋ ਸਰਬਾਸ੍ਰਿਧ ਤਾਂਹੀ ਕੇ ਨਾਮ ਇਸੀ ਮਹਿਂ ਗਾਏ। ਨਾਮ ਸੁ ਨਾਮੀ ਕੋ ਭੇਦ ਨਹੀਂ ਇਹ ਮੂਰਤਿ ਸ੍ਰੀ ਕਰਤਾਰ ਸੁਹਾਏ॥੮॥ ਜੇਤਿਕ ਗ੍ਰਿੰਥ ਅਦਾਇਬ ਰਾਖਹਿ ਤੇਤਿਕ ਹੀ ਫਲ ਪਾਵਹਿਗੋ। ਧੂਪ ਧੁਖਾਇ ਘਸਾਇ ਕੈ ਚੰਦਨ ਕੇਸਰ ਕੋ* ਅਰਚਾਵਹਿਗੋ। ਭਾਵਨੀ ਧਾਰਿ ਕੈ ਚਾਹਿ ਉਮਾਹਤਿ¹ ਦਸ਼ੇਸ਼ ਪ੍ਰਤੀ ਦਰਸਾਵਹਿਗੋ। ਪਾਠ ਕਰੈ ਕਿ ਸੁਨੈ ਮਨ ਏਕ ਹ੍ਵੈ ਹੀ² ਉਪਦੇਸ਼ ਬਸਾਵਹਿਗੋ ॥ ੯ ॥ ਦੇਖਤਿ ਹੀ ਕਰ ਜੋਰਿ ਦੁਊ ਮਨ ਨੰਮ੍ਰਿ ਹ੍ਵੈ ਸੀਸ ਨਿਵਾਵਹਿਗੋ। ਔਰਨਿ ਕੋ ਉਪਦੇਸ਼ ਕਰੈ ਲਿਖਿ ਆਪ ਇਸੇ ਕੌ ਲਿਖਾਵਹਿਗੋ। ਪ੍ਰੇਮ ਕਰੈ ਘਰ ਮੈਂ ਅਸਥਾਪਹਿ ਪਾਠ ਸੁਨੇ ਹਰਖਾਵਹਿਗੋ।ਸੋ ਜਗ ਬੰਧਨ ਛੇਦਨ ਕੈ ਨਰ ਅੰਤ ਗਤੀ ਸ਼ੁਭ ਪਾਵਹਿਗੋ॥੧੦॥ਕਾਰਜ ਹੋਇ ਸੰਪੂਰਨ ਬਾਂਛਤਿ ਪਾਠਕਰੈ ਕਿ ਕਰਵਾਹਿਗੋ। ਭੋਗ ਪਰੇ ਕਰਿਵਾਇ ਤਿਹਾਵਲ ਆਪ ਖਰੋ ਹੁਇ ਜਾਵਹਿਗੋ। ਹਾਥ ਕੋ ਜੋਰਿ ਕਰੈ ਅਰਦਾਸ ਮਨੋਰਥ ਕੋ ਮਨ ਲ੍ਯਾਵਹਿਗੋ। ਕਸੌਂ ਨ ਕਹੋ ਤਿਹ ਪੂਰਨ ਹ੍ਵੈ ਚਿਤ ਚਾਹਤਿ ਸੋ ਨਰ ਪਾਵਹਿਗੋ॥੧੧॥ਸਿੱਖ ਸਰੀਰ ਤਜੈ ਤਿਸ ਪੀਛਹਿ ਗ੍ਰਿੰਥ ਕੋ ਪਾਠ ਕਰਾਵਹਿਗੋ। ਪੋਸ਼ਸ਼³ ਕੋ ਅਰਪੈ ਤਬਿ ਪਾਠਕ ਭੋਜਨ ਚਾਰੁ ਖੁਲਾਵਹਿਗੋ। ਔਰ ਜਥਾ ਸ਼ਕਤੀ ਤਿਹ ਸੇਵਹਿ ਲ੍ਯਾਇ ਕਰਾਹੁ ਬ੍ਰਤਾਵੈਗੋ।ਸੋ ਸਿਖ ਹੋਇ ਸੁਖੇਨ ਮਹਾਂ, ਪਰਲੋਕ ਬਿਖੈ ਹਰਖਾਵਹਿਗੋ ॥੧੨॥ ਔਰ ਕਹਾਂ ਲਗਿ ਜੇ ਜਗ ਕਾਰਜ ਪਾਠ ਕਰੇ ਸਿਧ ਹੋਵਹਿਂਗੋ। ਸੰਤ ਮਹੰਤ ਚਹੈ ਨਹਿਂ ਧੋ† ਪਠਿ ਪ੍ਰੇਮ ਕਰੇ ਪ੍ਰਭ ਜੋਵਹਿਂਗੋ⁴। ਦਸ਼ੇਸ ਨਿਸਾ ਸਿਮਰੈਂ ਸਤਿਨਾਮ ਕਿ ਗ੍ਰਿੰਥ ਪਠੈਂ ਅਘ ਖੋਵਹਿਂਗੋ। ਅੰਤ ਸਮੈ ਜਮ ਕੋ ਨ ਪਿਖੈਂ ਮਿਲਿ ਆਇ ਹਮੈ ਸੁ ਅਲੋਵਹਿਂਗੋ ॥ ੧੩ ॥ ਦੋਹਰਾ ॥ ਬੈਠੇ ਸ੍ਰੀ ਗੁਰ ਰਾਮ ਸਰ ਬੰਨੋ ਆਨਯੋ ਗ੍ਰਿੰਥ। ਤਹਾਂ ਮਹਾਤਮ ਇਹ ਕਹਯੋ ਦੇਨਿ ਸੀਖ ਨਿਜ ਪੰਥ ॥੧੪॥ ਚੌਪਈ॥ ਤਯਾਰ ਭਯੋ ਜਬਿ ਜਿਲਤ ਬੰਧਾਈ। ਬੁੱਢੇ ਸੋਂ ਗੁਰ ਗਿਰਾ ਅਲਾਈ।'ਕਹੋ ਗ੍ਰਿੰਥ ਸਾਹਿਬ ਕਿਸ ਥਾਨਾ। ਨਿਤ ਸ਼ੋਭਹਿ ਜਹਿਂ

¹ਖੁਸ਼ੀ ਨਾਲ ਚਾਹਕੇ। ²ਹਿਰਦੇ ਵਿਚ। ³ਪੋਸ਼ਾਕ। ⁴ਸੰਤ ਤੇ ਮਹਾਨ ਪੁਰਖ ਜੋ ਇਉਂ ਨਹੀਂ ਚਾਹੁੰਦੇ, (ਜਿਵੇਂ ਪਿਛਲੀ ਤੁਕ ਵਿਚ ਕਿਹਾ ਹੈ) ਓਹ ਪ੍ਰੇਮ ਨਾਲ ਪਾਠ ਕਰਕੇ (ਨਿਸ਼ਕਾਮ ਹੋਣ ਕਰਕੇ) ਪ੍ਰਭੂ ਜੀ ਨੂੰ ਵੇਖਣਗੇ। *ਪਾ:-ਸੋ।

†ਪਾ:-ਚਹੈ ਰਿਦ ਯੋਂ=ਰਿਦੇ ਵਿਚ ਚਾਹ ਕਰਕੇ. ਐਉਂ ਪ੍ਰੇਮ ਨਾਲ ਪਾਠ ਕਰਨਗੇ।

ਮਹਿਦ ਮਹਾਨਾ' ॥੧੫॥ ਹਾਥ ਜੋਰਿ ਤਿਨ ਤਬਹਿ ਬਖਾਨੋ।'ਸ਼੍ਰੀ ਗੁਰ ਤੁਮ ਤੇ ਕੌਨ ਸਿਆਨੋ। ਤਊ ਸੁਨਹੁ ਸਰ ਸੁਧਾ[1] ਮਝਾਰਾ। ਹਰਿ ਮੰਦਿਰ ਸੁੰਦਰ ਦਰਬਾਰਾ॥੧੬॥ਸਦਾ ਸਥਾਪਨਿ ਗ੍ਰਿੰਥ ਸੁ ਲਾਇਕ। ਸ਼ੋਭਹਿਗੋ ਇਮ ਤਹਾਂ ਸੁਭਾਇਕ। ਸਿਹਜਾ ਸ਼ੇਸ਼ ਸਮੁੰਦ੍ਰ ਮਝਾਰੇ। ਜਥਾ ਸ਼ੇਸ਼ ਸਾਂਈ[2] ਛਬਿ ਧਾਰੇ॥੧੭॥ਮਨਹੁ ਬੀਚ ਬੈਕੁੰਠ ਸੁ ਮੰਦਿਰ।ਬਿਸ਼ਨੁ ਬਿਰਾਜਹਿ ਛਬਿ ਸੋਂ ਅੰਦਰ' ।ਸੁਨਤਿ ਪ੍ਰਸੰਨ ਗੁਰੂ ਬਹੁ ਭਏ।-ਜਥਾ ਜੋਗ ਇਨ ਬਰਨਨ ਕਏ ॥੧੮॥ ਬਨਜੋ ਸੁਧਾਸਰ ਬਿਚ ਹਰਿ ਮੰਦਿਰ। ਇਹ ਸਮ ਨਹੀਂ ਤ੍ਰਿਲੋਕੀ ਅੰਦਰਿ। ਤਥਾ ਗ੍ਰਿੰਥ ਸਾਹਿਬ ਸ਼ੁਭ ਰਚਨੋ। ਸਰਬੋਤਮ ਹਰਿ ਨਾਮਨਿ ਖਚਨੋ[3]॥੧੯॥ ਉਚਿਤ ਮੇਲ ਦੋਨਹੁ ਕੋ[4] ਬਨੈ।ਨਿਸ ਬਾਸੁਰ ਹਰਿ ਕਿਰਤਨ ਭਨੈਂ-। 'ਸੁਨਿ ਗੁਰਦਾਸ!ਸੁ ਬਾਕ ਹਮਾਰੋ।ਸ਼੍ਰੀ ਗੁਰ ਰਾਮਦਾਸ ਦਰਬਾਰੋ॥੨੦॥ ਦਿਨ ਪ੍ਰਤਿ ਬਧਹਿਂ ਸਮਾਜ ਬਡੇਰੇ। ਦੂਖ ਦਾਰਿਦ ਕੋ ਆਇ ਨ ਨੇਰੇ। ਹਰਿ ਮੰਦਿਰ ਹਰਿ ਰੂਪ ਬਿਲੰਦਾ। ਸੇਵਹਿਂ ਸੇਵਕ ਬ੍ਰਿੰਦ ਮੁਕੰਦਾ ॥ ੨੧ ॥ ਲਛਮੀ ਨਿਸ ਬਾਸੁਰ ਇਸ ਸੇਵਹਿ।ਸ਼ਰਧਾ ਧਰਹਿਂ ਦਾਸ ਫਲ ਲੇਵਹਿ। ਆਜ ਬਾਸ ਇਸ ਥਲ ਹੀ ਕੀਜਹਿ। ਹੋਤਿ ਪ੍ਰਾਤ ਕੋ ਤਹਿਂ ਗਮਨੀਜਹਿ' ॥ ੨੨ ॥ ਸਭਿਨਿ ਅਹਾਰ ਕਰਜੋ ਸ਼ੁਭ ਖਾਨਾ। ਭੂਮ ਸੈਨ ਕੀਨਸਿ ਤਿਸ ਥਾਨਾ।ਗ੍ਰਿੰਥ ਸਾਹਿਬ ਆਦਰ ਕੇ ਹੇਤੂ।ਭੂਤਲ ਸੈਨੇ[5] ਗੁਰੂ ਸਮੇਤ ॥੨੩॥ ਰਿਦੈ ਬਿਚਾਰਨਿ ਸ਼੍ਰੀ ਗੁਰ ਕਰੈਂ।-ਟਹਿਲ ਗ੍ਰਿੰਥ ਕੀ ਕੌਨ ਸੁਧਰੈ। ਬੇਦੀ ਤੇਹਣ ਭੱਲੇ ਬੰਸ। ਸੋਢੀ ਜੇ ਕੁਲ ਕੇ ਅਵਤੰਸ[6]॥੨੪॥ਨਿਜ ਕੁਲਕੋ ਇਨ ਕੋ ਹੰਕਾਰਾ।ਕਰਿ ਨ ਸਕਹਿਂਗੇ ਸੇਵ ਉਦਾਰਾ। ਇਹ ਸੇਵਕ ਕੀ ਵਸਤੁ ਸਦੀਵਾ। ਨਿਰਹੰਕਾਰ ਜਿਨਹੁ ਮਨ ਨੀਵਾ ॥ ੨੫ ॥ ਸੇਵਾ ਬਿਖੈ ਨਿਪੁਨ ਜੋ ਹੋਇ। ਕਰੀਅਹਿ ਇਹਾਂ ਸਥਾਪਨਿ ਸੋਇ। ਸ਼੍ਰੀ ਨਾਨਕ ਕੋ ਦਰਸ਼ਨ ਕੀਨਿ। ਅਸ ਬੁੱਢਾ ਬਿਚ ਸੇਵ ਪ੍ਰਬੀਨ-॥ ੨੬ ॥ ਇਮ ਬਿਚਾਰ ਕਰਿ ਨਿੰਦ੍ਰਾ ਪਾਈ। ਜਾਗੇ ਜਾਮਨਿ ਜਾਮ ਰਹਾਈ।ਬੁੱਢਾ ਪੁਨ ਗੁਰਦਾਸ ਸੁ ਜਾਗੇ। ਸ਼੍ਰੀ ਗੁਰ ਚਰਨ ਪ੍ਰੇਮ ਮਹਿਂ ਪਾਗੇ॥੨੭॥ਸੌਚ[7] ਰਾਮਸਰ ਕੀਨਿ ਸ਼ਨਾਨਾ। ਬੱਦ੍ਰੀ ਤਰ[8] ਬੈਠੇ ਕਰਿ ਧਜਾਨਾ। ਦ੍ਵੈ ਘਟਿਕਾ ਲਖਿ ਅੰਮ੍ਰਿਤ ਕਾਲਾ। ਸ਼੍ਰੀ ਅਰਜਨ ਬਚ ਕਹਜੋ ਰਸਾਲਾ ॥ ੨੮ ॥ 'ਬੁੱਢਾ ਨਿਜ ਸਿਰ ਪਰ ਧਰਿ ਗ੍ਰਿੰਥ। ਆਗੇ ਚਲਹੁ ਸੁਧਾਸਰ ਪੰਥ'। ਮਾਨਿ

---

[1]ਅੰਮ੍ਰਿਤਸਰ। [2]ਮਹਾਂ ਵਿਸ਼ਨੂੰ। [3]ਜੜਿਆ ਹੋਇਆ। [4]ਭਾਵ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸ਼੍ਰੀ ਹਰਿਮੰਦਿਰ ਜੀ ਦਾ। [5]ਪ੍ਰਿਥਵੀ ਪਰ ਸੁੱਤੇ। [6]ਸ਼੍ਰੋਮਣੀ। [7]ਪਵਿੱਤ੍ਰ ਹੋਕੇ। [8]ਬੇਰੀ ਹੇਠ।

ਬਾਕ ਲ ਭਯੋ ਅਗਾਰੇ।ਚਮਰ ਗੁਰੂ ਅਰਜਨ ਕਰ ਧਾਰੇ।੨੯॥ਸੰਖ ਅਨਿਕ ਲਘੁ ਦੁੰਦਭਿ[1] ਬਾਜੇ। ਜੈ ਜੈ ਕਾਰ ਊਚ ਸੁਰ ਗਾਜੇ। ਸੁੰਦਰ ਸ੍ਰੀ ਹਰਿ ਗੋਵਿੰਦ ਚੰਦ। ਸੰਗ ਚਲਤਿ ਹੁਇ ਸ਼ੋਭ ਬਿਲੰਦ॥੩੦॥ਹਰਿ ਮੰਦਿਰ ਮਹਿ ਜਾਇ ਪਹੂੰਚੇ। ਰਾਗੀ ਰਾਗ ਕਰਤਿ ਸੁਰ ਊਚੇ। ਮੰਜੀ ਸਹਤ ਗ੍ਰਿੰਥ ਤਹਿ ਥਾਪਿ।ਬੈਠੇ ਨਿਕਟ ਗੁਰੂ ਤਬਿ ਆਪਿ॥੩੧॥ਵਾਰ ਭੋਗ ਕੋ ਸੁਨਿਮਨਲਾਈ। ਸ੍ਰੀ ਅਰਜਨ ਪੁਨ ਗਿਰਾ ਅਲਾਈ। 'ਬੁੱਢਾ ਸਾਹਿਬ ਖੋਲਹੁ ਗ੍ਰਿੰਥ। ਲੇਹੁ ਅਵਾਜ਼ ਸੁਨਹਿ ਸਭਿ ਪੰਥ'॥੩੨॥ਸੁਨਿ ਗੁਰ ਬਚਨ ਰੁਚਿਰ ਮਨਲਾਯਕ। ਸੱਤ ਬਾਕ ਮੁਖ ਜਲਜ ਅਲਾਇਕ[2]। ਅਦਬ ਸੰਗ ਤਬਿ ਗ੍ਰਿੰਥ ਸੁ ਖੋਲਾ। ਲੇ ਅਵਾਜ਼ ਬੁੱਢਾ ਮੁਖ ਬੋਲਾ*॥ ੩੩॥ ਸੂਹੀ ਮਹਲਾ ੫॥

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ[3] ਰਾਮ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥
ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ[4]॥ ਪੂਰਨ ਪੁਰਖ
ਅਚੁਤ[5] ਅਬਿਨਾਸੀ[6] ਜਸੁ ਵੇਦ ਪੁਰਾਣੀ ਗਾਇਆ॥ ਅਪਨਾ ਬਿਰਦੁ[7]
ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥ ੧॥

ਚੌਪਈ॥ ਸੁਨਿ ਸਭਿਹੂੰ ਤਬਿ ਸੀਸ ਨਿਵਾਯੋ।ਦੀਨ ਬੰਧੁ ਪ੍ਰਭੁ ਤਿਨ† ਲਖਿ ਪਾਯੋ।ਸ੍ਰੀ ਗੁਰ ਕਰ ਤੇ ਚਮਰ ਫਿਰੰਤਾ।ਬੁੱਢਾ ਜਪੁਜੀ ਪਾਠ ਕਰੰਤਾ॥੩੪॥ ਸੰਗਤਿ'ਧੰਨ ਧੰਨ'ਸੁਨਿ ਕਹੈ।ਅਧਿਕ ਅਨੰਦ ਪ੍ਰੇਮ ਤੇ ਲਹੈ। ਜਪੁਜੀ ਭੋਗ ਪਾਇ ਜੈਕਾਰਾ। ਸੀਸ ਨਿਵਾਵਤਿ ਸਭਿਨਿ ਉਚਾਰਾ॥੩੫॥ ਅਤਿ ਅਨੰਦ ਸ੍ਰੀ ਅਰਜਨ ਨਾਥ।ਭਏ ਕ੍ਰਿਤਾਰਥ ਮਾਨਿ[8] ਸਨਾਥ।ਅਧਿਕ ਪ੍ਰੇਮ ਤੇ ਗਦ ਗਦ ਹੋਏ। ਗੁਨ ਗਨ ਸ੍ਰੀ ਪਰਮੇਸ਼ੁਰ ਜੋਏ॥੩੬॥ਹਰਿਮੰਦਿਰ ਤੇ ਨਿਕਸਿ ਅਗਾਰੀ।ਹਰਿ ਕੀਰਤਿ ਬਹੁ ਭਾਂਤਿ ਉਚਾਰੀ।ਸਿਹਜਾ ਸ਼ੇਸ਼ ਬਿਕੁੰਠ ਮਹਾਨਾ। ਬ੍ਰਹਮ ਲੋਕ ਸ਼ਿਵਲੋਕ ਸਥਾਨਾ॥੩੭॥ਸ੍ਵੇਤ ਦੀਪ[9] ਤਜਿ ਲੋਕਾ ਲੋਕ[10]। ਪੁਰੀ ਅਜੁੱਧਯਾ ਆਦਿ ਅਸ਼ੋਕ।ਪੁਨ ਦੁਆਰਿਕਾ ਆਦਿਕ ਥਾਨ। ਸਭਿ ਕੋ ਤਜਿ ਕਰਿ ਸ੍ਰੀ ਭਗਵਾਨ॥੩੮॥ਸ੍ਰੀ ਗੁਰ ਰਾਮਦਾਸ ਦਰਬਾਰਾ।ਆਨਿ ਬਸੇ

[1]ਧੌਂਸੇ। [2]ਮੁਖ ਕਵਲ ਤੋਂ ਕਹਿਆ। [3]ਫੈਲ ਰਿਹਾ ਹੈ। [4]ਝੋਰ। [5]ਅਗਿਰ। [6]ਨਾਸ਼ ਤੋਂ ਰਹਿਤ। [7]ਧਰਮ। [8]ਕ੍ਰਿਤ ਕ੍ਰਿਤ ਮੰਨਕੇ। [9]ਇਕ ਦੀਪ ਦਾ ਨਾਮ। [10]ਇਕ ਪਰਬਤ ਦਾ ਨਾਮ।

*ਹੋ ਲਿਖਤੀ ਨੁਸਖਿਆਂ ਵਿਚ ਅੰਕ ੩੩ ਦੀ ਚੌਪਈ ਦੀਆਂ ੬ ਤੁਕਾਂ ਹਨ, ਬਾਕੀ ਦੀਆਂ ਦੋ ਵਾਧੂ ਤੁਕਾਂ ਦਾ ਪਾਠ ਇਉਂ ਹੈ:—ਸੂਹੀ ਰਾਗ ਛੰਤ ਸੋ ਆਯੋ। ਭਾਈ ਬੁਢੇ ਪਾਠ ਸੁਨਾਯੋ। †ਪਾ:—ਨਿਤ।

ਇਸ ਥਾਨ ਉਦਾਰਾ। ਕਲੀ ਕਾਲ ਮਹਿਂ ਇਸੀ ਸਮਾਨ। ਨਾਂਹਿ ਨ ਆਨ[1]
ਸਥਾਨ ਮਹਾਨ*॥੩੯॥ਤੀਨ ਲੋਕ ਪਤਿ ਜਹਾਂ ਬਿਰਾਜੇ।ਭੋਗਵਤੀ[2]† ਸੁਰ
ਪੁਰਿ ਪਿਖਿ ਲਾਜੇ। ਸਭਿ ਸਥਾਨ ਕੀ ਸ਼੍ਰੀ[3] ਚਲਿ ਆਈ। ਆਨਿ ਵਸੀ ਸ਼੍ਰੀ
ਗੁਰ ਸ਼ਰਨਾਈ ॥੪੦॥ 'ਧੰਨ ਧੰਨ ਸ਼੍ਰੀ ਗੁਰ ਦਰਬਾਰਾ। ਪਈਯਤਿ ਜਹਾਂ
ਪਦਾਰਥਚਾਰਾ'।ਇਮ ਉਤਸਾਹਤਿ ਦਿਵਸ ਬਿਤਾਯੋ। ਸੰਧ੍ਯਾ ਭਈ ਤਰਨਿ
ਅਸਤਾਯੋ[4] ॥੪੧॥ ਬੁੱਢੇ ਬੂਝਨਿ ਕੀਨਸਿ ਤਬੈ। 'ਗ੍ਰੰਥ ਰਹੇ ਕਿਤ[5] ਨਿਸ
ਮਹਿਂ ਅਬੈ?ਜਹਾਂ ਆਪ ਕੀ ਆਇਸੁ ਹੋਇ। ਕਰਹਿਂ ਸਿੱਖ ਮਿਰਜਾਦਾ ਸੋਇ'
॥ ੪੨ ॥ ਸ਼੍ਰੀ ਗੁਰ ਕਹ੍ਯੋ 'ਪ੍ਰਭੁ ਦਰਬਾਰਾ। ਗ੍ਰੰਥ ਪ੍ਰਮੇਸ਼ੁਰ ਕੋ ਅਵਤਾਰਾ।
ਡੇਢ ਜਾਮ ਜਾਮਨਿ ਜਬਿ ਜਾਇ। ਪਠਹਿ ਸੋਹਿਲਾ ਕਿਰਤਨ ਗਾਇ॥੪੩॥
ਬਹੁਰੋ ਲੇ ਜਾਵਹੁ ਅਸਵਾਰਾ । ਜਿਸੀ ਕੋਠਰੀ ਰਹਨਿ ਹਮਾਰਾ । ਤਹਾਂ
ਨਿਵਾਸ ਕਰਹੁ ਜੁਤ ਮਾਨ[6]। ਜਾਮ ਡੇਢ ਜਾਮਨਿ ਰਹਿ ਆਨ ॥੪੪॥ ਸ਼੍ਰੀ
ਹਰਿਮੰਦਿਰ ਤਬਹਿ ਸ਼ਨਾਨਹੁ। ਫਰਸ਼ ਅਨੇਕ ਭਾਂਤਿ ਕੇ ਠਾਨਹੁ। ਦੀਪਕ
ਸਦਾ ਘ੍ਰਿੱਤ ਕੇ ਬਾਰੋ। ਜਾਮ ਨਿਸਾ ਜਬਿ ਰਹੀ ਨਿਹਾਰੋ॥੪੫॥ ਰਾਗੀ ਆਸਾ
ਵਾਰ ਸੁ ਗਾਵਹਿਂ।ਅਨਿਕ ਰਾਗ ਕੇ ਸ਼ਬਦ ਸੁਨਾਵਹਿਂ।ਦ੍ਵੈ ਘਟਿਕਾ ਜਾਮਨਿ
ਰਹਿ ਜਬੈ। ਆਨਹੁ ਸ਼੍ਰੀ ਗ੍ਰੰਥ ਸਾਹਿਬ ਤਬੈ ॥ ੪੬ ॥ ਵਾਰ ਭੋਗ ਤੇ ਖੋਲਿ
ਪਢੀਜੈ। ਇਸੀ ਪ੍ਰਕਾਰ ਕਾਰ ਨਿਤ ਕੀਜਹਿ'। ਇਮ ਕਹਿ ਸ਼੍ਰੀ ਗੁਰ ਬੈਠਿ
ਰਹਾਏ।ਚੌਂਕੀ ਸੁਨੀ ਕਾਨੜਾ ਗਾਏ॥੪੭॥ਬਹੁਰ ਸੋਹਿਲਾ ਪਠਿ ਕਰਿ ਪਾਸਿ
। ਉਠਿ ਤਬਿ ਸਭਿ ਕੀਨਸਿ ਅਰਦਾਸ। ਬੁੱਢੇ ਗ੍ਰੰਥ ਲੀਨ ਸਿਰ ਧਾਰੀ।
ਚਵਰ ਕਰਹਿਂ ਗੁਰ ਵਾਰੰਵਾਰੀ॥੪੮॥ ਸੇਖਨਿ ਕੀ ਧੁਨਿ ਕੀਨਿ ਬਿਸਾਲਾ।
ਬਾਦਿਤ ਅਪਰ ਬਜੇ ਤਿਸਕਾਲਾ।ਰਹੈਂ ਕੋਠਰੀ ਮਹਿਂ ਗੁਰ ਸਦਾ।ਗਮਨਹਿਂ
ਸਦਨ ਆਪਨੇ ਕਦਾ॥੪੯॥ਤਿਹ ਸਥਾਨ ਲੇ ਕਰਿ ਜਬਿ ਗਏ।ਸੁਠ ਪ੍ਰਯੰਕ
ਤਬਿ ਡਾਸਤਿ ਭਏ।ਸੇਜ ਬੰਦ ਗੰਦੇ ਬਡ ਜ਼ਰੀ।ਸੁੰਦਰ ਫੂਲਨਿ ਮਾਲਾ ਧਰੀ
॥ ੫੦ ॥ ਤਹਾਂ ਨਿਵਾਸ ਗ੍ਰੰਥ ਕੌ ਕੀਨੋ। ਸ਼੍ਰੀ ਗੁਰ ਭੂਤਲ[7] ਨਿਕਟ ਅਸੀਨੋ[8]
। ਕਬਿ ਕਬਿ ਸਦਨ ਆਪਨੇ ਜਾਹਿਂ।ਨਾਂਹਿ ਤ ਰਹੈਂ ਗ੍ਰੰਥ ਕੇ ਪਾਹਿ॥੫੧॥

[1]ਹੋਰ। [2]ਨਾਗਾਂ ਦੀ ਰਾਜਧਾਨੀ ਜੋ ਪਤਾਲ ਵਿਚ ਵਸਦੇ ਹਨ। (ਅ) ਪਤਾਲ ਗੰਗਾ, (ੲ) ਇਕ ਤੀਰਥ ਦਾ ਨਾਮ। [3]ਲੱਛਮੀ। [4]ਸੂਰਜ ਛਿਪ ਗਿਆ। [5]ਕਿਥੇ। [6]ਆਦਰ। [7]ਪ੍ਰਿਥਵੀ ਪਰ। [8]ਇਸਥਿਤ ਹੋਏ।

*ਕਵਿ ਜੀ ਦਾ ਭਾਵ ਇਹ ਹੈ ਕਿ ਸ਼੍ਰੀ ਦਰਬਾਰ ਸਾਹਿਬ ਸਭ ਅਸਥਾਨਾਂ ਤੋਂ ਉੱਤਮ ਹੈ, ਸਾਰੇ ਹੋਰ ਤੀਰਥ ਇਸ ਤੋਂ ਨੀਵੇਂ ਹਨ।

†ਜੇ ਨਾਗ ਤੋਂ ਨਾਗ ਚਿੰਨ੍ਹ ਵਾਲੀ ਮਨੁੱਖ ਜਾਤੀ ਸਮਝੀ ਜਾਵੇ ਤਾਂ ਉਨ੍ਹਾਂ ਦੀ ਰਾਜਧਾਨੀ ਰੋਹਤਾਸ ਸੀ, ਜੋ ਅਸ਼ੋਕ ਦੇ ਸਮੇਂ ਬੀ ਘੁੱਘ ਵਸਦੀ ਸੀ। ਇਸ ਦੇ ਖੰਡਰ ਹੁਣ ਲਭਦੇ ਹਨ ਸਰਾਇਕਾਲਾ ਦੇ ਪਾਸ।

ਸ੍ਰੀ ਗ੍ਰਿੰਥ ਸਾਹਿਬ ਕੀ ਕਥਾ। ਭਈ ਜਥਾ ਉਚਰੀ ਮੈਂ ਤਥਾ। ਸੁਨਤਿ ਪਠਤਿ ਚਿਤ ਬਾਂਛਤਿ ਦਾਤਾ। ਗੁਰ ਪਗ ਰਤਿ ਤੇ ਆਤਮ ਗਯਾਤਾ॥੫੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਤਿਗੁਰੁ ਮਹਾਤਮ ਪ੍ਰਕਾਸ਼ ਸ੍ਰੀ ਗ੍ਰਿੰਥ ਸਾਹਿਬ' ਬਰਨਨੰ ਨਾਮ ਪੰਚਾਸਮੋ ਅੰਸੂ ॥੫੦॥

੫੧. [ਭਾਈ ਤਿਲੋਕੇ ਦੀ ਕਾਠ ਦੀ ਤਲਵਾਰ। ਭਾਈ ਕਟਾਰੂ ਦਾ ਘੱਟ ਵੱਟਾ]।

ਦੋਹਰਾ॥ ਸ੍ਰੀ ਸਤਿਗੁਰ ਇਕ ਦਿਨ ਥਿਰੇ ਸੰਗਤਿ ਦਰਸਤਿ ਆਇ। ਸਿੱਖ ਤਿਲੋਕਾ ਨਾਮ ਜਿਸ ਚਰਨ ਕਮਲ ਸਿਰ ਲਾਇ ॥੧॥ ਚੌਪਈ॥ ਹਾਥ ਜੋਰਿ ਤਿਨ ਅਰਜ਼ ਗੁਜ਼ਾਰੀ। 'ਮੈਂ ਆਯੋ ਪ੍ਰਭੁ ਸ਼ਰਨ ਤੁਮਾਰੀ। ਜਿਸ ਤੇ ਮੇਰੋ ਹੁਇ ਕੱਲਯਾਨਾ। ਜੁਗ ਲੋਕਨ ਮਹਿਂ ਅਨੰਦ ਮਹਾਨਾ ॥ ੨ ॥ ਅਸ ਮੁਝ ਕਉ ਦੀਜਹਿ ਉਪਦੇਸ਼। ਸੁਨਤਿ ਕਮਾਵਤਿ ਨਸਹਿਂ ਕਲੇਸ਼'। ਸੁਨਿ ਸਤਿਗੁਰ ਕਰਿ ਦਯਾ ਸੁਨਾਈ। 'ਸੱਤਿਨਾਮ ਸੋਂ ਰਹੁ ਲਿਵਲਾਈ॥੩॥ ਊਠਤਿ ਬੈਠਤਿ ਆਵਤਿ ਜਾਤੇ। ਨਹਿਂ ਸਿਮਰਨ ਤਯਾਗਹੁ ਦਿਨ ਰਾਤੇ। ਪਰਮੇਸ਼ੁਰ ਭਾਣੇ ਕੋ ਮਾਨਿ। ਹਰਖਹੁ-ਭਲੀ ਕਰਹਿ-ਇਮ ਜਾਨਿ[1] ॥ ੪ ॥ ਦੋਸ਼ ਅਰੋਪਹੁ ਕੋਇ ਨ ਪ੍ਰਭੁ ਮੇਂ। ਜੋ ਬ੍ਯਾਪਕ ਨਭ ਕੀ ਸਮ ਸਭਿ ਮੈਂ। ਤਨ ਹੇਤਾ ਕੋ ਤਜਿ ਅੱਭ੍ਯਾਸ। ਸਨੈ ਸਨੈ ਲਖਿ ਰੂਪ ਪ੍ਰਕਾਸ਼ ॥੫॥ ਰਹੁ ਅਹਿੰਸ[2] ਕਰਿ ਸਭਿ ਪਰ ਦਯਾ। ਕਿਸ ਕੋ ਨਹੀਂ ਦੁਖਾਵਹੁ ਹਿਯਾ। ਜਥਾ ਲਾਭ ਕੀਜਹਿ ਸੰਤੋਸ਼ਾ[3]। ਤਜਹੁ ਬਿਕਾਰ ਆਦਿ ਜੋ ਰੋਸਾ[4]' ॥੬॥ ਇਮ ਸਤਿਗੁਰ ਤੇ ਲੇ ਉਪਦੇਸ਼। ਗਮਨ੍ਯੋ ਗਜ਼ਨੀ ਅਪਨੋ ਦੇਸ਼। ਮੁਗ਼ਲ ਚਾਕਰੀ ਤਹਾਂ ਕਰੰਤਾ। ਵਹਿਰ ਅਰੂਢੈ ਸੰਗ ਰਹੰਤਾ ॥ ੭ ॥ ਲੇਤਿ ਰਜਤਪਣ ਨਿਤ ਪੰਚਾਸ*। ਆਯੁਧ ਧਰੇ ਰਹਤਿ ਤਿਸ ਪਾਸਿ। ਚਢ੍ਯੋ ਮੁਗ਼ਲ ਇਕ ਦਯੋਸ ਸ਼ਿਕਾਰ। ਸੰਗ ਤਿਲੋਕਾ ਅਸੁ[5] ਅਸਵਾਰ॥੮॥ ਮੁਗ਼ਲ ਅਗਾਰੀ ਮ੍ਰਿਗਨਿ ਪਲਾਈ[6]। ਪੀਛੇ ਲਾਗੋ ਤੁਰੰਗ ਧਵਾਈ[7]। ਜਬਹਿ ਤਿਲੋਕੇ ਕੀਨਸਿ ਨੇਰ। ਘੋਰਾ ਮਿਲ੍ਯੋ ਨਿਕਟਿ ਤਬਿ ਹੇਰਿ॥੯॥ ਖੈਂਚ ਖੜਗ ਕੋ ਤਾਂ ਪਰ ਝਾਰਾ। ਮ੍ਰਿਗਨੀ ਗਰਭ ਦੁਧਾ ਕਰਿ ਡਾਰਾ[8]। ਜੁਗ ਅਰਭਕ[9] ਬਿਚ ਤੇ ਗਿਰ ਪਰੇ। ਕਿਤਿਕ ਕਾਲ ਮਹਿਂ ਤਰਫਤਿ ਮਰੇ ॥੧੦॥ ਦੇਖਿ ਤਿਲੋਕੇ ਕਰੁਨਾ ਠਾਨੀ[10]। 'ਧਿਕ ਧਿਕ' ਅਪਨੇ ਕਰਮ ਬਖਾਨੀ।- ਐਸੋ ਪਾਪ ਅਚਾਨਕ ਲਏ। ਇਕ ਕੇ ਹਤੇ

[1]ਇਹ ਜਾਣਕੇ ਖੁਸ਼ ਹੋਵੇ ਕਿ (ਪਰਮੇਸ਼ੁਰ) ਭਲੀ ਕਰਦਾ ਹੈ। [2]ਜੀਵ ਘਾਤ ਨਾ ਕਰਨਾ। [3]ਸੰਤੋਖ। [4]ਕ੍ਰੋਧ ਆਦਿਕ। [5]ਘੋੜੇ ਤੇ। [6]ਹਰਨੀ ਦੌੜੀ। [7]ਦੌੜਾਕੇ। [8](ਗਰਭਵਤੀ) ਹਰਨੀ ਦਾ ਗਰਭ ਦੋ ਟੋਟੇ ਕਰ ਦਿੱਤਾ। [9]ਦੋਵੇਂ ਬੱਚੇ। [10]ਤਰਸ ਆਯਾ।

*ਯਾਰਵੀਂ ਵਾਰ ਦਾ ਟੀਕਾ (ਸਿਖ ਭਗਤ ਮਾਲਾ) ਵਿੱਚ ਪੰਜ ਰੁਪੇ ਰੋਜ਼ ਲਿਖਿਆ ਹੈ।

ਤੀਨ ਮਰਿ ਗਏ-॥ ੧੧ ॥ ਗੁਰ ਉਪਦੇਸ਼ ਕਰਨੋ ਤਬਿ ਸਿਮਰਨ ।-ਦਯਾ ਕਰਹੁ ਨਹਿੰ ਹਨੋ ਜੀਵ ਗਨ-।-ਸੋ ਮੁਝਤੇ ਨਹਿੰ ਗਯੋ ਕਮਾਯੋ।ਯਾਂਤੇ ਦੋਸ਼ ਅਧਿਕ ਮੈਂ ਪਾਯੋ ॥ ੧੨ ॥ ਸ਼ਸਤ੍ਰ ਪਾਸ ਤੇ ਅਘ ਹੁਇ ਆਵੈ। ਤ੍ਯਾਗਨਿ ਕਰੌਂ ਨ ਪੁਨ ਕੋ ਘਾਵੈ[1]-।ਚਿਤ ਬਿਚਾਰ ਤਰਵਾਰ ਹਟਾਈ। ਤੇਗ ਕਾਠ ਕੀ ਕਰਿ ਗਰ[2] ਪਾਈ॥੧੩॥ਕਿਤਿਕ ਦਿਵਸ ਗਰੇ ਰਾਖੀ ਸੋਈ।ਹੁਤੋ ਤਿਲੋਕੇ ਕੋ ਰਿਪੁ ਕੋਈ। ਤਿਸ ਨੇ ਸਕਲ ਭੇਦ ਕੋ ਪਾਇ। ਚਾਰੀ[3] ਕਰੀ ਮੁਗ਼ਲ ਢਿਗ ਜਾਇ॥੧੪॥ ਕਹੈ 'ਤਿਲੋਕਾ ਬਡੋ ਸਿਪਾਹੀ। ਤੇਗ਼ ਕਾਠ ਕੀ ਰਾਖਤਿ ਪਾਹੀ। ਲੋਹ ਮੂਠ ਊਪਰ ਦਿਖਰਾਈ। ਲਹੈ ਦਰਬ[4] ਕੋ ਕਰਿ ਚਤੁਰਾਈ' ॥ ੧੫ ॥ ਸੁਨਤਿ ਮੁਗ਼ਲ ਨਹਿ ਮਾਨੀ ਬਾਨੀ। 'ਸੂਰ ਤਿਲੋਕਾ ਮਹਾਂ ਗੁਮਾਨੀ। ਮੈਂ ਸਾਦਰ ਰਾਖੋਂ ਦੇ ਧਨ ਕੋ। ਜਾਨੋਂ ਕਾਜ ਕਰਹਿ ਬਡ ਰਨ[5] ਕੋ' ॥ ੧੬ ॥ ਪੁਨਹਿ ਮੁਗ਼ਲ ਸੰਗ ਚੁਗਲ[6] ਉਚਾਰੈ। 'ਆਪ ਸਭਾ ਲਾਵਹੁ ਇਕ ਬਾਰੈ। ਤਬਹਿ ਅਚਾਨਕ ਲਿਹੁ ਨਿਕਸਾਈ। ਦੇਖੀ ਪਰੈ ਹੋਇ ਜਸੁ ਪਾਈ' ॥ ੧੭ ॥ ਜੇ ਕਰਿ ਤੇਗ਼ ਕਾਠ ਕੀ ਹੋਇ। ਦੇਹੁ ਨ ਦਰਬ ਬਿਨੋਕਰ ਸੋਇ[8]। ਹੋਇ ਜਿ ਲੋਹਾ[9] ਖੜਗ ਪ੍ਰਕਾਸ਼। ਤੌ ਲਿਹੁ ਦੰਡ ਜਿ ਹੁਇ ਮਮ ਪਾਸ'॥੧੮॥ਸੁਨਤਿ ਮੁਗ਼ਲ ਕੈ ਸੈਸਾ ਭਯੋ। ਸਕਲ ਦਿਵਾਨ ਲਾਇ ਨਿਜ ਲਯੋ। ਖੜਗ ਸਿਪਰ ਧਰਿ ਬ੍ਰਿੰਦ ਸਿਪਾਹੀ। ਬੈਠੇ ਸਹਤ ਤਿਲੋਕੇ, ਪਾਹੀ॥ ੧੯ ॥-ਨਹੀਂ ਨਿਰਾਦਰ ਇਸ ਕੋ ਹੋਇ-। ਰਿਦੈ ਬਿਚਾਰ ਮੁਗ਼ਲ ਕਿਯ ਸੋਇ। ਪ੍ਰਥਮ ਖੜਗ ਨਿਜ ਖੈਂਚਿ ਦਿਖਾਯੋ। ਪੁਨ ਦੂਸਰ ਕੋ ਕਹਿ ਨਿਕਸਾਯੋ ॥ ੨੦ ॥ ਪੁਨਹ ਕਹੀ 'ਸਭਿ ਸੁਭਟ ! ਕ੍ਰਿਪਾਨ। ਕਰਹੁ ਦਿਖਾਵਨਿ ਅਲਪ ਮਹਾਨ[10]'। ਸੁਨਤਿ ਮੁਗ਼ਲ ਤੇ ਡਰਤਿ ਤਿਲੋਕੇ ।-ਕਹੈ ਕਹਾਂ ਮਮ ਖੜਗ ਬਿਲੋਕੇ[11]-॥੨੧॥ ਤਬਿ ਸਤਿਗੁਰ ਉਰ ਸਿਮਰਨਿ ਕਰੈ।-ਮੈਂ ਉਪਦੇਸ਼ ਆਪ ਕੋ ਧਰੈ। ਰਹੌਂ ਅਹਿੰਸ ਤਜੀ ਤਰਵਾਰ। ਉਘਰਹਿ ਪਰਦਾ ਸਭਾ ਮਝਾਰ॥੨੨॥ਅਬਿ ਮੇਰੀ ਤੁਮ ਕਰਹੁ ਸਹਾਈ।ਜਥਾ ਦ੍ਰੋਪਤੀ ਲਾਜ ਬਚਾਈ। ਪਰਦਾ ਸਭਾ ਬਿਖੈ ਤਿਸ ਰਾਖਾ। ਪੁਰੀ ਨ ਦੁਸ਼ਟਨਿ ਕੀ ਅਭਿਲਾਖਾ॥੨੩॥ ਤਿਮ ਮੇਰੀ ਅਬਿ ਲਾਜ ਰਖੀਜੈ। ਸਭਾ ਬਿਖੈ ਕਰਿ ਖੜਗ ਦਿਖੀਜੈ। ਨਾਂਹਿ

[1]ਨਾ ਫੇਰ ਕਿਸੇ ਨੂੰ ਮਾਰਾਂ। [2]ਗਲੇ (ਵਿੱਚ)। [3]ਚੁਗਲੀ। [4]ਲੈਂਦਾ ਹੈ ਧਨ। [5]ਜੰਗ ਦਾ। [6]ਨਿੰਦਕ। [7]ਜੈਸੀ ਪਾਈ ਭਾਵ ਪਹਿਨੀ ਹੋਵੇਗੀ ਤਿਹੋ ਜਿਹੀ ਦਿੱਸ ਪਵੇਗੀ। [8]ਨੌਕਰੀ ਤੇ ਖਾਰਜ ਕਰਦਿਓ ਉਸਨੂੰ। [9]ਲੋਹੇ ਦੀ। [10]ਛੋਟੇ ਵਡੇ ਸੂਰਮੇ। [11]ਮੇਰੀ ਤਲਵਾਰ ਨੂੰ ਵੇਖਕੇ ਕੀਹ ਕਹੇਗਾ (ਮੁਗਲ) (ਅ) ਕਿੱਥੇ ਹੈ ਮੇਰੀ ਤਲਵਾਰ, ਵੇਖਕੇ ਕਹੇਗਾ (ਮੁਗਲ)।

ਤ ਹੇਰਹਿ ਕਾਠ ਕ੍ਰਿਪਾਨ।ਕਰਹਿ ਮੁਗ਼ਲਮੇਰੀ ਤਬਿ ਹਾਨਿ-।੨੪।ਮਨ ਹੀ ਮਨਹਿ ਮਨਾਵਤਿ ਗੁਰ ਕੋ। ਦਹਲ ਰਹ੍ਯੋ[1] ਨਹਿਂ ਧੀਰਜ ਉਰ ਕੋ। ਤਬਿ ਸਤਿਗੁਰ ਨਿਜ ਦਾਸ ਬਿਚਾਰਾ। ਭਏ ਸਹਾਯਕ ਲਾਇ ਨ ਬਾਰਾ॥ ੨੫॥ ਜਬਿ ਸਭਿ ਕੇ ਇਮ ਖੜਗ ਬਿਲੋਕੇ। ਕਹ੍ਯੋ ਕਿ 'ਤੂੰ ਭਿ ਦਿਖਾਉ ਤਿਲੋਕੇ!। ਕਿਸ ਪ੍ਰਕਾਰ ਕੋ ਰਾਖਤਿ ਪਾਸ। ਕੋ ਤਕਮਾ*ਕਰਿ ਹੈਂ ਨਿਰਜਾਸ[2]'॥੨੬॥ ਕਹ੍ਯੋ ਤਿਲੋਕੇ 'ਤਕਮਾ[3] ਗੁਰ ਕੋ। ਮੋਰ ਖੜਗ ਪਰ ਨਹੀਂ ਅਪਰ ਕੋ। ਜਸ ਸਤਿਗੁਰ ਨੇ ਦੀਨਸਿ ਮੋਹੀ। ਵਹਿਰ ਨਿਕਾਸਿ ਦਿਖਾਵੌਂ ਤੋਹੀ'।੨੭।'ਵਾਹਿਗੁਰੂ'ਕਹਿ ਖੈਂਚ ਨਿਕਾਰਾ।ਨਿਕਸੇ ਭਯੋ ਪ੍ਰਕਾਸ਼ ਉਦਾਰਾ। ਅਸ ਤੀਖਨ ਧਾਰਾ ਅਸਿ[4] ਕੇਰੀ। ਨਹੀਂ ਅਪਰ ਕੇ ਇਸ ਬਿਧਿ ਹੇਰੀ ॥ ੨੮॥ ਹੇਰਤਿ ਹਰਖ੍ਯੋ ਮੁਗਲ ਬਿਸਾਲਾ। ਦੁਗਨਾ ਰੋਜ਼ ਕਰ੍ਯੋ ਤਿਸਕਾਲਾ। ਦੰਡ ਦਯੋ ਤਿਸ ਚੁਗਲ ਉਦਾਰਾ। ਮੁਖ ਕਾਰਾ ਕਰਿ ਵਹਿਰ ਨਿਕਾਰਾ ॥ ੨੯ ॥ ਅਤਿ ਸ਼ਰਧਾ ਧਰਿ ਸਤਿਗੁਰ ਮਾਂਹੀ। ਕੇਤਿਕ ਦਿਨ ਮਹਿਂ ਆਯੋ ਪਾਹੀ। 'ਧੰਨ ਧੰਨ' ਕਹਿ ਚਰਨੀ ਪਰ੍ਯੋ। ਪੁਨਹ ਪ੍ਰਸੰਗ ਸੁਨਾਵਨਿ ਕਰ੍ਯੋ ॥੩੦ ॥ ਸੁਨਤਿ ਸਭਾ ਮਹਿਂ ਸਤਿਗੁਰ ਕਹ੍ਯੋ। 'ਦਯਾ ਕਰਨਿ ਪ੍ਰਣ ਤੈਂ ਨਿਰਬਹ੍ਯੋ। ਕ੍ਯੋਂ ਨ ਹੋਹਿਂ ਤਬਿ ਗੁਰੂ ਸਹਾਈ।ਗੁਰ ਬਾਨੀ ਮਨਮਾਨਿ[5] ਕਮਾਈ'॥੩੧॥ਸਗਰੇ ਸਿੱਖਨਿ ਸੁਨ੍ਯੋ ਪ੍ਰਸੰਗ। 'ਧੰਨ ਗੁਰੂ' ਕਹਿ ਸ਼ਰਧਾ ਸੰਗ। ਕੇਤਿਕ ਦਿਨ ਰਹਿ ਗਯੋ ਤਿਲੋਕਾ। ਸਿੱਖ ਕਟਾਰੂ ਦਰਸ ਬਿਲੋਕਾ॥੩੨॥ ਬੰਦਨ ਕਰੀ ਚਰਨ ਅਰਬਿੰਦ। ਠਾਂਢੋ ਹੁਇ ਜਸੁ ਕਰ੍ਯੋ ਬਿਲੰਦ। 'ਬਨੋ ਸਹਾਇਕ ਤੁਮ ਜਗਨਾਯਕ। ਸਿੱਖਨਿ ਕੇ ਗਨ ਬਿਘਨ ਨਸਾਇਕ'॥੩੩॥ਬੂਝਤਿ ਭਯੋ 'ਦੇਹੁ ਉਪਦੇਸ਼। ਜਿਸ ਕਰਿ ਸਗਰੇ ਮਿਟੈਂ ਕਲੇਸ਼। ਸੂਬਾ ਕਾਬਲ ਬਿਖੈ ਰਹਾਈ। ਹੇਤ ਜੀਵਕਾ ਮੈਂ ਧੜਵਾਈ' ॥ ੩੪॥ਸਤਿਗੁਰ ਕਹ੍ਯੋ 'ਘਾਟ ਨਹਿਂ ਦੀਜੈ।ਸੱਤਿਨਾਮ ਕੋ ਸਿਮਰਨਿਕੀਜੈ। ਦੇਹੁ ਦਸੌਂਧ ਗੁਰੂ ਹਿਤ ਸਦਾ। ਦਾਰਿਦ ਸਦਨ ਹੋਹਿ ਨਹਿਂ ਕਦਾ'॥੩੫॥ ਸੁਨਿ ਕਰਿ ਅਪਨੇ ਧਾਮ ਸਿਧਾਰਾ। ਕਰਹਿ ਸਦਾ ਅਪਨੀ ਤਹਿਂ ਕਾਰਾ।

[1]ਕੰਬ ਰਹਿਆ। [2]ਕਿਸ ਛਾਪ ਦੀ ਹੈ ਨਿਰਨੇ ਕਰੀਏ। [3]ਮੁਹਰ। [4]ਤਲਵਾਰ। [5]ਮਨ ਵਿਖੇ ਮੰਨ ਕੇ। *ਤੁਰਕੀ ਪਦ ਹੈ:-ਤਮਗ਼ਾ=ਨਿਸ਼ਾਨ, ਮੁਹਰ। ਮਹਸੂਲ ਲੈਕੇ ਪਾਤਸ਼ਾਹੀ ਮੁਹਰ ਸ਼ੈਆਂ ਤੇ ਲਗਦੀ ਸੀ, ਜਿਸਤੋਂ ਪਛਾਨ ਹੋ ਜਾਂਦੀ ਸੀ ਕਿ ਇਹ ਸ਼ੈ ਕਿਸ ਸਿੱਕੇ ਯਾ ਦੇਸ਼ ਦੀ ਹੈ। ਹੁਣ ਤਮਗ਼ਾ ਇਜ਼ਤ ਦੇ ਵਾਧੇ ਦਾ ਇਕ ਨਿਸ਼ਾਨ ਹੁੰਦਾ ਹੈ।

'ਗੁਰ ਗੁਰ' ਜਪਹਿ ਨ ਤੋਲਹਿ ਘਾਟ। ਏਕ ਬਨਕ[1]ਨੇ ਦੀਨਸਿ ਬਾਟ[2]॥੩੬॥ਪੈਸੇ ਪੰਚ ਘਾਟ ਸੋ ਅਹਾ॥ਨਹੀਂ ਕਟਾਰੂ ਉਰ ਮੈਂ ਲਹਾ॥ਨਿਤ ਤੋਲਤਿ ਤਿਸ ਕੇ ਸੰਗ ਦੇਈ। ਜਾਇ ਘਾਟ ਜੋ ਆਇ ਸੁ ਲੇਈ[3] ॥ ੩੭ ॥ ਇਕ ਨੇ ਤੋਲਯੋ ਹੋਇਸਿ ਘਾਟ। ਲਖਯੋ ਕਟਾਰੂ ਕੋ ਘਟ ਬਾਟ[2]। ਚਾਰੀ[4] ਜਾਇ ਉਚਾਰੀ ਤਾਂਹਿ।'ਤੋਲਤਿ ਘਾਟ ਸਭਿਨਿ ਕੇ ਪਾਹਿ'॥੩੮॥ ਸੁਨਿ ਸੂਬੇ ਰਿਸ ਕਰਿ ਬੁਲਵਾਯੋ। ਪੁਨ ਕਹਿ ਬਾਟ ਧਰਾ ਅਨਵਾਯੋ[5]। 'ਅਪਰ ਸੰਗ ਇਸ ਤੋਲਨਿ ਕੀਜੈ। ਮੋਹਿ ਰੂਬਰੋ ਇਸ ਪਿਖਿ ਲੀਜੈ' ॥ ੩੯ ॥ ਤਬਹਿ ਕਟਾਰੂ ਉਰ ਡਰਪਾਯੋ। ਸਤਿਗੁਰ ਧ੍ਯਾਨ ਧਰਯੋ ਜਸੁ ਗਾਯੋ।–ਨਹਿਂ ਸਹਾਇ ਇਸ ਥਲ ਕਿਸ ਕੇਰੀ। ਅਬਿ ਰਾਵਰ ਕੀ ਆਸ ਬਡੇਰੀ॥੪੦॥ਅਘ ਅਨਜਾਨ-ਪਨੇ ਮਹਿਂ ਕੀਨਿ। ਸੋ ਨ ਬਿਚਾਰਹੁ ਮੈਂ ਜਨ ਦੀਨ। ਏਕ ਭਰੋਸਾ ਮੋਕਹੁ ਭਾਰੀ। ਆਸ ਨ ਦੂਜੀ ਸ਼ਰਨ ਤਿਹਾਰੀ–॥੪੧॥ਇਤ ਸਤਿਗੁਰ ਬਡ ਸਭਾ ਮਝਾਰੀ। ਬੈਠੇ ਦਰਸਤਿ ਹੈਂ ਨਰ ਨਾਰੀ। ਇਕ ਸਿਖ ਪੈਸੇ ਪੰਜ ਚਢਾਏ। ਧਰਿ ਕਰ ਪਰ ਤੋਲਤਿ ਲੇ ਦਾਏਂ[6] ॥ ੪੨ ॥ ਪੁਨਹੁ ਬਾਮ ਕਰ ਪਰ ਧਰਿ, ਤੋਲੈਂ'। ਦੇਖਿ ਦਾਸ ਢਿਗ ਤਬਿਹੂ ਬੋਲੇ। 'ਸ੍ਰੀ ਸਤਿਗੁਰ ਮਾਯਾ ਨਿਤ ਆਵਤਿ।ਹੇਮ ਰਜਤ[8] ਕਰ ਕਬਿ ਨ ਛੁਹਾਵਤਿ॥੪੩॥ਪੈਸੇ ਪੰਚ ਆਜ ਕਰ ਲੀਏ। ਦਾਹਨਿ ਬਾਮ ਧਰਹੁ ਹਿਤ ਕੀਏ। ਇਹ ਕਾਰਨ ਕਯਾ ਉਚਰਹੁ ਸੁਆਮੀ!। ਇਤ ਉਤ ਧਰਤਿ ਨ ਹਮ ਕੁਛ ਜਾਮੀ[9]' ॥੪੪॥ ਸ੍ਰੀ ਗੁਰ ਕਹਯੋ 'ਸਿੱਖ ਕੋ ਬਾਟ। ਪੂਰਾ ਕਰਹਿਂ ਇਤੋ ਸੋ ਘਾਟ। ਪਲਰੋ ਦੋਨ ਤਰਾਜ਼ੂ ਕੇਰ। ਤੋਲਤਿ ਹੈ ਇਤ ਉਰ ਨਰ ਫੇਰਿ॥੪੫॥ਯਾਂਤੇ ਹਮ ਦੋਨਹੁ ਕਰ ਧਰੈਂ।ਸਿਖ ਕੋ ਬਾਟ ਸੁ ਪੂਰਾ ਕਰੈਂ। ਨਾਮ ਕਟਾਰੂ ਕਾਬਲ ਮਾਂਹਿ। ਬਾਟ[2] ਘਟ ਅਨਜਾਨੇ ਤਾਂਹਿ'॥੪੬॥ ਇਮ ਸਤਿਗੁਰ ਸਿੱਖਨਿ ਮਹਿ ਕਹਯੋ।ਪੂਰਾ ਬਾਟ ਜੁ ਸੂਬੇ ਲਹਯੋ। ਭਯੋ ਕਟਾਰੂ ਪਰ ਸੁ ਪ੍ਰਸੰਨ। 'ਦੁਸ਼ਟ ਚੁਗਲ ਝੂਠਾ, ਤੂੰ ਧੰਨ'॥੪੭॥ ਕਰਯੋ ਕੋਸ਼ ਪਤਿ ਸੌਂਪਯੋ[10] ਕੋਸ਼। ਲਖਯੋ–ਮਾਤਬਰ[11] ਇਹੁ

[1]ਬਾਣੀਏ। [2]ਵੱਟਾ। [3]ਜੋ ਆਕੇ ਲੈਂਦਾ ਹੈ (ਉਸਦਾ) ਘਟ ਜਾਂਦਾ ਹੈ। [4]ਚੁਗਲੀ। [5]ਉਸਨੇ ਵੱਟਿਆਂ ਦਾ ਧੜਾ ਮੰਗਵਾਯਾ। (ਅ) ਫੇਰ ਆਖਕੇ ਵੱਟਾ ਮੰਗਾਕੇ ਰੱਖਿਆ। [6]ਹੱਥ ਵਿੱਚ ਲੈਕੇ (ਕਦੇ) ਸੱਜੇ (ਵਿਖੇ) ਤੋਲਦੇ ਹਨ। [7]ਫਿਰ ਖੱਬੇ ਹੱਥ ਤੇ ਰੱਖਕੇ ਤੋਲਦੇ ਹਨ। [8]ਸੋਨਾ ਚਾਂਦੀ। [9]ਜਾਣਦੇ ਹਾਂ। [10]ਖਜ਼ਾਨਾ ਸੌਂਪਕੇ ਖਜ਼ਾਨਚੀ ਕੀਤਾ। [11]ਇਤਬਾਰ ਵਾਲਾ।

ਬਿਨ ਦੋਸ਼–। ਕਿਤਿਕ ਮਾਸ ਬੀਤੇ ਤਬਿ ਆਯੋ। ਗੁਰ ਦਰਸ਼ਨ ਕਰਿ ਸੀਸ ਨਿਵਾਯੋ॥੪੮॥'ਬਿਖਮ ਥਾਨ ਮਹਿ ਭਏ ਸਹਾਈ। ਜਹਾਂ ਨ ਪਹੁੰਚਹਿ ਬਾਪ ਨ ਮਾਈ'। ਬੂਝਨੋ ਸਿੱਖਨ ਕਹਨੋ ਪ੍ਰਸੰਗ। ਜਾਨਯੋ ਸਭਿਨਿ 'ਗੁਰੂ ਨਿਤ ਸੰਗ' ॥ ੪੯ ॥ –ਜਿਮ ਪੈਸੇ ਕਰ ਬਾਏਂ ਦਾਏ। ਸਤਿਗੁਰ ਧਾਰੇ–ਸਭਿਨਿ ਬਤਾਏ*। ਸੁਜਸੁ ਬਿਸਦ ਗੁਰ ਪਸਰਯੋ ਸਾਰੇ। ਸਿੱਖ ਹੋਤਿ ਹੈਂ ਆਨਿ ਹਜ਼ਾਰੇ ॥ ੫੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਇਕਪੰਚਾਸਮੋ ਅੰਸੂ ॥ ੫੧ ॥

੫੨. [ਭਾਈ ਪੁਰੀਆ, ਚੂਹੜ ਤੇ ਭਾਈ ਪੈੜਾ, ਦੁਰਗਾ ਪ੍ਰਤਿ ਉਪਦੇਸ਼]।

ਦੋਹਰਾ ॥ ਪੁਰੀਆ ਚੂਹੜ ਚੌਧਰੀ ਹੁਤੇ ਗ੍ਰਾਮ ਕੇ ਦੋਇ। ਸ੍ਰੀ ਅਰਜਨ ਕੋ ਸੁਜਸੁ ਸੁਨਿ ਕਾਂਖੀ ਗਤਿ ਕੇ ਹੋਇ॥੧॥ ਚੌਪਈ॥ ਸ਼ਰਧਾ ਧਰਿ ਆਏ ਗੁਰ-ਦ੍ਵਾਰੇ। ਕਰ ਜੋਰੇ ਸ਼ੁਭ ਦਰਸੁ ਨਿਹਾਰੇ। ਪਦ ਅਰਬਿੰਦ ਬੰਦਨਾ ਕਰੀ। ਜਥਾ ਸ਼ਕਤਿ ਭੇਟ ਸੁ ਢਿਗ ਧਰੀ॥੨॥ ਬੈਠੇ ਆਗਯਾ ਪਾਇ ਅਗਾਰੀ। ਹਿਤ ਬੂਝਨ ਅਰਦਾਸ ਉਚਾਰੀ। 'ਸੁਨਹੁ ਗਰੀਬ ਨਿਵਾਜ ਕ੍ਰਿਪਾਲਾ। ਬਿਤਯੋ ਪ੍ਰਤੀਖਤਿ ਹਮ ਚਿਰਕਾਲਾ ॥੩॥ ਆਵਨਿ ਕੋ ਚਾਹਤਿ ਚਿਤ ਰਹੇ। ਕਾਰਜ ਅਨਿਕ ਪ੍ਰਕਾਰਨਿ ਅਹੇ। ਹਮ ਪਰ ਅਬਿ ਕਰੁਨਾ ਤੁਮ ਹੋਈ। ਸ਼ਰਨ ਪਰੇ ਸ਼ਰਧਾ ਧਰਿ ਦੋਈ॥ ੪ ॥ ਗ੍ਰਾਮ ਚੌਧਰਤਾ ਕਾਰ ਜੁ ਪਾਵੈਂ। ਤਿਨ ਮਹਿਂ ਹਮ ਬਹੁ ਝੂਠ ਕਮਾਵੈਂ। ਸ੍ਰੀ ਗੁਰ ਜੀ ਕਿਮ ਹੋਇ ਉਧਾਰਾ। ਸੁਨਯੋ ਚਹਤਿ ਉਪਦੇਸ਼ ਤੁਮਾਰਾ'॥੫॥ ਸ੍ਰੀ ਅਰਜਨ ਸੁਨਿਕੈ ਸਿਖ ਅਰਜਿਨਿ[1]।ਕ੍ਰਿਪਾ ਕਰੀ ਜਿਨ ਕੋ ਜਸੁ ਅਰਜੁਨ[2]। ਸ੍ਰੀ ਮੁਖਤੇ ਸ਼ੁਭ ਬਾਕ ਉਚਾਰਾ। 'ਤਯਾਗਹੁ ਝੂਠ,ਕ੍ਰੋਧ,ਅਹੰਕਾਰਾ ॥੬॥ ਝੂਠ ਸਮਾਨ ਪਾਪ ਨਹਿਂ ਕੋਈ। ਨਹੀਂ ਝੂਠ ਤੇ ਸ਼ੁਭ ਗਤਿ ਹੋਈ। ਕਲਿ ਕੋ ਕੂਰ ਕਹੈਂ ਅਗਵਾਨੀ[3]। ਕੂਰ ਬਿਕਾਰਨਿ ਕੀ ਰਜਧਾਨੀ[4] ॥ ੭ ॥ ਜੋ ਕਰਿ ਨੇਮ ਕੂਰ ਨਹਿਂ ਕਹੈਂ। ਤਿਨ ਕੋ ਮੁਕਤਿ ਸੁਗਮ ਹੀ ਅਹੈ। ਭੂਲ ਨ ਕੂਰ ਭਨੈ ਗੁਰ ਸਿੱਖ। ਕਸ਼ਟ ਸਹਤ ਨਹਿਂ ਭਵਹਿ ਭਵਿੱਖ[5]' ॥ ੮ ॥ ਗੁਰ ਤੇ ਸੁਨਿ ਪੁਰੀਆ ਪੁਨ ਭਨੈ। 'ਕੂਰ ਬਿਨਾ ਨਹਿਂ ਚੌਧਰ ਬਨੈ। ਝੂਠ ਬਿਨਾ ਨ ਹੋਇ ਗੁਜ਼ਰਾਨਾ।ਝਗਰੇ ਪਰਹਿਂ ਅਨਿਕ

[1]ਬੇਨਤੀਆਂ। [2]ਉੱਜਲ। [3]ਕਲਜੁਗ ਵਿਖੇ ਝੂਠ ਆਗੂ ਕਹੀਦਾ ਹੈ। [4]ਝੂਠ ਵਿਕਾਰਾਂ ਦੀ ਰਾਜਧਾਨੀ ਹੈ। [5]ਅੱਗੇ ਨੂੰ ਦੁਖੀ ਨਹੀਂ ਹੁੰਦਾ।

*ਇਸ ਪ੍ਰਸੰਗ ਦਾ ਭਾਵ ਇਹ ਹੈ ਕਿ ਨੀਯਤ ਜਦ ਟਾਸ ਹੈ ਤੇ ਅਣਜਾਣੇ ਭੁੱਲ ਹੋਈ ਹੈ ਤਾਂ ਸਤਿਗੁਰ ਦਾ ਬਿਰਦ ਬਖਸ਼ਿੰਦ ਹੈ ਤੇ ਸਹਾਈ ਹੁੰਦਾ ਹੈ!

ਹੀ ਆਨਿ' ॥੯॥ ਸ੍ਰੀ ਅਰਜਨ ਸੁਨਿ ਤਬਹਿ ਕ੍ਰਿਪਾਲਾ। ਕਹ੍ਯੋ'ਕਰਹੁ ਨਿਜ ਪੁਰਿ ਧ੍ਰਮਸਾਲਾ। ਕਥਾ ਕੀਰਤਨ ਰੀਤਿ ਚਲਾਓ। ਗੁਰ ਕੋ ਸ਼ਬਦ ਸੁਨਹੁ ਅਰੁ ਗਾਓ॥੧੦॥ ਦੋਨਹੁ ਸਮੈਂ ਜਾਹੁ ਤਿਸ ਥਾਨ। ਚਤੁਰ ਚਤੁਰ ਘਟਿਕਾ ਹਿਤ ਠਾਨਿ[1]। ਗੁਰਬਾਨੀ ਕੀ ਕਥਾ ਸੁਨੀਜੈ। ਇਕ ਚਿਤ ਹੁਇ ਕਰਿ ਪ੍ਰੇਮ ਰਖੀਜੈ ॥ ੧੧ ॥ ਸਗਰੇ ਦਿਨ ਜੋ ਝੂਠ ਕਮਾਓ। ਧਰਮਸਾਲ ਮਹਿਂ ਆਨਿ ਲਿਖਾਓ। ਏਕ ਮਾਸ ਲਗ ਕਾਗਦ ਸਾਰੋ। ਕਰਹੁ ਇਕੱਤ੍ਰ ਭਲੇ ਨਿਰਧਾਰੋ ॥ ੧੨ ॥ ਜਬਹੁ ਅਮੱਸ੍ਯਾ ਕੋ ਤੁਮ ਆਵੋ। ਸੋ ਕਾਗਦ ਅਪਨੇ ਸੰਗ ਲ੍ਯਾਵੋ। ਝੂਠ ਮਹੀਨੇ ਬੋਲਹੁ ਜੇਤੇ। ਹਮਹਿ ਸੁਨਾਵਹੁ ਮਿਲਿ ਕਰਿ ਤੇਤੇ ॥੧੩॥ ਕਰਹੁ ਪੁੰਨ ਸੋ ਭੀ ਲਿਖਿ ਕਰਿਕੈ। ਆਨਿ ਸੁਨਾਵਹੁ ਸਕਲ ਉਚਰਿਕੈ'। ਸੁਨਿ ਉਪਦੇਸ਼ ਨਮੋ ਕਰਿ ਗੁਰ ਕੋ। ਕਿਤਿਕ ਦਿਵਸ ਮਹਿਂ ਗਮਨੇ ਪੁਰਿਕੋ ॥੧੪॥ ਜਿਮ ਗੁਰ ਕਹ੍ਯੋ ਰਚੀ ਧ੍ਰਮਸਾਲ। ਕਥਾ ਕੀਰਤਨ ਹੁਇ ਜੁਗਕਾਲ[2]। ਕਹਨੋ ਝੂਠ ਸੋ ਕਰਹਿਂ ਲਿਖਾਵਨਿ। ਸਤਿ ਸੰਗਤਿ ਮਹਿਂ ਹੁਇਂ ਸ਼ਰਮਾਵਨਿ ॥ ੧੫ ॥ ਪੁਨ ਜਬਿ ਕੂਰ ਬੋਲਿਬੇ ਲਗੈਂ। ਰਿਦੈ ਬਿਚਾਰਹਿਂ–ਕਹਾ ਕਹਿਂ ਅਗੈ[3]–। ਕਬਿ ਹਟ ਜਾਇਂ ਕਥਹਿ ਕਹਿਂ ਕੂਰ। ਪੁਨ ਚਲਿ ਆਵਹਿਂ ਗੁਰੂ ਹਜ਼ੂਰ ॥ ੧੬ ॥ ਲਗਹਿਂ ਸੁਨਾਵਨਿ ਲੱਜਿਤ ਹੋਇ। ਤਊ ਹੁਕਮ ਬਸਿ ਗੁਰ ਕੇ ਦੋਇ। ਸਭਿ ਕਾਗਦ ਕੋ ਦੇਹਿਂ ਸੁਨਾਇ। ਪੀਛੇ ਤਹੈਂ ਅਧਿਕ ਪਛੁਤਾਇ॥੧੭॥ ਖਸ਼ਟ ਮਹੀਨੇ ਬੀਤੇ ਜਬੈ। ਤ੍ਯਾਗਨੋ ਗਯੋ ਝੂਠ ਤਬਿ ਸਭੈ। ਇਕ ਤੋ ਨਰਨਿ ਬਿਖੈ ਬਡਿਆਈ। ਸਭਾ ਮਝਾਰ ਗੁਰੂ ਅਗੁਵਾਈ ॥੧੮॥ ਲੱਜਿਤ ਹੋਇ ਬਿਸੂਰਨਿ ਫੇਰ[4]। ਯਾਂਤੇ ਤ੍ਯਾਗ ਦੀਨਿ ਇਕ ਬੇਰ। ਭਲੇ ਕਰਮ ਕਰਿਬੇ ਰੁਚਿ ਲਾਗੀ। ਗੁਰ ਉਪਦੇਸ਼ ਨਾਮ ਲਿਵਲਾਗੀ ॥੧੯॥ ਨੀਕੇ ਪੰਥ ਪਰੇ ਬੁਧਿ ਆਈ[5]। ਪ੍ਰਭੁ ਡਰ ਤੇ ਤ੍ਯਾਗੀ ਬੁਰਿਆਈ। ਸਤਿ ਸੰਗਤਿ ਮਿਲਿ ਜਨਮ ਸੁਧਾਰੇਂ। ਥਿਰਹਿਂ ਬਹੁਤ ਸਤਿ-ਗੁਰ ਕੇ ਦ੍ਵਾਰੇ ॥੨੦॥ ਸੇਵਾ ਬਿਖੈ ਲਗੇ ਕਰਿ ਪ੍ਰੇਮਾ। ਪ੍ਰਾਪਤਿ ਭਈ ਅੰਤਿ ਕੋ ਛੇਮ[6]।

ਇਕ ਪੈੜਾ ਪੁਨ ਦੁਰਗਾ ਆਯੋ। ਸ੍ਰੀ ਅਰਜਨ ਕੋ ਸੀਸ ਨਿਵਾਯੋ ॥੨੧॥ ਬੈਠੇ ਸਨਮੁਖ ਅਰਜ਼ ਗੁਜ਼ਾਰੀ। 'ਕਰਹੁ ਪ੍ਰਭੁ ਕੱਲ੍ਯਾਨ ਹਮਾਰੀ। ਸਿੱਖ ਹਜ਼ਾਰੋਂ ਸੇਵ ਕਮਾਈ। ਹਮਨੇ ਸੁਨੀ ਪਰਮਗਤਿ ਪਾਈ ॥ ੨੨ ॥

[1]ਚਾਰ ਚਾਰ ਘੜੀਆਂ ਪ੍ਰੇਮ ਕਰਕੇ। [2]ਦੋਨੋਂ ਵੇਲੇ। [3](ਗੁਰੂ ਜੀ ਦੇ) ਅੱਗੇ। [4]ਫਿਰ ਪਛੁਤਾਵਣਾ ਪਏਗਾ। [5]ਭਲੇ ਰਸਤੇ ਪੈ ਗਏ (ਤਾਂ) ਬੁਧਿ ਆ ਗਈ। [6]ਮੁਕਤੀ।

ਜਿਸ ਬਿਧਿ ਹਮਰੇ ਮਿਟਾਹਿਂ ਕਲੇਸ਼।ਸ੍ਰੀ ਮੁਖ ਤੇ ਕੀਜਹਿ ਉਪਦੇਸ਼'। ਉਰ ਸ਼ਰਧਾ ਤਿਨ ਕੇ ਦਿਢ ਜਾਨੀ। ਸਤਿਗੁਰ ਗਤਿ ਦਾ ਗਿਰਾ ਬਖਾਨੀ॥੨੩॥ 'ਪੂਰਬ ਜਨਮ ਦਾਨ ਜਿਨ ਕੀਨੋ।ਤਨ ਧਰਿ ਤਿਨਹੁ ਪਦਾਰਥ ਲੀਨੋ।ਦੇਹ ਅਰੋਗ,ਸੁਸ਼ੀਲਾਨਾਰੀ। ਪੁੱਤ੍ਰ ਉਪੰਨਹਿ ਆਇਸੁ ਕਾਰੀ[1]॥੨੪॥ਪਸੁ ਮਹਿਖੀ[2] ਧੇਨੁ[3]ਸਮੁਦਾਏ।ਦਰਬ ਅੰਨ ਸਭਿ ਸੁਖ ਜੁਤ ਪਾਏ। ਫਲ ਪੂਰਬਲੇ ਪੁੰਨਨਿ ਕੇਰਾ। ਜਨਮ ਧਾਰਿ ਭੋਗਹਿਂ ਇਸ ਬੇਰਾ ॥ ੨੫॥ ਜੋ ਨਰ ਗੁਰਮੁਖ ਪਾਇ ਪਦਾਰਥ। ਜਨਮ ਸਹਤ ਨਿਜ ਕਰਹਿਂ ਸਕਾਰਥ। ਜਹਿਂ ਸਤਿਸੰਗਤਿ ਕੋ ਹੁਇ ਮੇਲਿ। ਕਥਾ ਕੀਰਤਨ ਕੋ ਰਸੁ ਝੇਲ[4]॥੨੬॥ਤਿਨ ਕਹੁ ਭੋਜਨ ਚਾਰ ਪ੍ਰਕਾਰਾ[5] । ਸ੍ਵਾਦ, ਸਨਿਗਧ, ਮਧੁਰ,ਰਸਵਾਰਾ[6]। ਪੰਕਤਿ ਮਹਿਂ ਕਰ ਸੋ ਬਰ-ਤਾਇ।ਮੁਦਤ ਹੋਇ ਸਾਦਰ ਅਚਵਾਇ॥੨੭॥ ਮ੍ਰਿਦੁਲ ਗਿਰਾ ਕਹਿ ਬਾਰੇ-ਬਾਰ।ਤ੍ਰਿਪਤਾਵਹੁ ਦੇ ਭਲੇ ਅਹਾਰਾ। ਕਰ ਅਰੁ ਚਰਨ ਪਖਾਰਿ ਬਿਠਾਵੈ। ਘਾਮ[7] ਸ੍ਵੇਦ[8]ਤੇ ਬਾਯੁ ਝੁਲਾਵੈ ॥ ੨੮ ॥ ਜਬਿ ਲੌ ਧਨ ਚਲਿ ਆਇ ਵਧੇਰੇ। ਨਿਤ ਤ੍ਰਿਪਤਾਵੈ ਸੰਤ ਘਨੇਰੇ।ਪਾਛਲ ਬਚਸੋ ਅਹਾਰ ਸੁ ਖਾਵੈ।ਮਹਾਂਪੁਨੀਤ ਪੁਨੀਤ ਬਨਾਵੈ ॥ ੨੯ ॥ ਗਨ ਪਾਤਕ[9] ਕੋ ਘਾਤਕ ਹੋਇ । ਪੁੰਨ ਬਿਸਾਲ ਬਧਾਵੈ ਸੋਇ। ਇਸ ਬਿਧਿ ਜੇ ਨਿਤ ਨਹਿਂ ਬਨਿ ਆਵੈ। ਤੌ ਦਿਨ ਪੁਰਬ[10] ਮਾਸ ਮਹਿਂ ਪਾਵੈ॥੩੦॥ਪੂਰਣਮਾਸਿ,ਦਰਸ[11], ਸੰਕ੍ਰਾਂਤਿ । ਇੱਤਯਾਦਿਕ ਜੇ ਨਾਨਾ ਭਾਂਤਿ । ਗੁਰ ਸਿੱਖਨਿ ਕੋ ਕਰਹਿ ਅਹਾਰੇ।ਪਠਹਿਂ ਚੁਰੇ[12]ਜਬਿ ਪਾਨ ਪਖਾਰੇ[13]॥੩੧॥ਤਬਿ ਸਤਿਗੁਰ ਕੋ ਧਾਰਹਿ ਧ੍ਯਾਨ। ਬਿਨੈ ਬਖਾਨਹਿ ਬਨਿ ਬ੍ਰਿਨ ਮਾਨ[14]।ਕਰ ਜੋਰੈ ਉਰ ਮਹਿਂ ਇਮ ਕਹੈ ।-ਇਹ ਪ੍ਰਸਾਦਿ ਪ੍ਰਭੁ ਤੇਰੋ ਅਹੈ-॥ ੩੨ ॥ ਸਭਿ ਸਿੱਖਨਕੋ ਬੰਦਨ ਕਰੈ।-ਅਚਸੋ ਗੁਰਨਿ-ਇਮ ਸ਼ਰਧਾ ਧਰੈ। ਪਰਬ ਸਰਬ ਜੇ ਮਾਸ ਮਝਾਰ। ਨਹਿਂ ਬਨਿ ਅਵਹਿ ਦੇਨਿ ਅਹਾਰ ॥ ੩੩॥ਦਰਸ[11] ਕਿਧੌਂ ਸੰਕ੍ਰਾਂਤਿ ਸੁ ਦਿਨ ਮੈਂ। ਤ੍ਰਿਪਤਾਵਹਿ ਗੁਰ ਸਿੱਖ ਸਦਨ ਮੈ*।ਬਹੁਰ ਵਸਤੂ ਆਛੇ ਬਨਿਵਾਵੈ†।ਸੰਤ ਕਿ ਸਿੱਖ ਕਸ਼ਟ ਕੋ ਪਾਵੈ ॥੩੪॥

[1]ਆਗਯਾਕਾਰੀ । [2]ਮੱਝੀਆਂ । [3]ਗਊਆਂ । [4]ਪ੍ਰਵਾਹ । [5]ਚਾਰ ਪ੍ਰਕਾਰ ਦੇ ਭੋਜਨ ਐਉਂ ਗਿਣੇ ਹਨ: ਭੱਖ=ਚੱਬੇ ਜਾਣ ਵਾਲੇ ਜੈਸੇ ਦਾਣੇ, ਤਲੀ ਹੋਈ ਦਾਲ । ਭੋਜ=ਖਾਧੇ ਜਾਣ ਵਾਲੇ ਜੈਸੇ ਰੋਟੀ । ਚੋਸ=ਚੂਪੇ ਜਾਣ ਵਾਲੇ ਜੈਸੇ ਅੰਬ । ਲੇਹਜ=ਪੀਤੇ ਜਾਣ ਵਾਲੇ ਜੈਸੇ ਦੁੱਧ । ਚਬੇ, ਚਿਥੇ ਚੂਸੇ ਤੇ ਪੀਤੇ ਜਾਣ ਵਾਲੇ । [6]ਰਸਾਂ ਵਾਲੇ । [7]ਧੁੱਪ । [8]ਮੁੜ੍ਹਕਾ । [9]ਪਾਪਾਂ । [10]ਤਿਉਹਾਰ ਦਾ। [11]ਮੱਸਿਆ । [12]ਚੂਲਾ ਪੜੂਨਾ । [13]ਹੱਥ ਧੋਵਨ । [14]ਹੰਗਤਾ ਬਿਨਾਂ । *ਸ਼ੋਕ ਹੈ ਕਿ ਇਹ ਸ਼ੁਭ ਕਰਮ ਸਿੱਖਾਂ ਵਿਚੋਂ ਘੱਟ ਰਹੇ ਹਨ । ਪਛਮੀ ਰੀਸਾਂ ਪ੍ਰਧਾਨਹੋ ਰਹੀਆਂ ਹਨ । †ਪਾ:—ਬਨਿਆਵੈ।

ਸੀਤਕਾਲ ਮਹਿਂ ਕਾਰ ਪਹਿਰਾਇ। ਲੇਫ ਨਿਹਾਲੀ ਤੂਲ ਭਲਾਇ[1]। ਕੈ ਕੰਬਰ[2] ਦੇ ਹੇਰਿ ਨਗਨ ਕੌ। ਛਾਦਨਿ ਕਰਹਿ ਗ਼ਰੀਬਨਿ ਤਨਕੋ॥ ੩੫॥ ਕਰਨਿ ਦਾਨ ਇਸ ਬਿਧਿ ਕੇ ਦੋਇ[3]।ਸਰਬ ਕਰੈ ਇਹ ਅਤਿ ਹਿਤ ਹੋਇ। ਜਥਾ ਸ਼ਕਤਿ ਇਹ ਸਭਿ ਕੇ ਜੋਗ। ਗ੍ਰਿਹਸਤ ਧਰਮ ਧਾਰਯੋ ਜਿਸ ਲੋਗ॥ ੩੬॥ ਬਚਨ ਕਹਯੋ ਸ੍ਰੀ ਨਾਨਕ ਧੀਰ। 'ਪੁੰਨ ਦਾਨ ਕਾ ਕਰੈ ਸਰੀਰ। ਸੋ ਗਿਰਹੀ ਗੰਗਾ ਕਾ ਨੀਰ'।ਧਰਮ ਗ੍ਰਿਹਸਤ ਕੋ ਦਾਨ ਗਹੀਰ[4]।੩੭। ਜਯੋਂ ਕਯੋਂ ਕਰਿ ਦਿਨ ਰੈਨ ਮਝਾਰਾ।ਬਸਤ੍ਰ ਨਗਨ ਕੋ[5],ਛੁਧਤਿ ਅਹਾਰ[6]। ਪੁੰਨ ਅਪਰ ਬਹੁ ਬਿਧਿ ਕੇ ਅਹੈਂ।ਤਊ ਨ ਸਮਤਾ ਇਸ ਕੀ ਲਹੈਂ॥੩੮॥ ਦਾਨ ਸ਼ਾਤਕੀ ਇਹ ਸੁਖਦਾਈ। ਭਗਤਿ ਉਪਾਵਹਿ, ਕਸ਼ਟ ਮਿਟਾਈ'। ਇਮ ਸਤਿਗੁਰ ਉਚਰਯੋ ਉਪਦੇਸ਼।ਪੈੜੇ ਦੁਰਗੋ ਸੁਨਯੋ ਅਸ਼ੇਸ਼ ॥੩੯॥ ਬੰਦਨ ਕੀਨਿ ਸਦਨ ਕੋ ਗਏ।ਗੁਰ ਕੋ ਕਹਯੋ ਕਮਾਵਤਿ ਭਏ। ਬਹੁ ਸਿਖ ਆਵੈਂ,ਦੇਹਿਂ ਅਹਾਰਾ। ਸਾਦਰ ਕਹੈਂ ਭਾਉ ਬਡ ਧਾਰਾ ॥੪੦॥ ਕੇਤਿਕ ਦਯੋਸ ਬਿਤੇ ਇਮ ਕਰਤੇ। ਪਰਬ ਦਿਵਸ ਗੁਰ ਜਾਇ ਨਿਹਰਤੇ। ਖਰਚ ਬਡੋ ਘਰ ਆਮਦ ਥੋਰੀ। ਯਾਂਤੇ ਕਢਯੋ ਕਰਜ਼ ਧਨ ਔਰੀ[7] ॥੪੧॥ ਇਕ ਦਿਨ ਬਹੁ ਸੰਗਤਿ ਚਲਿ ਆਈ। ਨਹਿਂ ਕੁਛ ਘਰ ਮਹਿਂ ਦੇ ਜੁ ਖੁਵਾਈ। ਦਯੋ ਨ ਕਰਜ਼ ਬਨਕ ਨੇ ਜਬੈ।ਕੁਛਕ ਬਿਭੂਖਨ ਤ੍ਰਿਯ ਕੇ ਤਬੈ॥੪੨॥ਬੇਚ ਤਾਂਹਿ ਕੋ ਅਸਨ ਬਨਾਵਾ। ਸਭਿ ਸੰਗਤਿ ਕੋ ਘਰ ਅਚਵਾਵਾ। ਅਗਲੇ ਦਿਵਸ ਹੇਤ ਨਹਿਂ ਰਹਯੋ। ਨਹਿਂ ਉਰ ਡੋਲੇ,ਧੀਰਜ ਲਹਯੋ ॥੪੩॥ ਵਹਿਰ ਭੂਮਿਕਾ ਜਬਿਹੀ ਗਯੋ।ਕਰ ਸੋਂ[8] ਥਾਨ ਖਨਯੋ ਲਖਿ ਲਯੋ। ਇਕ ਬਾਸਨ ਦੀਨਾਰਨਿ[9] ਭਰਯੋ। ਤਹਿਂ ਨਿਕਾਸ ਘਰਿ ਲਯਾਵਨਿ ਕਰਯੋ ॥੪੪॥ ਕਰਜ਼ ਉਤਾਰਿ ਬਿਭੂਖਨ ਸਾਰੇ। ਘਰਿਵਾਇ ਸ਼ੁਭ,ਕਰਤਿ ਅਹਾਰੇ।–ਦਯੋ ਦਰਬ ਪ੍ਰਭੁ ਨੇ–ਇਮ ਜਾਨਾ। ਬਸਤ੍ਰ ਅਹਾਰ ਦੀਨਿ ਗਨ ਦਾਨਾ ॥੪੫॥ ਗੁਰਬਾਨੀ ਪਠਿ ਭਗਤਿ ਕਰੇਤੇ। ਸ੍ਰੀ

---

[1]ਰੂਈਂ ਪਾਕੇ। [2]ਕੰਬਲ। [3]ਅੰਨ ਤੇ ਬਸਤ੍ਰ ਦੇ ਦੋਵੇਂ ਦਾਨ। [4]ਗ੍ਰਿਹਸਤੀ ਦਾ ਦਾਨ ਕਰਨਾ ਹੀ ਵੱਡਾ ਧਰਮ ਹੈ। [5]ਨੰਗੇ ਨੂੰ। [6](ਤੇ) ਭੁੱਖੇ ਨੂੰ ਭੋਜਨ। [7]ਹੋਰ ਧਨ (ਲੈਕੇ)। [8]ਹੱਥ ਨਾਲ। [9]ਮੁਹਰ [ਦੀਨਾਰ=ਕਾਨੂਨ ਇਸਲਾਮ ਵਿਚ 'ਦੀਨਾਰ' ਢਾਈ ਰੁਪੇ ਦਾ ਸਿੱਕਾ ਹੈ। 'ਦੀਨਾਰ ਸੁਰਖ' ਸੋਨੇ ਦਾ ਸਿੱਕਾ ਹੈ। ਸੰਸਕ੍ਰਿਤ ਵਿਚ=ਸੋਨੇ ਦਾ ਸਿੱਕਾ ਹੈ, ਸੋਨੇ ਦਾ ਇਕ ਵਜ਼ਨ ਜੋ ੩੨ ਰੱਤੀਆਂ ਦਾ ਬੀ ਮੰਨਿਆ ਹੈ, ਤੇ ੨ ਤੋਲੇ ਦਾ ਬੀ। ਯੂਨਾਨੀ ਵਿਚ 'ਡਿਨਾਰਿਅਸ' ਇਸਦਾ ਰੂਪ ਹੈ। ਸੰਸਕ੍ਰਿਤ ਪ੍ਰਾਚੀਨ ਗ੍ਰੰਥਾਂ ਵਿਚ ਬੀ 'ਦੀਨਾਰ' ਪਦ ਆਇਆ ਹੈ]।

ਅਰਜਨ ਕੋ ਆਇ ਦਿਖੰਤੇ। ਸੁਨਿ ਸਤਿਗੁਰ ਨੇ ਧਨ ਬਿਰਤਾਂਤ। ਬਚਨ ਕਰਯੋ 'ਜੋ ਬੰਡਤਿ ਖਾਤ[1]॥੪੬॥ਵਾਹਿਗੁਰੂ ਤਿਸ ਬੂਝਨਿ ਨ ਦੇਤਿ। ਸਰਬ ਪਦਾਰਥ ਹੋਤਿ ਨਿਕੇਤ'। ਸੱਤਿਨਾਮ ਸਿਮਰਤਿ ਗਤਿ ਪਾਈ। ਅੰਤ ਸਮੈ ਗੁਰ ਭਏ ਸਹਾਈ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀਯ ਰਾਸੇ 'ਸੱਤਿਨਾਮ' ਪ੍ਰਸੰਗ ਬਰਨਨ ਨਾਮ ਦੁਇ ਪੰਚਾਸਮੋ ਅੰਸੂ ॥ ੫੨ ॥

## ੫੩. [ਬਾਲਾ ਕਿਸ਼ਨਾ ਆਦਿ ਸਿੱਖਾਂ ਪ੍ਰਤੀ ਉਪਦੇਸ਼]।

ਦੋਹਰਾ॥ ਝਿੰਗ੍ਰਨ ਹੁਤੇ ਸੁ ਜਾਤ ਕੇ ਬਾਲਾ ਕਿਸ਼ਨਾ ਨਾਮ। ਸੰਸਕ੍ਰਿਤ ਬਿੱਦਯਾ ਬਿਖੈ ਪੰਡਿਤ ਬਡ ਅਭਿਰਾਮ॥੧॥ ਚੌਪਈ॥ ਸੋ ਜਬਿ ਕਥਾ ਕਰਤਿ ਨਰ ਮਾਂਹੀ। ਸੁਨਹਿਂ ਬ੍ਰਿੰਦ ਉਰ ਹਰਖੁ ਉਪਾਹੀਂ।ਆਛੀ ਰੀਤਿ ਸੁਨਾਵਨਿ ਕਰਿਹੀਂ। ਰੀਝਹਿ ਸਗਰੇ ਸੁਜਸੁ ਉਚਰਿਹੀਂ॥੨॥ਤਿਨਹੁਂ ਪਿਖੇ-ਸਿਖ ਜਾਤਿ ਘਨੇਰੇ।ਬਾਂਛਤਿ ਪਾਇਂ ਗੁਰੂ ਮੁਖ ਹੇਰੇ[2]।ਸੁਨਿ ਉਪਦੇਸ਼ ਤਜਾਗ ਲਬ ਰੋਸ[3]। ਧਰਹਿਂ ਰਿਦੈ ਮਹਿਂ ਸਤਿ ਸੰਤੋਸ਼-॥੩॥ਇੱਤਯਾਦਿਕ ਗੁਨ ਰਿਦੈ ਬਿਚਾਰੇ। ਗੁਰ ਦਰਸ਼ਨ ਕੇ ਹੇਤੁ ਸਿਧਾਰੇ। ਸ੍ਰੀ ਅਰਜਨ ਕੇ ਢਿਗ ਚਲਿ ਆਏ। ਨਮੋ ਠਾਨਿ ਬੈਠੇ ਸਮੁਹਾਏ॥੪॥ਬੋਲੇ ਬਹੁਰ'ਆਪ ਸਤਿਗੁਰ ਹੋ। ਉਪਦੇਸ਼ੋ ਗੁਨ ਸਿੱਖਨ ਉਰ ਹੋ[4]।ਖਸ਼ਟ ਸ਼ਾਸਤ੍ਰਨਿ ਮਤ ਕੋ ਜਾਨਹਿਂ[5]।ਕਥਾ ਪੁਰਾਨ ਮਹਾਨ ਬਖਾਨਹਿਂ ॥ ੫ ॥ ਸ਼੍ਰੋਤਾ ਕੋ ਹਮ ਦੇਤਿ ਰਿਝਾਇ। ਸਰਬ ਪ੍ਰਸੰਨਹਿਂ ਸੁਜਸੁ ਅਲਾਇ।ਤਊ ਹਮਾਰੇ ਮਨ ਮਹਿਂ ਸ਼ਾਂਤਿ।ਨਹਿਂ ਉਪਜਤਿ, ਹੁਇ ਮਤ ਅਵ-ਦਾਤਿ[6]॥੬॥ਸਿੱਖ ਆਪ ਕੇ ਸ਼ਾਂਤੀ ਪਾਇ।ਅਜ਼ਮਤ ਜੁਤਿ ਲਹਿਂ ਗੁਨ ਸਮੁਦਾਇ।ਕ੍ਰਿਪਾ ਕਰਹੁ ਇਹ ਭੇਦ ਬਤਾਵੋ। ਰਿਦੈ ਹਮਾਰੇ ਸ਼ਾਂਤਿ ਉਪਾਵੋ'॥੭॥ ਸੁਨਿ ਸ੍ਰੀ ਮੁਖ ਤੇ ਬਾਕ ਬਖਾਨਾ। 'ਮਨ ਕਾਰਨ ਗੁਨ ਅਵਗੁਨ ਜਾਨਾ[7]'। ਬਿੱਦਯਾ ਪਠਨਿ ਲਗੇ ਤੁਮ ਜਬਿ ਤੇ।ਮਨ ਤ੍ਰਿਸ਼ਨਾ ਉਪਜਾਇਸਿ ਤਬਿ ਤੇ॥੮॥ਬਹੁ ਬਿੱਦਯਾ ਹਮ ਪਠਹਿਂ[8] ਬਨਾਇ। ਦਰਬ ਸਮੂਹ ਲੇਹਿਂ ਉਪਜਾਇ। ਦ੍ਰਿਢ ਸੰਕਲਪ ਤਬਾ ਹੀ ਰਹਯੋ। ਕਰਿ ਕਰਿ ਕਥਾ ਦਰਬ ਹੀ ਲਹਯੋ॥੯॥ ਨਿਜ ਮਨ ਕੇ ਸਮਝਾਵਨਿ ਕਾਰਨ।ਪਠੀ ਨ ਬਿੱਦਯਾ ਕਿਧ ਨ ਬਿਚਾਰਨਿ। ਕਥਾ ਕਰਤਿ ਧਨ ਮਹਿਂ ਮਨ ਰਹੈ*। ਕਿਮ ਸ਼ਾਂਤੀ ਗੁਨਗਨ[9]ਕੋ ਲਹੈ।

[1]ਵੰਡਕੇ ਖਾਂਦਾ ਹੈ। [2]ਦਰਸ਼ਨ ਕਰਕੇ। [3]ਲਾਲਚ ਤੇ ਗੁੱਸਾ। [4]ਸਿੱਖਾਂ ਦੇ ਰਿਦੇ ਵਿਚ ਗੁਣਾਂ (ਦੇ ਧਾਰਨ ਕਰਨ ਦਾ) ਉਪਦੇਸ਼ ਕਰਦੇ ਹੋ। [5](ਅਸੀਂ) ਜਾਣਦੇ ਹਾਂ। [6]ਉੱਜਲ ਬੁਧਿ ਹੋਕੇ ਸ਼ਾਂਤੀ ਨਹੀਂ ਪੈਦਾ ਹੁੰਦੀ। [7]ਗੁਣ ਔਗੁਣ ਦਾ ਕਾਰਨ ਮਨ ਹੀ ਜਾਣੋ। [8]ਪੜ੍ਹਾਂਗੇ। [9]ਸ਼ਾਂਤੀ ਤੇ ਸਾਰੇ ਗੁਣ।

*ਕਥਾ ਕਰਨ ਵਾਲੇ ਤੇ ਕੀਰਤਨੀਏਂ ਗੁਰ ਸਿੱਖਾਂ ਨੂੰ ਇਸ ਉਪਦੇਸ਼ ਤੋਂ ਲਾਭ ਲੈਣਾ ਚਾਹੀਏ।

੧੦॥ ਅਬਿ ਤੇ ਕਰਹੁ ਅਗਾਰੀ ਐਸੇ। ਸਮਝਾਵਨਿ ਹਿਤ ਲੋਕਨਿ ਜੈਸੇ। ਅਨਿਕ ਭਾਂਤਿ ਕੀ ਕਰਿ ਚਤੁਰਾਈ। ਕਰਹੁ ਰਿਝਾਵਨਿ ਠਾਨਿ ਉਪਾਈ॥ ੧੧॥ਤੈਸੇ ਮਨ ਸਮਝਾਵਨਿ ਕਾਰਨ।ਪਠਿ ਬੇਦਾਂਤ ਸੁ ਕਰਹੁ ਬਿਚਾਰਨਿ। ਇਸ ਉੱਦਮ ਮਹਿ ਬਹੁ ਜਬਿ ਲਾਗੋ। ਸਿਮਰਹੁ ਸੱਤਿਨਾਮ ਅਨੁਰਾਗੋ[1] ॥ ੧੨॥ ਮਾਸ ਮਾਸ ਮਹਿ ਦਰਸਹੁ ਗੁਰ ਕੋ। ਆਇ ਬ੍ਰਿਤੰਤ ਬਤਾਵਹੁ ਉਰ ਕੋ[2]। ਸੁਖ ਦੁਖ ਜੋ ਪਈਐ ਪਰਲੋਕ। ਤਿਸ ਕੌ ਲਖਹੁ,ਲੇਹੁ ਮਨ ਰੋਕ[3] ॥ ੧੩ ॥ ਬਸਹਿ ਰਿਦੈਂ[4] ਮਨ ਕੀ ਸਭਿ ਜਾਨਹਿ। ਸੋ ਪਰਮੇਸ਼ੁਰ ਲਖਿ ਸਭਿ ਥਾਨਹਿ[5]। ਸ਼੍ਰੀ ਮੁਖ ਤੇ ਸੁਨਿ ਪੰਡਿਤ ਦੋਊ[6]। ਮਾਨੇ ਬਾਕ ਬਿਚਾਰਤਿ ਸੋਊ ॥ ੧੪ ॥ ਮਨ ਕੋ ਸਮੁਝਾਵਨਿ ਪੁਨਿ ਲਾਗੇ। ਸਨੈ ਸਨੈ ਤ੍ਰਿਸ਼ਨਾਦਿਕ ਤਯਾਗੇ।ਸਤਿਗੁਰ ਸੰਗ ਕਰਤਿ ਭੇ ਨੀਤ। ਸੱਤਿਨਾਮ ਸੰਗ ਲਾਗੀ ਪ੍ਰੀਤਿ॥ ੧੫ ॥ ਹੋਤਿ ਭਯੋ ਤਿਨ ਕੋ ਕੱਲਯਾਨੇ। ਗੁਰ ਕੇ ਸਿੱਖ ਹੋਇ ਮਨ ਮਾਨੇ।

ਨਾਮ ਸਮੁੰਦਾ ਇਕ ਚਲਿ ਆਯੋ।ਸ਼੍ਰੀ ਅਰਜਨ ਕੋ ਸੀਸ ਨਿਵਾਯੋ॥੧੬॥ ਬੈਠਿ ਨਿਕਟ ਮੁਖ ਬਾਕ ਬਖਾਨੇ।'ਗੁਰੂ ਗਰੀਬ ਨਿਵਾਜ ਸੁਜਾਨੇ।।ਸਨਮੁਖ ਬੇਮੁਖ ਕਹੀਅਹਿ ਕੌਨ?।ਆਪ ਬਖਾਨਹੁ ਲੱਛਨ ਦੌਨ[6] ॥ ੧੭ ॥ ਜਿਸ ਤੇ ਮੈਂ ਜਾਨੌਂ ਮਨ ਮਾਂਹੀ। ਸਨਮੁਖ ਬਨੌਂ, ਬਿਮੁਖ ਹੁਇ ਨਾਂਹੀ'। ਸੁਨਿ ਗੁਰ ਕਹ੍ਯੋ 'ਹੋਤਿ ਬਡ ਸ਼ਾਹੁ।ਕਾਰਜ ਕਰਨਿ ਪਠਾਵਹਿ ਕਾਹੂ ॥੧੮॥ ਬੁਧਿ ਤੇ ਬਲ ਤੇ ਪ੍ਰੇਮ ਲਗਾਇ। ਜੋ ਕਾਰਜ ਕੋ ਲੇਤਿ ਬਨਾਇ। ਸੋ ਸਨਮੁਖ ਆਵਤਿ ਚਲਿ ਸ਼ਾਹੂ। ਨਹੀਂ ਕਰਹਿ ਬੇਮੁਖ ਲਖਿ ਤਾਂਹੂ॥੧੯॥ ਵਾਹਿਗੁਰੂ ਤਿਮ ਪਠਯੋ ਨਰਨਿ ਕੋ। ਨਾਮ ਦਾਨ ਇਸ਼ਨਾਨ ਕਰਨਿ ਕੋ।ਪਾਛਲ ਰਾਤਿ ਨੀਂਦ ਕੋ ਤਯਾਗੇ। ਕਰਹਿ ਸੌਚ ਮੱਜਨ ਅਨੁਰਾਗੇ ॥੨੦॥ ਅੰਮ੍ਰਿਤ ਵੇਲੇ ਨਿਤ ਸਤਿਨਾਮੁ। ਸਿਮਰਹਿ ਪ੍ਰੀਤਿ ਧਰਹਿ ਨਿਸ਼ਕਾਮੁ। ਗੁਰਬਾਨੀ ਪਠਿ ਰਿਦੇ ਬਿਚਾਰਹਿ। ਤਰਨਿ[7] ਉਦੇ ਨਿਜ ਕਾਜ ਸੰਭਾਰਹਿ ॥੨੧॥ ਮੁਖ ਮਹਿ ਕਿਧੌਂ ਰਿਦੇ ਸਤਿਨਾਮੁ। ਸਦਾ ਸੰਭਾਰਹਿ ਕਰਤੇ ਕਾਮੁ। ਜਿਨਹੁੰ ਨ ਮਨ ਤੇ ਪ੍ਰਭੂ ਬਿਸਾਰਯੋ। ਸਤਿ ਸੰਗਤਿ ਮਿਲਿਬੇ ਹਿਤ ਧਾਰਯੋ ॥੨੨॥ ਜਥਾ ਸ਼ਕਤਿ

---

[1]ਅਨ+ਰਾਗ=ਰਾਗ ਤੋਂ ਬਿਨਾਂ ਹੋਕੇ ਵੈਰਾਗ (ਬ੍ਰਿਤੀ) ਨਾਲ (ਅ) ਅਨੁਰਾਗੋ=ਪ੍ਰੇਮ ਨਾਲ। [2]ਦਿਲ ਦਾ ਹਾਲ। [3]ਸੁਖ ਦੁਖ ਜੋ (ਮਰਕੇ) ਪਰਲੋਕ ਵਿਚ ਪਾਉਣਾ ਹੈ ਤਿਨਾਂ ਨੂੰ (ਇਥੋਂ ਦੇ ਕੀਤੇ ਕਰਮਾਂ ਦਾ ਫਲ) ਜਾਣੋ (ਇਹ ਜਾਣਕੇ) ਮਨ ਨੂੰ ਰੋਕ ਲਓ। [4]ਰਿਦੇ ਵਿਚ ਵਸਣ ਵਾਲਾ (ਪਰਮੇਸ਼ਰ)। [5]ਸਭ ਥਾਵਾਂ ਵਿਚ। [6]ਦੋਹਾਂ ਦੇ। [7]ਸੂਰਜ।

ਨਿਤ ਦੇਤੇ ਦਾਨ। ਨਗਨਿ ਛੁਧਤਿ ਕੋ ਦੇਖਿ ਸੁਜਾਨ। ਜਿਨ ਜਗ ਮਹਿ ਇਮ ਕਾਜ ਬਨਾਯੋ। ਲਗਿ ਬਿਸ਼ਿਯਨਿ ਨਹਿਂ ਜਨਮ ਗਵਾਯੋ ॥ ੨੩ ॥ ਵਾਹਿਗੁਰੂ ਕੇ ਸਨਮੁਖ ਸੋਇ। ਹਰਖਹਿਂ ਤਨ ਤਜਿ ਦਰਸ਼ਨ ਹੋਇ। ਕਾਜ ਸੁਧਾਰ ਜਾਇ ਪ੍ਰਭੁ ਮਿਲੇ। ਲਹਿ ਆਨੰਦ ਮੁਕਤਿ ਸੇ ਭਲੇ ॥੨੪॥ ਜਿਨਹੁ ਨ ਜਗ ਮਹਿਂ ਕਾਜ ਸੁਧਾਰਾ। ਸੋ ਬੇਮੁਖ ਨਿਤ ਰਹੈ ਦੁਖਾਰਾ[1]"। ਸੁਨਤਿ ਸਮੁੰਦੇ ਜੁਗ ਕਰ[2] ਜੋਰੇ। 'ਕਰਹੁ ਦਯਾ' ਸ਼੍ਰੀ ਗੁਰੂ ਨਿਹੋਰੇ[3] ॥੨੫॥ 'ਮੁਝ ਕੋ ਸਨਮੁਖ ਆਪ ਬਨਾਵਹੁ। ਦਿਹੁ ਤੀਨਹੁ ਗੁਨ ਕੋ ਬਖਸ਼ਾਵਹੁ[4]'। ਗੁਰ ਕਹਿ 'ਸਨਮੁਖਿ ਸਿਖ ਹੁਇ ਜਬੈ। ਹੁਇ ਆਵਹਿ ਗੁਰ ਕਰੁਨਾ ਤਬੈ' ॥੨੬॥ ਤਬਹਿ ਸਮੁੰਦੇ ਗੁਰ ਬਚ ਮਾਨਾ। ਤਿਮਹੀ ਕਰਨਿ ਲਗਯੋ ਸ਼ੁਭ ਜਾਨਾ। ਕੇਤਿਕ ਦਿਨ ਮਹਿਂ ਪ੍ਰਾਪਤਿ ਗਯਾਨਾ। ਸੁਨਹਿ ਸਦਾ ਜਿਮ ਗੁਰੂ ਬਖਾਨਾ ॥ ੨੭ ॥

ਕੁੱਲਾ ਭੁੱਲਾ ਝੰਝੂ[5] ਦੋਇ। ਸੁਇਨੀ[5] ਹੁਤੋ ਭਗੀਰਥ ਜੋਇ। ਤੀਨਹੁ ਪ੍ਰਾਪਤਿ ਭੇ ਗੁਰ ਸ਼ਰਨੀ। ਬੰਦਨ ਕੀਨਿ ਅਰਜ਼[6] ਨਿਜ ਬਰਨੀ ॥੨੮॥ 'ਗੁਰੂ ਗਰੀਬ ਨਿਵਾਜ ਸੁਨੀਜੈ। ਹਮ ਕੋ ਦੁਖੀ ਬਿਸਾਲ ਜਨੀਜੈ। ਬਹੁ ਜੂਨਨਿ ਮਹਿ ਜਨਮਤਿ ਆਏ। ਹੋਤਿ ਮ੍ਰਿਤਕ ਬਹੁ ਸੰਕਟ ਪਾਏ ॥੨੯॥ ਜਬਿ ਪ੍ਰਾਨੀ ਕੇ ਨਿਕਸਹਿਂ ਪ੍ਰਾਨ। ਬਡ ਦੁਖ ਪਾਇ, ਨ ਅਪਰ ਸਮਾਨ[7]। ਅਬਿ ਆਏ ਹਮ ਸ਼ਰਨ ਤੁਮਾਰੀ। ਮਹਾਂ ਕਸ਼ਟ ਤੇ ਲੇਹੁ ਉਬਾਰੀ ॥੩੦॥ ਕ੍ਰਿਪਾ ਕਰਹੁ ਹਮ ਪਰ ਅਬਿ ਐਸੇ। ਜਨਮ ਮਰਨ ਪੁਨ ਪਾਇਂ ਨ ਕੈਸੇ'। ਸ਼੍ਰੀ ਮੁਖ ਤੇ ਉਚਰਯੋ 'ਬਨਿ ਗੁਰਮੁਖਿ। ਤ੍ਯਾਗਹੁ ਕਰਮ ਜੁ ਕਰਤੇ ਮਨਮੁਖ' ॥ ੩੧ ॥ ਪੁਨ ਪੂਛਯੋ 'ਸਭਿ ਭੇਦ ਬਤਾਵੋ। ਗੁਰਮੁਖ ਮਨਮੁਖ ਕਹਿ ਸਮਝਾਵੋ। ਜਬਿ ਹਮ ਲੱਛਨ ਲੇਹਿਂ ਪਛਾਨਿ। ਤਬਿ ਹਮ ਧਰਹਿਂ ਗੁਰੂ ਬਚ ਮਾਨਿ' ॥੩੨॥ ਸ਼੍ਰੀ ਮੁਖ ਤੇ ਫੁਰਮਾਵਨਿ ਕੀਨਿ। 'ਗੁਰਮੁਖ ਮਨਮੁਖ ਦ੍ਵੈ ਬਿਧਿ ਤੀਨ[8]। ਇਕ ਗੁਰਮੁਖ, ਗੁਰਮੁਖ ਤਰ ਦੂਜੋ। ਗੁਰਮੁਖ ਤਮ, ਨੀਕੋ ਲਖਿ ਤੀਜੋ ॥੩੩॥ ਪੀਠ ਕੁਕਰਮਨਿ ਕੋ ਜਿਨ ਦੀਨਿ। ਗੁਰੂ ਬਚਨ ਸਨਮੁਖ ਮੁਖ ਕੀਨਿ। ਕੋ ਤਿਨ ਸੋਂ ਜਿ ਕਰਹਿ ਚੰਗਯਾਈ। ਸਦ[9] ਜਾਨਹਿਂ ਤਿਸ ਕੀ ਭਲਿਆਈ ॥੩੪॥ ਚਿਤ ਨ ਬਿਸਾਰਹਿਂ, ਚਹਿ ਉਪਕਾਰਾ। ਸਭਿ ਕੋ ਭਲੋ ਕਰੈਂ ਇਕ-

---

[1] ਦੁਖੀ। [2] ਦੋਵੇਂ ਹਥ। [3] ਬੇਨਤੀ ਕੀਤੀ। [4] ਨਾਮ ਦਾਨ ਇਸ਼ਨਾਨ ਏਕੋ ਬਖਸ਼ਸ਼ ਕਰੋ। [5] ਜਾਤਾਂ ਦੇ ਨਾਮ ਹੈਨ। [6] ਬੇਨਤੀ। [7] ਹੋਰ (ਦੁਖ ਉਸ ਦੁਖ) ਤੁੱਲ ਨਹੀਂ ਹੁੰਦਾ। [8] ਗੁਰਮੁਖ ਤੇ ਮਨਮੁਖ ਦੋਵੇਂ ਤਿੰਨ ਤਿੰਨ ਪ੍ਰਕਾਰ ਦੇ ਹਨ। [9] ਸਦੀਵ।

ਸਾਰਾ। ਇਹੁ ਗੁਰਮੁਖ ਕੇ ਲਖੀਯਹਿ ਲੱਛਨ। ਸੁਨਿ ਗੁਰਮੁਖ ਤਰ ਜਥਾ ਬਿਰੱਛਨ![1]॥੩੫॥ ਤਯਾਗ ਕੁਕਰਮਨਿ ਕੋ ਉਰ ਧਾਰਾ। ਬ੍ਰਿੰਦ ਸੁਕਰਮਨਿ ਅੰਗੀਕਾਰਾ। ਜੋ ਕਾਰਜ ਕਿਸ ਕੋ ਹੁਇ ਸਾਕਹਿ। ਕਰਹਿ ਭਲੋ ਖੋਟੋ ਨਹਿ ਤਾਕਹਿ ॥ ੩੬ ॥ ਜੋ ਨਰ ਅਪਨਿ ਕਰਹਿ ਅਪਕਾਰਾ[2]। ਤਿਸ ਪਰ ਇਹ ਠਾਨਹਿ ਉਪਕਾਰਾ। ਰਿਦੈ ਬਿਸਾਰਹਿ ਸਕਲ ਖੁਟਾਈ। ਸਹਿਜ ਸੁਭਾਇਕ ਹੋਹਿ ਭਲਾਈ ॥ ੩੭ ॥ ਅਬਿ ਗੁਰਮੁਖ ਤਮ ਕੇ ਸੁਨਿ ਲੱਛਨ। ਗਯਾਨ ਸਪੰਨ ਬਿਸਾਲ ਬਿਚੱਛਨ। ਆਤਮ ਰੂਪ ਜਥਾਵੰਤ ਜਾਨਾ। ਜਿਸ ਪ੍ਰਕਾਰ ਸਤਿਗੁਰੂ ਬਖਾਨਾ॥੩੮॥ ਜਗ ਬ੍ਰਿੱਤ੍ਰਤਾ[3] ਨਿਸ਼ਚੈ ਨਾਂਹੀ।ਇਕ ਰੂਪ ਲਖੀਯਤਿ ਸਭਿ ਮਾਂਹੀ। ਅਬਿ ਸੁਨਿ ਮਨਮੁਖ ਕੀ ਬਿਧਿ ਤੀਨ। ਕਿਨ ਜੇ ਤਿਨ ਸੰਗ ਨੀਕੀ ਕੀਨਿ॥੩੯॥ਸੋ ਬਿਸਾਰਿ ਠਾਨਹਿ ਬੁਰਿਆਈ। ਕਿਹ ਸੰਗ ਭਲੋ ਨ ਕਰਹਿ ਕਦਾਈ। ਜਿਸ ਨੈ ਮਨ ਹੀ ਕੋ ਮੁਖ[4] ਕੀਨਿ। ਮਨ ਕੋ ਕਹਨੋ ਕਰਹਿ ਮਤਿ ਹੀਨ[5]॥੪੦॥ ਧਰਮ ਨ ਰਾਖਹਿ ਨਿੰਦਹਿ–ਕਸਾ ਹੈ[6]–। ਕਪਟ ਕੂਰ ਕਰਿ ਲਪਟ ਬ੍ਰਿਥਾ ਹੈ। ਅਸ ਮਨਮੁਖ ਕੇ ਲੱਛਨ ਜਾਨਿ।ਅਬਿ ਮਨਮੁਖ ਤਰ ਕੋ ਸੁਨਿ ਕਾਨ ॥ ੪੧ ॥ ਪਰ ਕੋ ਭਲਾ ਹੋਤਿ ਦੁਖ ਪਾਵਹਿ। ਕਿਮ ਬਿਗਰਹਿ ਅਸ ਜਤਨ ਬਨਾਵਹਿ। ਦੇਖਤਿ ਸੁਨਤਿ ਤਪਤ ਅਤਿ ਛਾਤੀ।ਚਿਤਵਹਿ–ਕੋ ਹੋਵਹਿ ਇਸ ਘਾਤੀ[7]–॥੪੨॥ ਅਪਰ ਭਲਾ ਕੋ ਕਹਾਂ ਸੁਹਾਇ। ਸਖਾ ਭਲੇ ਕੋ ਸੁਨਿ ਤਪਤਾਇ[8]। ਮੁਖ ਤੇ ਮੀਠੀ ਕਹੇ ਸੁਨਾਵੈ। ਨਹਿਂ ਉਰ ਜਰਹਿ[9] ਸੁ ਜਰ ਜਰ[10] ਜਾਵੈ॥੪੩॥ ਹਿਤ ਅਨਹਿਤ ਸਮ ਏਕ[11] ਬਿਚਾਰਹਿ। ਸਭਿ ਕੋ ਬੁਰੋ ਹੋਇ ਸੁਖ ਧਾਰਹਿ। ਸਭਿ ਜਗ ਕੇ ਬੈਰੀ ਸਮ ਜਾਨੈ। ਬਹੁਤਨਿ ਸੰਗ ਦ੍ਵੈਸ਼ ਹੀ ਠਾਨੈ ॥੪੪॥ ਅਬਿ ਮਨਮੁਖ ਤਮ ਕੋ ਸੁਨਿ ਕਾਨ। ਸਭਿ ਕੋ ਬੁਰਾ ਅਪਨ ਹਿਤ ਜਾਨਿ[12]। ਸਤਿਗੁਰ ਸ਼ਬਦ ਸ੍ਰਵਨ ਨਹਿਂ ਕਰੈ। ਕਥਾ ਪੁਰਾਨ[13] ਕਾਨ ਨਹਿ ਧਰੈ ॥੪੫॥ ਦਾਨ ਪੁੰਨ ਇਸ਼ਨਾਨ ਬਿਹੀਨ*। ਕੂਰੋ ਕਹੈ[14] ਜੀਵਕਾਧੀਨ। ਇਮ ਭਾਖਹਿ ਜਹਿਂ ਨਰ ਸਮੁਦਾਈ।–ਹਮਹਿਂ ਨ ਫਲਤਿ ਕਰੀ ਭਲਿਆਈ ॥ ੪੬ ॥ ਕਰਤਿ ਬੁਰਾਈ ਹੀ

[1]ਹੇ ਚਤੁਰ! [2]ਭਾਵ, ਉਸ ਨਾਲ ਬੁਰਿਆਈ ਕਰੇ। [3]ਜਗਤ ਦਾ ਨਾਨਾ ਪਨ। [4]ਆਗੂ। [5]ਮੂਰਖ। [6](ਧਰਮ) ਕੀ ਚੀਜ਼ ਹੈ। [7]ਨਾਸ਼ ਕਰਤਾ। [8]ਸੜਦਾ ਹੈ। [9]ਸਹਾਰਦਾ ਨਹੀਂ। [10]ਸੜ ਸੜ। [11]ਪਿਆਰ ਵੈਰ ਇਕੋ ਜਿਹਾ। [12]ਸਭ ਦੇ ਬੁਰੇ ਵਿਚ ਅਪਣਾ ਭਲਾ ਜਾਣੇ। [13]ਪ੍ਰਾਚੀਨ ਕਥਾ (ਅ) ਪੁਰਾਣਾਂ ਦੀ। [14]ਝੂਠ ਉਚਾਰੇ। *ਸ੍ਰੀ ਗੁਰਵਾਕ–ਨਾਮੁ ਦਾਨੁ ਇਸਨਾਨੁ ਨ ਮਨਮੁਖਿ ਤਿਤੁ ਤਨਿ ਧੂੜਿ ਧੁਮਾਣੋ ॥ [ਸਿਰੀ: ਮ: ੧

ਸੁਖ ਪਾਵੈਂ—। ਅਸ ਮਨਮੁਖਿ ਭ੍ਰਮ ਨਰਕ ਸਿਧਾਵੈ। ਘੋਰ ਸ਼ਜਾਇਨਿ[1] ਸਹੈ ਸਰੀਰ। ਜਨਮ ਮਰਨ ਕੀ ਪੁਨ ਪੁਨ ਪੀਰ'॥੪੮॥ ਸੁਨਿ ਤੀਨਹੁ ਗੁਰ ਕੋ ਉਪਦੇਸ਼। ਗੁਰਮੁਖ ਲੱਛਨ ਧਰੇ ਅਸ਼ੇਸ਼। ਸ੍ਰੀ ਸਤਿਗੁਰ ਕੋ ਸੇਵਤਿ ਰਹੇ। ਨਿਜ ਸਰੂਪ ਮਹਿ ਥਿਰਤਾ ਲਹੇ ॥ ੪੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਤ੍ਰਿਤੀਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਤੀਨ ਪੰਚਾਸਤੀ ਅੰਸੂ ॥ ੫੩ ॥

ਪ੪. [ਲਾਲੂ ਬਾਲੂ ਆਦਿ ਸਿੱਖਾਂ ਪ੍ਰਤਿ ਉਪਦੇਸ਼]।

ਦੋਹਰਾ ॥ ਲਾਲੂ ਬਾਲੂ ਬਿੱਜ[2] ਹੇ ਤੀਸਰ ਪ੍ਰਿਯ[3] ਹਰਿ ਦਾਸ। ਮਿਲਿ ਆਏ ਦਰਸ਼ਨ ਕਰਨਿ ਸ੍ਰੀ ਅਰਜਨ ਕੇ ਪਾਸ ॥੧॥ ਚੌਪਈ॥ ਬੰਦਿ ਹਾਥ ਬੰਦਨ ਕਰਿ ਬੈਸੇ। ਅਰਜ਼ ਬਖਾਨੀ ਤੀਨਹੁ ਐਸੇ। 'ਹਮ ਕੋ ਨਿਜ ਉਪਦੇਸ਼ ਸੁਨਾਵਹੁ। ਨਿਜ ਸਿੱਖਨਿ ਕੇ ਸਾਥ ਮਿਲਾਵਹੁ ॥ ੨ ॥ ਜਿਸ ਬਿਧਿ ਹੋਇ ਉਧਾਰ ਹਮਾਰਾ। ਕਰਹੁ ਆਪ ਉਪਦੇਸ਼ ਉਚਾਰਾ'।ਸੁਨਿ ਸ੍ਰੀ ਮੁਖ ਤੇ ਬਾਕ ਬਖਾਨੇ। 'ਮਾਨ ਮੋਹ ਮਤਸਰ ਕਰਿ ਹਾਨੇ ॥੩॥ ਪਰ ਕਾ ਬੁਰਾ ਨ ਰਾਖਹੁ ਚੀਤ। ਤੁਮ ਕੋ ਦੁਖ ਨ ਹੋਇ ਕਿਸ ਰੀਤਿ। ਮਿਲਹੁ ਬਿਕਸ਼ ਗੁਰ ਸਿੱਖਨਿ ਸਾਥ।ਬੰਦਹੁ ਭਾਉ ਸੰਗ ਜੁਗਹਾਥ॥੪॥ਮਿੱਠਾਬੋਲਨਿ ਅਰ ਨਿਵ ਚਲਨਾ। ਵੰਡ ਖਾਵਨਾ ਹਿਤ ਧਰਿ ਮਿਲਨਾ। ਧਰਮ ਕਿਰਤ ਤੇ ਕਰਨਿ ਅਹਾਰਾ। ਪੰਚਹੁ ਕਰਮ ਦੇਤਿ ਸੁਖ ਸਾਰਾ ॥੫॥ ਇਹ ਸਭਿ ਕਰਹੁ ਬਿਸਾਰਹੁ ਨਾਂਹੀ। ਹੁਇ ਕੱਲਯਾਨ ਗ੍ਰਿਹਸਤ ਕੇ ਮਾਂਹੀ'। ਸੁਨਿ ਕਰਿ ਸਤਿਗੁਰ ਕੋ ਉਪਦੇਸ਼। ਕਰਨੋ ਕਮਾਵਨਿ ਕਟੇ ਕਲੇਸ਼॥੬॥ਦੋਹਰਾ॥ ਧੀਰ ਨਿਹਾਲੂ ਤੁਲਸੀਆ ਬੂਲਾ ਚੇਡੀਆ ਆਦਿ। ਸ੍ਰੀ ਗੁਰ ਅਰਜਨ ਸ਼ਰਨ ਕੋ ਜਾਨੀ ਮਨ ਸੁਖ-ਦਾਇ॥੭॥ਚੌਪਈ॥ਬੈਠਿ ਨਿਕਟ ਸਤਿਗੁਰ ਕੇ ਸੋਇ।ਕਿਰਤਨ ਹੋਤਿ ਸ਼੍ਰਵਨ ਹੁਇ ਜੋਇ। ਸ੍ਰੀ ਨਾਨਕ ਕੀ ਉਪਮਾ ਮਹਾਂ। ਸੁਨਤਿ ਬਿਚਾਰਤਿ ਬੈਠੇ ਤਹਾਂ॥੮॥ ਸਭਿ ਕੇ ਉਰ ਸੰਸੈ ਹੁਇ ਆਵਾ। ਨਰ ਗਨ ਪ੍ਰਥਮ ਝਗਰ ਜਿਮ ਪਾਵਾ[4]। ਹਾਥ ਜੋਰਿ ਸੋ ਬੂਝਨਿ ਲਾਗੇ।ਸਿੱਖ ਬਨਨਿ ਮਹਿ ਮਨ ਅਨੁਰਾਗੇ ॥੯॥'ਸੁਨਹੁ ਗੁਰੂ ਜੀ ਲੋਕ ਅਨੇਕ। ਮਿਲਿ ਕਰਿ ਝਗਰਤਿ ਹੀਨ ਬਿਬੇਕ। ਤਿਨ ਮਹੁ ਬੈਠਤਿ ਭਯੋ ਸੰਦੇਹੂ । ਤੁਮ ਸਰਬੱਗਯ ਸੁ ਉੱਤਰ ਦੇਹੂ ॥ ੧੦॥ਕੇਤਿਕ ਗੁਰ ਨਾਨਕ ਅਵਤਾਰ। ਜਨਕਾਦਿਕ[5] ਕੇ ਕਰਹਿਂ ਉਚਾਰ। ਕੇਤਿਕ ਕਹੈਂ ਬਿਸ਼ਨੁ ਕੋ ਰੂਪ। ਧਰਿ ਕਰਿ ਕੀਨੇ ਚਲਿਤ ਅਨੂਪ ॥੧੧॥

[1]ਸਜ਼ਾਵਾਂ ਨੂੰ। [2]ਜਾਤ ਹੈ। [3]ਪਿਆਰਾ। [4]ਬਹੁਤੇ ਪੁਰਸ਼ਾਂ ਨੇ ਪਹਿਲੇ ਜਿਵੇਂ ਝਗੜਾ ਪਾਇਆ। [5]ਜਨਕ ਆਦਿਕ ਦਾ ਅਵਤਾਰ।

ਇੱਤ੍ਯਾਦਿਕ ਬਹੁ ਕਹੈਂ ਬਨਾਇ।ਨਿਰਨੈ ਬਾਤ ਨਹੀਂ ਹਮ ਪਾਇ। ਕ੍ਰਿਪਾ
ਕਰਹੁ ਅਬਿ ਆਪ ਬਤਾਵਹੁ।ਕਿਹ ਅਵਤਾਰ ਭੇਦ ਸਮਝਾਵਹੁ ॥੧੨॥ਸੁਨਿ
ਕਰਿ ਉਪਜਹਿ ਸਿਦਕ ਹਮਾਰੇ। ਪਰਹਿ ਪੰਥ[1]ਸੁਖ ਪ੍ਰਾਪਤਿ ਸਾਰੇ। ਚਿਰੰ-
ਕਾਲ ਕੋ ਇਹ ਸੰਦੇਹੂ। ਬਹੁਤ ਨਰਨਿ ਕੈ ਮੇਟਹੁ ਏਹੂ’॥੧੩॥ਸ੍ਰੀ ਅਰਜਨ
ਸੁਨਿ ਗਿਰਾ ਬਖਾਨੀ। ‘ਸ੍ਰੀ ਸਤਿਗੁਰ ਨਾਨਕ ਗੁਨਖਾਨੀ। ਨੇਤਿ ਨੇਤਿ[2]
ਜਿਸ ਕੋ ਕਹਿ ਬੇਦ। ਸਭਿ ਥਕਿ ਰਹੇ ਨ ਪਾਯਹੁ ਭੇਦ॥੧੪॥ਬ੍ਰਹਮਾਂ ਸ਼ਿਵ
ਸਨਕਾਦਿਕ ਸਾਰੇ। ਬੁਧਿ ਕਰਿ ਬਲ ਕਰਿ ਖੋਜਤਿ ਹਾਰੇ। ਨਾਮ ਸਹੰਸ੍ਰ
ਸ਼ੇਸ਼[3] ਨਿਤ ਕਹੈ। ਜਿਸ ਕੋ ਗੁਨ ਕੋ ਅੰਤ ਨ ਲਹੈ॥ ੧੫॥ ਪਾਪਨਿ ਭਾਰ
ਅਧੀਰਜ ਧਰਨੀ[4]।ਬਹੁ ਗਿਨਤੀ ਬਿਨਤੀ ਕਰਿ ਕਰਨੀ।–ਜੋਗ ਜੱਗ ਤਪ
ਸ਼ਕਤਿ ਨ ਰਹੀ। ਸ਼ੁਭ ਕਰਮਨਿ ਬਿਨ ਨਰ ਗਤਿ ਲਹੀ[5] ॥ ੧੬ ॥ ਮੁਹਿ
ਅਲੰਬ ਅਬਿ ਦੀਜੈ ਕੋਈ। ਜਿਸ ਤੇ ਥਿਰੌਂ ਧੀਰ ਉਰ ਹੋਈ–।ਪਾਰਬ੍ਰਹਮ
ਅਚਰਜ ਜਿਸ ਚਰਿਤਾ। ਸਭਿ ਜਗ ਕਰਤਾ[6]ਭਰਤਾ[7]ਹਰਤਾ[8]॥੧੭॥ਧਰਨੋ
ਆਨਿ ਸ੍ਰੀ ਨਾਨਕ ਰੂਪ। ਗੁਰ ਸਿੱਖੀ ਉਪਜਾਇ ਅਨੂਪ। ਸ਼ਕਤਿ ਬਿਹੀਨ
ਹੇਰਿ ਨਰ ਸਾਰੇ।ਜੋਗ ਨ ਜੱਗ ਨ ਤਪ ਕੁਛ ਧਾਰੇ॥੧੮॥ ਯਾਂਤੇ ਗੁਰਸਿੱਖੀ
ਕੀ ਰੀਤਿ। ਜਗ ਬਿਸਤਰੀ ਵਧਤਿ ਬਡ ਨੀਤ[9]। ਸੱਤਿਨਾਮ ਕੋ ਜਾਪ
ਬਤਾਯੋ।ਦਾਨ ਸ਼ਨਾਨ ਭਾਉ ਚਿਤ ਲਾਯੋ॥੧੯॥ਚਾਰਹੁੰ ਬੇਦਨਿ ਕੋ ਤਤ[10]
ਲੀਨਿ। ਦੇਸ਼ਨਿ ਭਾਖਾ ਮਹਿਂ ਕਹਿ ਦੀਨਿ*। ਸੰਸਕ੍ਰਿਤ ਮਹਿ ਦੁਰਲਭ
ਜੋਇ।ਲਾਖਹੁੰ ਮਹਿਂ ਪ੍ਰਾਪਤ ਹੁਇ ਕੋਇ ॥੨੦॥ ਸੋ ਤਤ ਗੁਰ ਸਿੱਖਨਿ ਮਹਿਂ
ਐਸੇ। ਧਰਨੋ ਬਦਰ ਕਿਨ ਕਰ ਪਰ ਜੈਸੇ[11]। ਸਿਮਰਤਿ ਨਾਮ ਭਗਤ ਕੋ
ਕਰਤੇ।ਸਨੈ ਸਨੈ ਬ੍ਰਹਮ ਰੂਪ ਬਿਚਰਤੇ॥੨੧॥ਉਰ ਮਹਿਂ ਬਿਦਤ ਸੁ ਤਤ[12]
ਹੁਇ ਆਵਤਿ। ਜਿਸ ਕੇ ਲਖੇ ਨ ਪੁਨ ਦੁਖ ਪਾਵਤਿ। ਬੇਦ ਸਾਰ ਕੀ
ਭਾਖਾ ਕੀਨਿ[13]*। ਗੁਰੂ ਕ੍ਰਿਪਾਲ ਕ੍ਰਿਪਾ ਰਸ ਭੀਨ ॥੨੨॥ ਤੁਮ ਭੀ ਕਰਹੁ
ਬਿਚਾਰਨਿ ਬਾਨੀ।ਰਿਦਾ ਟਿਕਾਵਹੁ ਦੁਬਿਧਾ ਹਾਨੀ। ਸਿਦਕ ਧਰਹੁ ਸਿੱਖੀ
ਨਿਰਬਾਹੋ।ਨਹਿਂ ਦੁਖ ਤੇ ਜਮ ਕੇ ਸੰਗ ਜਾਹੋ’॥੨੩॥ਸ੍ਰੀ ਅਰਜਨ ਤੇ ਸੁਨਿ

[1]ਭਾਵ ਸਿੱਖੀ ਮਾਰਗ। [2]ਬੇਅੰਤ ਬੇਅੰਤ। [3]ਸ਼ੇਸ਼ਨਾਗ। [4]ਪਾਪਾਂ ਦੇ ਭਾਰ ਨਾਲ ਧੀਰਜ ਰਹਤ ਹੋਈ ਪ੍ਰਿਥਵੀ। [5]ਮਨੁੱਖਾਂ ਦੀ ਦਸ਼ਾ ਦੇਖੀ। [6]ਬਨੌਣ ਵਾਲਾ। [7]ਪਾਲਕ। [8]ਨਾਸ਼ ਕਰਨ ਵਾਲਾ। [9]ਹਮੇਸ਼। [10]ਸਿੱਧਾਂਤ। [11]ਮਾਨੋ ਹੱਥ ਤੇ ਕਿਸੇ ਧਰਿਆ ਹੈ ਬੇਰ। [12]ਯਥਾਰਥ, ਬ੍ਰਹਮ। [13]ਵੇਦ ਦੇ ਸਿੱਧਾਂਤ ਨੂੰ ਭਾਖਾ ਵਿੱਚ ਕਥਨ ਕੀਤਾ। *ਇਸ ਵਿਸ਼ੇ ਤੇ ਵੇਖੋ ਇਸੇ ਰਾਸ ਦੇ ਅੰਸੂ ੪੧ ਦੇ ਅੰਕ ੧੧ ਤੇ ੫੦ ਦੀ ਹੇਠਲੀ ਟੂਕ।

ਹੁਲਸਾਏ। ਭਏ ਸਿੱਖ ਸੰਦੇਹਿ ਮਿਟਾਏ। ਗੁਰਬਾਨੀ ਕੋ ਲਗੇ ਬਿਚਾਰਨਿ। ਭਗਤਿ ਗਯਾਨ ਕੀ ਜੋ ਥਲ਼ ਕਾਰਨ ॥ ੨੪ ॥ ਇਸ ਬਿਧਿ ਭਯੋ ਤਿਨਹੁੰ ਕੱਲਯਾਨ।ਗੁਰ ਕੇ ਸੇਵਤਿ ਰਹੇ ਮਹਾਨ। ਤੋਤਾ ਅਰ ਮੱਦੂ ਹਿਤ ਧਾਰੇ। ਗੋਖੂ ਟੋਡਾ ਮਹਿਤਾ[1] ਚਾਰੇ॥੨੫॥ ਮਿਲਿਕਰਿ ਸ੍ਰੀ ਅਰਜਨ ਢਿਗ ਆਏ।ਪਦ ਅਰਬਿੰਦਨਿ ਸੀਸ ਲਗਾਏ। ਬੈਠੇ ਹਾਥ ਜੋਰਿ ਕਰਿ ਪਾਸ। ਪਿਖਿ ਅਵਸਰ ਕੀਨਸਿ ਅਰਦਾਸ॥੨੬॥'ਗੁਰੂ ਗ਼ਰੀਬ ਨਿਵਾਜ਼ ! ਹਮਾਰਾ। ਜਨਮ ਮਰਨ ਤੇ ਕਰਹੁ ਉਧਾਰਾ। ਰਾਵਰ ਕੀ ਸ਼ੋਭਾ ਸੁਨਿ ਆਏ। ਉਚਿਤ ਉਧਾਰਨਿ ਕੇ ਲਖਿ ਪਾਏ'॥੨੭॥ ਸੁਨਿ ਬੋਲੇ ਸ੍ਰੀ ਅਰਜਨ ਗਯਾਨੀ। 'ਪਠਹੁ ਸੁਨਹੁ ਤੁਮ ਮਿਲਿ ਗੁਰਬਾਨੀ। ਆਪਸ ਮਹਿਂ ਪੁਨ ਕਰਹੁ ਬਿਚਾਰਾ। ਕਯਾ ਆਸ਼ੈ ਗੁਰੁਦੇਵ ਉਚਾਰਾ ॥੨੮॥ ਤਯਾਗਨਿ ਕਹਯੋ ਸੁ ਤਯਾਗ ਕਰੀਜੈ। ਗ੍ਰਹਣ ਜੋਗ ਸੋ ਗ੍ਰਹਣ ਧਰੀਜੈ[2]'। ਪੁਨ ਬੂਝਤਿ ਭੇ ਕੀਨਿ ਉਚਾਰਨਿ। 'ਬਾਨੀ ਪਢਨਿ ਸੁ ਔਰ ਬਿਚਾਰਨਿ ॥੨੯॥ ਕੇਤਿਕ ਪੁੰਨ ਦੁਹਨਿ ਕੋ ਹੋਇ। ਅਧਿਕ ਦੇਤਿ ਫਲ ਕਹੀਅਹਿ ਸੋਇ। ਸੁਨਹਿਂ ਮਹਾਤਮ ਰਾਵਰਿ ਮੁਖ ਤੇ।ਸੋ ਹਮ ਕਰਹਿਂ ਮਿਲਹਿ ਜਿਸ ਸੁਖ ਤੇ' ॥੩੦॥ ਕਹਯੋ ਗੁਰੂ 'ਇਨ ਕੋ ਫਲ ਜਾਨੋ। ਸੁਨਿ ਕੀਜਹਿ,ਸ਼ਰਧਾ ਉਰ ਠਾਨੋ। ਜੋ ਗੁਰਬਾਨੀ ਪਾਠ ਕਰੇਤਾ। ਮਹਾਂ ਪਾਪ ਕੋ ਹੋਵਤਿ ਹੰਤਾ[3] ॥ ੩੧ ॥ ਅੰਤਹਿਕਰਨ ਬਿਮਲ ਨਿਤ ਕਰੈ। ਪ੍ਰੀਤਿ ਸਹਤ ਨਿਤਪ੍ਰਤਿ ਜੋ ਰਰੈ[4]। ਕਰਹਿ ਕੰਠ ਪਠਿ ਅੰਮ੍ਰਿਤ ਵੇਲੇ। ਇਕ ਚਿਤ ਹ੍ਵੈ ਕਰਿ ਮਨ ਕੋ ਮੇਲੇ ॥ ੩੨ ॥ ਅਧਿਕ ਪੁੰਨ ਉਪਜਹਿਂ ਸੁਖ ਪਾਵੈ। ਪਠਹਿ ਸੁਨਹਿ ਨਰ ਬ੍ਰਿੰਦ ਸੁਨਾਵੈ। ਧਰਹਿ ਜੁ ਕਾਮਨ ਪੂਰਨ ਸੋਇ। ਜੋ ਨਿਸ਼ਕਾਮ ਰਿਦਾ ਸ਼ੁਧ ਹੋਇ ॥ ੩੩ ॥ ਜੇ ਗੁਰਬਾਨੀ ਰਹੈਂ ਬਿਚਾਰਤਿ। ਬਾਂਛਾ ਜਸੁ ਆਦਿਕ ਨਹਿਂ ਧਾਰਤਿ। ਕੇਵਲ ਚਹੈਂ ਰਿਦੇ ਕੱਲਯਾਨ। ਤਿਨ ਪੁਰਖਨਿ ਹੁਇ ਪ੍ਰਾਪਤਿ ਗਯਾਨ ॥ ੩੪ ॥ ਜਿਮ ਕਾਸ਼ਟ ਮਹਿਂ ਪਾਵਕ ਰਹੈ। ਬਿਨਾ ਜਤਨ ਤੇ ਨਰ ਨਹਿਂ ਲਹੈ। ਕਰਿ ਉਪਾਉ ਜੋ ਲੇਤਿ ਨਿਕਾਸ। ਕਾਰਜ ਕਰਹਿ ਸੰਪੂਰਨ ਰਾਸ[5] ॥ ੩੫ ॥ ਅਗਨਿ ਰੂਪ ਕਾਸ਼ਟ[6] ਹੁਇ ਜਾਇ। ਤੇਜ ਪ੍ਰਕਾਸ਼ ਸਕਲ ਹੀ ਪਾਇ। ਤਥਾ ਬਿਚਾਰਤਿ ਜੋ ਗੁਰਬਾਨੀ। ਤਨ ਅਭਿਮਾਨ[7] ਹੋਹਿ ਤਬਿ ਹਾਨੀ॥੩੬॥ ਨਿਜ ਸਰੂਪ ਕੋ ਖੋਜਨਿ

[1]ਜਾਤਿ ਅਥਵਾ ਖਿਤਾਬ। [2]ਗ੍ਰਹਣ ਕਰੋ। [3]ਨਾਸ਼ ਕਰਨ ਵਾਲਾ। [4]ਉਚਾਰੇ । [5]ਸਾਰੇ ਸਿੱਧ। [6]ਲੱਕੜੀ। [7]ਤਨ ਹੰਤਾ।

ਲਾਗੋ।ਸਨੇ ਸਨੇ ਪ੍ਰਾਪਤਿ ਬਡ ਭਾਗੋ। ਆਤਮ ਗਯਾਨ ਪਾਇ ਬ੍ਰਹਮ ਹੋਏ। ਰਿਦੈ ਬਿਨਾਸ਼ੀ ਦੁਬਿਧਾ ਦੋਏ[1] ॥ ੩੭॥ ਤਨ ਹੰਤਾ ਬਿਨਸੀ ਜਿਸ ਕਾਲ। ਅਹੰ ਬ੍ਰਹਮ ਹ੍ਵੈ ਭਏ ਨਿਹਾਲ। ਯਾਂਤੇ ਤੁਮ ਸਤਿਸੰਗਤਿ ਕਰਿ ਕੈ। ਗੁਰ ਬਾਨੀ ਪਢਿ ਰਿਦੈ ਬਿਚਾਰਿਕੈ॥੩੮॥ ਕਰਹੁ ਆਪਨੀ ਸ਼ੁਭ ਕੱਲਯਾਨ। ਜਗ ਬੰਧਨ ਹ੍ਵੈ ਹੈਂ ਸਭਿ ਹਾਨ'। ਗੁਰ ਬਚ ਸੁਨਿ ਕਰਿ ਚਾਰੋਂ ਭਲੇ। ਲਗੇ ਬਿਚਾ-ਰਨਿ ਸਤਿਸੰਗ ਮਿਲੇ ॥੩੯॥ ਝਾਂਝ ਮੁਕੰਦਾ ਅਪਰ ਕਿਦਾਰਾ। ਹਿਤ ਕੱਲਯਾਨ ਆਇ ਗੁਰਦ੍ਵਾਰਾ। ਤੀਨੋ ਨਮੋ ਕੀਨਿ ਢਿਗ ਪਾਸ। ਕਰ ਜੋਰਤਿ ਕੀਨੀ ਅਰਦਾਸ ॥੪੦॥ 'ਕਵਨੇਂ ਕਰਿ ਹੋਇ ਉਧਾਰ ਹਮਾਰੋ ?। ਆਪ ਮਕੰਦ ਉਪਾਇ ਉਚਾਰੋ।' ਸੁਨਿ ਸ਼੍ਰੀ ਅਰਜਨ ਤਬਹਿ ਬਖਾਨਾ। 'ਤੁਮ ਜਾਨਤਿ ਹੋ ਰਾਗ ਮਹਾਨਾ ॥੪੧। ਗੁਰਬਾਨੀ ਰਾਗਨਿ ਮਹਿ ਗਾਓ।ਨੀਕੇ ਪ੍ਰਭੁ ਕੋ ਸੁਜਸ ਬਸਾਓ।ਜਨੋਂ ਜਨੋਂ ਅਨੰਦ ਰਾਗ ਤੇ ਪਾਓ।ਤਨੋਂ ਤਨੋਂ ਪ੍ਰੇਮ ਅਧਿਕ ਉਪਜਾਓ ॥ ੪੨ ॥ ਕਲਿਜੁਗ ਮਹਿ ਕਿਰਤਨ ਮਾਨਿੰਦ। ਨਹੀਂ ਅਪਰ ਕੋ ਇਹੀ ਬਿਲੰਦ।ਕਠਨ ਮਹਾਂ ਤਪ ਜੇਕੋ ਕਰੈ।ਕਿਰਤਨ ਸਮਤਾ ਕਨੋਂ ਹੁ ਨ ਧਰੈ ॥ ੪੩॥ ਅਪਰ ਸੁ ਕਰਮ ਕਰਨਿ ਜੇ ਸਾਰੇ। ਹੋਇ ਜਿ ਧਨ ਤਨ ਬਲ ਧਹਿ ਭਾਰੇ।ਕਿਰਤਨ ਕੇ ਸਮਾਨ ਨਹਿਂ ਕੋਈ। ਸਭਿ ਤੇ ਅਧਿਕ ਇਹੀ ਇਕ ਹੋਈ ॥੪੪॥ਯਾਂਤੇ ਤੁਮ ਕਿਰਤਨ ਨਿਤ ਕਰੋ।ਅਪਰ ਸੁਨਾਇ ਤਾਰਿ ਗਨ ਤਰੋ[2]" ।ਸੁਨਿ ਤੀਨੋ ਗੁਰ ਬੂਝੇ ਫੇਰੀ।'ਮਹਿਮਾ ਕਿਰਤਨ ਕਹੀ ਬਡੇਰੀ ॥੪੫॥ ਪਾਠ ਕਰਨਿ ਅਰੁ ਕਥਾ ਕਰੰਨ। ਫਲ ਬਰਨਹੁ ਇਨਕੇ ਭਿੰਨ ਭਿੰਨ'। ਸ਼੍ਰੀ ਮੁਖ ਤੇ ਪੁਨ ਲਗੇ ਸੁਨਾਵਨਿ। 'ਬਾਨੀ ਪਾਠ ਕਰਹਿ ਜੋ ਪਾਵਨ॥੪੬॥ਜਥਾ ਕੂਪ ਕੀ ਖੇਤੀ ਹੋਇ। ਸੀਂਚਤਿ ਨੀਰ ਹਰੀ ਕਰਿ ਸੋਇ। ਸ਼ੀਘ੍ਰ ਪਕਾਇ ਸਦਨ ਮਹਿਂ ਆਨਹਿ। ਸਭਿ ਬਿਧਿ ਕੇ ਸੁਖ ਭੋਗਨ ਠਾਨਹਿ ॥੪੭॥ ਖੇਤ ਸਮੀਪ ਅਪਰ ਜੇ ਹੋਇ। ਤਹਿ ਭੀ ਪਹੁੰਚਿ ਸਕਹਿ ਜਲ ਸੋਇ। ਦੂਰ ਖੇਤ ਕੋ ਪਹੁੰ-ਚਤਿ ਨਾਂਹਿ।ਤਿਮ ਫਲ ਸੁਨਹਿ ਸ਼੍ਰਵਨ ਕੇ ਮਾਂਹਿ ॥੪੮॥ਕਿਰਤਨ ਕਰਨਿ ਮੇਘ ਕੀ ਬਰਖਾ। ਬਰਖੇ ਜਲ ਹੁਇ ਜੀਵਨ ਹਰਖਾ[3]। ਖੇਤੀ ਜਹਿ ਕਹਿ ਹਰੀਅਲ ਹੋਵੈ। ਸਾਬਤ ਦਾਨੋ ਤਿਨ ਮਹਿਂ ਜੋਵੈ[4] ॥੪੯॥ ਸੁਨਹੁ ਬਿਸਾਲ ਕਥਾ ਕੋ ਫਲ ਹੈ। ਝਰੀ ਲਾਗਿ ਜਿਮ ਬਰਖਤ ਜਲ ਹੈ। ਬਿਮਕ ਬਿਮਕ ਬੂੰਦੈਂ ਜੋ ਪਰਿਹੀਂ। ਸਭਿ ਅਪਨੇ ਮਹਿ ਧਰਨੀ ਧਰਿਹੀ।੫੦।ਬਾਦ[5] ਨ ਜਾਤਿ

[1]ਦ੍ਵੈਤ ਦੀ ਦੁਬਿਧਾ। [2](ਆਪ) ਤਰੋ ਤੇ ਸਾਰਿਆਂ ਨੂੰ ਤਾਰੋ। [3]ਪ੍ਰਸੰਨਤਾ। [4]ਦੇਖੇ। [5]ਬਿਅਰਥ।

ਪਰਹਿ ਜਲ ਜੋਇ। ਖੇਤੀ ਕੋ ਸੁਖਦਾਯਕ ਸੋਇ। ਤੈਸੇ ਸਮਝਵਾਨ ਸਿਖ ਜੋਈ।ਕਥਾ ਕੀਰਤਨ ਕਰਦੇ ਸੋਈ॥੫੧॥ਸੁਨਹਿ ਮਮੋਛੀ¹ਹਿਰਦੈ ਧਾਰਹਿ। ਗੁਨਨਿ ਬਧਾਇ ਬਿਕਾਰ ਨਿਕਾਰਹਿ। ਰਿਦੇ ਬਿਚਾਰਹਿ ਨਿਰਨੌ ਕਰੈ। ਆਤਮ ਗਯਾਨ ਭਲੇ ਉਰਧਰੈ॥੫੨॥ਕਥਾ ਕੀਰਤਨ ਦੋਨਹੁ ਮਿਲੇ। ਸ਼ੋਭਾ ਪਾਵਤਿ ਅਤਿ ਹੀ ਭਲੇ। ਕਥਾ ਬਧਾਵੈ ਮਹਾਂ ਮਹਾਤਮ²।ਕਿਰਤਨ ਸੁਨਤੇ ਸੁਧਿ ਹੁਇ ਆਤਮ ॥ ੫੩ ॥ ਜਬਹਿ ਕੀਰਤਨ ਕਰਹਿ ਭਲੇਰਾ। ਹਰਖ ਬਧਾਵਹਿ ਬਹੁ ਮਨ ਕੇਰਾ। ਜਥਾ ਮਾਤ ਪੁੱਤ੍ਰਨਿ ਤੇ ਛਾਜੈ³। ਤਥਾ ਕਥਾ ਕਿਰਤਨ ਤੇ ਰਾਜੈ ॥੫੪॥ ਜਿਮ ਪੁੱਤ੍ਰਨਿ ਕੋ ਪਾਲਹਿ ਮਾਤਾ। ਤਥਾ ਕਥਾ ਕਿਰਤਨ ਹਰਖਾਤਾ'। ਸੁਨਿ ਬੋਲੇ ਸਿਖ 'ਹਮੈ ਬਤਾਵਹੁ। ਸੁਤ ਜਨਨੀ⁴ ਦ੍ਰਿਸ਼ਟਾਂਤ ਜਨਾਵਹੁ॥੫੫॥ਕਿਰਤਨ ਪਿਤਾ ਕਥਾਪਤਿ ਕੌਨ।ਸੋ ਭੀ ਬਰਨੈ ਹੋਯਹੁ ਜੌਨ'। ਕਹਯੋ ਗੁਰੂ 'ਸੋ ਪ੍ਰੇਮ ਪਛਾਨਹੁ। ਕਥਾ ਕੀਰਤਨ ਪ੍ਰੇਮ ਜਿ ਠਾਨਹੁ॥੫੬॥ਪ੍ਰੇਮ ਹੁਏ ਸ਼ੋਭਤਿ ਹੈਂ ਦੋਇ।ਜਿਸਤੇ ਮਹਾਂ ਮਹਾਤਮ ਹੋਇ'। ਸੁਨਿ ਸਤਿਗੁਰ ਕੋ ਦ੍ਰਿੜ੍ਹ ਉਪਦੇਸ਼। ਕਿਰਤਨ ਲਾਗੇ ਕਰਨਿ ਹਮੇਸ਼ ॥੫੭॥ ਮਹਾਂ ਪ੍ਰੇਮ ਤੇ ਸ਼ਬਦ ਸੁ ਗਾਵੈਂ। ਨਹੀਂ ਕਾਮਨਾ ਕੋਇ ਉਠਾਵੈਂ।ਪ੍ਰਾਲਬਧ ਕਰਿ ਜੋ ਕਿਛੁ ਪਾਇੰ। ਕ੍ਰਿਯਾ ਦੇਹਿ ਕੀ ਸੋ ਨਿਬਹਾਇੰ⁵ ॥ ੫੮ ॥ ਕਰਹਿ ਭਾਉ ਸਿਖ ਸੰਗਤਿ ਦੇਤਿ।ਕਰਿ ਗੁਜ਼ਰਾਨ ਆਪਨੀ ਲੇਤਿ।ਕਿਰਤਨ ਕਰਤਿ ਰਹੈਂ ਨਿਸ਼ਕਾਮ। ਗੁਰ ਸੇਵਾ ਲਹਿ ਪਦ ਅਭਿਰਾਮ ॥ ੫੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿਖਨਿ' ਪ੍ਰਸੰਗ ਬਰਨਨੰ ਨਾਮ ਚਤਰ ਪੰਚਾਸਤੀ ਅੰਸੂ ॥ ੫੪ ॥

੫੫ [ਰੰਗੂ ਨਾਊ ਆਦਿ ਸਿੱਖਾਂ ਪ੍ਰਤਿ ਉਪਦੇਸ਼]।

ਦੋਹਰਾ॥ਰੰਗੂ ਨਾਊ ਸਹਿਗਲਾ ਰਾਮਾ ਧਰਮਾ ਔਰ। ਪੰਚਮ ਉੱਦਾ ਜਾਨੀਏ ਮਿਲਿ ਕੈ ਹੁਇ ਇਕ ਠੌਰ॥੧॥ਚੌਪਈ॥ ਸ੍ਰੀ ਅਰਜਨ ਕੀ ਪਰਕਰਿ ਸ਼ਰਨੀ। ਬੰਦਨ ਕਰਿਕੈ ਬਿਨਤੀ ਬਰਨੀ⁶। ਹੁਇ ਕਰਿ ਸਿੱਖ ਰਹੇ ਗੁਰ ਪਾਸ। ਇਕ ਦਿਨ ਕਰਤਿ ਭਏ ਅਰਦਾਸ ॥੨॥ 'ਬੇਦ ਕਤੇਬ ਮੁਨੀ ਅਵਤਾਰ। ਪੰਡਿਤ ਗਯਾਨੀ ਭਏ ਹਜ਼ਾਰ। ਸਭਿਹਿਨਿ ਭਾਖਯੋ ਬ੍ਰਹਮ ਅਨੰਤ। ਖੋਜਿ ਰਹੇ ਨਹਿਂ ਪਾਯਹੁ ਅੰਤ ॥੩॥ ਬ੍ਰਹਮ ਜੁ ਕਹੈ ਸੱਚਿਦਾ ਨੰਦ। ਸ੍ਰੀ ਨਾਨਕ ਸੋ ਰੂਪ ਮੁਕੰਦ। ਬ੍ਰਹਮ ਅਵਤਾਰ ਕਰੈ ਬੱਖਯਾਤ⁷। ਜਾਨੇ ਪਰੈ ਸਭਿਨਿ

¹ਮੋਖ ਦੀ ਇੱਛਾ ਵਾਲਾ। ²ਫਲ। ³ਫਬਦੀ ਹੈ। ⁴ਪੁੱਤ੍ਰ ਤੇ ਮਾਤਾ ਵਾਲਾ। ⁵ਨਿਭਾਵਣ। ⁶ਕਹੀ। ⁷ਪ੍ਰਗਟ।

ਸਾਖ੍ਯਾਤ[1] ॥ ੪ ॥ ਸੋ ਤੌ ਅੰਤ ਜਾਨਤੇ ਹੋਇੰ[2]। ਅਪਨੋ ਅੰਤ ਲਖੈ ਸਭਿ ਕੋਇ'। ਸ਼੍ਰੀ ਅਰਜਨ ਸੁਨਿ ਸੰਸੈ ਐਸੇ। ਉੱਤਰ ਦਿਯੋ ਤਿਨੋ ਕਹੁ ਤੈਸੇ ॥ ੫॥ 'ਆਦਿ ਅੰਤ ਬ੍ਰਹਮ ਕੀ ਜੇ ਹੋਇ। ਸ਼੍ਰੀ ਨਾਨਕ ਜੀ ਉਚਰਤਿ ਸੋਇ। ਜਿਸਕੈ ਕਬਹੂੰ ਆਦਿ ਨ ਅੰਤ। ਕਹਿਬੋ ਤਿਸ ਕੋ ਬਨਹਿ ਬਿਅੰਤ ॥ ੬ ॥ ਜੈਸੇ ਬੇਦ ਨਰਾਇਨ ਸ੍ਵਾਸ। ਬਰਨਨ ਕਰਯੋ ਬ੍ਰਹਮ ਕੁਛ ਤਾਸ[3]। ਮਧੁਸੂਦਨ[4] ਸੋ ਬ੍ਰਹਮ ਸਰੂਪ। ਭਯੋ ਨਿਗੁਨ ਤੇ ਸਗੁਨ ਅਨੂਪ ॥੭॥ ਤਿਨਹੁੰ ਬੇਦ ਮਹਿਂ ਕਹ੍ਯੋ ਬਿਅੰਤ। ਹੁਤੀ ਜਿ ਕਹਿਤੇ ਆਦਿ ਰੁ ਅੰਤ[5]। ਕਹਿਨ ਬਿਅੰਤੁ ਅੰਤ ਇਹ ਜਾਨਹੁ। ਅਪਰ ਨ ਸੰਸੈ ਕੈਸੇ ਆਨਹੁ ॥੮॥ ਤੁਮ ਅਬ ਬ੍ਰਹਮ ਲਖਹੁ ਸਭਿ ਮਾਂਹਿ। ਨਭ[6] ਸਮ ਸਾਰੇ ਖੰਡਿਤ ਨਾਂਹਿ[7]। ਸਿੱਖਨਿ ਸੈਂ ਅਬਿ ਭਾਉ ਕਰੀਜੈ। ਵਾਹਿਗੁਰੂ ਮੁਖ ਜਾਪ ਜਪੀਜੈ ॥੯॥ ਕਿਹ ਸੈਂ ਦ੍ਰੋਹ ਨਹੀਂ ਮਨ ਠਾਨਹੁ। ਏਕ ਬ੍ਰਹਮ ਕੋ ਰੂਪ ਪਛਾਨਹੁ। ਇਸ ਤੇ ਹੁਇ ਤੁਮਰੋ ਕੱਲਯਾਨ। ਜਨਮ ਮਰਨ ਦਾ ਬੰਧਨ ਹਾਨਿ' ॥੧੦॥ ਸ਼੍ਰੀ ਗੁਰ ਤੇ ਸੁਨਿਕੈ ਉਪਦੇਸ਼। ਲਾਗੇ ਸਿਮਰਨਿ ਨਾਮ ਹਮੇਸ਼। ਸੇਵਤਿ ਰਹੇ ਗੁਰੂ ਭਗਵੰਤ। ਪ੍ਰਾਪਤਿ ਭਯੋ ਪਰਮਪਦ ਅੰਤ[8]॥ ੧੧ ॥ ਫਿਰਨਾ ਸੂਦਰ ਭੋਲੂ ਜੱਟੂ। ਬੇਤਾ[9] ਅਪਰ ਮਿਲਯੋ ਸੰਗ ਭੱਟੂ। ਪੰਡਿਤ ਹੁਤੋ ਤ੍ਰਿਵਾੜੀ[10] ਸਾਰੇ। ਮਿਲਿ ਆਏ ਸ਼੍ਰੀ ਅਰਜਨ ਦ੍ਵਾਰੇ ॥੧੨॥ ਪਿਖਿ ਕਰਿ ਨਮੋ ਕਰੀ ਤਕ ਸ਼ਰਨੀ। ਪੁਨ ਅਰਦਾਸ ਆਪਨੀ ਬਰਨੀ। 'ਗੁਰੂ ਗਰੀਬ ਨਿਵਾਜ ਮਹਾਨ !। ਹਮ ਗਮਨੇ[11] ਗੰਗਾ ਇਸ਼ਨਾਨ ॥੧੩॥ ਤਹਾਂ ਸਮਾਜ[12] ਪੰਡਿਤਨਿ ਮਿਲਯੋ। ਏਵਿ ਪ੍ਰਸੰਗ ਸਭਿਨਿ ਮਹਿਂ ਚਲਯੋ। ਕਹਨਿ ਲਗੇ–ਭੇ ਗਨ ਅਵਤਾਰ। ਸੁਰ[13], ਸਿਧਿ, ਸਾਦਿਕ ਭਏ ਹਜ਼ਾਰ ॥੧੪॥ ਭਏ ਅਸੰਖ[14] ਸੁ ਕਹੈਂ ਪੁਰਾਨ। ਸਭਿਹਿਨਿ ਕਰੇ ਗੁਰੂ ਸੁਖਦਾਨਿ। ਸ਼੍ਰੀ ਨਾਨਕ ਜਗ ਭਏ ਬਿਸਾਲ[15]। ਕਰਯੋ ਆਪਨੋ ਪੰਥ ਨਿਰਾਲਾ ॥੧੫॥ ਤਿਨ ਕੋ ਗੁਰੂ ਭਯੋ ਹੈ ਕੌਨ?। ਜਿਹ[16] ਉਪਦੇਸ਼ ਲੀਯੋ ਕਹੁ ਤੌਨ[17]। ਜਗ ਮੈਂ ਪ੍ਰਗਟ ਭਏ ਅਵਤਾਰ। ਤਿਨਕੇ ਮਤਿ ਮਹਿਂ ਲੋਕ ਅਪਾਰ– ॥੧੬॥ ਸਭਿ ਪੰਡਿਤ ਤੇ ਸੁਨਿ ਕਰਿ ਕਾਨ। ਹਮ ਸਿੱਖਨਿ ਤਬਿ ਕੀਨਿ ਬਖਾਨ।–ਇਹ ਸੁਧ ਨਹਿ ਕਿਸਕੋ

[1]ਪ੍ਰਗਟ। [2]ਭਾਵ ਗੁਰੂ ਨਾਨਕ ਜੀ ਤਾਂ ਇਸ ਬ੍ਰਹਮ ਦਾ ਅੰਤ ਜਾਣਦੇ ਹੋਸਣ। [3](ਵੇਦਾਂ ਨੇ) ਕੁਛਕ ਤਿਸ ਬ੍ਰਹਮ ਨੂੰ ਵਰਣਨ ਕੀਤਾ ਹੈ। [4]ਵਿਸ਼ਨੂੰ। [5]ਜੇ ਆਦ ਅੰਤ ਹੁੰਦੀ ਤਾਂ ਕਹਿੰਦੇ। [6]ਅਕਾਸ਼। [7]ਟੁਕੜਾ ਨਹੀਂ। [8]ਅੰਤ ਨੂੰ। [9]ਜਾਣਨਹਾਰ [ਸੰਸ:, ਵੇਤ੍ਰਾ]। [10]ਜਾਤ ਹੈ। [11]ਗਏ ਸਾਂ। [12]ਇਕੱਠ। [13]ਦੇਵਤੇ। [14]ਹਜ਼ਾਰਾਂ ਹੀ। [15]ਸ੍ਰੇਸ਼ਟ, ਵਡੇ। [16]ਜਿਸ ਤੋਂ। [17]ਤਿਸ ਨੂੰ।

ਹਮ ਮਾਂਹੀ[1]। ਸਤਿਗੁਰ ਕਰਨੋ ਗੁਰੂ ਕੈ ਨਾਂਹੀ॥੧੭॥ ਅਬਿ ਗੁਰ ਅਰਜਨ
ਹੈਂ ਤਿਸ ਗਾਦੀ। ਜਹਿਂ ਕਹਿਂ ਸਿੱਖੀ ਕੀਨਿ ਅਬਾਦੀ। ਤਿਨ ਤੇ ਸੁਨਿ
ਕਰਿ ਨੀਕੇ ਨਿਰਨੈ। ਪੁਨ ਸਮੀਪ ਤੁਮਰੇ ਹਮ ਬਰਨੈਂ"॥੧੮॥ ਸ੍ਰੀ ਮੁਖ ਤੇ
ਸ਼ੁਭ ਬਾਕ ਉਚਾਰਾ। 'ਸ੍ਰੀ ਨਾਨਕ ਗੁਰ ਏਕੰਕਾਰਾ[2]*। ਸੁਰ ਨਰ ਕੀ
ਗਮਤਾ ਨਹਿ ਜਹਾਂ। ਸਤਿਗੁਰ ਕੋ ਗੁਰ ਸਮਝਹਿ ਕਹਾਂ[3] ॥ ੧੯ ॥ ਤਨ
ਧਾਰਨਿ ਕੋ ਧਰਮ ਜਿ ਕਹੀਅਹਿ[4]। ਸ੍ਰੀ ਨਾਨਕ ਗੁਰ ਅੰਗਦ ਲਹੀਅਹਿ।
ਜਿਸ ਆਗੇ ਨਿਜ ਸੀਸ ਨਿਵਾਯਹ। ਪੈਸੇ ਪੰਚ ਨਲੇਰ ਚਢਾਯਹੁ' ॥੨੦॥
ਸੁਨਿ ਕਰਿ ਤਿਨ ਪੁਨਿ ਸੰਸੈ ਕੀਨਾ।'ਗੁਰ ਹੁਇ ਸੋ ਉਪਦੇਸ਼ ਜਿ ਦੀਨਾ।
ਨਾਮ ਕਹੈਂ–ਗੌ–ਕੋ ਤਮ ਨਾਸ਼।–ਰੂ-ਕੋ ਅਰਥ ਜੁ ਕਰਹਿ ਪ੍ਰਕਾਸ਼[5]" ॥
੨੧॥ ਜਿਸ ਉਪਦੇਸ਼ੇ ਤੇ ਹੁਇ ਜਾਇ। ਗੁਰੂ ਕਹੈਂ ਤਿਹ ਨਰ ਸਮੁਦਾਇ।
ਸ੍ਰੀ ਨਾਨਕ ਭੇ ਸੁਤੇ ਪ੍ਰਕਾਸ਼। ਜਨਮਤਿ ਤੇ ਅਜਮਤ ਜਿਨਿ ਪਾਸ ॥੨੨॥
ਲਘੁ ਬਯ ਮਹਿਂ ਉਪਦੇਸ਼ਨਿ ਲਾਗੇ। ਮਾਨਿ ਕਮਾਯਹੁ ਨਰ ਬਡਭਾਗੇ।
ਇਮ ਜੇ ਬੂਝਹਿ ਕਨਾ ਹਮ ਕਹੈਂ। ਇਹ ਭੀ ਤੁਮ ਤੇ ਉੱਤਰ ਲਹੈਂ' ॥
੨੩ ॥ ਸੁਨਿਕੈ ਸ੍ਰੀ ਅਰਜੰਨ ਬਚ ਭਾਖਾ। 'ਇਸ ਪਰ ਸੁਨਹੁ ਤੀਨ ਕੀ
ਸਾਖਾ[6]। ਮਾਯਾ ਸਵਲ[7]' ਜੁ ਏਕੰਕਾਰਾ। ਸਿਰਜਨ ਹਿਤ ਕਹਿ ਓਅੰਕਾਰਾ
॥੨੪॥ ਪ੍ਰਗਟ ਭਏ ਤਬਿ ਦੇਵ ਜੁ ਤੀਨ। ਬ੍ਰਹਮਾ ਬਿਸ਼ਨੁ ਮਹੇਸ਼ ਪ੍ਰਬੀਨ
। ਤਿਨ ਤੀਨਹੁ ਕੋ, ਕੋ ਗੁਰ ਭਯੋ ?'।ਸੁਨੀ ਤਿਵਾੜੀ ਉੱਤਰ ਦਯੋ॥੨੫॥
'ਬ੍ਰਹਮਾ ਸ਼ਿਵ ਦੋਨਹੁ ਮਿਲਿ ਜਾਇ। ਕਰਨੋ ਬਿਸ਼ਨੁ ਕੋ ਗੁਰ ਹਰਖਾਇ।
ਬਹੁਰ ਬਿਸ਼ਨੁ ਉਰ ਬਿਖੈ ਬਿਚਾਰਾ। ਮਹਾਂਦੇਵ ਕੋ ਗੁਰ ਨਿਜਧਾਰਾ॥੨੬॥
ਸ਼ਿਵਜੀ ਧਰਹਿ ਬਿਸ਼ਨੁ ਕੋ ਧ੍ਯਾਨ। ਬਿਸ਼ਨੁ ਕਰੈ ਸ਼ਿਵ ਕੋ ਸੁਖ ਮਾਨਿ।
ਯਾਂਤੇ ਸਤਿ ਗੁਨ ਤਮ ਗੁਨ ਰੰਗ। ਭਏ ਬਿਪਰਜੈ ਦੋਨਹੁਂ ਅੰਗ[8] ॥ ੨੭॥

---

[1]ਸਾਡੇ ਵਿਚੋਂ। [2]ਸ੍ਰੀ ਗੁਰੂ ਨਾਨਕ ਜੀ ਦਾ ਗੁਰੂ ਪਰਮਾਤਮਾ ਹੈ। [3]ਸਤਿਗੁਰ ਦੇ ਗੁਰੂ ਨੂੰ ਕਿਵੇਂ ਸਮਝ ਸਕਦੇ ਹਨ (ਸੋ ਸੁਰਨਰ)। [4]ਸਰੀਰ ਧਾਰੀ ਦਾ (ਗੁਰੂ ਧਾਰਨਾ) ਜੋ ਧਰਮ ਕਹਿਆ ਜਾਵੇ। [5]'ਗੋ' ਦੇ ਅਰਥ ਤਮ(=ਅੰਧੇਰਾ) ਨਾਸ਼ ਕਰਨਾ ਅਤੇ 'ਰੂ' ਦੇ ਅਰਥ ਪ੍ਰਕਾਸ਼ ਕਰਨਾ। [6]ਕਹਾਣੀ, ਦ੍ਰਿਸ਼ਟਾਂਤ। [7]ਮਾਯਾ ਸਹਿਤ। [8]ਦੋਹਾਂ ਦੇ ਸਰੀਰਾਂ (ਦੇ ਰੰਗ) ਉਲਟ ਹੋ ਗਏ।

*ਇਕ ਪੁਰਾਤਨ ਲਿਖਤੀ ਨੁਸਖੇ ਵਿਚ 'ਏਕਕਾਰਾ' ਪਦ ਹੈ ਅਰੇ ਇਹ ਪਾਠ ਹੈ:– ਟੁਬਕੀ ਲਾਇ ਧੇਂਈ ਮਹਿਂ ਗਏ। ਤੀਨ ਦਿਵਸ ਤਹਿ ਸੇਵਤਿ ਰਹੇ।ਸਤਿਨਾਮ ਤਿਨ ਮੰਤ੍ਰ ਦ੍ਰਿੜਾਵਾ। ਸੋ ਸਤਿਗੁਰ ਕੇ ਬਹੁ ਮਨ ਭਾਵਾ॥ ੧੯ ॥ ਸੋ ਜਗ ਮਹਿ ਉਪਦੇਸ਼ਤਿ ਕਰਨੋ। ਜਿਹ ਜਪਿਓ ਸੋ ਪਾਰ ਉਤਰਨੋ।

ਸਤਿ ਗੁਨ ਉੱਜਲ ਸ਼ਿਵ ਨੇ ਧਰਨੋ। ਤਮ ਗੁਨ ਸਜਾਮ ਵਿਸ਼ਨੁ ਜੀ ਕਰਨੋ'। ਸੁਨਿ ਬੋਲੇ ਸ਼੍ਰੀ ਗੁਰੂ ਪ੍ਰਬੀਨ। 'ਜਬਹਿ ਬਿਸ਼ਨੁ ਸ਼ਿਵ ਕੋ ਗੁਰ ਕੀਨਿ॥੨੮॥ਤਬਿ ਹੀ ਹੋਯੋ ਗਜਾਨ ਸਰੂਪ। ਕੈ ਆਗੇ ਹੀ ਹੁਤੋ ਅਨੂਪ?'। ਕਹਜੋ ਤਿਵਾੜੀ 'ਪ੍ਰਭੁ ਭਗਵਾਨ[1]। ਹੁਤੋ ਪ੍ਰਥਮ ਹੀ ਗਜਾਨ ਨਿਧਾਨ ॥ ੨੯॥ ਜਗ ਕੀ ਕਰਨਿ ਮ੍ਰਿਜਾਦਾ ਕਾਰਨ। ਬਿਸ਼ਨੁ ਕਰਜੋ ਸ਼ਿਵ ਕੋ ਗੁਰ ਧਾਰਨਿ'। ਸ਼੍ਰੀ ਅਰਜਨ ਕਹਿ 'ਤਿਮ ਤੁਮ ਜਾਨੋ। ਸ਼੍ਰੀ ਨਾਨਕ ਜਗ ਗੁਰੂ ਮਹਾਨੋ[2]॥੩੦॥ ਸੁਧੇ ਪ੍ਰਕਾਸ਼[3] ਪ੍ਰਥਮ ਹੀ ਥਿਏ। ਤਨ ਮਿਰਜਾਦਾ ਧਾਰਤਿ ਭਏ। ਸ਼੍ਰੀ ਅੰਗਦ ਕੋ ਗੁਰੂ ਸਥਾਪਿ। ਜੋਤਿ ਜਗਾਈ ਅਪਨੀ ਆਪ* ॥ ੩੧ ॥ ਯਾਂਤੇ ਨਿਸ਼ਚਾ ਗੁਰ ਮਹਿਂ ਧਰੋ। ਸਿੱਖੀ ਧਰਮ ਨ੍ਰਿਬਾਹਿਨ ਕਰੋ। ਹਲਤ ਪਲਤ ਮਹਿਂ ਲਹੋ ਅਨੰਦ। ਜੀਤਹੁ ਸਕਲ ਬਿਕਾਰ ਬਿਲੰਦ' ॥ ੩੨ ॥ ਸੁਨਿ ਗੁਰ ਬਾਕ ਹਰਖ ਕੋ ਧਾਰਾ। ਉਰ ਸੰਸੈ ਗਨ ਕੋ ਨਿਰਵਾਰਾ। ਸੇਵਾ ਕਰਤਿ ਰਹੇ ਸਤਿਗੁਰ ਕੀ।ਹਰੀ ਅਬਿੱਦਜਾ ਦੁਖਦਾ ਉਰ ਕੀ ॥੩੩॥

ਡੱਲਾ ਅਪਰ ਭਗੀਰਥ ਜਾਪੂ। ਚੌਥੇ ਨਿਵਲਾ ਮਿਲਿ ਕਰਿ ਆਪੂ। ਸ਼੍ਰੀ ਅਰਜਨ ਕੀ ਸ਼ਰਨੀ ਆਏ। ਕਰ ਜੋਰਤਿ ਪਦ ਸੀਸ ਨਿਵਾਏ ॥੩੪॥ ਬਹੁਰੋ ਕਰੀ ਅੱਗ੍ਰ ਅਰਦਾਸਿ। 'ਹਮ ਉਰ ਸੰਸੈ ਦੇਹੁ ਬਿਨਾਸ਼। ਸ਼੍ਰੀ ਨਾਨਕ ਪੂਰਨ ਅਵਤਾਰ। ਭਗਤ ਸਰੂਪ ਧਰਜੋ ਕਰਤਾਰ॥ ੩੫ ॥ ਕੋ ਉਪਾਸਨਾ ਮੁੱਖਜ ਬਤਾਈ?ਨਿਰਗੁਨ ਕੈ[4] ਸਰਗੁਨ ਕੀ ਗਾਈ।ਕਿਮ ਨਿਸ਼ਚਾ ਅਪਨੋ ਪ੍ਰਗਟਾਯੋ?। ਬਹੁ ਸਿੱਖਨਿ ਕੋ ਪੰਥ ਬਤਾਯੋ' ॥੩੬॥ ਸ਼੍ਰੀ ਅਰਜਨ ਸੁਨਿ ਸੁਮਤਿ ਬਤਾਈ। 'ਨਿਸ਼ਫਲ ਅਸ ਸੰਦੇਹਿ ਉਠਾਈ। ਨਿਰਗੁਣ ਸਰਗੁਣ ਤੌ ਦੁਇ ਕਹੀਅਹਿ। ਜੋ ਇਨ ਬਿਖੈ ਭੇਦ ਕੁਛ ਲਹੀਅਹਿ ॥ ੩੭ ॥

ਸ੍ਰੀ ਮੁਖ ਵਾਕ ॥ ਸਲੋਕੁ ।

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥ ਆਪਨ ਕੀਆ
ਨਾਨਕਾ ਆਪੇ ਹੀ ਫਿਰਿ ਜਾਪਿ ॥ ੧ ॥ [ਗਉੜੀ ਸੁਖਮਨੀ।

[1]ਭਾਵ ਵਿਸ਼ਨੂੰ। [2]ਸ਼੍ਰੀ ਗੁਰੂ ਨਾਨਕ ਦੇਵ ਜੀ ਜਗਤ ਦੇ ਮਹਾਨ ਗੁਰੂ ਹਨ। [3]ਸੁਤੇ ਪ੍ਰਕਾਸ਼। [4]ਅਥਵਾ।

*ਕਵਿ ਜੀ ਦਾ ਸਿੱਧਾਂਤ ਉਹੀ ਗੁਰ ਸਿੱਧਾਂਤ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਗੁਰੂ ਅਕਾਲ ਪੁਰਖ ਸੀ, ਜੋ ਸਿਧਾਂਤ ਗੁਰੂ ਨਾਨਕ ਦੇਵ ਜੀ ਨੇ ਆਪ ਕਿਹਾ ਹੈ 'ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ'। ਬਾਕੀ ਸ਼ਿਵ ਵਿਸ਼ਨੂੰ ਆਦਿਕਾਂ ਦੇ ਦ੍ਰਿਸ਼ਟਾਂਤ ਮਾਤ੍ਰ ਵਰਤੇ ਹਨ।

ਚੌਪਈ ॥ ਪਾਰਬ੍ਰਹਮ ਨਿਜ ਇੱਛਾ ਕਰਿਕੈ। ਸਗੁਨ ਸਰੂਪ ਆਪਨੋ ਧਰਿਕੈ। ਜਗ ਕੀ ਸਕਲ ਮ੍ਰਿਜਾਦ ਕਰਾਵਹਿ। ਸਭਿ ਕੀ ਪਾਲਨਿ[1] ਕਰਿ ਜੀਵਾਵਹਿ॥ ੩੮ ॥ ਧਰਿ ਅਵਤਾਰਨਿ ਦੁਸ਼ਟ ਬਿਨਾਸਹਿ। ਸੁਖ ਸੰਤਨਿ ਕੇ ਰਿਦੈ ਪ੍ਰਕਾਸ਼ਹਿ। ਪੁਨ ਸੋਈ ਨਿਰਇੱਛਤ ਹੋਇ। ਨਿਰਗੁਣ ਬਨਹਿ ਅਕਾਰ ਸੁ ਖੋਇ॥ ੩੯ ॥ ਜਥਾ ਹੋਇ ਮਹਿਪਾਲਕ ਏਕ। ਜਬਿ ਇੱਛਾ ਕੋ ਧਰਹਿ ਬਿਬੇਕ। ਵਸਤ੍ਰ ਸ਼ਸਤ੍ਰ ਕੋ ਪਹਿਰਹਿ ਤਨ ਮੈਂ। ਬੈਠਹਿ ਸਭਾ ਬਿਖੈ ਮੁਦਿ[2]ਮਨ ਮੈਂ॥ ੪੦ ॥ ਨਿਜ ਇੱਛਾ ਜਬਿ ਤਜਿਬੋ ਧਰੈ। ਸ਼ਸਤ੍ਰ ਵਸਤ੍ਰ ਤਨ ਤੇ ਪਰਹਰੈ। ਹੋਇ ਇਕਾਕੀ ਸਿਹਜਾ ਸੋਵੈ। ਤਾਬ ਤਿਸ ਕੋ ਨ ਬਿਲੋਚਨ ਜੋਵੈ[3]॥ ੪੧ ॥ ਜੋ ਰਾਜਾ ਢਿਗ ਕਰਹਿ ਪੁਕਾਰਨਿ। ਲੇਹਿ ਨਾਮ ਬਹੁ ਸੁਜਸੁ ਉਚਾਰਨਿ। ਜੇ ਨ੍ਰਿਪ ਸਭਾ ਮਾਂਹਿ ਕੈ ਅੰਤਰ[4]।ਸੁਨਹਿ ਪੁਕਾਰਨਿ ਸੁਜਸੁ ਨਿਰੰਤਰ॥੪੨॥ ਦੋਨਹੁ ਥਲ ਤੇ ਕਰਹਿ ਸਹਾਇ। ਸਗਰੇ ਸੰਕਟ ਕੋ ਬਿਨਸਾਇ। ਤਿਮ ਸ਼੍ਰੀ ਨਾਨਕ ਪੀਬ ਬਤਾਯੋ। ਸਿਮਰਨਿ ਨਾਮ ਦੁਹਨਿ ਦਿਸ਼ਿ ਭਾਯੋ॥੪੩॥ ਅਪਨੋ ਨਾਮ ਸਗੁਨ ਜੋ ਸੁਨਹਿ। ਹੋਹਿ ਸਹਾਇਕ ਸੰਕਟ ਹਨਹਿ। ਸੱਤਿਨਾਮ ਜਾਪਕ[5] ਨਰ ਜਾਨਿ। ਨਿਰਗੁਨ ਕੋ ਪ੍ਰਾਪਤਿ ਹੁਇ ਗਯਾਨ॥੪੪॥ਦੋਹਰਾ॥ ਨਿਰਗੁਣ ਸਗੁਣ ਉਪਾਸਨਾ ਦ੍ਵੈ ਤੇ ਜਾਨਿ ਮਹਾਨ[6]। ਨਿਸਿ ਦਿਨ ਕਰਨਿ ਉਪਾ- ਸਨਾ ਸਤਿਨਾਮ ਕੀ ਮਾਨਿ ॥ ੪੫ ॥ ਚੌਪਈ ॥ ਜੈਸੇ ਰਾਮਚੰਦ ਸਮਰੱਥ। ਉਤਰਨਿ ਚਹਿ ਸਾਗਰ ਕੋ ਪੱਥ[7]। ਜੇਕਰਿ ਚਹੈ ਸੁਕਾਵਹਿ ਜਲ ਕੋ।ਉਲੰ- ਘਹਿ ਪਾਰ ਲਏ ਕਪਿ ਦਲ ਕੋ[8]॥੪੬॥ਤਊ ਬਿਚਾਰਨਿ ਐਸੇ ਕਰੈ।-ਹਮ ਕੋ ਮਿਲਿ ਥੋਰੇ ਨਿਸਤਰੈ। ਨਾਮ ਜਪੈ ਬਹੁ ਕੋ ਕਲਯਾਨ-।ਨਾਮ ਮਹਾਤਮ ਕੀਨ ਮਹਾਨ॥੪੭॥ਸਰਵਰ ਪਰਗਿਰਵਰ ਧਰਿ ਭਾਰੇ।ਤਰੁਵਰਕੇ ਪਾਤਨਿ[9] ਸਮ ਤਾਰੇ*।ਲਿਖਯੋ ਨਾਮ ਤਿਨ ਪਰ ਸੁ ਜਨਾਯੋ। ਸਰਗੁਨ ਤੇ ਬਡ ਨਾਮ ਸੁਹਾਯੋ ॥੪੮॥ ਨਿਰਗੁਣ ਸਰਬ ਸਰੀਰਨਿ ਮਾਂਹੀ। ਸਤਿ ਚੇਤਨ ਆਨੰਦ

---

[1]ਪਾਲਨਾ ਕਰਕੇ। [2]ਅਨੰਦ ਹੋਕੇ। [3]ਨੇਤ੍ਰਾਂ ਨਾਲ ਨਹੀਂ ਦੇਖੀਦਾ। [4]ਸਭਾ ਵਿਚ ਹੋਵੇ ਅਥਵਾ (ਮਹਿਲਾਂ) ਅੰਦਰ ਇਕੱਲਾ ਹੋਵੇ। [5]ਜਪਣੇ ਵਾਲਾ। [6]ਸ੍ਰੇਸ਼ਟ। [7]ਰਸਤੇ। [8]ਬਾਂਦਰਾਂ ਦੀ ਫੌਜ ਨੂੰ। [9]ਪਤਿਆਂ ਵਾਂਗੂ।

*ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਦੇ ਅਧਯਾਯ ੧ ਅੰਕ ੫੮ ਵਿਚ ਨਾਮ ਦੇ ਮੰਗਲ ਵਿਚ ਭੀ ਇਹ ਦੋ ਤੁਕਾਂ ਆ ਚੁਕੀਆਂ ਹਨ।

ਬਿਨ ਨਾਂਹੀ। ਅੰਤਰ ਬਹਿਰ ਨਿਰੰਤਰ ਬ੍ਯਾਪ੍ਯੋ।ਜਾਹਿਂ ਨਰਕ ਜੇ ਨਾਮ ਨ ਜਾਪਨੌ[੧]॥੪੯॥ਜਿਨ ਸਤਿਨਾਮ ਜਪ੍ਯੋ ਕਰਿ ਪ੍ਰੇਮ। ਅੰਤਹਿਕਰਣ ਬਿਮਲ ਤਿਨ ਛੇਮ। ਸਿਮਰਤਿ ਪ੍ਰਾਪਤਿ ਆਤਮ ਗ੍ਯਾਨ। ਜਨਮ ਮਰਨ ਕੇ ਬੰਧਨ ਹਾਨ ॥੫੦॥ਯਾਂਤੇ ਨਿਰਗੁਣ ਤੇ ਸਤਿਨਾਮ।ਹੈ ਵਿਸ਼ੇਖ,ਭਜਿ ਆਠੋ ਜਾਮ'। ਸੁਨਿ ਸਿੱਖਿਨਿ ਗੁਰ ਸੰਗ ਬਖਾਨਾ।'ਸਾਗਰ ਫਾਂਧ ਗਯੋ ਹਨੁਮਾਨਾ॥੫੧॥ ਨਾਮ ਅਲੰਬ ਅਪਰ ਨੇ ਲੀਨਿ[੨]।ਪੁਲ ਪਰ ਕਪਿ ਦਲ[੩]ਉਲੰਘਨਿ ਕੀਨਿ। ਸੋ[੪] ਨਿਜ ਬਲ ਤੇ ਕੂਦ ਗਯੋ ਹੈ। ਸੁਧਿ ਦੇ ਰਾਮ ਪ੍ਰਸੰਨ ਕਯੋ ਹੈ'॥੫੨॥ਸ੍ਰੀ ਅਰਜਨ ਪੁਨਿ ਸੁਨੌਤ ਬਖਾਨਾ।'ਸਿਮਰਤਿ ਰਾਮ ਨਾਮ ਹਨੁਮਾਨਾ। ਬਹੁਰ ਮੁੱਦ੍ਰਕਾ ਲਈ ਪਧਾਨਾ[੫]।ਤਿਸ ਪਰ ਰਾਮ ਨਾਮ ਸਭਿ ਜਾਨਾ[੬]॥੫੩॥ ਨਾਮ ਪ੍ਰਤਾਪ ਪਾਰ ਪਰਿ ਗਯੋ। ਕਛੁ ਬਿਖਾਦ ਤਨ ਹੋਤਿ ਨ ਭਯੋ*।ਯਾਂਤੇ ਨਾਮ ਮਹਾਤਮ ਭਾਰੋ। ਸਿਮਰਿ ਤਰੈ ਜਗ ਸਿੰਧੁ ਸੁਖਾਰੋ॥੫੪॥ਤਿਮ ਜਾਨਹੁ ਜੋ ਹੈ ਬ੍ਰਹਮ ਗ੍ਯਾਨੀ।ਜਗ ਸਾਗਰ ਉਲੰਘਹਿ ਬਲ ਠਾਨੀ। ਬਿਰਲੇ ਨਰ ਹੋਵਤਿ ਹੈਂ ਐਸੇ।ਹਨੂਮਾਨ ਕਪਿ ਦਲ ਮਹਿ ਜੈਸੇ॥੫੫॥ਨਾਮ ਸੇਤੁ[੭] ਪਰ ਨਿਰਬਲ ਬਲੀ।ਰੂਜੀ,ਲੰਗਰੇ,ਸਭਿ ਬਿਧਿ ਭਲੀ।ਸਨੇ ਸਨੇ ਪਰਿ ਪਾਰ ਸੁਖਾਰੇ। ਬਿਨਾ ਜਤਨ,ਆਨੰਦ ਉਰ ਧਾਰੇ॥੫੬॥ਨਿਰਸ ਬਿਸ਼ੈ ਸਭਿ[੮]ਤੇ ਮਨ ਹੋਇ।ਬ੍ਰਹਮ ਗ੍ਯਾਨ ਅੱਭ੍ਯਾਸੀ ਕੋਇ[੯]। ਯਾਂਤੇ ਲਖਹੁ ਭਗਤਿ ਪ੍ਰਭੁ ਸ਼ਰਨੀ। ਸਿਮਰਹਿਂ ਨਾਮ ਸੁਗਮ ਸੁਖ ਕਰਨੀ॥ ੫੭ ॥ ਪਾਪੀ ਪੁੰਨੀ ਮੂਢ ਸੁਜਾਨ। ਪਾਰ ਪਰਹਿ ਕਰਿ ਭਗਤਿ ਮਹਾਨ।ਯਾਂਤੇ ਤੁਮ ਸਿਮਰਹੁ ਸਤਿਨਾਮ। ਰਹੀਅਹਿ ਸਤਿਸੰਗਤ ਕੀ ਸ਼ਾਮ' ॥੫੮॥ ਸੁਨਿ ਸਿੱਖਨਿ ਉਪਦੇਸ਼ ਕਮਾਯੋ। ਗੁਰ ਕੀ ਸ਼ਰਨਿ ਰਹੇ ਸੁਖ ਪਾਯੋ। ਕਥਾ ਕੀਰਤਨ ਇਕ ਚਿਤ ਸੁਨਾਂ।ਹੁਇ ਇਕੇਤ

---

[੧]ਭਾਵੇਂ ਸਾਰੇ ਸਰੀਰਾਂ ਵਿੱਚ ਨਿਰਗੁਨ ਵੱਸਦਾ ਹੈ ਸਤ ਚੇਤਨ ਅਨੰਦ ਰੂਪ ਹੋਕੇ, ਪਰ ਫਿਰ ਸਾਰੇ ਨਰਕਾਂ ਨੂੰ ਜਾਂਦੇ ਹਨ, ਜਿਨ੍ਹਾਂ ਨੇ ਨਾਮ ਨਹੀਂ ਜਪਿਆ। [੨]ਨਾਮ ਦਾ ਆਸਰਾ ਹੋਰਨਾਂ ਨੇ ਲੀਤਾ। [੩]ਬਾਂਦਰਾਂ ਦਾ ਦਲ। [੪]ਭਾਵ ਹਨੂਮਾਨ। [੫]ਮੁੰਦ੍ਰੀ ਲੈਕੇ ਗਿਆ। [੬]ਨਾਮ ਸੀ (ਇਹ) ਸਭ ਜਾਣਦੇ ਹਨ। [੭]ਪੁਲ। [੮]ਸਾਰੇ ਵਿਸ਼ਿਆਂ ਤੋਂ ਉਦਾਸ ਹੋਕੇ। [੯]ਕੋਈ ਹੁੰਦਾ ਹੈ।

*ਕਵਿ ਜੀ ਬ੍ਰਿਜ ਭਾਸ਼ਾ ਕਵਿਤਾ ਵਿਚ ਬਾਲਮੀਕੀ ਰਾਮਾਯਣ ਦਾ ਤਰਜਮਾ ਕਰਨੇ ਵਾਲੇ ਬੀ ਹਨ, ਰਾਮਾਯਣ ਦੇ ਪ੍ਰਮਾਣ ਉਨ੍ਹਾਂ ਦੇ ਨੈਣਾਂ ਅੱਗੇ ਹਨ, ਸੋ ਨਾਮ ਦੀ ਮਹਿਮਾਂ ਦੇ ਅਸੂਲ ਨੂੰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਸੂਲ ਹੈ ਪ੍ਰਤਿਪਾਦਨ ਕਰਦੇ ਹੋਏ ਰਾਮਾਯਣ ਦੇ ਦ੍ਰਿਸ਼ਟਾਂਤਾਂ ਨੂੰ ਬੀ ਵਰਤ ਰਹੇ ਹਨ, ਮਨਸ਼ਾ ਕਵਿ ਜੀ ਦਾ ਅਪਣੇ ਅਸੂਲ-ਨਾਮ-ਨੂੰ ਪ੍ਰਤਿਪਾਦਨ ਕਰਨ ਤੋਂ ਹੈ।

ਤਬ 'ਹਰਿ ਹਰਿ' ਭਨੈ ॥੫੯॥ ਸ੍ਰੀ ਅਰਜਨ ਕੋ ਸੇਵਤਿ ਰਹੈਂ। ਅੰਤ ਕਾਲ ਮਹਿਂ ਸੁਧ ਪਦ ਲਹੈਂ। ਸਤਿਗੁਰ ਸੇਵਾ ਸਭਿ ਸੁਖਦਾਨੀ। ਬਡੇ ਭਾਗ ਜਿਨ ਤਿਨਹੁ ਕਮਾਨੀ ॥੬੦॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨਿ' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਮੋ ਅੰਸੁ ॥੫੫॥

੫੬. [ਮੂਲਾ ਸੂਜਾ ਆਦਿ ਸਿੱਖਾਂ ਪ੍ਰਤਿ ਉਪਦੇਸ਼]।

ਦੋਹਰਾ ॥ ਮੂਲਾ[1], ਸੂਜਾ[1] ਧਾਵਨੋ[1], ਚੰਦੂ[1] ਚੌਝੜ[2] ਆਸ। ਰਾਮਦਾਸ[1] ਭੰਡਾਰੀਆ[2], ਬਾਲਾ[1], ਸਾਂਈਦਾਸ[1] ॥੧॥ ਚੌਪਈ ॥ ਖਸ਼ਟ ਮਿਲੇ ਸ੍ਰੀ ਅਰਜਨ ਪਾਸ। ਪਗ ਬੰਦਨ ਕੀਨੀ ਅਰਦਾਸ। 'ਗੁਰੂ ਗਰੀਬ ਨਿਵਾਜ ਜਿ ਪ੍ਰਾਨੀ। ਕਰਮ ਕਰਤਿ ਦ੍ਵੈ ਬਿਧਿ ਸਭਿ ਜਾਨੀ[3] ॥੨॥ ਧਰਮ ਰਾਇ ਕੇ ਢਿਗ ਸਭਿ ਕੋਇ। ਪਾਪ ਪੁੰਨ ਕੋ ਲੇਖਾ ਹੋਇ। ਫਲ ਦੁਨਹਨਿ ਕੇ ਨਜਾਰੇ ਨਜਾਰੇ ? ਕਿਧੌਂ ਸ਼ੇਖ ਰਹਿ ਦੇ ਫਲ ਵਜਾਰੇ[4] ?' ॥੩॥ ਸ੍ਰੀ ਅਰਜਨ ਸੁਨਿ ਬਾਕ ਬਖਾਨੇ। 'ਚਾਰ ਪ੍ਰਕਾਰਨਿ ਕੇ ਸਿਖ ਜਾਨੇ। ਇਕ ਸਹਿਕਾਮ ਕਰਮ ਕੇ ਕਰਤਾ। ਬਿਧ ਨਿਸ਼ਕਾਮ ਕਰਮ ਕੋ ਧਰਤਾ ॥੪॥ ਕਰਿ ਉਪਾਸਨਾ ਤ੍ਰਿਤੀ ਪਛਾਨੋ। ਚਤੁਰਥ ਬ੍ਰਹਮ ਗਯਾਨੀ ਸਿਖ ਜਾਨੋ। ਤੁਮ ਚਾਰਨਿ ਮੈਂ ਬੂਝਹੁ ਕੌਨ[5]। ਕਰਹਿੰ ਸੁਨਾਵਨਿ ਜਸ ਗਤਿ ਤੌਨ[6]' ॥੫॥ ਸੁਨਿ ਸਿੱਖਨਿ ਭਾਖਨੋ 'ਜੇ ਚਾਰਹੁੰ[7]। ਜਿਮ ਬ੍ਰਿਤਾਂਤ ਹੁਇ ਤਥਾ ਉਚਾਰਹੁ'। ਗੁਰੂ ਕਹਨਿ ਲਾਗੇ ਤਿਸ ਕਾਲ। 'ਜਿਮ ਇਕ ਹੋਤਿ ਮਹਾਂ ਮਹਿਪਾਲ ॥੬॥ ਚਾਰ ਪ੍ਰਕਾਰ ਪ੍ਰਜਾ ਤਿਸ ਕੇਰੀ। ਇਕ ਤੌ ਖੇਤੀ ਕਰਹਿ ਘਨੇਰੀ। ਨ੍ਰਿਪ ਕੋ ਨਰ ਤਿਨ ਉਪਰ ਰਹੈ। ਕਰਹਿ ਭਾਵਲੀ[8] ਅੰਨ ਜਿ ਲਹੈ ॥੭॥ ਸਦਾ ਮੁਹੱਸਿਲ[9] ਬੈਠਹਿ ਦਾਨਾ। ਜੇ ਖਯਾਨਤ[10] ਕੋ ਕਰੈ ਅਜਾਨਾ। ਦੰਡ ਦੇਹਿ ਰਾਖਹਿ ਚੁਕਸਾਈ। ਹੁਯੋ ਅੰਨ ਸਭਿ ਲੇਹਿ ਬੰਟਾਈ ॥੮॥ ਦੁਤੀਏ ਪਟਾ ਲਿਖਾਇ ਚੁਕਾਵੈ। ਖਸ਼ਟ ਮਾਸ ਮਹਿਂ ਨ੍ਰਿਪ ਨਰ ਜਾਵੈ।

[1]ਨਾਮ ਹਨ। [2]ਜਾਤ ਸੀ। [3]ਭਾਵ ਸਕਾਮ ਤੇ ਨਿਸ਼ਕਾਮ ਜਾਣਦੇ ਹਨ। [4]ਕਟੌਤੀ ਕਰਕੇ ਬਾਕੀ ਰਹੇ (ਪਾਪ ਯਾ ਪੁੰਨ) ਫਲ (ਦੇਂਦੇ ਹਨ ਕਿ ਨਹੀਂ) [ਪੰਜਾਬੀ=ਵਿਆਜ਼ਨਾ=ਲੀਤੀਆਂ ਰਕਮਾਂ ਨੂੰ ਦਿੱਤੀਆਂ ਰਕਮਾਂ ਜਾਂ ਵਸਤਾਂ ਦੇ ਮੁਲ ਨਾਲ ਗਿਣ ਗਣਕੇ ਲੇਖਾ ਚੁਕਾਉਣਾ] ਭਾਵ ਇਹ ਹੈ ਕਿ ਪਾਪ ਦੇ ਦੁਖ ਤੇ ਪੁੰਨਾਂ ਦੇ ਸੁਖ ਅੱਡ ਅੱਡ ਮਿਲਨਗੇ ਕਿ ਪਾਪ ਵਾ ਪੁੰਨ ਆਪੋ ਵਿੱਚ ਕਾਟ ਹੋਕੇ ਬਾਕੀ ਜੋ ਰਹੂ ਉਸਦਾ ਫਲ ਮਿਲੇਗਾ। ਦੇਖੋ ਅੰਕ ੧੬ ਇਸੇ ਅੰਸੂ ਦਾ। [5]ਪੁੱਛਦੇ ਹੋ ਕਿਸ ਨੂੰ। [6]ਜੈਸੇ ਤਿਨ੍ਹਾਂ ਦੀ ਦਸ਼ਾ ਹੁੰਦੀ ਹੈ। [7]ਜੋ ਚਾਰੇ ਹਨ (ਤਿਨ੍ਹਾਂ ਦਾ)। [8]ਭੋਲੀ, ਵੰਡਾਈ। [9]ਉਗਾਹਾ, [ਅ:-ਮੁਹੱਸਿਲ=ਉਗ੍ਰਾਹੁਣ ਵਾਲਾ। ਤਹਸੀਲ ਦਾ ਸਿਪਾਹੀ ਬੀ ਅਰਥ ਹੈ]। [10]ਅਮਾਨਤ ਵਿੱਚ ਚੋਰੀ ਕਰਨੀ।

ਕਰਨੋ ਜੁ ਹੋਤਿ ਦੇਤਿ ਤਿਸ ਤਾਂਈ। ਅਪਰ ਚਿੰਤ ਚਿਤ ਧਰਹਿ ਨ ਕਾਈ॥
੯॥ਤ੍ਰਿਤੀਏ ਨਰ ਸੌਗਾਤੀ ਜਾਨਿ।ਨ੍ਰਿਪ ਕੀ ਹਦ ਪਰ ਬਾਸਾ ਥਾਨ[1]। ਬਾਜੀ
ਬਾਜ ਆਦਿ ਸੌਗਾਤ। ਭੇਜਹਿ ਨ੍ਰਿਪ ਢਿਗ ਨਿਤ ਹਰਖਾਤਿ ॥ ੧੦ ॥ ਬਹੁ
ਗ੍ਰਾਮਨਿ ਕੋ ਰਾਜ ਕਰੰਤੇ। ਦਰਬ ਲੇਹਿਂ ਸਭਿ ਸੁਖਿ ਭੋਗੰਤੇ। ਚੌਥੇ ਮਾਫੀ
ਕੇਤਿਕ ਹੋਇ।ਅਪਨੋ ਰਾਜ ਕਰਤਿ ਹੈਂ ਸੋਇ॥੧੧॥ ਨ੍ਰਿਪ ਕੇ ਸੰਗ ਚਢਹਿਂ
ਜਹਿਂ ਜਾਇ।ਸਭਿ ਪਰ ਅਪਨੋ ਹੁਕਮ ਚਲਾਇ। ਖਾਨਾ ਅਰੁ ਦਾਨਾ ਹੁਇ
ਜੋਇ। ਲੇਤੇ ਮਹਿਪਾਲਕ ਤੇ ਸੋਇ ॥ ੧੨ ॥ ਲਖਹੁ ਪ੍ਰਜਾ ਪ੍ਰਭੁ ਕੀ ਇਮ
ਚਾਰ।ਇਕ ਤੌ ਸਹਿਕਾਮੀ ਬ੍ਰਿਤਿ ਧਾਰਿ[2]। ਕਾਮ ਰੁ ਕ੍ਰੋਧ ਕ੍ਰੂਰ ਕਹੁ ਲਾਗੇ।
ਨਹਿਂ ਕਬਹੂੰ ਹਰਿ ਕੇ ਰਸ ਪਾਗੇ ॥ ੧੩ ॥ਤੀਰਥ ਦਾਨ ਬ੍ਰਤ ਜੋ ਕਰਿਹੀਂ।
ਫਲ ਹੁਇ ਅਮੁਕ ਕਾਮਨਾ ਧਰਿਹੀਂ। ਤਿਨ ਪਰ ਧਰਮਰਾਇ ਕੋ ਡੰਡ।
ਨਰਕ ਸਜਾਈ ਲਹੈਂ ਪ੍ਰਚੰਡ॥੧੪॥ਪੁੰਨ ਪਾਪਫਲ ਭੋਗਹਿਂ ਨ੍ਯਾਰੇ।ਕਬਿ ਸੁਖ
ਕਬਿ ਦੁਖ ਲਹੈਂ ਬਿਚਾਰੇ। ਇਕ ਨਿਸ਼ਕਾਮ ਕਰਮ ਸੁਭ ਕਰੈਂ। ਧਰਮ
ਕਰਤਿ ਪ੍ਰਸੰਨਤਾ ਧਰੈਂ ॥ ੧੫ ॥ ਪਾਪ ਅਚਾਨਕ ਜੇ ਹੁਇ ਜਾਇ।ਤਿਨ ਕੋ
ਲੇਖਾ ਕਰਿ ਇਕ ਥਾਇਂ। ਅਘੁ ਵਿਆਜ਼ ਕਰਿ ਪੁੰਨ ਜੁ ਸ਼ੇਖ[3]। ਤਿਨ ਕੋ
ਭੋਗਤਿ ਅਨੰਦ ਵਿਸ਼ੇਸ਼ ॥ ੧੬ ॥ ਜੇ ਅਘ ਅਧਿਕ ਹੋਇਂ ਤਿਸ ਕੇਰੇ। ਪੁੰਨ
ਵ੍ਯਾਜ਼ ਅਘ ਤੇ ਦੁਖ ਹੇਰੈ[4]। ਤਿਨ ਕੇ ਪੁੰਨ ਹੋਹਿਂ ਬਲਵਾਨ। ਪਾਪ
ਨਿਬਲ ਹ੍ਵੈ ਅਸ ਨਰ ਜਾਨਿ॥੧੭॥ਤ੍ਰਿਤੀਏ ਅਹੈਂ ਉਪਾਸਕ ਜੋਇ।ਭਗਤਿ
ਪਰਾਯਨ ਮਨ ਹੁਇ ਸੋਇ। ਪਾਪ ਨਹੀਂ ਠਾਨੈਂ ਸੋ ਜਾਨਿ। ਹ੍ਵੈ ਜਿ ਕਦਾ-
ਚਿੱਤ ਅਘ ਅਨਜਾਨਿ[5] ॥ ੧੮ ॥ ਰੁਚਿ ਕਰਿ ਧਰਮ ਕਰਹਿਂ ਹਰਖਾਇ।
ਅਘ ਕੋ ਵ੍ਯਾਜ਼ ਸਦਾ ਸੁਖ ਪਾਇ। ਰਹੈਂ ਨਿਕਟਵਰਤੀ ਪ੍ਰਭੁ ਕੇਰੇ। ਜਨਮ
ਮਰਨ ਕੇ ਪਰਹਰਿ ਫੇਰੇ ॥੧੯॥ ਪਰਾਬਲਧਿ ਬਸਿ ਤੇ ਜੇ ਜਨਮੈਂ। ਭਗਤਿ
ਕਰਤਿ ਗਯਾਨੀ ਹੁਇ ਮਨ ਮੈਂ। ਜਨਮ ਮਰਨ ਕੇ ਬੰਧਨ ਹਾਨੈਂ। ਪਦ
ਨਿਰਬਾਣ ਮਿਲਹਿ ਤਤ ਜਾਨੈਂ[6]॥੨੦॥ਇਕ ਸਹਿਕਾਮੀ ਭਗਤ ਜਿ ਹੋਇ।
ਤਨ ਤਜਿ ਸੁਰਗ ਭੋਗਕਰਿ ਸੋਇ।ਬਹੁਰ ਧਨੀ ਕੇ ਗ੍ਰਿਹ ਤਨ ਧਾਰੈਂ।ਸਤਿ-

---

[1]ਰਾਜੇ ਦੀ ਹੱਦ ਦੀ ਥਾਂ ਤੇ ਵਾਸਾ ਕਰਦਾ ਹੈ। [2]ਕਾਮਨਾ ਵਾਲੀ ਬ੍ਰਿਤੀ ਰੱਖਦੇ ਹਨ। [3](ਪੁੰਨਾਂ ਨਾਲ) ਪਾਪ ਪੂਰੇ ਕਰਕੇ ਜੋ ਪੁੰਨ ਬਾਕੀ (ਰਹਿੰਦੇ ਹਨ)। [4](ਪਾਪਾਂ ਵਿਚੋਂ) ਪੁੰਨ ਪੂਰੇ ਕਰਕੇ (ਬਾਕੀ ਬਚੇ) ਪਾਪਾਂ ਤੋਂ ਦੁੱਖ ਵੇਖਦਾ ਹੈ। [5]ਅਨਜਾਣ ਪਨੇ ਵਿਚ। [6]ਸਿਧਾਂਤ ਨੂੰ ਜਾਣਿਆਂ।

ਸੰਗਤਿ ਮਿਲਿ ਜਨਮ ਸੁਧਾਰੈਂ ॥ ੨੧ ॥ ਮੁਕਤਿ ਲਹੈਂ ਬੰਧਨ ਕੋ ਤ੍ਯਾਗੈਂ। ਇਕ ਨਿਸ਼ਕਾਮ ਭਗਤ ਅਨੁਰਾਗੈਂ। ਪਰਾਲਬਧ ਬਸਿ ਜਨਮ ਜਿ ਧਰਤੇ। ਸੰਤਨਿ ਕੇ ਘਰਿ ਮਹਿਂ ਅਵਤਰਿਤੇ ॥ ੨੨ ॥ ਕਰਤਿ ਭਗਤਿ ਲਹਿਂ ਆਤਮ ਗ੍ਯਾਨ। ਪ੍ਰਾਪਤਿ ਹੋਤਿ ਪੁਨਹੁ ਨਿਰਬਾਨ। ਜਿਮ ਸੌਗਾਤ ਬਾਜ ਕੈ ਬਾਜੀ। ਇਕ ਪਠਿ ਦੇਤਿ ਰਹਤਿ ਪੁਨ ਰਾਜੀ[1] ॥ ੨੩ ॥ ਤਥਾ ਭਜਨ ਕਰਿ ਸੁਖੀ ਰਹੰਤੇ। ਜੇ ਗ੍ਯਾਨੀ ਜਗ ਕੂਰ ਲਖੰਤੇ। ਤਨ ਅਰੁ ਕਰਮ ਝੂਠ ਸਭਿ ਜਾਨੈਂ। ਹੰਤਾ ਮਮਤਾ ਕਬਹੁਂ ਨ ਠਾਨੈਂ ॥੨੪॥ ਜ੍ਯੋਂ ਸੂਰਜ ਢਿਗ ਤਮ ਨਹਿਂ ਜਾਇ। ਤਥਾ ਕਰਮ ਤਿਨ ਕੋ ਨ ਲਿਪਾਇ ਜੀਵਨ ਮੁਕਤਿ ਬਿਸਾਲ ਅਨੰਦ। ਨਹਿਂ ਬ੍ਯਾਪੈ ਕਬਿ ਮਨ ਤਨ ਦ੍ਵੰਦ[2] ॥ ੨੫॥ਸਿਖ ਬੂਝੈ'ਤਿਨ ਕਰਮ ਮਹਾਨੇ। ਕਿਮ ਭੋਗੇ ਬਿਨ ਹੋਵਤਿ ਹਾਨੇ?'। ਗੁਰੂ ਕਹ੍ਯੋ 'ਸੇਵਕ ਲੇ[3] ਪੁੰਨ। ਨਿੰਦਕ ਅਘ ਲੇਂ ਜੋ ਦੁਖ ਸੰਨ[4] ॥ ੨੬ ॥ ਬ੍ਰਹਮ ਗ੍ਯਾਨੀ ਨਿਰਲੇਪ ਸਦੀਵ। ਨਹਿਂ ਫਲ ਕਰਮ ਤਿਨਹੁ ਕੋ ਥੀਵ[5]' ਐਸੇ ਸੁਨਿ ਕਰਿ ਗੁਰ ਕੇ ਬੈਨ*। ਸਿੱਖਨਿ ਪਾਈ ਹਿਰਦੇ ਚੈਨ* ॥ ੨੭ ॥

ਬਿਸ਼ਨੂ ਹੁਤੋ ਬੀਬੜਾ[6] ਸੋਇ। ਸੁੰਦਰ ਮਾਛੀ ਮਿਲਿ ਕਰਿ ਦੋਇ। ਸ੍ਰੀ ਅਰਜਨ ਕੀ ਸ਼ਰਨੀ ਆਇ। ਹੋਇ ਦੀਨ ਚਰਨੀ ਲਪਟਾਏ ॥੨੮॥ ਕਹ੍ਯੋ ਕਿ 'ਹਮਰੋ ਕਰਹੁ ਉਧਾਰਾ। ਜਹਿਂ ਕਹਿਂ ਤੁਮਰੋ ਸੁਜਸੁ ਉਦਾਰਾ'। ਸ੍ਰੀ ਮੁਖ ਤੇ ਫੁਰਮਾਵਨਿ ਕੀਨਿ।'ਸੇਵਾ ਕਰਹੁ ਹੋਇ ਮਨ ਦੀਨ'॥੨੯॥ ਸੁੰਦਰ ਬਨ ਤੇ ਕਾਸ਼ਟ ਆਨੈ। ਜਲ ਲ੍ਯਾਵਹਿ ਭਰਿ ਦੇਗ ਸਥਾਨੈ। ਬਿਸ਼ਨੂ ਪਿਛਲੀ ਨਿਸ ਮਹਿਂ ਜਾਗੈ।ਉਠਿ ਸਿੱਖਨਿ ਕੀ ਸੇਵਾ ਲਾਗੈ॥੩੦॥ਕਰਿਵਾਵੈ ਜਲ ਤਪਤ ਸ਼ਨਾਨ। ਪਗ ਕੀ ਮੈਲ ਕਰਹਿ ਸਭਿ ਹਾਨ। ਗੁਰ ਉਪਦੇਸ਼ ਸੁਨ੍ਯੋ ਮਨ ਲਾਇ। ਲਾਗੇ ਸੇਵ ਕਰਨਿ ਸਮੁਦਾਇ ॥ ੩੧ ॥ ਪ੍ਰਾਪਤਿ ਅੰਤ ਸਮੈ ਕੱਲ੍ਯਾਨ। ਜਨਮ ਮਰਨ ਕੇ ਬੰਧਨ ਹਾਨਿ। ਜੱਟੂ ਭਾਨੂ ਤ੍ਰਿਤਿਯ

---

[1]ਜਿਵੇਂ ਇੱਕ (ਸ਼ਖਸ) ਬਾਜ਼ ਅਥਵਾ ਘੋੜੇ ਦੀ ਸੌਗਾਤ ਭੇਜ ਦੇਂਦੇ ਹਨ, ਫਿਰ (ਰਾਜਾ) ਰਾਜ਼ੀ ਰਹਿੰਦਾ ਹੈ। [2]ਭਾਵ ਮਨ ਤੇ ਤਨ ਦੇ ਦੁਖ। [3]ਲੈ ਲੈਂਦੇ। [4]ਪਾਪ ਲੈਂਦੇ ਹਨ ਦੁਖਾਂ ਨੂੰ ਪੈਦਾ ਕਰਨ ਵਾਲੇ। [5]ਕਰਮਾਂ ਦਾ ਫਲ ਤਿਨ੍ਹਾਂ ਨੂੰ ਨਹੀਂ ਹੁੰਦਾ। [6]ਜਾਤਿ ਦਾ ਨਾਮ।

*ਕਈ ਲਿਖਤੀ ਨੁਸਖਿਆਂ ਵਿਚ ਇਹ ਦੋ ਤੁਕਾਂ ਹੀ ਨਹੀਂ ਹਨ ਤੇ ਦੋ ਲਿਖਤੀ ਨੁਸਖਿਆਂ ਵਿਚ ਇਨ੍ਹਾਂ ਦੀ ਥਾਵੇਂ ਇਹ ਪਾਠ ਹੈ:-

ਕਰਮਨਿ ਕੇ ਬਸਿ ਹੈ ਅੱਗ੍ਯਾਨੀ। ਕਰਮ ਕਰਤਿ ਹੈ ਸਹਤ ਅਭਿਮਾਨੀ।

ਨਿਹਾਲੁ। ਚਤੁਰਥ ਆਇ ਭੀਰਥਾ ਨਾਲੁ ॥ ੩੨ ॥ ਚੱਢੇ ਹੁਤੇ ਜਾਤਿ ਕੇ ਚਾਰੋਂ। ਚਲਿ ਆਏ ਗੁਰ ਕੇ ਦਰਬਾਰੋਂ। ਨਮੋ ਕਰੀ ਗੁਰ ਅਰਜਨ ਪਾਸ। ਹਾਥ ਜੋਰਿ ਬੋਲੇ ਅਰਦਾਸ ॥ ੩੩ ॥ 'ਸ੍ਰੀ ਸਤਿਗੁਰ ਸ਼ੁਭ ਬਚਨ ਤੁਹਾਰੇ। ਬਹੁ ਬਿਧਿ ਕੇ ਹਮ ਅਰਥ ਬਿਚਾਰੇ।–ਕਰੈ ਕਰਾਵੈ ਆਪੇ ਆਪਿ। ਮਾਨੁਖ ਕੇ ਕਿਛ ਨਾਂਹੀ ਹਾਥ–* ॥ ੩੪ ॥ ਪੁਨਾ:–

ਜੈਸਾ ਬੀਜੇ ਸੋ ਲੁਣੈ ਕਰਮ ਇਹੁ ਖੇਤੁ ॥ ਅਕਿਰਤਘਣਾ ਹਰਿ ਵਿਸਰਿਆ ਜੋਨੀ ਭਰਮੇਤੁ ॥ ੪ ॥ [ਜੈਤ: ਵਾਰ: ੫

ਚੌਪਈ ॥ ਜੋ ਪ੍ਰਭੁ ਆਪੇ ਕਰਹਿ ਕਰਾਵੈ।ਤੌ ਹਮ ਕਰਹਿ ਜਥਾ ਮਨ ਭਾਵੈ। ਕਯੋਂ ਤਬਿ ਦੋਸ਼ ਲਗਹਿ ਇਸ ਪ੍ਰਾਨੀ।ਜੋ ਕਰਮਨਿ ਫਲ ਭੁਗਤਹਿ ਜਾਨੀ॥ ੩੫॥ਤੌ ਵਿਚਾਰ ਕਰਿ ਕਰਮ ਕਰੀਜੈ। ਸ਼ੁਭ ਕੋ ਧਰਹਿ ਅਸ਼ੁਭ ਤਜਿ ਦੀਜੈ। ਕਰੀ ਆਪ ਕੀ ਸਗਰੀ ਬਾਨੀ। ਕਿਸ ਕੋ ਧਰਹਿ ਸ਼ੋਧ ਲਹਿ ਪ੍ਰਾਨੀ' ॥ ੩੬ ॥ ਸ੍ਰੀ ਅਰਜਨ ਤਬਿ ਉੱਤਰ ਦਯੋ। 'ਸ੍ਰੀ ਗ੍ਰਿੰਥ ਸਾਹਿਬ ਗੁਰ ਕਿਯੋ। ਕਾਰਨ[1] ਕਰਨਿ ਕੇਰ ਕੱਲਯਾਨ[2]। ਪਠਹਿ ਕਮਾਵਹਿ ਸੁਨਹਿ ਸੁਜਾਨ ॥ ੩੭॥ ਅਧਿਕਾਰਨਿ ਪਰ ਸ਼ਬਦ ਬਨਾਇ। ਜਸ ਅਧਿਕਾਰੀ ਤਥਾ ਕਮਾਇ। ਸਭਿ ਅਧਿਕਾਰਨਿ ਕੇ ਗੁਰ ਸਿਖ ਹੈਂ[3]। ਗ੍ਰਹਣ ਕਰੈਂ ਜਿਮ ਨਿਜ ਮਤਿ ਪਿਖਿ ਹੈਂ ॥ ੩੮ ॥ ਸਤਿ ਸੰਗਤਿ ਮਹਿ ਜੋ ਨਹਿਂ ਰਾਤੇ। ਗ੍ਰਿਹਸਤ ਵਸਹਿਂ ਕੈ ਰਾਜ ਕਮਾਤੇ। ਪਾਪ ਰੁ ਪੁੰਨ ਕਰਹਿਂ ਬਹੁ ਬੇਰ। ਸੋ ਅਧਿਕਾਰੀ ਇਸ ਤੁਕ ਕੇਰ ॥ ੩੯ ॥

ਜੇਹਾ ਬੀਜੇ ਸੋ ਲੁਣੈ ਕਰਮਾ ਸੰਦੜਾ ਖੇਤੁ ॥ [ਮਾਰੂ ਮ: ੫

ਚੌਪਈ॥ਇਕ ਉਪਾਸਨਾ ਪਰ ਲਲਚਾਏ। ਸੱਤਿਨਾਮ ਸਿਮਰਹਿਂ ਮਨ ਲਾਏ। ਸਭਿ ਪ੍ਰਾਨੀ ਮਹਿਂ ਪ੍ਰਭੁ ਸੁ ਬਿਚਾਰੇਂ।ਇਨ ਸਮ ਤੁਕ ਕੇ ਸੋ ਅਧਿਕਾਰੇ॥੪੦॥ ਕਰੈ ਕਰਾਵੈ ਆਪੇ ਆਪ। ਮਾਨੁਖ ਕੈ ਕਿਛੁ ਨਾਂਹੀ ਹਾਥ*। ਇਮ ਨਿਸ਼ਚਾ ਜਨ ਹਿਰਦੇ ਧਰੈ। ਸਭਿ ਮਹਿਂ ਬਰਤ ਪ੍ਰਮੇਸ਼ੁਰ ਕਰੈ[4]॥੪੧॥ਤ੍ਰਿਤੀਏ ਸੱਤ- ਸੱਤਿ ਬਿਚਾਰਹਿ। ਸਦਾ ਬ੍ਰਹਮ ਕੋ ਨਿਰਨੈ ਧਾਰਹਿ। ਇਨ ਸਮ ਤੁਕ ਕੇ

[1]ਧਾਰਨ ਕਰਕੇ। [2]ਕੱਲਯਾਨ ਕਰਨ ਦੇ ਵਾਸਤੇ। [3]ਗੁਰ ਸਿੱਖ ਸਾਰੀ ਤਰ੍ਹਾਂ ਦੇ ਅਧਿਕਾਰਾਂ ਦੇ ਹਨ। [4]ਪਰਮੇਸ਼ੁਰ ਵਰਤਣਾ ਕਰਦਾ ਹੈ।

*ਏਹ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਐਉਂ ਹਨ:–ਮਾਰੈ ਰਾਖੈ ਏਕੋ ਆਪਿ ॥ ਮਾਨੁਖ ਕੈ ਕਿਛੁ ਨਾਹੀ ਹਾਥਿ ॥ [ਸੁਖ: ਅਸ: ੧੪ ਪ: ੨]। ਕਰਨ ਕਰਾਵਨ ਆਪੇ ਆਪਿ ॥ ਸਦਾ ਸਦਾ ਨਾਨਕ ਹਰਿ ਜਾਪਿ ॥ [ਸੁਖ: ਅ: ੧੨, ਪ: ੫]

ਸੈ ਅਧਿਕਾਰੀ॥ਸੁਨਿ ਮਾਨਹਿ ਸਮਝਹਿ ਉਰਧਾਰੀ ॥੪੨॥

ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥ [ਬਿਲਾਵਲ ਮ: ੫

ਦੋਹਰਾ॥ ਇੱਤਯਾਦਿਕ ਬਹੁਤੇ ਅਧਿਕਾਰ॥ ਮੁੱਖ੍ਯ ਤੀਨ ਹਮ ਕਰੇ ਉਚਾਰ॥ ਜੈਸੇ ਬੈਦ ਮਹਾਂ ਬੁਧਿਵਾਨ । ਰੋਗੀ ਆਇ ਬਿਨੈ ਬਹੁ ਠਾਨਿ॥੪੩॥ ਨਾੜੀ, ਮੂਤ੍ਰ ਹੇਰਿ ਰੁਜ ਜਾਨੈ। ਤਿਸ ਪਰ ਬਹੁਰ ਔਸ਼ਧੀ ਠਾਨੈ। ਤੈਸੇ ਗੁਰ ਢਿਗ ਸਿਖ ਚਲਿ ਆਵੈ। ਬਚਨ ਕ੍ਰਿਯਾ ਤੇ ਤਿਹਲਖਿ ਪਾਵੈ॥੪੪॥ਜਥਾ ਪਿਖਹਿ ਅਧਿਕਾਰ ਬਿਸ਼ੇਸ਼। ਤਥਾ ਕਰਹਿ ਸਤਿਗੁਰ ਉਪਦੇਸ਼। ਜੇ ਹਕੀਮ ਲਘੁ ਬਿੱਦ੍ਯਾ ਮਤਿ ਮੈਂ[1]।ਪਰਖਨੋ ਗਯੋ ਨ ਰੁਜ ਕੁਛ ਚਿਤ ਮੈਂ॥੪੫॥ ਰੋਗ ਆਨ ਔਖਧਿ ਦੇ ਆਨ। ਰੁਜ ਨਹਿਂ ਜਾਇ ਪ੍ਰਾਨ ਹ੍ਵੈ ਹਾਨ। ਤੈਸੇ ਗੁਰ ਕਾਚੋ ਅਨਜਾਨਾ। ਸਿਖ ਅਧਿਕਾਰ ਨ ਕਰਹਿ ਪਛਾਨਾ ॥ ੪੬ ॥ ਤਿਸ ਉਪਦੇਸ਼ ਅਯੋਗ ਬਤਾਵੈ। ਰਹੀ ਸ਼੍ਰੇਯ[2] ਮਰਿ ਨਰਕ ਸਿਧਾਵੈ। ਯਾਂਤੇ ਤੁਮ ਉਰ ਲੇਹੁ ਬਿਚਾਰੀ। ਭਗਤਿ ਕਰਨਿ ਕੇ ਹਹੁ ਅਧਿਕਾਰੀ ॥ ੪੭॥ ਸੱਤਿਨਾਮ ਸਿਮ-ਰਹੁ ਦਿਨ ਰਾਤੀ। ਸਤਿਸੰਗਤਿ ਸੇਵਹੁ ਭਲਿਭਾਂਤੀ। ਗੁਰ ਸਿੱਖਨਿ ਕੀ ਟਹਿਲ ਕਰੀਜੈ। ਉਰ ਹੰਕਾਰ ਬਿਦਾਰਿ ਸੁ ਦੀਜੈ' ॥੪੮॥ ਸੁਨਿਕੈ ਸਤਿ-ਗੁਰ ਤੇ ਉਪਦੇਸ਼। ਲਾਗੇ ਸੇਵਾ ਕਰਨਿ ਹਮੇਸ਼। ਸਿਮਰਤਿ ਨਾਮ ਪਰਮ-ਗਤਿ ਪਾਈ। ਸਤਿਗੁਰ ਸੇਵੇ ਭਏ ਸਹਾਈ ॥੪੯॥ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤੀਯ ਰਾਸੇ 'ਸਿੱਖਨਿ' ਪ੍ਰਸੰਗ ਬਰਨਨੰ ਨਾਮ ਖਸ਼ਟ ਪੰਚਾਸਮੋ ਅੰਸੂ ॥ ੫੬ ॥

## ੫੭ [ਨਾਊ ਭੋਲੂ ਆਦਿ ਸਿੱਖਾਂ ਪ੍ਰਤਿ ਉਪਦੇਸ਼]।

ਦੋਹਰਾ॥ਨਾਊ ਭੋਲੂ ਜਾਤਿ ਕੇ ਸੇਖੜ ਸਾਧ[3]ਸੁਜਾਨ॥ ਜੱਟੂ ਭੀਵਾ ਜਾਤਿ ਕਾ ਮੂਲਾ ਪੁਰਖ ਮਹਾਨ॥੧॥ਚੌਪਈ॥ਚਾਰਹੁੰ ਮਿਲਿ ਸ਼੍ਰੀ ਅਰਜਨ ਦ੍ਵਾਰੇ॥ ਆਇ-ਨਮੋ ਕੀਨੀ ਹਿਤ ਧਾਰੇ॥ਗੁਰੂ ਗਰੀਬ ਨਿਵਾਜ ਕਿ ਪਾਸ॥ਕਰ ਜੋਰਤਿ ਭਾਖੀ ਅਰਦਾਸ ॥ ੨ ॥ 'ਬਾਨੀ ਤੁਮਰੀ ਅਨਿਕ ਪ੍ਰਕਾਰ। ਉਚਰਹੁ ਜੁਦੋ ਜੁਦੋ ਅਧਿਕਾਰ। ਜਸ ਅਧਿਕਾਰ ਆਪਨੋ ਜਾਨੇ। ਕਹਨੋ ਸ਼ਬਦ ਕੋ ਆਸ਼ੈ ਮਾਨੇ ॥੩॥ਹਮ ਤੋ ਅਪਨੋ ਜਿਮ ਅਧਿਕਾਰ। ਨਹੀਂ ਪਛਾਨ ਸਕਹਿ ਨਿਰਧਾਰਿ। ਕਰਮ ਕਰਨਿ ਕੇ ਹੈਂ ਅਧਿਕਾਰੀ। ਕੈ ਉਪਾਸਨਾ ਕਰਹਿ ਬਿਚਾਰੀ ॥ ੪ ॥ ਗਯਾਨ ਕਾਂਡ ਕੇ ਕੈ ਅਧਿਕਾਰਿ। ਸਤਿਗੁਰ! ਹਮ ਸੌਂ ਕਰਹੁ ਉਚਾਰ'।ਸ਼੍ਰੀ ਅਰਜਨ ਸੁਨਿ ਬਾਕ ਬਖਾਨੇ। 'ਅਪਨਿ ਪਰਖਨਾ ਇਸ ਬਿਧਿ ਠਾਨੇ ॥

[1] ਬੁਧੀ ਵਿਚ ਥੋੜੀ ਵਿੱਦਯਾ ਰੱਖਦਾ ਹੋਵੇ। [2] ਮੋਖ (ਤਾਂ ਕਿਤੇ) ਰਹੀ। [3] ਭਲੇ ਪੁਰਸ਼।

੫॥ ਗੁਰ ਬਚ ਸੁਨਿ ਜਬਿ ਉਰ ਮਹਿ ਧਰੇ। ਕਰਮ ਸ਼ੁਭਾਸ਼ੁਭ ਨਿਰਨੈ ਕਰੇ। ਚਾਹਨਿ ਲਗ੍ਯੋ ਕਰਮ ਸ਼ੁਭ ਕਰਨਿ। ਤਊ ਜਿ ਬੁਰੇ ਕਰਮ ਕੋ ਵਨਾਸ਼ਨ[1]॥ ੬॥ ਮਿਟਤਿ ਨਹੀਂ ਮਨ ਤੇ ਨਿਤ ਚਾਹੇ। ਤੌ ਅਧਿਕਾਰ ਕਰਮ ਕੋ ਤਾਹੈ[2]। ਗੁਰ ਸਿੱਖਨਿ ਕੀ ਸੇਵਾ ਲਾਗੇ। ਗੁਰਬਾਨੀ ਸੁਨਿਬੇ ਅਨੁਰਾਗੇ॥੭॥ ਸਨੇ ਸਨੇ ਮਨ ਖੋਟ ਨਿਵਾਰੈ। ਅਭਿਲਾਖਤਿ ਪ੍ਰਭੁ ਦਿਸ਼ਿ ਚਿਤ ਧਾਰੈ। ਜੇ ਗੁਰ ਬਾਕ ਸੁਨਹਿ ਨਿਜ ਕਾਨ। ਕਰਮ ਅਸ਼ੁਭ ਕੀ ਹੁਇ ਤਬਿ ਹਾਨਿ ॥ ੮ ॥ ਕੋਇ ਕਦਾਚਿਤ ਜੇ ਬਨਿ ਆਵੈ। ਤਊ ਨ ਆਛੋ ਮਨ ਮਹਿ ਭਾਵੈ। ਲਖਹਿ ਉਪਾਸਨ ਕੋ ਅਧਿਕਾਰੀ । ਗੁਰਬਾਨੀ ਅੱਭ੍ਯਾਸ ਬਿਚਾਰੀ॥ ੯ ॥ ਪਠਨਿ ਸੁਨਨਿ ਅਰੁ ਅਰਥ ਬਿਚਾਰਨਿ[3]॥ ਹੋਇ ਅਸ਼ੁਭ[4] ਸੋ ਕਰਹਿ ਨਿਵਾਰਨਿ। ਜੇ ਗੁਰ ਸ਼ਬਦ ਸੁਨਨਿ ਤੇ ਸਾਰੇ। ਖੋਟੇ ਕਰਮ ਰਿਦੇ ਨਿਰਵਾਰੇ॥੧੦॥ ਵਿਸ਼ਯਨਿ ਕੇ ਰਸ ਤੇ ਮਨ ਫਿਰ੍ਯੋ। ਕਰਮ ਅਸ਼ੁਭ ਮਹਿ ਹਿਤ ਨਹਿ ਧਰ੍ਯੋ । ਜਗ ਦੁਖ ਰੂਪ ਜਾਨਿ ਕਰਿ ਨੀਕੇ। ਸਭਿ ਬਿਵਹਾਰ ਲਗਹਿ ਉਰ ਫੀਕੇ ॥ ੧੧ ॥ ਤਬਿ ਨਿਜ ਲਖਹਿ ਗ੍ਯਾਨ ਅਧਿਕਾਰੀ। ਕਰਨਿ ਲਗਹਿ ਸਤਿ ਅਸਤਿ ਬਿਚਾਰੀ[5]। ਇਮ ਅਧਿਕਾਰ ਅਪਨ ਜਸ ਜਾਨੈ। ਤਸ ਬਿਧਿ ਆਪ ਕਰਨਿ ਕੋ ਠਾਨੈ॥੧੨॥ ਸਭਿ ਅਧਿਕਾਰਨਿ ਪਰ ਗੁਰਬਾਨੀ॥ਸਿਖ ਭੀ ਸਭਿ ਅਧਿਕਾਰਨਿ ਜਾਨੀ[6]। ਨਿਜ ਅਧਿਕਾਰ ਸੁਮਤਿ ਤੇ ਲਖੈ। ਕਰਮ ਉਪਾਸਨ ਗ੍ਯਾਨ ਕਿ ਬਿਖੈ॥ ੧੩॥ਨਿਜ ਅਧਿਕਾਰ ਜਾਨਿ ਕਰਿ ਲਾਗੈ॥ਗੁਰੂ ਸ਼ਬਦ ਸੋਂ ਨਿਤ ਅਨੁਰਾਗੈ[7] । ਸੁਨਿ ਗੁਰ ਬਾਕ ਸਮਝ ਤਿਨ ਆਈ। ਨਿਜ ਅਧਿਕਾਰ ਲਗੇ ਗਤਿ ਪਾਈ॥੧੪॥ ਚਤੁਰਦਾਸ ਅਰੁ ਮੂਲਾ ਦੋਇ॥ਹੁਤੇ ਕਪੂਰ ਜਾਤਿ ਕੇ ਸੋਇ। ਹਾਠੂ ਗਾਡੂ ਵਿੱਝ ਸੁ ਚਾਰ। ਚਲਿ ਆਏ ਸਤਿਗੁਰ ਕੇ ਦ੍ਵਾਰ॥੧੫॥ ਕਰਿ ਬੰਦਨ ਸੋ ਬੂਝਨਿ ਲਾਗੇ। 'ਹ੍ਵੈ ਉਪਦੇਸ਼ ਸਿੱਖ ਬਹੁ ਜਾਗੇ[8]। ਸ਼ੁਭ ਕਰਮਨਿ ਕੇ ਉੱਦਮ ਕਰੈਂ।ਸੱਤਿਨਾਮ ਸਿਮਰਨਿ ਮਨ ਧਰੈਂ॥੧੬॥ ਸਰਬ ਸੰਤ ਭੀ ਐਸੇ ਕਹੈਂ।ਰਾਵਰਿ ਕੋ ਮਤ ਤੌ ਇਹ ਅਹੈ॥ਇਕ ਸਲੋਕ ਸ੍ਰੀ ਵਾਰ[9] ਮਝਾਰੇ। ਇਸ ਬਿਧਿ ਸ੍ਰੀ ਮੁਖ ਕੀਨਿ ਉਚਾਰੇ॥੧੭॥:-

---

[1]ਦਾ ਸੁਭਾਵ। [2]ਉਪਜਦਾ ਹੈ। [3]ਵਿਚਾਰ ਕਰਦਿਆਂ। [4](ਜੇ) ਮਾੜਾ ਕੰਮ ਹੋ ਜਾਵੇ। [5]ਸੱਤ ਅਸੱਤ ਦਾ ਵਿਚਾਰ। [6]ਸਾਰੇ ਅਧਿਕਾਰਾਂ ਦੇ ਜਾਣੋ। [7]ਜਾਤ ਹੈ। [8]ਉਪਦੇਸ਼ (ਮਿਲਦਾ) ਹੈ(ਇਸ ਕਰਕੇ) ਸਿੱਖ ਬਹੁਤੇ (ਜਾਕੇ) ਜਾਗਦੇ ਹਨ। [9]ਸਿਰੀ ਰਾਗ ਦੀ ਵਾਰ ਵਿਚ।

ਸਲੋਕ ਮਃ ੧ ॥ ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕ ਜਾਗੰਦੇ ਨਾ ਲਹੰਨਿ ਇਕਨ੍ਹਾ ਸੁਤਿਆ ਦੇਇ ਉਠਾਲਿ ॥ ੧ ॥

ਚੌਪਈ ॥ ਇਸ ਤੇ ਬਿਧਿ ਐਸੇ ਲਖਿ ਲਈ। ਸੁਪਤਨੌ ਦਾਤਿ ਪ੍ਰਭੂ ਨੇ ਦਈ। ਜਾਗ੍ਰਿਤਿ ਜੇ ਛੂਛੇ ਸੋ ਲਹੀਅਹਿਂ। ਯਾਂਤੇ ਸੁਪਤਨੌ ਹੀ ਨਿਤ ਚਹੀਅਹਿ'॥ ੧੮ ॥ ਤਬਿ ਬੋਲੇ ਸੋਢੀ ਸਿਰਮੌਰ। 'ਇਸ ਕੋ ਆਸ਼ੈ ਹੈ ਬਿਧਿ ਔਰ। ਇਕ ਤੌ ਪਢਿ ਕਰਿ ਪੰਡਿਤ ਹੋਏ। ਮਨ ਹੰਕਾਰ ਬਿਸਾਲ ਪਰੋਏ ॥ ੧੯ ॥ ਨਹਿਂ ਸੰਤਨਿ ਕੀ ਸੇਵਾ ਕਰਿਹੀਂ।-ਹਮ ਬੁਧਿ ਅਧਿਕ-ਮਾਨ ਇਮ ਧਰਿਹੀਂ[1]। ਕਰਹਿਂ ਬਾਦ ਉਰ ਨਿਸ਼ਚੈ ਨਾਂਹਿ ਨ। ਸ਼ੁਭਉਪਦੇਸ਼ ਜੁ ਮਾਨਹਿ ਕਾਹਿ ਨ ॥ ੨੦ ॥ ਇਕ ਅਨਪਢ ਨਹਿਂ ਮਨ ਹੰਕਾਰੀ। ਗੁਰ ਸੰਤਨਿ ਕੀ ਸੇਵ ਸੁਧਾਰੀ। ਪਠਨੌ ਸੁ ਜਾਗਤਿ,ਛੂਛਾ ਰਹਯੋ।ਅਨਪਢ ਸੁਪਤਿ ਸੇਵ ਸੁਖ ਲਹਯੋ[2] ॥ ੨੧ ॥ ਅਥਵਾ ਔਰ ਅਰਥ ਸੁਨਿ ਕਾਨ। ਇਕ ਗਮਨਨੌ ਸਤਿਸੰਗ ਸਥਾਨ ; ਤਹਾਂ ਨੀਂਦ ਬਸਿ ਹ੍ਵੈ ਪਰ ਰਹਯੋ। ਬਰਤਾਵੈ[3] ਤਬਿ ਤਿਸ ਕੋ ਲਹਯੋ॥੨੨॥ਦਯੋ ਜਗਾਇ ਤਾਂਹਿ ਵਰਤਾਰਾ[4]। ਛੂਛੋ ਜਾਗਨੌ ਸਦਨ ਮਝਾਰਾ[5]। ਇਸ ਪਰ ਸੁਨਿ ਉਚਰਹਿਂ ਦ੍ਰਿਸ਼ਟਾਂਤ। ਜੁਗ ਸੌਦਾਗਰ ਸੁਨਿ ਕਰਿ ਬਾਤ ॥ ੨੩ ॥-ਪ੍ਰਾਤ ਹੋਤਿ ਚਲਿ ਪਰਹਿ ਜਹਾਜੁ[6]-। ਸੁਨਿ[7] ਬਡ ਮਜਲ ਕਰੀ ਹਿਤ ਕਾਜੁ। ਸੰਧਯਾ ਸਮੇਂ ਪਹੂੰਚੇ ਜਾਈ। ਇਕ ਤੌ ਚਢਿ ਜਹਾਜ ਸੁਪਤਾਈ[8] ॥੨੪॥ ਦੂਸਰ ਚਢਨੌ ਨ ਐਸੇ ਜਾਨਿ।-ਚਲਨਿ ਸਮੈਂ ਹਮ ਚਢਿਹੈਂ ਆਨਿ-।ਜਾਗਤਿ ਰਹਨੌ ਸਰਬ ਨਿਸ ਮਾਂਹੀ। ਨਿਕਟ ਜਹਾਜ ਸੁ ਪਹੁੰਚਨੌ ਨਾਂਹੀ ॥੨੫॥ ਢੋਲ ਬਜਾਯੋ ਚਢਿਬੇ ਕਾਲਿ। ਜਾਗ੍ਰਿਤਿ ਪਰਨੌ ਅਪਰ ਕਿਸ ਖਯਾਲ। ਸੁਨਨੌ ਨ ਗਯੋ ਅਰੂਢਨੌ ਨਾਂਹੀ।ਦੂਰ ਜਹਾਜ ਗਯੋ ਛਿਨ ਮਾਂਹੀ॥੨੬॥ਜੋ ਜਹਾਜ ਮਹਿ ਸੁਪਤਨੌ ਨਰ ਹੈ। ਤਾਂਹਿ ਜਗਾਯੋ ਗਹਿ ਕਰਿ ਕਰ ਹੈ। ਬਨਕਨਿ ਬਨਜ ਕਰਨੌ ਤਿਹ ਸਾਥ। ਲਿਯੋ ਲਾਭ ਤਿਨ ਅਪਨੇ ਹਾਥ ॥ ੨੭ ॥ ਜਾਗ੍ਰਿਤਿ ਰਹਨੌ ਚਢਨੌ ਨਹਿਂ ਜੋਇ। ਰਹਨੌ ਇਕਾਕੀ ਬਨ ਮਹਿਂ ਸੋਇ। ਚੋਰ ਧਾਰਵੀ ਪਹੁੰਚੇ ਆਇ। ਨਿਜ ਸੌਦਾ ਸਭਿ ਗਯੋ ਲੁਟਾਇ॥੨੮॥ਸਤਿ ਸੰਗਤਿ ਮਹਿਂ ਜਾਨਹੁ

[1]ਸਾਡੇ ਵਿਚ ਅਕਲ ਬਹੁਤੀ ਹੈ ਇਉਂ (ਸੋਚਕੇ) ਹੰਕਾਰ ਕਰਦੇ ਹਨ। [2](ਇਉਂ) ਪੜ੍ਹਿਆ ਜਾਗਦੇ (ਤੁੱਲ) ਹੈ ਜੋ ਖਾਲੀ ਰਿਹਾ, ਅਨਪੜ੍ਹ ਸੁੱਤੇ (ਤੁੱਲ) ਹੈ ਜਿਸ ਸੁਖ ਪਾਯਾ। [3](ਪ੍ਰਸ਼ਾਦ) ਵੰਡਣ ਵਾਲੇ ਨੇ। [4]ਵੰਡਾ। [5]ਘਰ ਵਿਖੇ ਜੋ ਜਾਗਦਾ ਰਿਹਾ ਸੋ ਖਾਲੀ ਰਹਿਆ। [6]ਜਹਾਜ਼ ਨੇ ਚੱਲ ਪੈਣਾ ਹੈ। [7]ਇਹ ਸੁਣਕੇ। [8]ਸੌਂ ਗਿਆ।

ਤੈਸੇ। ਉੱਦਮ ਧਰਿ ਕਰਿ ਆਇ ਜੁ ਬੈਸੇ। ਸੁਪਤਨੇ ਹੋਇ ਜਿ ਤਾਂਹਿ ਜਗਾਵੈਂ। ਸੰਤ ਕ੍ਰਿਪਾ ਕਰਿ ਸ਼ਬਦ ਸੁਨਾਵੈਂ ॥੨੯॥ ਜੇ ਪ੍ਰਸਾਦਿ ਕੁਛ ਬਰ-ਤਨਿ ਲਾਗੇ। ਸੁਪਤਿ ਜਗਾਵਹਿਂ[1] ਪ੍ਰਥਮ ਜੁ ਜਾਗੇ। ਜਾਗਤਿ ਰਹਨੇ ਜਿ ਘਰ ਕੇ ਮਾਂਹੀ। ਸੁਨਹਿ ਨ ਸ਼ਬਦ, ਪ੍ਰਸਾਦਿ ਨ ਖਾਹੀ ॥ ੩੦॥ ਅਨਪਢ ਸੁਪਤ[2] ਕਰਹਿ ਸਤਿਸੰਗ। ਮਨ ਨੀਵਾਂ ਕਰਿ ਸ਼ਰਧਾ ਸੰਗ। ਤਿਸ ਕੀ ਨੀਂਦ ਅਬਿੱਦਜਾ ਜੋਇ। ਗਜਾਨ ਸੁਨਾਇ ਸਕਲ ਦੇ ਖੋਇ[3] ॥੩੧॥ ਨਿਜ ਸਰੂਪ ਕੋ ਲਾਭ ਸੁ ਪਾਵਹਿ। ਜਥਾ ਬਨਕ ਲਾਹਾ ਬਡ ਲਜਾਵਹਿ।ਪਢੇ ਸੁ ਜਾਗਤਿ ਆਪ ਕਹਾਵੈਂ[4]। ਭੂਲ ਕਬਹਿ ਸਤਿਸੰਗ ਨ ਜਾਵੈਂ ॥ ੩੨॥ ਨਿਰਭੈ ਹੁਇ ਕਰਿ ਬੁਰੇ ਕਮਾਵਹਿ। ਸੋ ਬਿਨ ਗਜਾਨ ਛੂਛ ਰਹਿ ਜਾਵਹਿਂ[5]। ਸੁਨਿ ਗੁਰ ਤੇ ਕਰਿ ਕੈ ਮਨ ਨੀਵਾ। ਸਤਿਸੰਗਤਿ ਕੋ ਸੇਵ ਸਦੀਵਾ॥੩੩॥ਚਾਰਹੁੰ ਸਿੱਖਨਿ ਸ਼ੁਭ ਗਤਿ ਪਾਈ। ਸ਼੍ਰੀ ਅਰਜਨ ਜੀ ਭਏ ਸਹਾਈ।

ਵਿਰਨਾ ਬਹਿਲ ਨਾਮ ਇਕਰੰਗਾ। ਤ੍ਰਿਤੀਓ ਜੇਠਾ ਮਿਲਿਕਰਿ ਸੰਗਾ ॥ ੩੪॥ਸ਼੍ਰੀਗੁਰ ਪਗਕੋ ਬੰਦਨ ਧਾਰੀ।ਜੋਰਿ ਹਾਥ ਨਿਜ ਅਰਜ਼ ਗੁਜ਼ਾਰੀ।'ਗੁਰੂ ਗਰੀਬ ਨਿਵਾਜ ਬਤਾਵੋ। ਹਮਰੇ ਉਰ ਸੰਦੇਹ ਮਿਟਾਵੋ॥੩੫॥ਕੇਤਿਕ ਸਿਮ ਰਹਿਂ ਰਾਮ ਸੁ ਨਾਮ। ਕੇਤਿਕ ਕ੍ਰਿਸ਼ਨ ਹਰੇ ਘਨਸ਼ਜਾਮ। ਕੇਚਿਤ ਓਅੰ ਕੇਚਿਤ ਸੋਹੀ।ਸਿਮਰੈਂ ਨਾਮ ਪਰਮਗਤਿ ਹੋਹੈ ॥੩੬॥ ਹਮ ਕੋ ਉਚਿਤ ਕੌਨ ਮੁਖ ਜਾਪਨਿ । ਉਪਦੇਸਹੁ ਸਤਿਗੁਰ ਅਘ ਖਾਪਨ[5]'। ਸੁਨਿ ਸ਼੍ਰੀ ਮੁਖ ਤੇ ਹੁਕਮ ਬਖਾਨਾ। 'ਸਿਮਰਹੁ ਵਾਹਿਗੁਰੂ ਦੁਖ ਹਾਨਾ ॥੩੭॥ ਤਰੀ ਨੀਰ ਕੇ ਤੀਰ ਉਤਾਰੈ। ਇਸ ਬਿਧਿ ਕੀ ਸ਼ਕਤੀ ਸਭਿ ਧਾਰੈਂ[6]। ਤਊ ਬਿਚਾਰੇ ਜਿਸ ਜੋ ਚਰਯੋ।ਤਿਸੀ ਅਲੰਬ ਨਦੀ ਕੋ ਤਰਯੋ॥੩੮॥ ਤਿਮ ਪਰਮੇਸ਼ੁਰ ਕੇ ਸਭਿ ਨਾਮ।ਕਰਹਿਂ ਪਾਰ ਸਿਮਰੇ ਉਰਧਾਮ[7]। ਜੋ ਸਤਿਗੁਰ ਉਪਦੇਸ਼ਨਿ ਕਰਯੋ। ਤਿਸ ਕੋ ਸਿਮਰਿ ਸਿੱਖ ਭਵ ਤਰਯੋ ॥ ੩੯ ॥ ਏਕ ਬਾਰ ਜੁਗ ਖਟ ਅਰੁ ਤੀਸ[8]। ਧੁੰਧੂਕਾਰ ਨ ਪਰਜਾ ਈਸ਼[9]। ਏਕੰਕਾਰ ਰਚਨੇ ਨਹਿਂ ਕੋਈ। ਸੁੰਨਿ ਸਮਾਧਿ ਰਹੇ ਸਭਿ ਕੋਈ* ॥੪੦॥ ਨਹੀਂ ਅਕਾਰ ਕਛੂ ਪ੍ਰਗਟਾਯੋ। ਰਹਨੇ

---

[1]ਸੁੱਤੇ ਹੋਏ ਨੂੰ ਜਗਾਂਵਦੇ ਹਨ। [2]ਅਨਪੜ੍ਹ (ਮਾਨੋਂ) ਸੁੱਤਾ ਹੈ । [3]ਖੋ ਦੇਂਦੇ ਹਨ। [4]ਆਪ ਨੂੰ ਜਾਗਦੇ ਕਹਾਂਵਦੇ ਹਨ। [5]ਪਾਪਾਂ ਦੇ ਨਾਸ਼ ਕਰਤਾ। [6]ਸਾਰੀਆਂ ਬੇੜੀਆਂ ਰਖਦੀਆਂ ਹਨ (ਪਾਰ ਕਰਨ ਦੀ ਸਕਤੀ)। [7]ਰਿਦੇ ਰੂਪ ਘਰ ਵਿਚ। [8]ਛੱਤੀ ਜੁਗ। [9]ਧੁੰਧੂਕਾਰ ਰਿਹਾ, ਨਾ ਪਰਜਾ ਨਾ ਰਾਜਾ। *ਪਾ:-ਲੋਈ।

ਗੁਬਾਰ ਈਸ਼ ਇਮ ਭਾਯੋ। ਨੌ ਨੌ ਜੁਗ ਮਹਿ ਇਕ ਇਕ ਬਰਨੈ*। ਸ਼੍ਰੀ ਨਾਨਕ ਚਹੁੰ ਕੋਂ[1] ਇਕ ਕਰਨੈ ॥ ੪੧ ॥ –ਵਾਹਿਗੁਰੂ– ਇਕ ਨਾਮ ਬਨਾਯੋ†। ਸੁਨਿ ਸਭਿ ਸੰਤਨਿ ਕੇ ਮਨ ਭਾਯੋ। ਨਿਜ ਸਿੱਖਨ ਕੋ ਕਰਿ ਉਪਦੇਸ਼। ਸਿਮਰਤਿ ਕਾਟੇ ਬੰਧ ਕਲੇਸ਼ ॥ ੪੨ ॥ ਅਬਿ ਜੋ ਇਕ ਮਨ ਸਿਮਰਹਿ ਨਾਮੁ। ਵਾਹਿਗੁਰੂ ਪੂਰਹਿ ਉਰ ਕਾਮੁ। ਅੰਤ ਸਮੈ ਗਤਿ ਲਹੈ ਸੁਖਾਰੇ। ਜਨਮ ਮਰਨ ਕੇ ਬੰਧ ਨਿਵਾਰੇ ॥ ੪੩ ॥ ਯਾਂ ਤੇ ਵਾਹਿਗੁਰੂ ਤੁਮ ਸਿਮਰੋ। ਨਿਸ ਦਿਨ ਰਿਦੇ ਬਦਨ ਤੇ ਰਰੋ। ਸਤਿਗੁਰ ਤੁਮਰੇ ਹੋਇ ਸਹਾਇ। ਦੁਬਿਧਾ ਸਗਰੀ ਦੇਤਿ ਮਿਟਾਇ ॥ ੪੪ ॥ ਅੰਤ ਸਮੇਂ ਸਭਿ ਬੰਧ ਨਿਕੰਦਿ। ਹੋਵਹੁ ਲੀਨਿ ਸੱਚਿਦਾਨੰਦ[2]। ਸੁਨਿ ਸਿੱਖਨ ਭ੍ਰਮ ਕੋ ਨਿਰਵਾਰਿ। ਵਾਹਿਗੁਰੂ ਸਿਮਰਨੋ ਕਰਤਾਰ ॥ ੪੫ ॥ ਸ਼੍ਰੀ ਅਰਜਨ ਕੋ ਸੇਵਤਿ ਰਹੇ। ਅੰਤ ਸਮੇਂ ਨੀਕੇ ਸੁਖ ਲਹੇ। ਤਿਨ ਕੋ ਮਿਲੇ ਸੁ ਗੁਰਮਤਿ ਪਾਈ। ਜਹਿਂ ਕਹਿਂ ਸਿੱਖੀ ਜਗ ਬਿਦਤਾਈ ॥ ੪੬ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਸਪਤ ਪੰਚਾਸਮੋ ਅੰਸੂ ॥ ੫੭ ॥

## ੫੮. [ਵਿੱਸਾ ਗੋਪੀ ਆਦ ਸਿੱਖਾਂ ਪ੍ਰਤਿ ਉਪਦੇਸ਼]।

ਦੋਹਰਾ ॥ ਵਿੱਸਾ ਗੋਪੀ ਤੁਲਸੀਆ ਭਾਰਦੁਆਜੀ ਬਿੱਪ੍ਰ। ਗੋਇੰਦ ਘੇਈ ਭਾਈ ਅੜਾ ਆਇ ਮਿਲਿ ਕਰਿ ਛਿੱਪ੍ਰ ॥ ੧ ॥ ਚੌਪਈ ॥ ਬੰਦਨ ਕਰਿ ਬੈਠੇ ਸਭਿ ਪਾਸ। ਹਾਥ ਜੋਰਿ ਕੀਨੀ ਅਰਦਾਸ। 'ਗੁਰੂ ਗਰੀਬ ਨਿਵਾਜ ਸੁਨਾਈਏ। ਦ੍ਵੈ ਸ਼ਬਦਨਿ ਮਹਿ ਸੰਸੈ ਪਾਈਏ ॥ ੨ ॥ ਨਾਮਦੇਵ ਜਨ[3] ਸਬਦੁ ਸੁਨਾਏ। ਦ੍ਵੈ ਥਲ ਰਾਗਨਿ ਬਿਖੈ ਟਿਕਾਏ। ਦੋਨਹੁ ਮੈਂ ਬਿਰੋਧ ਦਿਖਿ ਪਾਏ। ਏਕ ਭਗਤ ਕੇ ਦੂਊ ਸੁਹਾਏ[4] ॥ ੩ ॥

ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥ ਰਾਵਨ ਸੇਤੀ ਸਰਬਰ

---

[1] ਚਾਰ ਅੱਖਰਾਂ ਨੂੰ। [2] ਜਾਤ ਹੋ, ਦੇਖੋ ਅੰਕ ੧੫ ਇਹੋ ਅੰਸੂ। [3] ਭਗਤ ਨੇ। [4] ਸ਼ੋਭਨੀਕ (ਸ਼ਬਦ) ਹਨ।

*ਵਾ–ਹਿ–ਗੁ–ਰੂ ਏ ਚਾਰ ਅੱਖਰ ੩੬ 'ਗੁਬਾਰ ਦੇ ਜੁਗਾਂ' ਵਿਚ ਬਣੇ ਦਸਦੇ ਹਨ ਕਿ ਨੌਂ ਜੁਗਾਂ ਵਿਚ ਇਕ ਇਕ ਅੱਖਰ ਬਣਿਆਂ, ਇਨ੍ਹਾਂ ੩੬ ਜੁਗਾਂ ਵਿਚ ਕੋਈ ਆਕਾਰ ਨਹੀਂ ਸੀ ਰਚਿਆ ਗਿਆ, ਇਸ ਤੋਂ ਸਿੱਧ ਹੋਇਆ ਕਿ ਤਦੋਂ 'ਵਿਸ਼ਨ', 'ਹਰੀ', 'ਗੁਬਿੰਦ', 'ਰਾਮ' ਨਹੀਂ ਰਚੇ ਗਏ ਸਨ, ਸੋ ਜੋ ਖਿਆਲ ਵਾਹਿਗੁਰੂ ਨੂੰ ਇਨ੍ਹਾਂ ਸਰਗੁਣ ਵਜੂਦਾਂ ਦੇ ਨਾਵਾਂ ਦੇ ਪ੍ਰਥਮ ਅੱਖਰਾਂ ਤੋਂ ਬਣੇ ਸਿੱਧ ਕਰਨਦਾ ਹੈ ਕਵਿ ਜੀ ਨੇ ਏਥੇ ਆਪਹੀ ਕੱਟ ਦਿੱਤਾ ਹੈ।

†ਅੰਕ ੩੯ ਵਿਚ ਦੱਸਿਆ ਨੇ ਕਿ ਸਾਰੇ ਨਾਮ ਥੋੜੀ ਭੁੱਲ ਹਨ, ਪਰ ਏਥੇ ੩੬ ਜੁਗਾਂ ਦੀ ਅਰਾਧਨਾ ਵਿਚ ਵਾਹਿਗੁਰੂ ਨਾਮ ਗੁਰ ਨਾਨਕ ਦੇਵ ਜੀ ਨੇ ਰਚਿਆ। ਇਹ ਦੱਸਕੇ –ਵਾਹਿਗੁਰੂ– ਨਾਮ ਦੀ ਸਭ ਤੋਂ ਵਡੀ ਮਹਿਮਾ ਕਵੀ ਜੀ ਨੇ ਸਿੱਧ ਕੀਤੀ ਹੈ। ਭਾਈ ਗੁਰਦਾਸ ਜੀ ਨੇ ਫੁਰਮਾਯਾ ਹੈ 'ਵਾਹਿਗੁਰੂ ਗੁਰ ਮੰਤ੍ਰ ਹੈ' ਤੇ ਇਹ ਨਾਮ ਗੁਰ ਨਾਨਕ ਜੀ ਤੋਂ ਹੈ ਫਿਰ ਬੀ ਤਾਂ ਗੁ: ਜੀ ਨੇ ਦੱਸਿਆ ਹੈ।

ਹੋਈ ਘਰ ਕੀ ਜੋਇ ਗਵਾਈ ਥੀ ॥ ੧ ॥ ਪੁਨਾ:-ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥ ੪ ॥ ੪ ॥

ਚੌਪਈ॥ਪ੍ਰਥਮ ਸ਼ਬਦ ਮਹਿ ਜਾਨੀ ਪਰੈ। ਤਰਕ ਈਸ਼ ਅਵਤਾਰਨਿ ਕਰੈ। ਦੂਤੀਏ ਮਹਿ ਮਹਿਮਾ ਅਵਤਾਰ।ਨਾਮਦੇਵ ਨੇ ਕੀਨਿ ਉਚਾਰਿ॥੪॥ ਅਰਥ ਬਿਵਸਥਾ ਕੈਸੇ ਹੋਇ। ਹਮ ਕਿਮ ਸਮਝਹਿ ? ਉਚਰਹੁ ਸੋਇ[1]। ਸੁਨਿ ਸ੍ਰੀ ਅਰਜਨ ਵਾਕ ਉਚਾਰ।"ਨਿਰਗੁਨ ਸਰਗੁਨ ਦ੍ਵੈ ਪਖ ਧਾਰ॥੫॥ਦੋਨਹੁ ਕੀ ਉਪਾਸਨਾ ਨਯਾਰੀ।ਕਿਨਹੁ ਧਰੀ ਨਿਜ ਰਿਦੈ ਮਝਾਰੀ।ਜੈਸੇ ਸਾਗਰ ਜਾਇ ਨਿਹਾਰੇ।ਜਿਸ ਤੇ ਉਠਹਿ ਤਰੰਗ ਹਜ਼ਾਰੇ ॥੬॥ ਨਦੀ ਜਾਇ ਕਰਿ ਜਬਹਿ ਨਿਹਾਰੀ।ਸੋਈ ਸਾਗਰ ਤਾਂਹਿ ਬਿਚਾਰੀ। ਜਲ ਸਰੂਪ ਸਭਿ ਏਕ ਨਿਹਾਰਾ। ਤਿਮ ਸ੍ਰੀ ਪ੍ਰਭੁ ਕੇ ਗਨ ਅਵਤਾਰਾ॥੭॥ਸਤ ਚਿਤ ਆਨੰਦ ਰੂਪ ਜਿ ਲਹ੍ਯੋ। ਸਭਿ ਕੋ ਸੱਤਾ ਦੇ ਸੋ ਰਹ੍ਯੋ।ਜੇ ਪੰਡਿਤ ਪਠਿ ਬਿੱਦ੍ਯਾ ਘਨੀ।ਗ੍ਯਾਨ ਬਿਹੂਨੇ ਮੁਖ ਤੇ ਭਨੀ" ॥੮॥ ਸਰਗੁਨ ਪੂਜਾ ਧਰਹਿਂ ਵਿਸ਼ੇਖ। ਸੰਤਨਿ ਸੰਗ ਕਮਾਵਤਿ ਦ੍ਵੈਖ। ਕਹ੍ਯੋ ਸ਼ਬਦ ਤਿਨ ਕੇ ਪਰਥਾਇ। ਸਗੁਨ ਨਿਗੁਨ ਜੇ ਪੱਖ ਬੰਧਾਇ ॥ ੯ ॥ ਧਰਮ ਸ਼ਰੀਰ ਧਰਨਿ ਕੋ ਏਹੀ। ਦੁਖ ਸੁਖ ਪ੍ਰਾਪਤਿ ਹੋਨਿ ਅਛੇਹੀ। ਗ੍ਯਾਨੀ ਤਨ ਕੋ ਝੂਠ ਲਖੰਤੇ। ਤਿਹ ਸਮ ਦੁਖ ਸੁਖ ਕੂਰ ਜਨੰਤੇ ॥੧੦॥ਇਕ ਉਪਾਸਕੀ ਲੱਖ ਕੇ ਹੋਇ[2]। ਵਾਚ ਉਪਾਸਕ ਲਖਿਯਤਿ ਕੋਇ[3]। ਜਿਨਹੁ ਲੱਖ ਕੀ ਕੀਨਿ ਉਪਾਸਨ। ਇਕ ਸਮ ਸੱਤਾ ਸਭਿ ਮਹਿ ਭਾਸਨਿ॥ ੧੧॥ ਰਮ੍ਯੋ ਅਕਾਲ ਪੁਰਖ ਸਭਿ ਮਾਂਹੀ। ਸੋ ਕਿਹ ਸੰਗ ਬੈਰ ਧਰਿ ਨਾਂਹੀ। ਵਾਚ ਉਪਾਸਕ ਜੇ ਨਰ ਅਹੈਂ।ਸਿਮਰਹਿ ਕ੍ਰਿਸ਼ਨ ਰਾਮ ਘਟ ਕਹੈਂ[4] ॥੧੨॥ ਰਾਮ ਉਪਾਸਨ ਕਰਨੇ ਹਾਰੇ[5]।ਕ੍ਰਿਸ਼ਨ ਬਿਖੈ ਸੋ ਦੋਸ਼ ਉਚਾਰੇਂ।ਇੱਤਯਾਦਿਕ ਬਹੁ ਤਰਕ ਉਠਾਵੈਂ।ਲੱਖ[6] ਰੂਪ ਕੋ ਭੇਦ ਨ ਪਾਵੈਂ॥੧੩॥ਯਾਂਤੇ ਲੱਖ ਉਪਾਸਕ ਬਨਹੁ[7]।ਹੁਇ ਨਿਰਵੈਰ ਬਿਕਾਰਨਿ ਹਨਹੁ'। ਸੁਨਿ ਸਤਿਗੁਰ ਤੇ ਸੰਸੈ ਖੋਇ। ਲਖ੍ਯੋ ਸਰੂਪ ਆਪਨੋ ਜੋਇ ॥੧੪॥ ਦੋਹਰਾ॥ ਕਾਲੂ ਰਾਊ ਬੰਮੀਆ[8] ਗੋਇੰਦ ਘੇਈ[8] ਆਨ।ਮੂਲਾ ਹੇਮ ਕਪਾਹੀਆ[8] ਧਾਰੇ ਸੂਰ* ਮਹਾਨ[9]॥੧੫॥ ਚੌਪਈ॥ਭਜੂ ਨਿਹਾਲੂ ਦੋਨੋ ਭਲੇ।ਹੁਤੋ ਕੋਹਲੀ[8]ਰਾਮੂ ਮਿਲੇ। ਤੁਲਸਾ ਵਹੁਰਾ

[1]ਕਹਿੰਦੇ ਹਨ। [2]ਇਕ ਤਾਂ ਲੱਖ (=ਪ੍ਰਮਾਤਮਾਂ) ਦੇ ਉਪਾਸਕੀ ਹੋਏ। [3]ਕੋਈ ਵਾਚਜ ਦੇ ਉਪਾਸਕ ਦੇਖੀਦੇ ਹਨ। [4]ਰਾਮ ਨੂੰ ਘੱਟ ਕਹਿੰਦੇ ਹਨ। [5]ਰਾਮ ਦੀ ਉਪਾਸਨਾ ਕਰਨੇ ਵਾਲੇ। [6]ਭਾਵ ਪਰਮਾਤਮਾ। [7]ਲੱਖ ਦੇ ਉਪਾਸਕ ਬਣੋਂ। [8]ਜਾਤ ਹੈ। [9]ਵੱਡੇ ਸੂਰਮੇ।

*ਵਾਰ ਭਾਈ ਗੁਰਦਾਸ ਵਿਚ ਪਾਠ ਹੈ—ਧਾਰੇ ਸੂਦ।

ਸਾਂਈ ਦਿੱਤਾ । ਆਕੁਲ ਅਰੁ ਦਾਮੋਦਰ ਮਿੱਤਾ ॥੧੬॥ ਵਿਗਹਿਮੱਲ ਅਰੁ ਆਵਲ ਭਾਨਾ॥ ਬੁੱਧੂ ਛੀਂਬਾ ਆਇ ਸੁਜਾਨਾ॥ਭਿੱਖਾ ਟੋਡਾ ਜੁਗ ਭਟ ਅਹੇ । ਤਿਨ ਸੰਗ ਮਿਲੇ ਜੁ ਖੋੜਸ ਕਹੇ[1] ॥੧੭॥ ਸਭਿ ਸੁਲਤਾਨ ਪੁਰੇ ਕੇ ਵਾਸੀ । ਚਲਿ ਆਏ ਸ਼੍ਰੀ ਅਰਜਨ ਪਾਸੀ । ਬੰਦਨ ਕੀਨਿ ਕਮਲ ਸਮ ਪਾਇਨਿ । ਯਥਾ ਸ਼ਕਤਿ ਧਰਿ ਅੱਗ੍ਰ ਉਪਾਇਨ॥੧੮॥ਹਾਥ ਜੋਰਿ ਅਰਦਾਸ ਉਚਾਰੀ॥ 'ਹਮ ਸਿਖ ਸਭਿ ਗੁਰ ਅਮਰ ਅਗਾਰੀ । ਉਪਦੇਸ਼ਨੋ ਹਮ ਕੋ ਬਿਧਿ ਏਵਾ । –ਧਰਮ ਕਿਰਤ ਕਰਿ ਸਿੱਖਨਿ ਸੇਵਾ॥੧੯॥ਮਿੱਠਾ ਬੋਲਣ ਅਰੁ ਮਨਨੀਵਾ॥ ਪਾਛਲ ਨਿਸ ਇਸ਼ਨਾਨ ਸਦੀਵਾ । ਭੋਰ ਹੋਤਿ ਲਗਿ ਪਠਿ ਗੁਰਬਾਨੀ । ਬਹੁਰ ਕਿਰਤ ਕੀਜੈ ਹਿਤ ਠਾਨੀ–॥੨੦॥ਤਿਸੀ ਪ੍ਰਕਾਰ ਕਰਤਿ ਹਮ ਰਹੇ । ਤਊ ਸ਼ਾਂਤਿ ਨਹਿਂ ਮਨ ਕੇ ਲਹੇ॥ਕ੍ਰਿਪਾ ਕਰਹੁ ਅਬਿ ਦਿਹੁ ਉਪਦੇਸ਼॥ਜਿਸ ਤੇ ਮਨ ਹੁਇ ਸ਼ਾਂਤਿ ਵਿਸ਼ੇਸ਼'॥੨੧॥ਸ਼੍ਰੀਅਰਜਨ ਸੁਨਿ ਬਾਕ ਬਖਾਨਾ॥'ਰਜ, ਤਮ ਗੁਣ ਜਿ ਤਯਾਗ ਨਹਿਂ ਨਾਨਾ । ਰਿਦੈ ਸ਼ਾਂਤਿਕੀ ਗੁਨ ਨਹਿ ਧਾਰੇ॥ ਤੌ ਲਗਿ ਸ਼ਾਂਤਿ ਨ ਭਲੇ ਬਿਚਾਰੋ'॥੨੨॥ਸੁਨਿ ਸਿੱਖਨਿ ਗੁਰ ਬੂਝਨ ਕਰੇ । 'ਗੁਣਨਿ ਪ੍ਰੀਖਯਾ ਹਮ ਕਿਮਧਰੇਂ?'।ਸ਼੍ਰੀ ਮੁਖ ਤੇ ਕਹਿ'ਸੁਨਿ ਦੇ ਮਨ ਹੈ[2]॥ ਹਿੰਸਾ ਕ੍ਰੋਧ ਤਾਮਸੀ ਗੁਨ ਹੈ[3]॥੨੩॥ਕਰਨੋ ਲੋਭ ਰਿਦੇ ਅਭਿਮਾਨ । ਇਹੀ ਰਾਜਸੀ ਗੁਣਨਿ ਪਛਾਨਿ॥ ਮਿੱਠਾ ਬੋਲਨਿ ਅਰ ਨਿਵ ਚਾਲੇ॥ਇਹੀ ਸ਼ਾਂਤਿ-ਕੀ ਹੋਂ ਸੁਖ ਵਾਲੇ ॥੨੪॥ ਜਿਸ ਅਹਾਰ ਤੇ ਉਤਪਤਿ ਹੋਇ॥ਸ੍ਰਵਣ ਕਰਹੁ ਮਨ ਦੇ ਕਰਿ ਸੋਇ । ਨਿਸ ਬਾਸੀ ਚਰਪਰਾ ਜੁ ਖਾਵੈ[4]॥ਬਹੁ ਸੁਪਤਹਿ ਪਰਿ ਨਿੰਦ ਅਲਾਵੈ॥੨੫॥ਰਾਖਹਿ ਅਪਨੋ ਬੇਸ ਮਲੀਨ॥ਬੋਲਹਿ ਕੂਰ ਸੰਗ ਬੁਧਿ ਹੀਨ । ਇਸ ਤੇ ਤਾਮਸਿ ਗੁਣ ਉਪਜੰਤੇ॥ ਮਧੁਰ ਸਲਵਣ ਅਹਾਰ ਕਰੰਤੇ ॥੨੬॥ ਇਸਤ੍ਰੀ ਰਮਣ, ਸੁਜਸ ਕੋ ਚਹੈ॥ ਗੁਣ ਸੁ ਰਾਜਸੀ ਇਸ ਤੇ ਲਹੈ । ਉੱਜਲ ਬਸਤ੍ਰ ਕਰਨਿ ਇਸ਼ਨਾਨ । ਚਾਵਰ ਦਾਲ ਅਲਪ ਕਰਿ ਖਾਨ । ॥੨੭॥ਹੋਇ ਸ਼ਾਂਤਕੀ ਗੁਣ ਇਨ ਕਰੇ । ਇਨਹੁ ਪਰੀਖਯਾ ਕੋ ਇਮ ਧਰੇ[5]॥ ਸਨਮੁਖ ਸ਼ਬਦ ਬਦਨ ਦ੍ਰਿਗ ਕਰੀਅਹਿ । ਅਰਥ ਵਾਸਤਵ[6] ਸਮਝ ਸੁ

[1]ਜੋ (ਪਿੱਛੇ) ੧੬ ਕਹੇ ਹਨ ਤਿਨ੍ਹਾਂ ਨਾਲ (ਭਿੱਖਾ ਟੋਡਾ ਦੋਵੇਂ ਹੋਰ) ਮਿਲੇ (ਤਾਂ ੧੮ ਬਣੇ)। [2]ਮਨ ਦੇਕੇ ਸੁਣੋ। [3]ਜੀਵਘਾਤ ਤੇ ਕ੍ਰੋਧ ਤਮੋ ਗੁਣ ਦੇ ਗੁਣ ਹਨ। [4]ਰਾਤ ਦਾ ਬਹਿਆ ਤੇ ਖੱਟਾ ਮਿਰਚਾਂ ਆਦ ਵਾਲਾ ਭੋਜਨ ਜੋ ਖਾਵੇ। [5]ਕਹੇ।(ਇਸਤੋਂ ਅੱਗੇ ਪਰਖਣ ਦੀ ਹੋਰ ਜਾਚ ਦੱਸਦੇ ਹਨ)। [6]੧੧ ਵਾਰ ਦੇ ਟੀਕੇ ਵਿਚ ਐਉਂ ਇਬਾਰਤ ਹੈ:—ਜੇ ਸਬਦ ਦੇ ਸਨਮੁਖ ਨੇਤ੍ਰ ਤੇ ਸ੍ਰਵਨ ਰਖੀਐ ਤੋ ਤਾਂ ਜਿਉਂ ਦੀ ਤਿਉਂ ਸਮਝ ਆਵੇ ਤੇ ਮਨ ਡੋਲੇ ਨਹੀਂ...... ......।

ਧਰੀਅਹਿ ॥੨੮॥ ਮਨ ਟਿਕ ਰਹੇ ਨ ਡੋਲਹਿ ਜਾਇ।ਤੌ ਗੁਨ ਸ਼ਾਂਤਕਿ ਕੋ ਲਖਿ ਪਾਇ।ਕਬਿ ਮਨ ਟਿਕੈ ਡੋਲ ਕਬਿ ਧਾਵੈ।ਇਹੀ ਰਾਜਸੀ ਗੁਨ ਆਧਿਕਾਵੈ॥੨੯॥ਜੇ ਨਹਿ ਠਹਿਰੈ ਸਮਝ ਨ ਆਵੈ। ਇਹੀ ਤਾਮਸੀ ਗੁਨ ਬਨ ਤਾਵੈ। ਸਤਿਗੁਨ ਤੇ ਬ੍ਰਿੱਤਿ ਹੋਇ ਇਕਾਗਰ। ਪ੍ਰਾਪਤਿ ਆਤਮ ਗਯਾਨ ਉਜਾਗਰ[1]॥੩੦॥ ਧਾਰਹੁ ਸੂਰ! ਸੁਨਹੁ ਕਰਿ ਪ੍ਰੀਤਿ। ਵਹਿਰ ਬੈਰੀਅਨਿ ਲੇ ਇਕ ਜੀਤ[2]।। ਤਿਨ ਕੋ ਜਸੁ ਢਾਢੀ ਬਹੁ ਗਾਵੈਂ। ਕੇਤਿਕ ਦਿਨ ਲੌ ਜਗ ਪ੍ਰਗਟਾਵੈਂ॥ ੩੧॥ ਇਕ ਮਨ ਰਿਪੁ ਕੋ ਜੀਤਨਿ ਕਰੈ।ਤਿਨ ਜਸੁ ਬੇਦ ਸੰਤ ਨਿਤ ਰਰੈਂ[3]।ਸੁਨਿ ਸਾਂਈਦਿੱਤਾ! ਸੇ ਸਾਧ।ਮਨ ਜੁਤ ਲੇਹਿਂ ਰਿਖੀਕਿਨ[4] ਸਾਧਿ ॥੩੨॥ਭੂਲਸਾ! ਸੁਨਹੁ: ਭਗਤ ਸੋ ਦਾਸ। ਰਾਮ ਨਾਮ ਬਿਨ ਬਾਦਨ ਸ੍ਵਾਸ[5]। ਰਿਦੈ ਸ਼ਾਂਤਕੀ ਗੁਨ ਬਿਰਧਾਵੈ। ਸ਼ਾਂਤਿ ਗਯਾਨ ਦਾ ਤਬਿ ਤੁਮ ਪਾਵੋ॥੩੩॥ ਪਾਛਲਿ ਰਾਤਿ ਮੋਹ ਕੋ ਜਾਲਿ[6]।ਸਿਖ ਜਾਗਤਿ ਹੈਂ ਨਾਮ ਸੰਭਾਲ। ਛੁਧਿਤਿ ਨਗਨ ਕੋ ਦੇਖਹਿ ਨਾਂਹਿ।ਕਰਹਿ ਕਾਮਨਾ ਪੂਰਨ ਤਾਂਹਿ॥ ੩੪ ॥ ਇਕ ਤੇ ਜੋ ਨ ਕਾਮਨਾ ਪੂਰੈ। ਸਭਿ ਮਿਲਿ ਕਰਿ ਤਿਸ ਦੈਬੋ ਕਰੈਂ। ਸਤਿ ਸੰਗਤਿ ਮਘਵਾ[7] ਸਮ ਹੋਇ। ਨੀਵੇ ਹੁਇ ਕਰਿ ਬਰਖਤਿ ਸੋਇ ॥ ੩੫ ॥ ਦੋਇ ਸਮੈ ਧ੍ਰਮਸਾਲਾ ਜਾਵਹੁ। ਪਰਬ ਦਿਵਸ ਗੁਰ ਦੇਖਨਿ ਆਵਹੁ। ਦੀਪਮਾਲ ਬੈਸਾਖੀ ਜਾਨਿ। ਆਨਿ ਸੁਧਾਸਰ ਕਰਹੁ ਸ਼ਨਾਨ' ॥੩੬॥ ਪੁਰਿ ਸੁਲਤਾਨ ਮੇਲਿ ਸਿਖ ਭਾਰਾ। ਕਰਨੋ ਗੁਰੂ ਨੇ ਭਗਤਿ ਭੰਡਾਰਾ। ਦੀਪਾ ਹੁਤੋ ਕਾਸਰਾ[8] ਹੂਰਾ ਸ੍ਰੀ ਅਰਜਨ ਕੇ ਰਹਤਿ ਹਜੂਰ ॥੩੭॥ ਸੇਵਾ ਕਰਹਿ ਸਰਬ ਪਰਕਾਰ।ਜੋ ਸਿਖ ਆਇ ਗੁਰੂ ਦਰਬਾਰ।ਉੱਤਮ ਭੋਜਨ ਕਰਿ ਅਚਵਾਵੈ। ਤਿਨ ਕੀ ਜੂਠਿ ਆਪ ਲੇ ਖਾਵੈ[9]॥੩੮॥ਸਿੱਖਨਿ ਕੇ ਪਗ ਧੋਵਨਿ ਕਰੈ।ਬਕਤਿ ਹੋਇ ਤਿਸ ਚਾਪੀ ਭਰੈ। ਨਗਨ ਦੇਖਿ ਕਰਿ ਬਸਤ੍ਰ ਉਢਾਵੈ। ਚਰਚਾ ਗੁਰੂ ਸ਼ਬਦ ਨਿਤ ਭਾਵੈ ॥ ੩੯ ॥ ਸ੍ਰੀ ਅਰਜਨ ਪ੍ਰਸੰਨ ਹ੍ਵੈ ਕਹਯੋ। 'ਦੀਪ ਪ੍ਰਕਾਸ਼ ਦੀਪ ਤੇ ਲਹਯੋ[10]'। ਅੰਧਕਾਰ ਕੋ ਹੋਤਿ ਬਿਨਾਸ਼। ਤਿਮ ਦੀਪੇ ਕੋ ਗਯਾਨ ਪ੍ਰਕਾਸ਼ ॥੪੦॥ ਹਮਨੇ ਇਹ ਦੀਪਕ ਸਮ ਕਰਯੋ। ਜੋ ਇਸ ਮਿਲੈ

---

[1]ਏਕਾਗ੍ਰ ਬ੍ਰਿਤੀ ਸ਼ਾਂਤਕੀ ਕਰ ਹੁੰਦੀ ਹੈ ਤਾਂ ਗਜ਼ਾਨ ਪ੍ਰਾਪਤ ਹੁੰਦਾ ਹੈ। [੧੧ ਵਾਰ ਦਾ ਟੀਕਾ]। [2]ਫ਼ਾਈ ਧਾਰੋ। ਇਕ ਸੂਰਮੇ ਬਾਹਰ ਦੇ ਵੈਰੀਆਂ ਨੂੰ ਜਿੱਤਦੇ ਹਨ। [੧੧ ਵਾਰ ਦਾ ਟੀਕਾ]। [3]ਕਹਿੰਦੇ ਹਨ। [4]ਇੰਦ੍ਰੀਆਂ ਨੂੰ। [5]ਬਿਅਰਥ ਹਨ ਸਾਸ। [6]ਸਾੜਕੇ। [7]ਇੰਦ੍ਰ (ਅ) ਬੱਦਲ। [8]ਜਾਤ ਸੀ। [9]ਪਹਿਲੇ ਸਿੱਖਾਂ ਨੂੰ ਛਕਾਕੇ ਪਿਛੋਂ ਆਪ ਛਕਣਾ ਭੀ ਭਾਵ ਹੈ। [10]ਦੀਵੇ ਤੋਂ ਦੀਵਾ ਪ੍ਰਕਾਸ਼ ਹੁੰਦਾ ਹੈ।

ਸੁ ਨਿਸਰੈ ਤਰਯੋ'। ਇਸ ਪ੍ਰਕਾਰ ਜਿਨ ਸੇਵ ਕਮਾਈ। ਸੋ ਨਿਸਤਰੇ ਗੁਰੂ ਸ਼ਰਨਾਈ ॥੪੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨਿ' ਪ੍ਰਸੰਗ ਬਰਨਨੰ ਨਾਮ ਅਸ਼ਟ ਪੰਚਾਸਤੀ ਅੰਸੂ* ॥ ੫੮ ॥

੫੯. [ਕਪੂਰ ਦੇਉ ਆਦਿ ਸਿੱਖਾਂ ਪ੍ਰਤੀ ਉਪਦੇਸ਼]।

ਦੋਹਰਾ ॥ ਇਸ ਪ੍ਰਕਾਰ ਸ੍ਰੀ ਸਤਿਗੁਰੂ ਕਰਤਿ ਸੁਧਾਸਰ ਬਾਸ। ਸੰਗਤਿ ਆਵੈ ਦਰਸ ਕੋ ਸ੍ਰੀ ਗੁਰ ਅਰਜਨ ਪਾਸ† ॥੧॥ਚੌਪਈ ॥ ਏਕ ਕਪੂਰ ਦੇਉ ਸਿਖ ਭਾਰੀ।ਸੁਤ ਬਨਿਤਾ ਜੁਤ ਸਿੱਖੀ ਧਾਰੀ।ਸੇਵਾ ਕਰਿ ਪ੍ਰਸੰਨ ਸਿਖ ਕਰੈ। ਬਡੋ ਪ੍ਰੇਮ ਮਿਲਿਬੋ ਜਬਿ ਧਰੈ‡॥੨॥ਇਕ ਦਿਨ ਸ੍ਰੀ ਅਰਜਨ ਕੋ ਪੂਛਾ। 'ਸਿਖ ਪਯਾਰੋ ਤੁਮਰੋ ਉਰ ਸੂਛਾ। ਤਿਨ ਕੋ ਦਰਸ਼ਨ ਮੋਹਿ ਕਰਾਵਹੁ। ਇਸ ਥਲ ਅਹੈ ਕਿ ਅਪਰ ਬਤਾਵਹੁ' ॥ ੩ ॥ ਸ੍ਰੀ ਮੁਖ ਤੇ ਫੁਰਮਾਵਨਿ ਕਿਯ ਤਿਹ। 'ਸੰਮਨ ਹੈ ਸ਼ਹਿਬਾਜ ਪੁਰੇ§ਮਹਿ'।ਸੁਨਤਿ ਕਪੂਰ ਦੇਵ ਤਹਿ ਗਯੋ।ਸੰਮਣ ਸੰਗ ਮੇਲ ਤਿਨ ਕਿਯੋ॥੪॥ਸੇਵਾ ਕਰਿ ਨਿਜ ਸਦਨ ਉਤਾਰਾ। ਆਪ ਕਰ-ਨਿ ਲਾਗਯੋ ਅਸ ਕਾਰਾ।ਈਂਧਨ ਅਧਿਕ ਮੋਲ ਕੋ ਆਨਾ। ਸਭ ਸ਼ਤਰੰਜੀ' ਤਯਾਰ ਸੁ ਠਾਨਾ ¶ ॥੫॥ ਅਪਰ ਸਮਿੱਗ੍ਰੀ ਬਸਤਰ ਆਦਿ। ਲਯਾਵਤਿ ਭਯੋ

'ਚਿਟਾਈ, ਦਰੀ।

*ਤਿੰਨਾਂ ਲਿਖਤੀ ਨੁਸਖਿਆਂ ਵਿਚ ਇਥੇ 'ਇਤਿ ਸ੍ਰੀ' ਪਾਠ ਨਹੀ ਹੈ, ਇਸਤੋਂ ਅਗਲਾ ਉਣਾਹਠਵਾਂ ਅੰਸੂ ਸਾਰਾ ਹੀ ਇਸੇ ੫੮ ਅੰਸੂ ਵਿਚ ਸ਼ਾਮਲ ਹੈ।

†ਜਿਨ੍ਹਾਂ ਨੁਸਖਿਆਂ ਵਿਚ ਇਹ ਦੋਨੋਂ ਅੰਸੂ ਕੱਠੇ ਹਨ ਉਨ੍ਹਾਂ ਵਿਚ ਇਹ ਦੋਹਰਾ ਨਹੀਂ ਹੈ, ਬਾਕੀਆਂ ਵਿਚ ਹੈ।

‡ਪਾ:-ਮਿਲੇ ਸਿੱਖ ਤਬ ਪ੍ਰੇਮ ਮਨ ਧਰੇ।

§ਗਾਲਬਨ ਅੰਬਾਲੇ ਦੇ ਜ਼ਿਲੇ ਵਾਲੇ ਸ਼ਹਬਾਜ਼ ਪੁਰੇ ਤੋਂ ਮਤਲਬ ਹੈ।

¶ਦੋ ਲਿਖਤੀ ਨੁਸਖਿਆਂ ਵਿੱਚ ਅੰਕ ੩, ੪, ੫ ਦੀ ਥਾਵੇਂ ਪਾਠ ਇਉਂ ਹੈ:-

ਆਯੋ ਸ੍ਰੀ ਗੁਰ ਅਰਜਨੁ ਪਾਸਿ ॥ ਹਾਥ ਜੋਰ ਕੀਨੀ ਅਰਦਾਸ ॥ 'ਸ੍ਰੀ ਗੁਰ ਤੁਮਰੇ ਸਿੱਖ ਅਨੇਕ। ਜਿਨਕੇ ਹਿਰਦੇ ਗਜਾਨ ਬਿਬੇਕ ॥ ੩ ॥ ਸੱਤਿਨਾਮ ਸੰਗ ਜਿਨ ਲਿਵਲਾਈ ॥ ਆਪ ਤਰੇ ਬਹੁ ਸੰਗ ਤਰਾਈ ॥ ਸਦਾ ਨਾਮ ਸੰਗ ਪ੍ਰੀਤੀ ਜਾਂਕੀ ॥ ਇੱਛਾ ਮਨ ਮਹਿਂ ਦਰਸ਼ਨ ਤਾਂਕੀ ॥ ੪ ॥ ਬਿਖੈ ਬਾਸਨਾ ਜਿਨੋ ਤਿਆਗੀ ॥ ਤੁਮਰੇ ਚਰਨਨਿ ਕੀ ਲਿਵਲਾਗੀ ॥ ਤਿਨ ਕੋ ਦਰਸ਼ਨ ਮੋਹਿ ਕਰਾਵੋ ॥ ਇਸਥਲ ਹੈ ਕੇ ਅਪਰ ਬਤਾਵੋ'। ੫ ॥ ਸੁਨਿ ਕਰਿ ਸ੍ਰੀ ਗੁਰ ਵਾਕ ਉਚਾਰਾ ॥ 'ਚਾਹਤਿ ਤੁਮ ਸਿੱਖਨਿ ਹਿਤੁ ਧਾਰਾ ॥ ਜੋ ਮਮ ਪਿਆਰੇ ਸਿਖ ਹੈਂ ਭਾਈ ॥ ਭਾਣਾ ਮਾਨਜੋ ਸਭਿ ਸੁਖ ਪਾਈ ॥ ੬ ॥ ਤਿਨ ਕੋ ਦਰਸ਼ਨ ਕਰੀਏ ਜਾਇ ॥ ਸੰਮਨੁ ਸਿਖ ਸਹਿਬਾਜ ਪੁਰ ਥਾਹਿ ॥ ਤਿਹ ਠਾਂ ਜਾਕੇ ਦਰਸ਼ਨ ਕਰੇ ॥ ਮਿਲੋ ਪ੍ਰੇਮ ਤੇ ਸਰਧਾ ਧਰੋ' ॥ ੭ ॥ ਸੁਨ ਗੁਰਵਾਕ ਸਰਬ ਬਿਧਿ ਜਾਨਿ ॥ ਬੰਦਨ ਕਰਿ ਗੁਰ, ਕੀਨਿ ਪਿਆਨ ॥ ਕਪੂਰ ਦੇਵ ਤਹਿਂ ਪੁਰਿ ਚਲ ਗਯੋ ॥ ਸਿਮਰ ਸੰਗ ਮੇਲ ਤਹਿਂ ਭਯੋ ॥ ੮ ॥ ਸਿਮਣ ਮਿਲਯੋ ਪ੍ਰੇਮ ਅਤਿ ਧਾਰਾ ॥

[ਬਾਕੀ ਟੂਕ ਅਗਲੇ ਸਫੇ ਦੇ ਹੇਠ]

ਸੁ ਮਨ ਅਹਿਲਾਦ। ਕਰਿ ਕਰਿ ਤਯਾਰ ਸਦਨ ਮਹਿਂ ਧਰੈ। ਵਾਹਿਗੁਰੂ ਮੁਖ ਨਾਮ ਉਚਰੈ॥੬॥ਕਪੂਰ ਦੇਉ ਸਭਿ ਪੇਖਤਿ ਰਹਯੋ।ਜਿਹ ਪਰਕਾਰ ਕਰਤਿ ਵਹੁ ਲਹਯੋ। ਜਬਿ ਕਰਿ ਕਾਰ ਅਯੋ ਢਿਗ ਸੋਇ। ਕਪੂਰ ਦੇਵ ਪਿਖਿ ਬਿਸਮੈਂ ਹੋਇ ॥੭॥ ਬੈਠਿ ਨਿਕਟ ਤਿਨ[1] ਪੂਛੀ ਫੇਰ।'ਧੰਨ ਭਾਗ ਤੁਮ ਦਰਸ਼ਨ ਹੇਰ। ਦਯਾ ਕਰੀ ਦਰਸ਼ਨ ਦਿਯ ਆਨੋ। ਕੌਨ ਕਾਜ ਮੁਖ ਕਰੋ ਬਖਾਨੋ*'॥੮॥ਕਹਯੋ ਕਪੂਰ ਦੇਉ'ਕਯਾ ਕਰੈਂ?।ਮੁਹਿ ਗੁਰ ਪਠਯੋ,ਨ ਢਿਗ ਕੁਛ ਥਿਰੈ[2]'। ਕਹਤਿ ਭਯੋ 'ਇਹ ਕਾਜ ਜਰੂਰ। ਰਹੌਂ ਨਿਸਾ ਸਭਿ ਤੋਰ ਹਦੂਰ' ॥੯॥ ਸਭਿ ਦਿਨ ਮਹਿਂ ਧੰਧਾ ਕਰਿ ਲੀਨਿ। ਨਿਸ ਮਾਂਹਿ ਸੁਤ ਪਿਤ ਕਿਰਤਨ ਕੀਨ।ਕਰਯੋ ਪ੍ਰਸੰਨ ਰਹੇ ਤਿਸ ਪਾਸ। ਭਈ ਪ੍ਰਾਤ ਜਬਿ ਉਦਯੋ ਪ੍ਰਕਾਸ਼॥ ੧੦॥ ਤਹਾਂ ਧਾਰਵੀ ਲੀਨਿਸਿ ਮਾਲ। ਪੀਛੇ ਪਰੀ ਗੁਹਾਰ[3] ਬਿਸਾਲ। ਬਿਰ ਸੰਮਣ ਕੋ ਸੁਤ ਚਲਿ ਗਯੋ।ਗੋਰੀ ਲਗੀ ਮ੍ਰਿਤਕ ਸੋ ਭਯੋ॥ ੧੧॥ਕਰਿ ਰਾਖਯੋ ਬਹੁ ਕਾਸ਼ਟ ਤਯਾਰੀ। ਸੋ ਲੇ ਕਰਿ ਸੁਤ ਚਿਖਾ[4] ਸੁਵਾਰੀ। ਤਿਹ ਉਚਵਾਇ ਜਥਹਿ ਲੇ ਚਾਲੇ। ਸੰਮਣ ਕਿਰਤਨ ਕਰਤਿ ਬਿਸਾਲੇ॥੧੨॥ਸੁਤ ਮ੍ਰਿਤੁ ਕੇ ਆਗੇ ਚਲਿ ਗਯੋ। ਕਾਸ਼ਟ ਸੰਗ ਦਾਹ ਕਰਿ ਦਯੋ। ਨਰ ਬਤਰਾਵਨਿ ਕੋ[5] ਜਬਿ ਆਇ। ਸਭ ਸਤਰੰਜੀ ਦੀਨਿ ਡਸਾਇ॥ ੧੩॥ ਪਿਖਤਿ ਕਪੂਰ ਦੇਉ ਬਿਸਮਾਯੋ। ਕਹਯੋ 'ਜਿ ਤੈਂ ਪੂਰਬ ਲਖਿ ਪਾਯੋ। ਗੁਰ ਤੇ ਜਾਚਿ ਲੈਤਿ ਸੁਤ ਬੈਸ।ਜੀਵਤਿ ਰਹਤਿ ਸੁ ਬਰ ਤੇ ਜੈਸ[6]'॥੧੪॥ ਸੰਮਨ ਕਹਯੋ 'ਸਰੀਰ ਅਨਿੱਤ। ਇਨ ਬਿਨਸਨਿ ਅਚਰਜ ਨਹਿਂ,ਮਿੱਤ[7]'। ਤਨ ਬਿਨਸੇ ਜੋ ਸ਼ੋਕ ਕਰੰਤੇ। ਤਿਨ ਸਮ ਮੂਰਖ ਅਪਰ ਨ ਜੰਤੇ[8] ॥੧੫॥ ਗੁਰ ਤੇ ਮੰਗੀਅਹਿ ਨਾਮ ਸਹਾਇ। ਜੋ ਪ੍ਰਲੋਕ ਮਹਿਂ ਸੰਗ ਸਿਧਾਇ। ਪਿਤ

[1]ਸਿਮਣ ਨੇ। [2]ਤੈਂ (ਆਪ) ਮੇਰੇ ਪਾਸ ਕੁਛ ਖੇਠਦੇ ਨਹੀਂ। [3]ਵਹੀਰ। [4]ਪੁੱਤ੍ਰ ਦੀ ਚਿਖਾ। [5]ਬੁਲਾਵਣ ਭਾਵ ਸ਼ੋਕ ਕਰਨ ਲਈ, ਪਰਚਾਉਣੀ ਕਰਨ ਲਈ। [6]ਜਿਵੇਂ ਕਰਨਾਲ ਜੀਂਵਦਾ ਰਹਿਆ। [7]ਹੇ ਮਿੱਤ੍ਰ। [8]ਜੀਵ। *ਅੰਕ ੬, ੭,੮, ਦੀਆ ਤਿਨ ਚੌਪਈਆਂ ਚਾਰ ਲਿਖਤੀ ਨੁਸਖਿਆਂ ਵਿੱਚ ਨਹੀਂ ਹਨ।

[illegible] [ਪਿਛਲੇ ਪੰਨੇ ਦੀ ਬਾਕੀ ਫੁਟ]

ਕੁਸ਼ਲ ਪ੍ਰਸ਼ਨ ਪੂਛੀ ਸਤਿਕਾਰਾ ॥ ਆਪਸ ਮੈਂ ਬਹੁ ਪ੍ਰੀਤ ਕਰਾਈ ॥ ਹਿਤ ਸੌਂ ਮਿਲੇ ਪਰਸਪਰ ਭਾਈ ॥ ੯ ॥ ਕਰਿ ਆਦਰੁ ਤਿਸੁ ਸਦਨ ਉਤਾਰਾ ॥ ਖਾਨ ਪਾਨ ਕਰਿਵਾਇ ਉਦਾਰਾ ॥ ਸਰਬ ਪ੍ਰਕਾਰ ਤਿਨ ਸੇਵ ਕਰਾਈ ॥ ਬਹੁਰੋ ਆਪ ਗਯੋ ਕਿਤ ਥਾਈ ॥ ੧੦ ॥ ਕਰਨਿ ਲਗਯੋ ਐਸੇ ਤਬ ਕਾਰਾ ॥ ਈਂਧਨ ਆਨਯੋ ਮੋਲ ਉਦਾਰਾ ॥ ਸਭ ਸਤ੍ਰੰਜੀਆਂ ਲਯਾਇ ਕਰ ਨਾਨਾ ॥ ਧਰਤਿ ਏਕਲੀ ਕਰਿ ਸਿਖ ਬਾਨਾ ॥ ੧੧ ॥

ਸੁਤ ਚਾਰ ਦਿਵਸ ਕੀ ਖੇਲ। ਤਨ ਤਤ ਪੰਚ ਬਿਰੋਧੀ ਮੇਲ[1] ॥ ੧੬ ॥ ਨਿਜ ਫਲ ਭੋਗੇ ਤੇ ਹੁਇ ਭਿੰਨ। ਕੋਈ ਮਰਹਿ ਨਹੀਂ ਕੋ ਜੰਨ[2]। ਆਪਨ ਸਰੂਪ ਬਿਸਾਰਿ ਲਹੇ ਦੁਖ।ਗੁਰ ਕੇ ਬਾਕ ਬਿਚਾਰਨਿ ਤੇ ਸੁਖ ॥੧੭॥'ਨਹਿ ਕਿਛੁ ਜਨਮੈ ਨਹਿ ਕਿਛੁ ਮਰੈ। ਆਪਨਿ ਚਲਿਤ ਆਪ ਹੀ ਕਰੈ'। ਇਹੁ ਗੁਰਬਾਕ ਬਿਚਾਰਹੁ ਤਾਸ। ਘਟ ਮਟਤੇ ਨ ਬਿਕਾਰ ਅਕਾਸ਼[3]॥੧੮॥ਤਿਮ ਤਨ ਜਨਮੇ ਮਰਨ ਮਝਾਰੇ। ਆਤਮ ਰਹੈ ਦੁਹਨਿ ਤੇ ਨਯਾਰੋ'। ਸੁਨਤਿ ਕਪੂਰ ਦੇਉ ਕਰਿ ਬੰਦਨ। 'ਧੰਨ ਗੁਰੂ ਸਿਖ ਮੋਹ ਨਿਕੰਦਨ' ॥ ੧੯ ॥

ਗੋਇੰਦ, ਗੋਲਾ, ਮੋਹਨ ਤੀਨਾ।ਕੁੱਕ ਜਾਤ ਕੇ ਤਿਨਕੋ ਚੀਨਾ।ਸ੍ਰੀ ਅਰਜਨ ਕੇ ਢਿਗ ਚਲਿ ਆਏ। ਕਰਿ ਬੰਦਨ ਕੋ ਅਰਜ਼ ਅਲਾਏ ॥੨੦॥ 'ਜਿਸ ਬਿਧਿ ਹੋਇ ਉਧਾਰ ਹਮਾਰੋ। ਸੋ ਰਾਵਰਿ ਉਪਦੇਸ਼ ਉਚਾਰੋ'। ਸ੍ਰੀ ਮੁਖ ਤੇ ਫੁਰਮਾਵਨਿ ਕੀਨਿ। 'ਰਾਮ ਨਾਮ ਨਿਤ ਜਪਹੁ ਪ੍ਰਬੀਨ ॥ ੨੧ ॥ ਰਾਖਹੁ ਮਰਣ ਯਾਦ ਨਿਸ ਦਿਨ ਮੈਂ। ਪਾਪ ਨ ਹੋਇ ਲਖਹੁ ਗੁਨਿ ਮਨ ਮੈਂ।ਅਘ ਕਰਿਬੇ ਤੇ ਜਬਿ ਹਟਿ ਗਏ।ਪਿਛਲੇ[4]ਰਾਮਨਾਮਤੇ ਛਏ[5]॥੨੨॥ਹੋਇਪੁਨੀਤ ਮਹਾਂ ਸੁਖ ਪਾਵੇ। ਨਿਰਮਲ ਅੰਤਹਿਕਰਣ ਬਨਾਵੇ। ਬਹੁਰ ਗਯਾਨ ਕੀ ਉਤਪਤਿ ਹੋਇ। ਜਨਮ ਮ੍ਰਨ ਕੋ ਦੁਖ ਸਭਿ ਖੋਇ' ॥੨੩॥ ਸ੍ਰੀ ਮੁਖ ਤੇ ਸੁਨਿ ਸ਼ੁਭ ਉਪਦੇਸ਼। ਲਾਗੇ ਸਿਮਰਨਿ ਕਰਨਿ ਹਮੇਸ਼। ਨਿਕਟ ਗੁਰੂ ਕੇ ਸੇਵਤਿ ਰਹੇ। ਅੰਤ ਪਰਮਪਦ ਤੀਨਹੁ ਲਹੇ ॥੨੪॥ ਇਤਿ ਸ਼੍ਰੀਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਏਕ ਉਨਸਠਵੀ ਅੰਸੂ ॥ ੫੯ ॥

## ੬੦. [ਮੋਹਣ ਆਦਿ ਸਿਖਾਂ ਪ੍ਰਤੀ ਉਪਦੇਸ਼]।

ਦੋਹਰਾ ॥ ਰੀਜ[6] ਬਸੈ ਲਵਪੁਰੀ ਕੋ ਮੋਹਣ ਆਲਮ ਚੰਦ। ਜੋਧਾ ਜੱਲਹੁ[7] ਤੁਲਸਪੁਰਿ ਚਾਰਹੁੰ ਬਡੇ ਮਸੰਦ॥੧॥ਚੌਪਈ॥ਸ੍ਰੀ ਅਰਜਨ ਕੀ ਸੇਵਾਕਰਿਹੀਂ। ਆਨਹਿੰ ਧਨ ਸਿੱਖਨ ਮਹਿੰ ਫਿਰਿਹੀਂ। ਗੁਰੁ ਬਿਰਾਟਕਾ[8] ਖਾਹਿ ਨ ਆਪਿ। ਜਾਨਹਿ–ਇਹ ਬਿਸਾਲ ਹੈ ਪਾਪ ॥ ੨ ॥ ਮਿਲਹਿ ਅਹਾਰ ਬਿਖੈ ਜਿਮ ਮਾਖੀ। ਬਮਨ[9] ਕਰਾਵਹਿ ਰਹਹਿ ਨ ਰਾਖੀ[10]। ਤਨੌਂ ਗੁਰ ਕੇ ਧਨ ਕਰੇ ਦੂਰਾਵਨਿ। ਸਰਬ ਪਦਾਰਥ ਕਰੈਂ ਨਸਾਵਨਿ ॥ ੩ ॥ ਅਰੁ ਸਰੀਰ ਕੋ ਦੇ

---

[1]ਪੰਜ ਵਿਰੋਧੀ ਤੱਤਾਂ ਦਾ ਮੇਲ ਹੀ ਸਰੀਰ ਹੈ। [2]ਤੇ ਨਾ ਹੀ ਕੋਈ ਜੰਮਦਾ ਹੈ। [3]ਘਟ ਤੇ ਮਟ ਉਪਾਧੀ ਕਰ ਆਕਾਸ਼ ਵਿਕਾਰੀ ਨਹੀਂ ਹੁੰਦਾ। [4]ਪਿਛਲੇ(ਪਾਪ)[5]ਨਾਸ਼ ਹੋ ਜਾਣਗੇ। [6]ਬਾਜ਼ਾਰ ਦਾ ਨਾਮ ਸੀ। [7]ਭਾਈ ਜੱਲੋ। [8]ਕੌਡੀ। [9]ਉਲਟੀ, ਕੈ। [10](ਅੰਦਰ) ਰਖੀ ਹੋਈ ਰਹਿੰਦੀ ਨਹੀਂ।

ਕਰਿ ਛੀਨ[1]–।ਯਾਂਤੇ ਨਹੀਂ ਛਪਾਇ ਪ੍ਰਬੀਨ । ਸੋ ਚਾਰਹੁੰ ਇਕ ਦਿਨ ਰਥ ਚਢੇ । ਆਇ ਦਰਸ ਹਿਤ ਆਨੰਦ ਬਢੇ ॥ ੪ ॥ਕੇਤਿਕ ਪੰਥ ਜਬਹਿ ਚਲਿ ਆਏ । ਨਿਕਸਯੋ ਏਕ ਸਰਪ ਅਗਵਾਏ । ਫਨ ਬਿਲੰਦ ਕੋ ਕਰਿ ਕੈ ਊਚਾ। ਸਨਮੁਖ ਰਥ ਕੇ ਆਇ ਪਹੂਚਾ॥੫॥ਕਰੀ ਅਪਰ ਦਿਸ਼ਿ ਰਥ ਤਿਸ ਹੇਰਿ। ਤਿਤ ਕੋ ਸਮੁਖ ਭਯੋ ਅਹਿ ਫੇਰ।ਮੋਹਨ ਦੇਖਿ ਉਤਰ ਤਬਿ ਪਰਯੋ । ਇਕ ਘਟ ਲੇ ਅਹਿ ਆਗੇ ਧਰਯੋ ॥੬॥ ਕਹਯੋ'ਦਰਸ ਗੁਰ ਕੋ ਜੇ ਚਾਹੋ।ਤੌ ਪ੍ਰਵੇਸ਼ ਕਰਿ ਇਸ ਘਟ ਮਾਂਹੋ'।ਪੰਨਗ ਬਰਯੋ ਬੀਚ ਤਤਕਾਲ।ਮੁਖ ਆਛਾਦ ਕਟੋਰੇ ਨਾਲਿ ॥੭॥ ਰਥ ਮਹਿਂ ਧਰਿ ਕਰਿ ਆਇ ਸੁਧਾਸਰ। ਪ੍ਰਥਮੈ ਡੇਰਾ ਕੀਨਿ ਉਤਰ ਕਰਿ। ਪੁਨਿ ਸ੍ਰੀ ਅਰਜਨ ਕੇ ਢਿਗ ਆਏ। ਹਾਥ ਬੰਦਿ ਕਰਿ ਮਾਥ ਨਿਵਾਏ ॥੮॥ ਕਹਯੋ ਗੁਰੂ'ਤੁਮ ਕੇਤਿਕ ਅਹੋ[2]? । ਦਰਸ਼ਨ ਹਿਤ ਆਏ ਸੋ ਕਹੋ' ।ਸੁਨਿ ਕੈ ਕਹਯੋ'ਗਰੀਬ ਨਿਵਾਜ! ਹਮ ਚਾਰਹੂ ਪ੍ਰਾਪਤਿ ਭੇ ਆਜ'॥੯॥ਗੁਰ ਬੋਲੇ'ਸਿਖ ਪੰਚੋ ਏਹੁ । ਪੰਚਨਿ ਕੋ ਪ੍ਰਸਾਦਿ ਇਨ ਦੇਹੁ।ਘਟ ਮਹਿ ਮੇਲਿ ਸਰਪ ਜੋ ਆਨਾ।ਪੂਰਬ ਜਨਮ ਮਸੰਦ ਮਹਾਨਾ ॥੧੦॥ ਰਿਦਾ ਹੰਕਾਰ ਬਿਖੈ ਰਹਿ ਪਾਗੇ[3] । ਨਹੀਂ ਨਿਮਯੋ ਇਹ ਸਿੱਖਨਿ ਆਗੇ । ਯਾਂਤੇ ਫਨ ਊਚੋ ਗਤਿ[4] ਪਾਈ । ਅਰ ਇਨ ਗੁਰ ਕੀ ਕਾਰ ਛਪਾਈ॥ ੧੧ ॥ ਯਾਂਤੇ ਬਨਯੋ ਸਰਪ ਬਿਖਭੂਰ।ਅਬਿ ਲਯਾਵਹੁ ਹਮਰੇ ਸੁ ਹਜੂਰ'।ਸੁਨਿ ਗੁਰ ਬਾਕ ਉਠਾਇ ਸੁ ਲਯਾਏ।ਧਰਿ ਦਿਵਾਨਿ ਮਹਿ ਮੁਖ ਉਘਰਾਏ[5]॥੧੨॥ਫਨ ਉਠਾਇ ਕਰਿ ਨਿਕਸਯੋ ਬਾਹਰ। ਖਰੋ ਸਭਿਨਿ ਮਹਿ ਹੇਰਯੋ ਜਾਹਰ । ਗੁਰੂ ਕਹਯੋ 'ਸਰ ਅੰਮ੍ਰਿਤ ਆਨੋ[6]।ਸਭਿ ਤਨ ਪਰ ਛਿਰਕਾਵਨਿ ਠਾਨੋ' ॥ ੧੩ ॥ ਤਤਛਿਨ ਅਹਿ ਤਨ ਤਯਾਗ ਦਯੋ ਹੈ।ਰੂਪ ਪ੍ਰਕਾਸ਼ ਅਕਾਸ਼ ਗਯੋ ਹੈ । ਸ੍ਰੀ ਅੰਮ੍ਰਿਤਸਰ ਦਰਸ਼ਨ ਕਰੇ।ਅਨਿਕ ਅਘਨਿ ਕੋ ਸੋ ਨਰ ਹਰੇ॥੧੪॥ਜੋ ਸ਼ਰਧਾ ਸੰਗ ਕਰਹਿਂ ਸ਼ਨਾਨ।ਤਿਨ ਕੋ ਕਯੋਂ ਨ ਹੋਹਿ ਕੱਲਯਾਨ । 'ਢੇਸੀ ਜੋਧ ਬਿੱਪ੍ਰ ਸੰਗ ਜਾਤੀ[7]'। ਗੁਰ ਕੀ ਸ਼ਰਨ ਜਾਨਿ ਸੁਖਦਾਤੀ॥੧੫॥ਆਏ ਚਲਿ ਸ੍ਰੀ ਅਰਜਨ ਪਾਸ । ਨਮੋ ਕੀਨਿ ਠਾਨੀ ਅਰਦਾਸਿ'ਬਿੱਪ੍ਰ ਜਿ ਪੰਡਿਤ ਦੀਰਘ ਆਹਿਂ । ਹਮ ਕੋ ਲੇਤਿ ਨ ਪੰਗਤਿ ਮਾਂਹਿ॥੧੬॥ਬੈਠਿ ਸਭਿਨਿ ਮੈਂ ਹਮਹੁ ਸੁਨਾਯੋ–ਜਗਤ ਗੁਰੂ ਤੁਮ ਦਿਜ ਤਨ ਪਾਯੋ। ਖੱਤ੍ਰੀ ਕੇ ਸਿਖ ਹੋਏ ਜਾਇ। ਰੀਗ। ਅਪਰ ਜਿ

[1]ਨਾਸ਼ ਕਰ ਦਿੰਦੀ ਹੈ। [2]ਕਿਤਨੇ (ਸਿੱਖ) ਹੋ। [3]ਲਗਾ ਰਿਹਾ। [4](ਵਾਲੀ) ਹਾਲਤ। [5]ਖੋਹਲਿਆ।
[6]ਸਰੋਵਰ ਤੋਂ ਅੰਮ੍ਰਿਤ ਲਿਆਓ। [7]ਬ੍ਰਹਮਣ ਜ਼ਾਤੀ ਦੇ ਜੋਧ ਨਾਮ ਢੇਸੀ।

ਕਾਂਸ਼ੀ ਬਾਰਿ॥੧੭॥ਬਿਸ਼ਨੁ ਸੁ ਮਹਾਦੇਵ ਪੁਰਿ ਇਹੀ।ਸੋ ਤਜਾਗੇ ਤੁਮ ਸੇਵਹੁ ਨਹੀਂ।ਤੀਰਥਕ੍ਰਿਤਮ[2] ਅੰਮ੍ਰਿਤਸਰ ਹੈ।ਸੇਵਹੁ ਤਾਂਹਿ ਲਖਨੋ ਬਹੁ ਬਰ ਹੈ॥ ੧੮॥ਬੇਦਨਿ ਬ੍ਰਹਮ ਬਾਨੀ ਕੋ ਤਜਾਗੇ।ਗੁਰਬਾਨੀ ਭਾਖਾ ਸੰਗ ਲਾਗੇ।ਜਨਮ ਅਸ਼ਟਮੀ ਅਰੁ ਸ਼ਿਵਰਾਤਿ। ਬ੍ਰਤ ਇਕਾਦਸੀ ਤਜਿ ਤੁਮ ਖਾਤਿ ॥ ੧੯ ॥ ਗਾਇੱਤ੍ਰੀ, ਤ੍ਰੈ ਸੰਧਯਾ, ਤਰਪਨ[3]।ਪਿੰਡ ਪਤਲ ਕਿਰਿਆ ਕਰਿ ਬਰਜਨ। ਮਿਰਤਕ ਪਾਛੇ ਕਰਿ ਅਰਦਾਸ।ਕਰਨੌ ਕਰਾਹੁ।ਲੇਹੁ ਮੁਖ ਗ੍ਰਾਸ*॥੨੦॥ਯਾਂਤੇ ਤੁਮ ਭ੍ਰਿਸ਼ਟਿ ਅਬਿ ਹੋਏ।ਪੰਗਤਿ ਉਚਤ ਨਹੀਂ ਕਿਮ ਜੋਏ—।ਸ੍ਰੀ ਗੁਰ! ਤੁਮ ਸ਼ਰਨੀ ਹਮ ਪਰੇ।ਜਗਤ ਗਰਤ[4] ਤੇ ਕਾਢਨਿ ਕਰੇ ॥ ੨੧ ॥ ਜਾਤਿ ਮਾਨ ਸ਼੍ਰਿੰਖਲ ਤੇ[5] ਨਿਕਸੇ। ਸੀਤ ਪ੍ਰਸਾਦਿ ਖਾਇ ਮਨ ਬਿਗਸੇ। ਪ੍ਰਾਪਤਿ ਭਯੋ ਹਮਹਿ ਸਤਿਨਾਮੁ। ਜਮ ਸੋਂ ਰਹਜੋ ਨ ਕੈਸੇ ਕਾਮੁ॥੨੨॥ਤਊ ਜਿ ਪੰਡਿਤ ਕਰਿ ਅਪਮਾਨੇ। ਕਿਮ ਹਮ ਤਿਨ ਕੇ ਸੰਗਿ ਬਖਾਨੇਂ?।ਸ੍ਰੀ ਅਰਜਨ ਸੁਨਿ ਬਾਕ ਬਖਾਨਾ। 'ਤੀਰਥ ਅੰਮ੍ਰਿਤ ਤਾਲ ਮਹਾਨਾ॥੨੩॥ ਨਗਰ ਭਯੋ ਇਹ ਏਕੰਕਾਰਾ[6] ਬਿਧਿ ਹਰਿ ਸ਼ਿਵ ਪੁਰਿ[7] ਜਿਤਿਕ ਉਦਾਰਾ। ਛਿਤ ਮੰਡਲ ਕੇ ਤੀਰਥ ਸਾਰੇ। ਬਸਹਿ ਆਇ ਪਾਵਨਤਾ ਧਾਰੇਂ[8] ॥੨੪॥ ਇਕ ਤੌ ਜਲ ਕੋ ਤੀਰਥ ਮਹਾਂ। ਦੁਤਿਯ ਨਾਮ ਕੋ ਤੀਰਥ ਇਹਾਂ।ਬ੍ਰਹਮ ਗਿਆਨੀ ਆਦਿਕ ਬਡ ਸੰਤ। ਇਸ ਕੇ ਤਟ ਪਰ ਬ੍ਰਿੰਦ ਬਸੰਤਿ[9]॥੨੫॥ ਸ੍ਰੀ ਮੁਖ ਵਾਕ ॥

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥ ਕਿਲ
ਵਿਖ ਮੈਲ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥ ੧ ॥

[1]ਭਾਵ ਕਾਂਸ਼ੀ। [2]ਕੀਤਾ ਹੋਯਾ। [3]ਸੂਰਜ ਨੂੰ ਪਾਣੀ ਦੇਣਾ। [4]ਰੋਇਆ। [5]ਜਾਤੀ ਦੇ ਹੰਕਾਰ ਰੂਪੀ ਸੰਗਲ ਤੋਂ। [6]ਪਰਮੇਸ਼ੁਰ ਦਾ। [7]ਬ੍ਰਹਮਾ, ਵਿਸ਼ਨੂੰ, ਸ਼ਿਵ ਦੀਆਂ ਪੁਰੀਆਂ। [8]ਭਾਵ ਪਵਿੱਤ੍ਰਤਾ ਇੱਥੋਂ ਪ੍ਰਾਪਤ ਕਰਦੇ ਹਨ। [9]ਵੱਸਦੇ ਹਨ।

*ਇਸ ਪ੍ਰਸੰਗ ਤੋਂ ਸਾਫ ਸਿੱਧ ਹੈ ਕਿ ਗੁਰਮਰਯਾਦਾ ਪੰਜਵੇਂ ਸਤਿਗੁਰਾਂ ਦੇ ਸਮੇਂ ਪ੍ਰਚਲਤ ਸੀ। ਤੀਰਥਾਂ, ਵੇਦਾਂ, ਬ੍ਰਤਾਂ, ਗਾਇਤ੍ਰੀ, ਸੰਧਯਾ, ਤਰਪਨ, ਪਿੰਡ ਪੱਤਲ, ਕਿਰਿਆ ਆਦਿ ਦਾ ਸਿੱਖਾਂ ਵਿਚ ਤਿਆਗ ਹੋ ਚੁਕਾ ਸੀ। ਮਿਰਤਕ ਦੇ ਮਗਰੋਂ ਅਰਦਾਸ ਕਰਕੇ ਕੜਾਹ ਪ੍ਰਸ਼ਾਦ ਵਰਤਾ ਕੇ ਰਜ਼ਾ ਤੇ ਟਿਕਦੇ ਸਨ। ਭਾਈ ਸੰਤੋਖ ਸਿੰਘ ਜੀ ਨੇ ਇਹ ਵਾਰਤਾ ਸਿੰਘ ਸਭਾ ਦੀ ਉਤਪਤੀ ਤੋਂ ਬਹੁਤ ਵਰਹੇ ਪਹਿਲੋਂ ਲਿਖੀ ਹੈ, ਫਿਰ ਕਵਿ ਜੀ ਨੇ ਇਹ ਪ੍ਰਸੰਗ ਭਾਈ ਮਨੀ ਸਿੰਘ ਜੀ ਦੀ ਰਚੀ ਯਾਰਵੀਂ ਵਾਰ ਦੀ ਟੀਕਾ (ਸਿੱਖਾਂ ਦੀ ਭਗਤਮਾਲ) ਤੋਂ ਲਏ ਹਨ ਜੋ ਉਨ੍ਹਾਂ ਤੋਂ ਬਹੁਤ ਪਹਿਲੇ ਲਿਖੇ ਗਏ ਸਨ। ੧੮੬੪ ਦਾ ਨੁਸਖਾ ਲਿਖਤੀ ਅਸਾਂ ਦੇਖਿਆ ਹੈ। ਇਸ ਤਰ੍ਹਾਂ ਸਿੰਘ ਸਭਾ ਦੀ ਉਤਪਤੀ ਤੋਂ ਸਠ ਸੱਤਰ ਸਾਲ ਪਹਿਲੇ ਇਹ ਖਿਆਲ ਸਿੱਖਾਂ ਦੀ ਕਲਮ ਤੋਂ ਲਿਖੇ ਬੀ ਜਾ ਚੁਕੇ ਸਨ।

ਚੌਪਈ॥ ਗਨ ਅਘ ਕਰਿ ਪ੍ਰਾਨੀ ਜੋ ਮੱਜਤਿ। ਤੀਰਥ ਮਹਾਂ ਬਿਖੈ ਸਭਿ ਤੱਜਤਿ। ਪਾਪਨਿ ਤੇ ਆਕੁਲ ਹੁਇ ਆਵਤਿ। ਇਹਾਂ ਧੂਰ ਸੰਤਨ ਕੀ ਪਾਵਤਿ॥੨੬॥ਕਥਾ ਕੀਰਤਨ ਸੁਨਿ ਕਰਿ ਤਬਿ ਹੀ।ਤੀਰਥ ਗਨ ਪਾਵਨ ਹੁਇਂ ਸਭਿ ਹੀ'। ਸਿਖਨਿ ਬੂਝਯੋ 'ਜਗ ਮਹਿਂ ਜੋਵੈ[1]। ਜਲ ਸੋਂ ਮਲਿ ਕਰਿ ਮਲ ਕੋ ਖੋਵੈਂ॥੨੭॥ ਚਰਨ ਧੂਰ ਤੇ ਮਲ ਕਿਮ ਜਾਵੈ?'। ਸੁਨਿ ਸਤਿਗੁਰ ਦ੍ਰਿਸ਼ਟਾਂਤ ਬਤਾਵੈਂ। ਸੱਜੀ ਸਾਬਨ ਮਲ ਹੀ ਹੋਵੈਂ। ਤਿਨ ਤੇ ਮਲ ਬਸਤ੍ਰਨਿ ਕੀ ਧੋਵੈਂ ॥੨੮॥ ਤਿਮ ਸੰਤਨਿ ਪਦ ਰਜ[2] ਅਤਿ ਪਾਵਨ। ਹੈ ਸਮਰਥ ਗਨ ਪਾਪ ਨਸਾਵਨਿ। ਤਿਮ ਗੁਰ ਸ਼ਬਦ ਸ੍ਰਵਨ ਧੁਨਿ ਪਰੇ। ਪ੍ਰੇਮਾ ਭਗਤਿ ਉਪਾਵਨਿ ਕਰੇ॥ ੨੯ ॥ ਸਭਿ ਥਲ ਜਲ ਕੋ ਤੀਰਥ ਅਹਾ। ਅਧਿਕ ਨਾਮ ਕੋ ਤੀਰਥ ਇਹਾਂ।ਬਿਚ ਜਹਾਜ ਸਮ ਸ਼੍ਰੀ ਹਰਿਮੰਦਿਰ।ਜਿਸ ਮੋ ਨਾਮ ਮੁਹਾਨਾ[3] ਸੁੰਦਰ ॥੩੦॥ਸ਼ਿਵ ਸਿਰ ਤੇ ਗਿਰਿ ਗੰਗ ਪ੍ਰਵਾਹੂ। ਮਿਲੇ ਪੁਚਾਵਤਿ[4] ਸਾਗਰ ਮਾਂਹੂ। ਤਿਮ ਗੁਰ ਮੁਖ ਤੇ[5] ਨਿਕਸੀ ਬਾਨੀ। ਪਠਹਿ ਬਿਚਾਰਿ ਕਮਾਇ ਜੁ ਪ੍ਰਾਨੀ ॥ ੩੧ ॥ ਸੋ ਪ੍ਰਭੁ ਕੇ ਪਗ ਸੰਗ ਮਿਲਾਵਤਿ। ਬਹੁਰ ਬ੍ਰਹਮ ਮਹਿ ਮਿਲਿਬੋ ਪਾਵਤਿ। ਦੋਨਹੁ ਤੀਰਥ ਇਹਾਂ ਬਿਸਾਲੇ। ਜਨ ਕੋ ਕਰਹਿਂ ਨਿਹਾਲ ਸੁਖਾਲੇ॥੩੨॥ਬਿਸ਼ਨੁਰੂਪ ਬਨਿ ਪੁਰਖ ਅਕਾਲ। ਕਰੇ ਸ੍ਵਾਸ ਤੇ ਬੇਦ ਬਿਸਾਲ।ਦ੍ਵਾਦਸ਼ ਮਹਾਂ ਵਾਕ*ਕੋ ਪਾਇ। ਕਮਲਾਸਨ ਬਿਸਤਾਰ ਉਪਾਇ॥੩੩॥ਬਹੁਰ ਬਯਾਸ ਨੇ ਬਹੁ ਬਿਸਤਾਰੇ।ਜੋ ਪਰਿਵਿਰਤਿ ਭੁਏ ਜਗ ਸਾਰੇ। ਤਿਸੀ ਅਕਾਲ ਪੁਰਖ ਤਨ ਬਿਏ।ਸੰਤ ਰੂਪ ਸ਼੍ਰੀ ਨਾਨਕ ਭੁਏ॥ ੩੪ ॥ ਕਲਿ ਕੇ ਜੀਵ ਉਧਾਰਨਿ ਕਾਰਨਿ। ਕਰੇ ਬੇਦ ਤੇ ਸ਼ਬਦ ਉਚਾਰਨਿ†। ਸਮਝਹਿ ਨਰ ਮਤਿਮੰਦ ਸੁਖਾਰੇ। ਕਰਿ ਉਪਦੇਸ਼ ਕਰੋਰਹੁੰ ਤਾਰੇ॥੩੫॥ ਸੰਜਮ ਸੋਂ ਅਹਾਰ ਨਿਤ ਕਰਿਬੋ। ਇਹੁ ਇਕਾਦਸ਼ੀ ਸਿਖ ਬ੍ਰਤ ਧਰਿਬੋ। ਪੰਦ੍ਰਹਿ ਦਿਵਸਨਿ ਮਹਿਂ ਸੋ[6] ਆਵੈ। ਸੋ ਸਿੱਖਨਿ ਕੋ ਨਿਤਪ੍ਰਤਿ ਭਾਵੈ ॥ ੩੬ ॥ ਸ਼੍ਰੀ ਨਾਮਦੇਵ ਵਾਕ ॥

ਰਾਮ ਸੰਗਿ ਨਾਮ ਦੇਵ ਜਨ ਕਉ ਪ੍ਰਤਗਿਆ ਆਈ॥ ਏਕਾਦਸੀ ਬ੍ਰਤੁ ਰਹੈ

[1]ਦੇਖੀਦਾ ਹੈ। [2]ਚਰਨ ਧੂੜ। [3]ਮਲਾਹ। [4](ਜੋ ਆ) ਮਿਲੇ (ਤਿਸਨੂੰ) ਪਹੁੰਚਾਂਵਦੀ ਹੈ। [5]ਗੁਰਾਂ ਦੇ ਮੁਖਾਰਵਿੰਦ ਤੋਂ। [6]ਭਾਵ ਇਕਾਦਸ਼ੀ। *ਦੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੫੨ ਅੰਕ ੩੫ ਦੀ ਹੇਠਲੀ ਟੂਕ। †ਗੁਰਬਾਣੀ ਵੇਦਾਂ ਦਾ ਟੀਕਾ ਨਹੀਂ ਹੈ, ਦੇਖੋ ਰਾਸ ੩ ਦੇ ਅੰਸੂ ੪੧ ਵਿਖੇ ਅੰਕ ੧੧ ਤੇ ੫੦ ਦੀਆਂ ਹੇਠਲੀਆਂ ਟੂਕਾਂ।

ਕਾਹੇ ਕਉ ਤੀਰਥਿ ਜਾਈਂ ॥ ੧ ॥

ਚੌਪਈ ॥ ਬਿੱਪ੍ਰ ਜਾਤਿ ਤਨ ਕੇ ਅਭਿਮਾਨੀ[1]। ਗੁਰਸਿੱਖ ਹੋਵਤਿ ਆਤਮ ਗਯਾਨੀ। ਧਰਹਿਂ ਅਹੰ ਤਨ ਸੇ ਚੰਡਾਲ। ਪ੍ਰੀਤਿ ਚਰਮ ਚਰਬੀ ਕੇ ਨਾਲ ॥ ੩੭ ॥ ਸੋ ਬ੍ਰਹਮਨ ਜਿਨ ਬ੍ਰਹਮ ਪਛਾਨਯੋ। ਸਭਿ ਘਟ ਮਹਿਂ ਇਕ ਪੂਰਨ ਜਾਨਯੋ। —ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਹਮਣੁ ਕਹੀਅਤੁ ਹੈ ਹਮਾਰੈ— ॥ ੩੮ ॥ ਹਾਡ ਚਰਮ ਮਿਜ[2] ਸ਼੍ਰੋਨਤ ਮਾਸ। ਧਰਹਿ ਪ੍ਰੀਤਿ, ਚੰਡਾਲ ਅਵਾਸ[3]। ਤੁਮ ਬ੍ਰਹਮਨ ਹੋ ਬ੍ਰਹਮ ਪਛਾਤਾ। ਨਿਜ ਸਰੂਪ ਕੇ ਨਿਤ ਰੰਗ ਰਾਤਾ ॥ ੩੯ ॥ ਤਰਪਨ ਪਿੰਡ ਪੱਤਲ ਗਾਇੱਤ੍ਰੀ। ਪਿਤਰ ਲੋਕ ਪ੍ਰਾਪਤਿ ਪਾਵਿੱਤ੍ਰੀ[4]। ਤੁਮ ਸਤਿਨਾਮ ਜਪਹੁ ਸੁਖ ਰਾਸ। ਪਹੁੰਚਹੁ ਵਾਹਿਗੁਰੂ ਪਗ ਪਾਸ ॥ ੪੦ ॥ ਪਿਤਰਲੋਕ ਸਿਖ ਬਾਂਛਤਿ ਨਾਂਹੀ। ਅਬਿਨਾਸ਼ੀ ਨਿਜ ਰੂਪ ਸਮਾਹੀ। ਜਿਮ ਸਭਿ ਛਿਤ ਕੇ ਨ੍ਰਿਪਤਿ ਪ੍ਰਪੰਨਾ[5]। ਏਕ ਗ੍ਰਾਮ ਤੇ ਹ੍ਵੈ ਨ ਪ੍ਰਸੰਨਾ॥੪੧॥ਜੋ ਗਰੀਬ ਲੇ ਬਹੁ ਹਰਖਾਵੈ। ਤਿਮ ਨਰਕੀ[6] ਪਿਤਰਨ ਪੁਰਿ ਪਾਵੈ। ਗੁਰ ਕੇ ਸਿੱਖ ਸੁਰਗ ਨਹਿਂ ਬਾਂਛੈ। ਬ੍ਰਹਮ ਰੂਪ ਪ੍ਰਾਪਤਿ ਜੇ ਆਛੈ[7]॥ ੪੨॥ਸ੍ਰੀ ਅਰਜਨ ਤੇ ਨਿਰਨੇ ਸੁਨਿ ਕਰਿ।ਭਏ ਪ੍ਰਸੰਨ ਨ੍ਰਿਸੰਸੇ ਦਿਜਬਰ। ਗੁਰ ਨਿਸ਼ਚੇ ਤੇ ਲਹਿ ਬ੍ਰਹਮ ਗਯਾਨ। ਜਾਤਿ ਪਾਤਿ ਕੀ ਤ੍ਯਾਗੀ ਆਨ॥ ੪੩॥ਜਾਤਿ ਕਾਨ ਗਾਢੀ ਪਗ ਬੇਰੀ। ਬੰਧੇ ਦੁਖ ਪ੍ਰਾਪਤਿ ਬਹੁਬੇਰੀ। ਬਿਨ ਗੁਰ ਕਰੁਨਾ ਛੂਟਤਿ ਨਾਂਹੀ। ਪਚੇ ਪਰਹਿਂ ਪਰਵਾਰਨਿ ਮਾਂਹੀ ॥ ੪੪ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨਿ' ਪ੍ਰਸੰਗ ਬਰਨਨ ਨਾਮ ਸਠਮੋ ਅੰਸੂ ॥ ੬੦ ॥

## ੬੧. [ਧੁੱਟੇ ਜੋਧਾ ਆਦਿ ਸਿੱਖਾਂ ਪ੍ਰਤੀ ਉਪਦੇਸ਼]।

ਦੋਹਰਾ॥ ਧੁੱਟੇ ਜੋਧਾ ਜਾਮ*ਦ੍ਵੈ ਸ੍ਰੀ ਅਰਜਨ ਢਿਗ ਆਇਕਰਿ ਬੰਦਨ ਬੈਠੇ ਤਬੈ ਬੂਝੇ ਸਹਿਜ ਸੁਭਾਇ ॥੧॥ ਚੌਪਈ॥'ਸ੍ਰੀ ਗੁਰ! ਇਮ ਹੈ ਹੁਕਮ ਤੁਮਾਰੋ —ਮਨ ਇਕਾਗ੍ਰ ਕਰਿ ਭਜਨ ਸੁਧਾਰੋ—। ਕਰਿ ਹਾਰੇ ਹਮ ਅਨਿਕ ਉਪਾਇ ਨਹੀਂ[8] ਇਕਾਗਰਤਾ ਮਨ ਪਾਇ'॥੨॥ ਸੁਨਿ ਸਤਿਗੁਰ ਕਹਿ ਉੱਤਰ ਤਿਨ ਕੋ। 'ਪ੍ਰਥਮ ਨ ਲਖਹੁ ਸੁਭਾਵ ਜਿ ਮਨ ਕੋ। ਲਗੋ ਪਛਾਨਨਿ ਅਬਿ ਗਤਿ ਅੰਤਰਿ[9]। ਇਸੀ ਜਤਨ ਮਹਿਂ ਰਹੋ ਨਿਰੰਤਰ ॥ ੩ ॥ ਨਿਕਸਹਿ ਮਨ ਪੁਨ ਜੋਰਹੁ[10] ਆਨਿ। ਪੁਨ ਪੁਨ ਰੋਕਹੁ ਬਨਿ ਸਵਧਾਨ। ਸਹਿਜ ਸੁਭਾਇਕ

---

[1] ਹੰਕਾਰੀ ਹੁੰਦੇ ਹਨ। [2] ਮਿੱਝ। [3] ਉਹ ਚੰਡਾਲ ਘਰ ਦਾ ਹੈ। [4] ਪਵਿੱਤ੍ਰ ਪਿਤਰ ਲੋਕ ਨੂੰ ਪ੍ਰਾਪਤ ਕਰਦੀ ਹੈ। [5] ਜਿਵੇਂ ਸਾਰੀ ਪ੍ਰਿਥਵੀ ਦੇ ਰਾਜ ਪਦ ਨੂੰ ਪ੍ਰਾਪਤ ਹੋਇਆ ਰਾਜਾ, ਚਾਹੇ ਦੱਖਣ ਕੁਦਰਤੀ ਰਾਜਾ। [6] ਨਰਕੀ (ਪੁਰਸ਼)। [7] ਨਹੀਂ ਸੀ ਜਾਣਦੇ। [8] (ਅੰਦਰ—) ਵਿਚ ਦੀ ਹਾਲਤ। [9] ਜੋੜੋ (ਨਾਮ ਵਿਚ)। *ਪਾਠ—ਸ੍ਰੂਦ। ੧੧ ਵੀਂ ਵਾਰ ਵਿਚ 'ਜੋਧ ਤੇ ਜਾਮੂ ਧੁੱਟੇ' ਲਿਖਿਆ ਹੈ।

ਥਿਰਤਾ ਹੋਇ।ਪਾਵਹੁ ਸ਼੍ਰੇਯ ਕਸ਼ਟ ਗਨ ਖੋਇ'॥੪॥ ਸੁਨਿ ਉਪਦੇਸ਼ ਜਤਨ ਤਿਮ ਠਾਨਾ।ਸੋ ਪ੍ਰਾਪਤਿ ਹੋਏ ਕੱਲਯਾਨਾ। ਮੰਝ ਕੇ ਸੰਗ ਪਿਰਾਣਾ ਆਯੋ। ਸਤਿਗੁਰ ਆਗੇ ਸੀਸ ਨਿਵਾਯੋ ॥ ੫॥ 'ਦਿਹੁ ਉਪਦੇਸ਼ ਹੋਹਿ ਕਲਯਾਨੇ'। ਸ਼੍ਰੀ ਮੁਖ ਤੇ ਸ਼ੁਭ ਵਾਕ ਬਖਾਨੇ। 'ਸਰਵਰ ਕੇ ਮੁਰੀਦ ਤੁਮ ਦੋਊ। ਸਿੱਖੀ ਕਠਨ ਕਮਾਇ ਨ ਸੋਊ[1]'॥੬॥ ਕਹਨਿ ਲਗੇ 'ਤੁਮ ਦਰਸ਼ਨ ਭਯੋ। ਤਬਿ ਤੇ ਹਮਰੋ ਮਨ ਫਿਰਿ ਗਯੋ। ਹਿੰਦੂ ਜਨਮ ਹਮ ਤੁਰਕ ਮਨਾਵੈਂ। ਗਯੋ ਧਰਮ ਪਰਲੋਕ ਗਵਾਵੈਂ'॥੭॥ ਸੁਨਿ ਗੁਰ ਕਹ੍ਯੋ 'ਜਾਹੁ ਨਿਜ ਧਾਮ। ਪ੍ਰਥਮ ਢਾਹੁ ਸੁਲਤਾਨ ਮੁਕਾਮ। ਪੁਨ ਆਵਹੁ ਹਮ ਸਿੱਖ ਬਨਾਵੈਂ। ਸ਼ੁਭ ਅਪਨੋ ਉਪਦੇਸ਼ ਬਤਾਵੈਂ'॥੮॥ ਸੁਨਤਿ ਜਾਇ ਤਿਸ ਥਾਨ ਬਿਦਾਰਾ[2]। ਗੁਰ ਢਿਗ ਆਇ ਪ੍ਰਸੰਗ ਉਚਾਰਾ। ਸ਼੍ਰੀ ਮੁਖ ਤੇ ਸੇਵਾ ਫੁਰਮਾਈ। 'ਮੰਝ ਵਹਿਰ ਤੇ ਈਂਧਨ ਲ੍ਯਾਈ ॥੯॥ ਤੂੰ ਚੁੱਲ੍ਹੇ ਝੋਕਨਿ ਪਰ ਰਹੋ। ਇਹ ਸਿੱਖਨਿ ਕੀ ਸੇਵਾ ਲਹੋ। ਅੰਤਹਿਕਰਨ ਸ਼ੁੱਧ ਹੁਇ ਜਬੈ। ਹਮ ਉਪਦੇਸ਼ ਬਤਾਵਹਿ ਤਬੈ ॥੧੦॥ ਨਿਤ ਗੁਰ ਸ਼ਬਦ ਸੁਨਹੁ ਮਨ ਲਾਇ। ਕਥਾ ਕੀਰਤਨ ਹੁਇ ਜਿਸ ਥਾਇਂ। ਸਿੱਖਨਿ ਜੂਠੇ ਬਾਸਨ ਜੋਇ। ਕਰਹੁ ਪਖਾਰਨਿ ਮਾਂਝਨਿ ਸੋਇ' ॥੧੧॥ ਸੁਨਿ ਕਰਿ ਸੇਵ ਲਗੇ ਹਰਖਾਇ। ਚਿਰੰਕਾਲ ਗੁਰ ਸੰਗਤਿ ਪਾਇ। ਭਯੋ ਪਿਰਾਣਾ ਸਿੱਧ ਬਿਸਾਲਾ। ਬ੍ਰਹਮ ਗ੍ਯਾਨ ਲਹਿ ਸਦਾ ਸੁਖਾਲਾ॥੧੨॥ ਅੰਤ ਪ੍ਰਯੰਤ ਰਹ੍ਯੋ ਗੁਰ ਤੀਰ। ਸੇਵੇ ਸ਼੍ਰੀ ਹਰਿ ਗੋਵਿੰਦ ਧੀਰ। ਕਥਾ ਮੰਝ ਕੀ ਅਪਰ ਸਥਾਨ।ਬਰਨਨਿ ਕਰੀ* ਸੁਨਹੁ ਸਿਖ ਕਾਨ॥੧੩॥ ਹਮਜ਼ਾ ਜੱਜਾ[3] ਮਿਲਿ ਜੁਗ ਭ੍ਰਾਤ। ਬਾਲਾ[3] ਮਰਵਾਹਾ[4] ਵੱਖ੍ਯਾਤ। ਅਪਰ ਓਹਰੀ[4] ਨਾਨੋ[3]ਆਯੋ। ਸੂਰੀ ਹੁਤੋ ਚੌਧਰੀ[5] ਗਾਯੋ ॥ ੧੪ ॥ ਸ਼੍ਰੀ ਅਰਜਨ ਕੇ ਪਹੁੰਚੇ ਪਾਸ। ਬੰਦਨ ਕਰਿ ਭਾਖੀ ਅਰਦਾਸ। 'ਗੁਰੂ ਗ਼ਰੀਬ ਨਿਵਾਜ ਮਹਾਨਾ!। ਬੀਚ ਪੁਰਾਨ ਸੁਨਜੋ ਹਮ ਕਾਨਾ॥੧੫॥—ਕਾਸ਼ੀ ਕੇਰ ਮਹਾਤਮ ਭਾਰੇ। ਮਰੇ ਤਹਾਂ ਮੁਕਤੀ ਲੇ ਸਾਰੇ। ਸ਼ਿਵ ਕੇ ਨਿਕਟ ਵਾਸ ਕੋ ਪਾਵੈ। ਜਨਮ ਮਰਨ ਕੋ ਕਸ਼ਟ ਮਿਟਾਵੈ—॥ ੧੬ ॥ ਆਪ ਸੁਧਾਸਰ ਮਹਿਮਾ ਭਾਖੀ। ਸ੍ਰੀ ਗ੍ਰੰਥ ਸਾਹਿਬ† ਮਹਿ ਰਾਖੀ। ਕਹੋ ਮਹਾਤਮ,ਹੈ ਇਸ ਜੈਸੇਂ[6]।ਨਿਰਨੇ ਕਰਹੁ ਲਹੈਂ ਸਿਖ ਤੈਸੇ' ॥੧੭॥ ਸ਼੍ਰੀ ਅਰਜਨ ਜੀ ਸੁਨਤਿ ਵਖਾਨਾ। 'ਤੀਰਥ ਰਚਨਿ

---

[1]ਕਮਾ ਨਹੀਂ ਹੋਣੀ। [2]ਢਾਹਿਆ। [3]ਨਾਮ। [4]ਜਾਤ ਹੈ। [5]ਸੂਰੀ ਚਉਧਰੀ। [6]ਜੈਸੇ ਇਸਦਾ ਹੈ।

*ਦੇਖੋ ਦੂਜੀ ਰਾਸ, ਅੰਸੂ ੪੩ ਤੇ ੪੪। †ਪਾ:-ਸ਼੍ਰੀ ਸਾਹਿਬ ਸਬਦੋਂ।

ਸੁਧਾਸਰ ਠਾਨਾ। ਇਸ ਕੇ ਗਿਰਦੇ ਦ੍ਵਾਦਸ਼ ਕੋਸ। ਤੀਰਥ ਤੀਨ ਲੋਕ ਕੇ ਜੋ ਸੁ[1] ॥੧੮॥ ਕਲਿਯੁਗ ਤੇ ਧਰਿ ਕਰਿ ਉਰ ਤ੍ਰਾਸ। ਸਗਰੇ ਆਵਹਿ ਕਰਹਿਂ ਨਿਵਾਸ। ਸਭਿ ਕੋ ਫਲ ਇਸ ਥਲ ਤੇ ਹੋਇ। ਬਾਸ ਕਰਹਿਂ ਇਹ ਠਾਂ ਨਰ ਜੋਇ ॥੧੯॥ ਬੀਚ ਬਨਯੋ ਸੁੰਦਰ ਹਰਿਮੰਦਿਰ। ਨਿਸ ਦਿਨ ਸੱਤਿਨਾਮ ਜਿਸ ਅੰਦਰ।ਸ੍ਰੀ ਗੁਰ ਕੀ ਬਾਨੀ ਸ਼ੁਭ ਰਰੈਂ। ਜਿਸ ਮਹਿਂ ਨਾਮ ਮਹਾਤਮ ਧਰੈਂ* ॥੨੦॥ ਨਾਮ ਰੁ ਨਾਮੀ ਭੇਦ ਨ ਕੋਈ। ਯਾਂਤੇ ਬਾਸ ਪ੍ਰਮੇਸ਼ੁਰ ਹੋਈ। ਜਿਮ ਗੰਗਾ ਮਹਿਂ ਮੁਖ ਹਰਿਦ੍ਵਾਰ। ਤਿਮ ਹਰਿ ਪੌਰ[2] ਇਹਾਂ ਨਿਰਧਾਰ॥੨੧॥ਨਿਰਗੁਨ ਰੂਪ ਨਾਮ ਬ੍ਰਹਮ ਗ੍ਯਾਨ[3]।ਸਗੁਨ ਸਰੂਪ[4] ਆਪ ਭਗਵਾਨ। ਦੋਨਹੁਂ ਬਾਸ ਕਰਹਿਂ ਜਬਿ ਇਸਮੈ। ਮੱਜਿਤ ਦਰਸਤਿ ਅਘ ਰਹਿ ਕਿਸ ਮੈਂ? ॥੨੨॥ ਦਿਨਪ੍ਰਤਿ ਬਸਹਿ ਬਧਹਿ ਅਧਿਕਾਇ। ਲਛਮੀ ਬਰਨ ਬਸਹਿ ਇਸ ਆਇ। ਜਹਿ ਸ੍ਰੀ ਕਰਤਾ ਪੁਰਖ ਅਕਾਲ। ਬਿਧਿ ਸ਼ਿਵ ਬਸਹਿਂ ਪ੍ਰਭੂ ਕੇ ਨਾਲ ॥੨੩॥ਪੁਨ ਸੁਰ ਐਸੋ ਕੋਇ ਨ ਅਹੈ। ਆਨਿ ਇਹਾਂ ਨਹਿਂ ਬਾਸੋ ਲਹੈ। ਹਰਿ ਕੇ ਨਿਕਟ ਅਧਿਕ ਫਲ ਸਾਰੇ। ਅਪਰ ਨ ਕੋ ਸਮਤਾ ਇਸ ਧਾਰੇ[5]॥੨੪॥ ਹਰਿ ਮੰਦਿਰ ਮਹਿਂ ਨਿਤ ਸੱਤਿਨਾਮੁ। ਸਿਮਰਹਿ ਸੁਨਹਿ ਸੁ ਮਨ ਬਿਸਰਾਮ[6]। ਕਰਤਿ ਪ੍ਰੇਮ ਕੋ ਛੇਮ ਲਹੈਂਗੇ।ਬ੍ਰਹਮ ਗ੍ਯਾਨ ਤੇ ਕਸ਼ਟ ਦਹੈਂਗੇ॥੨੫॥ਤੀਨਹੁਂ ਤਾਪ ਨਿਵਾਰਨਿ ਕਰੈਂ।ਅੰਤਹਕਰਨ ਮਹਾਂ ਮਲ ਹਰੈਂ। ਬ੍ਰਹਮ ਗ੍ਯਾਨ ਕੋ ਲਹਿਂ ਨਿਸ਼ਕਾਮ। ਪੁਰਹਿਂ ਕਾਮਨਾ ਜੋ ਸਹਿਕਾਮ ॥੨੬॥ ਅੰਮ੍ਰਿਤਸਰ ਪਰਕਰਮਾਂ ਮਾਂਹਿ। ਪਗ ਪਗ ਮਹਿਂ ਸੌ ਤੀਰਥ ਆਹਿ।ਸੁਖਮ ਰੂਪ ਧਾਰਿ ਤਟ ਰਹੈਂ।ਨਿਜ ਨਿਜ ਪਾਵਨਤਾ ਕੋ ਚਹੈਂ॥੨੭॥

ਕਾਲਾ ਸਿੱਖ ਮੇਹਰਾ ਔਰ। ਸਣੇ ਨਿਹਾਲੂ ਰਹਿਂ ਗਿਰ ਠੌਰ[7]। ਸੋ ਬੰਦਨ ਕਰਿ ਬੈਠੇ ਪਾਸ। ਸੁਨਿ ਪ੍ਰਸੰਗ ਕੋ ਬਾਕ ਪ੍ਰਕਾਸ਼॥੨੮॥'ਕਹੋ ਪ੍ਰਭੂ ਕਰਿ ਸੰਸੇ ਹਾਨੀ। ਬਸਹਿਂ ਤਾਮਸੀ ਇਹਾਂ ਜਿ ਪ੍ਰਾਨੀ। ਕਰਹਿਂ ਪਾਪ, ਨਹਿਂ ਅਦਬ ਰਖੰਤੇ। ਸੋ ਕਿਸਬਿਧਿ ਕੀ ਗਤੀ ਲਹੰਤੇ?'॥੨੯॥ਸ੍ਰੀ ਮੁਖ ਤੇ ਫੁਰਮਾਵਨਿ ਕੀਨਿ।'ਬਸਹਿਂ ਜਿ ਮਹਿਮਾ ਨਹਿਂ ਮਨ ਚੀਨਿ। ਠਾਨਹਿਂ ਪਾਪ, ਨ

[1]ਜੋ ਹੈਨ। [2]ਹਰਕੀ ਪੌੜੀ। [3]ਬ੍ਰਹਮ ਗਿਆਨ ( ਦੀ ਪ੍ਰਾਪਤੀ ਦਾ ਕਾਰਨ ) ਨਿਰਗੁਣ ਰੂਪ ਨਾਮ। [4]ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ। [5]ਹੋਰ ਕੋਈ ਬਰਾਬਰੀ ਇਸਦੀ ਨਹੀਂ ਰੱਖਦਾ। [6]ਮਨ ਟਿਕ ਜਾਂਦਾ ਹੈ। [7]ਪਹਾੜਾਂ ਵਿੱਚ ਰਹਿੰਦੇ ਸਨ।

*ਪਾ:—ਜਿਸਤੇ ਨਾਮ ਮਹਾਤਮ ਕਰੈਂ।

ਜਾਨਹਿ ਮੂਢ। ਸੁਨਹਿੰ ਨ ਸੱਤਿਨਾਮ ਬਹੁਰੂਢ ॥੩੦॥ ਤ੍ਰਿਗਧ ਜੌਨਿ[੧]ਮਰਿ ਇਹਠਾਂ ਪਾਵੈਂ।ਕੂਕਰ ਕਾਕ, ਭੂੰਡ,ਬਨਿਜਾਵੈਂ।ਮੂਖਕ,ਸਰਪ ਬਨਹਿ ਅਘ ਭੋਗਹਿ।ਪੁਨ ਨਰ ਇਸ ਥਲ ਬਨਹਿਂ ਅਰੋਗਹਿ[੨] ॥੩੧॥ਪੁਨ ਭਗਤੀ ਕੋ ਪ੍ਰਾਪਤ ਸੋਇ।ਛੁਟਹਿ ਚੁਰਾਸੀ, ਗੌਨ ਨ ਹੋਇ'। ਸੁਨਿ ਸਭਿ ਸਿੱਖਨਿ ਸੀਸ ਨਿਵਾਯੋ। 'ਧੰਨ ਗੁਰੂ ਤੀਰਥ ਪ੍ਰਗਟਾਯੋ' ॥੩੨॥ ਦੋਹਰਾ ॥ ਕਾਲੋਂ ਸੀ ਬਡ ਸੂਰਮਾਂ ਕੱਕਾ ਜਿਸ ਕੀ ਜਾਤਿ। ਸ੍ਰੀ ਅਰਜਨ ਕੋ ਨਮੋ ਕਰਿ ਬੂਝਤਿ ਭਯੋ ਬ੍ਰਿਤਾਂਤ ॥੩੩॥ਚੌਪਈ। 'ਮਰਹਿ ਜੁੱਧ ਮਹਿਂ ਜੋਧਾ ਜੋਇ। ਕੋ ਪਦ ਤਿਸ ਕੋ ਪ੍ਰਾਪਤਿ ਹੋਇ?।ਕਹਾਂਜਾਇ ਸੁਖ ਕੇਤਿਕ ਪਾਵੈ?'।ਸੁਨਿ ਸ੍ਰੀ ਮੁਖ ਤੇ ਤਾਂਹਿ ਬਤਾਵੈਂ॥੩੪॥'ਧਰਮ ਬੀਰਤਾ ਜਿਸਨੇ ਧਾਰਾ।ਨਿ੍ਭੈ ਰਹਿਨ ਸੰਗ੍ਰਾਮ ਮਝਾਰਾ।–ਜੀਤਯੋ ਸ਼ੱਤ੍ਰ ਚਹਤਿ ਚਿਤ ਮਰਨੋ। ਮਰਤਿ ਜਿ ਸੱਤਿਨਾਮ ਉਰ ਧਰਨੋ ॥੩੫॥ ਪ੍ਰਾਪਤਿ ਹੋਤਿ ਪਰਮਗਤਿ ਸੋਇ। ਜਨਮ ਜਨਮ ਕੇ ਪਾਪਨਿ ਖੋਇ। ਬਿਨ ਸਿਮਰਨ ਰਿਸੁ ਰਿਪੁ ਪਰ ਧਾਰਿ।ਮਾਰਿ ਮਾਰਿ ਮੁਖ ਕਰਤਿ ਉਚਾਰਿ॥੩੬॥ਬਿਨਾ ਤ੍ਰਾਸ ਤੇ ਤਨ ਤਜਿ ਦੇਤਿ।ਹਤਿ ਹਤਿ ਸ਼ਸਤ੍ਰ ਪਰਹਿ ਰਣਖੇਤ। ਜੋਗੀ ਸਮ ਭੇਦੇ ਰਵਿ ਮੰਡਲ। ਪੁਨ ਪਹੁੰਚਹਿ ਜਹਿਂ ਬਸਹਿ ਅਖੰਡਲ[੩]॥੩੭॥ ਗਨ ਬਿਰੰਗਨਾ[੪]ਸੇਵਤਿ ਆਇ। ਬਿਬਧ ਬਿਧਿਨਿ ਕੇ ਬਿਬਧ ਜਿ ਥਾਇ[੫]।ਚਾਮੀਕਰ ਕੇ ਮੰਦਰ ਬੀਚ।ਰਾਗ ਸੁਨਾਵਹਿ ਬਹੁ ਸੁਖ ਸੀਰ[੬]॥੩੮॥ ਇੱਤ੍ਯਾਦਿਕ ਸੁਖ ਅਨਿਕ ਪ੍ਰਕਾਰ। ਸੁਰਤਨ ਹ੍ਵੈ ਰਹਿਂ ਸੁਰਗ ਮਝਾਰ।ਧਰਮ ਬਡੋ ਇਹ ਆਯੁਧਧਾਰੀ[੭]। ਨਹਿਂ ਸ਼ੱਤ੍ਰੁਨ ਦਿਖਾਇ ਪਿਛਾਰੀ ॥੩੯॥ ਦੋਨਹੁ ਲੋਕ ਸੂਰ ਭੁਜਤਰੈ[੮]।ਜੀਤਹਿ, ਪ੍ਰਿਥਵੀ ਰਾਜ ਸੁ ਕਰੈ।ਮਰੈ, ਸੁਰਗ ਕੇ ਸੁਖ ਕੋ ਪਾਵਹਿ।ਚਾਮੀਕਰ ਕੇ ਸਦਨ ਬਸਾਵਹਿ॥੪੦॥ਰੁਚਿਰ ਪ੍ਰਯੰਕਨਿ ਸੇਜ ਸੁਖਾਲੇ। ਭੋਗੇ ਭੋਗ ਅਨੰਦ ਬਿਸਾਲੇ*।ਇਮ ਜਾਨਹੁ ਜੋਧਾ ਗਤਿ ਭਲੇ। ਸਮੁਖ ਲਹੇ ਤੇ† ਸ਼ੁਭ ਪਦ ਮਿਲੇ‡' ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ '[illegible]' ਪ੍ਰਸੰਗ ਬਰਨਨੰ ਨਾਮ ਏਕ ਸਠੀ ਅੰਸੂ ॥ ੬੧ ॥

[੧]ਟੇਢੀਆਂ ਜੂਨਾਂ। [੨]ਅਰੋਗ ਮਨੁਖ ਬਣਨਗੇ। [੩]ਇੰਦ੍ਰ। [੪]ਅਪੱਸਰਾਂ। [੫]ਕਈ ਤਰ੍ਹਾਂ ਦੇ ਦੇਵਤਿਆਂ ਦੇ ਜੋ ਥਾਂ ਹਨ। [੬]ਸੁਖਾਂ ਨਾਲ ਮਿਲਿਆ। [੭]ਸ਼ਸਤ੍ਰ ਧਾਰੀ ਹੋਣਾ। [੮]ਦੋਹਾਂ ਲੋਕਾਂ (ਦੇ ਸੁਖ) ਸੂਰਮੇ ਦੀਆਂ ਭੁਜਾਂ ਹੇਠ ਹਨ। *ਪਾ:–ਲੈ ਜਾਲੇ।

†ਪਾ:–ਨ੍ਰਿਭੈ ਹੋਨਿ ਤੇ। ‡ਇੱਥੇ ਕਵਿ ਜੀ ਨੇ ਦੱਸਿਆ ਹੈ ਕਿ ਜੋਧਾ ਅਭੈ ਹੋਣ ਨਾਲ ਰਜੋਗੁਣੀ ਉਤਸ਼ਾਹ ਵਿਚ ਜਾਂਦਾ ਹੈ ਇਸ ਕਰਕੇ ਸੁਖਾਂ ਦੇ ਭੋਗ ਪਾਉਂਦਾ ਹੈ, ਪਰ ਜਦੋਂ (ਸਮੁਖ ਹੋਯਾ ਭਾਵ) ਵਾਹਿਗੁਰੂ ਸਨਮੁਖ ਹੋਯਾ ਜੂਝ ਮਰਦਾ ਹੈ ਤਦੋਂ ਮੁਕਤ ਫਲ ਪਾਉਂਦਾ ਹੈ ਜੈਸਾ ਕਿ ਉਪਰ ਅੰਕ ੩੫, ੩੬ ਵਿਚ ਦਸਿਆ ਹੈ।

## ੬੨. [ਸੇਠਾ ਉਗਾਵੰਦਾ ਆਦਿ ਸਿੱਖਾਂ ਪ੍ਰਤਿ ਉਪਦੇਸ਼]।

ਦੋਹਰਾ॥ ਸੇਠਾ ਉਗਾਵੰਦਾ ਦੁਉ ਅਪਰ ਸਭਾਗਾ ਤੀਨ।ਚੂਹਣੀਏ ਪੁਰਿ ਮਹਿ ਬਸਹਿਂ ਜਾਤਿ ਅਰੋੜੇ ਚੀਨ ॥੧॥ ਚੌਪਈ॥ ਸਿੱਖਨਿ ਕੀ ਸੇਵਾ ਨਿਤ ਕਰੈਂ। ਨਿਸ ਮਹਿਂ ਜਾਗ ਗੁਰੂ ਉਰ ਧਰੈਂ। ਛੁਧਿਤਿ ਸਿੱਖ ਕੋ ਦੇਤਿ ਅਹਾਰਾ।ਹੇਰਿ ਨਗਨ ਕੋ ਬਸਤ੍ਰ ਉਦਾਰਾ॥੨॥ਸ੍ਰੀ ਅਰਜਨ ਕੋ ਬੰਦਨ ਠਾਨੀ।ਹਾਥ ਜੋਰਿ ਅਰਦਾਸ ਬਖਾਨੀ।'ਭੋਜਨ ਇਹਾਂ ਦੇਤਿ ਘਰ ਮਾਂਹੀ।ਪਿਤਰਨ ਕੋ ਪਹੁੰਚਤਿ ਕੈ ਨਾਂਹੀ ?' ॥ ੩॥ ਸ੍ਰੀ ਮੁਖ ਤੇ ਤਿਨ ਸਾਥ ਬਖਾਨਾ। 'ਪਹੁੰਚਤਿ ਪਿੱਤ੍ਰਨ ਹਿਤ ਜੋ ਦਾਨਾ। ਸ੍ਰੀ ਨਾਨਕ ਕੋ ਕਹਿਣੋ ਪ੍ਰਮਾਨਾ। ਸੋ ਸ਼ਲੋਕ ਸਮਝਹੁ ਤਿਮ ਜਾਨਿ'॥ ੪ ॥ ਸ੍ਰੀ ਮੁਖਵਾਕ:—

ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥

ਚੌਪਈ॥ ਸੁਨਿ ਸਿੱਖਨਿ ਪੁਨ ਕੀਨਿ ਸੰਦੇਹਾ'ਪ੍ਰਾਨੀ ਇਹਾਂ ਅਹਾਰ ਸੁ ਦੇਹਿ। ਪਿਤਰ ਸੁਰਗ ਕੈ ਨਰਕ ਮਝਾਰੀ। ਕਿਧੌਂ ਜੂਨ ਕੈਸੇ ਕੋ ਧਾਰੀ[1]॥੫॥ ਤਹਿਂ ਪਹੁੰਚਹਿ ਕਿਮ?ਸੰਸੈ ਇਹੀ'। ਪੁਨ ਸਤਿਗੁਰ ਉੱਤਰ ਦਿਯ ਸਹੀ'ਜਬਿ ਪਿਤਰਨਿ ਕੋ ਦਿਨ ਚਲਿ ਆਵੈ। ਤਿਨ ਹਿਤ ਕਰਿ ਭੋਜਨ ਜੋ ਖ੍ਵਾਵੈ ॥੬॥ ਪਿਤਰ ਬਰਨ ਚਾਰਨ ਸਮੁਦਾਇ।ਬਿੱਪ੍ਰਨਿ ਬਿਖੈ ਪ੍ਰਵੇਸ਼ਹਿ ਆਇ।ਸਿੱਖਨ ਕੇ ਗਨ ਪਿਤਰ ਜੁ ਅਹੈਂ। ਸੋ ਸਿੱਖਨਿ ਮਹਿ ਬਾਸੋ ਲਹੈਂ ॥੭॥ ਜਥਾ ਚੰਗ[2] ਬੰਧੀ ਸੰਗ ਡੋਰ। ਡੋਲਤ[3] ਜਹਿਂ ਕਹਿਂ ਨਭ ਕੀ ਓਰ। ਡੋਰ ਬੰਧਿ ਦੀਪਕ ਪਹੁੰਚਾਵੈ। ਤਿਮ ਪਿਤਰਨਿ ਕੀ ਬਿਧਿ ਬਨਿ ਆਵੈ ॥੮॥ ਮੋਹ ਡੋਰ[4] ਨਿਜ ਸੰਤਤਿ ਸੰਗ। ਬੰਧੇ ਰਹਤਿ ਦੂਰ ਸਮ ਚੰਗ। ਪਿਤਰ ਦੇਵਤਾ ਜੇ ਸਭਿ ਕੇਰੇ।ਲੇ ਲੇ ਸੋ ਅਹਾਰ ਤਿਸ ਬੇਰੇ ॥੯॥ ਸੁਰਗ ਕਿ ਨਰਕ ਜੂਨ ਕੇ ਮਾਂਹੀ, ਸੁਰ ਜੇ ਪਿਤਰ ਪੁਚਾਵਹਿਂ ਤਾਂਹੀ*। ਸੁਨਿ ਤੀਨਹੁ ਨਿਸ਼ਚੈ ਮਨ ਕੀਨਾ,

---

[1]ਅਥਵਾ ਕਿਸੇ ਤਰ੍ਹਾਂ ਦੀ ਕੋਈ ਜੂਨ ਧਾਰ ਚੁਕਾ ਹੋਵੇ। [2]ਗੁੱਡੀ। [3]ਉਡਦੀ ਹੈ। [4]ਮੋਹ ਦੀ ਡੋਰ।

*ਸ਼੍ਰਾਧ ਇਕ ਹਿੰਦੂ ਰੀਤੀ ਹੈ, ਜਿਸ ਵਿਚ ਮਰੇ ਹੋਏ ਪਿਤਰਾਂ ਨੂੰ ਤ੍ਰਿਪਤ ਕਰਨ ਵਾਸਤੇ ਅੰਨ ਆਦਿਕ ਦੇਂਦੇ ਹਨ। ਇਹ ਗਲ ਬਿਨਾ ਸੋਚੇ ਸਮਝੇ ਰਸਮ ਮਾਤ੍ਰ ਜਾਰੀ ਹੈ। ਇਸ ਪਰ ਗੁਰਬਾਣੀ ਪ੍ਰਮਾਣ ਹੈ—ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥ [ਵਾ: ਮਾਝ ਮ: ੧] ਪੁਨ: ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥ ਪੁਨਾ:—ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥ ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ ॥ ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ ॥ ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥ [ਵਾ: ਆਸਾ ਮ: ੧] [illegible]

ਜਿਮ ਸ੍ਰੀ ਸਤਿਗੁਰ ਤੇ ਸੁਨਿ ਲੀਨਾ ॥੧੦॥ ਦੋਹਰਾ ॥ ਪੈੜਾ ਜਾਤਿ ਚੰਡਾਲੀਆ, ਜੇਠਾ ਸੇਠੀ ਆਨ। ਸ੍ਰੀ ਅਰਜਨ ਕੀ ਸ਼ਰਨ ਤਕ ਬੇਦਨ ਕੀਨਸਿ ਜਾਨ* ॥੧੧॥ਚੌਪਈ॥ਇਮ ਅਪਨੀ ਅਰਦਾਸ ਬਖਾਨੀ।'ਰਾਵਰਿ ਕੀ ਬਾਨੀ ਹਮ ਮਾਨੀ। ਧਰਮ ਕਿਰਤ ਤੇ ਕਰਹਿ ਕਮਾਈ। ਸਿੱਖਨਿ ਸਾਥ ਬਾਂਟਿ ਹਮ ਖਾਈਂ[1]॥੧੨॥ਮਿਲਿ ਦਿਜ ਹਮਸੋਂ ਤਰਕ ਕਰੈਂਤੇ।ਕਹਿਂ-ਹਿੰਸਾ ਨਿਤ ਪੰਚ ਕਰੈਂਤੇ[2]। ਉਖਲੀ,ਕੂਟਣ[3],ਪੀਸਣ ਚਾਕੀ[4]। ਬਢਨੀ ਫੇਰਨਿ[5] ਲੇਪਨਤਾ ਕੀ॥੧੩॥ ਚੁਲ੍ਹੇ ਮਹਿਂ ਪਾਵਕ ਜੋ ਜਾਰਨਿ।ਅਰੁ ਜਲੁ ਤੇ ਹੋਵਹਿ ਅਘ ਕਾਰਨ।ਅਗਨਿ ਅਹੂਤਿ ਪੰਚ ਹਮ ਦੇਤਿ[6]।ਦੋਸ਼ ਨਿਵਾਰਨਿ ਸੋ ਕਰਿ ਲੇਤਿ॥੧੪॥ਪੀਛੇਪਾਵਨ ਭੋਜਨ ਕਰੈਂ।ਤੁਮ ਨਹਿਂ ਕਰਹੁ ਪੰਚ ਅਘਧਰੈਂ-' । ਸ੍ਰੀ ਅਰਜਨ ਸੁਨਿ ਤਿਨ ਸਮੁਝਾਯੋ। 'ਜੋ ਅਹਾਰ ਤੁਮ ਸਿੱਖਨਿ ਖ੍ਵਾਯੋ॥

[1]ਵੰਡਕੇ ਖਾਂਦੇ ਹਾਂ। [2]ਬ੍ਰਾਹਮਣ ਕਹਿੰਦੇ ਹਨ ਕਿ ਪੰਜ ਹਿੰਸਾ ਨਿਤ ਕਰੀਦੀਆਂ ਹਨ। [3]ਜਿਸ ਵਿੱਚ ਚਾਵਲ ਛੜੀਦੇ ਹਨ ਉਸ ਵਿਚ ਕੁਟਣਾ। [4]ਚੱਕੀ ਵਿਚ ਪੀਹਣਾ। [5]ਝਾੜੂ ਫੇਰਨਾ। [6]ਅਸੀਂ ਅਗ ਵਿਚ ਪੰਜ ਅਹੂਤੀਆਂ ਦੇਂਦੇ ਹਾਂ। *ਪਾ:-ਠਾਨ, ਆਨ।

[ਪਿਛਲੇ ਪੰਨੇ ਦੀ ਬਾਕੀ ਟੂਕ]

ਇਨ੍ਹਾਂ ਤੁਕਾਂ ਵਿਚ ਸ੍ਰਾਧ ਨਿਸ਼ੇਧ ਹੈ। ਖਾਣੇ ਪੀਣੇ ਦੇ ਪਦਾਰਥ ਕਾਂ, ਕੁੱਤੇ, ਬਾਹਮਣ ਖਾ ਜਾਂਦੇ ਹਨ। ਸ਼੍ਰਾਧ ਕਰਨ ਵਾਲੇ ਜੀਉਂਦੇ ਪਿਤਰਾਂ ਨੂੰ ਰੁਲਾਉਂਦੇ ਹਨ, ਮਰਿਆਂ ਨਮਿੱਤ ਸ੍ਰਾਧ ਕਰਦੇ ਹਨ, ਪ੍ਰੇਮ ਹੈ ਨਹੀਂ ਤੇ ਰਸਮ ਪ੍ਰਸਤੀ ਬਾਕੀ ਹੈ ਜੋ ਨਿਸ਼ਫਲ ਹੈ, ਪਰ ਜੇ ਪ੍ਰੇਮ ਹੋਵੇ ਤਾਂ ਮਰ ਗਏ ਵੱਡਿਆਂ ਮਗਰੋਂ ਕਰਨ ਯੋਗ ਕੋਈ ਕਰਮ ਗੁਰ ਸਿੱਖਾਂ ਵਿਚ ਹੈ? ਇਸਦਾ ਉਤਰ ਇਹ ਵਾਕ ਹਨ:-'ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ' ॥ ਪੁਨ:-'ਮ੍ਰਿਤੂ ਪਾਛੈ ਇਹ ਰੀਤ ਸੁ ਕਰੌ। ਗੁਰੂ ਗ੍ਰੰਥ ਕਾ ਪਾਠ ਸੁ ਧਰੌ' (ਗੁਰ ਬਿਲਾਸ ਪਾ: ੬)। ਗੁਰ ਸਿੱਖਾਂ ਵਿੱਚ ਅਪਣੀ ਸਦਗਤੀ ਲਈ ਸਦਾ ਨਾਮ ਸਿਮਰਨ ਵਿੱਚ ਰਹਿਣਾ ਮੁੱਖ ਉਪਦੇਸ਼ ਹੈ। 'ਨਾਨਕ ਏਥੈ ਕਮਾਵੈ ਸੋ ਮਿਲੈ ਅਗੈ ਪਾਏ ਜਾਇ' ॥ 'ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥' [ਆਸਾ ਵਾ: ਮ: ੧]। ਪਰੰਤੂ ਪਜਾਰ ਵਾਲੇ ਜੋ ਅਪਣੇ ਬਜ਼ੁਰਗਾਂ ਨਮਿੱਤ ਤੇ ਪਿਆਰ ਨਾਲ ਸ੍ਰੀਗੁਰੂ ਗ੍ਰੰਥ ਸਾਹਿਬ ਜੀਦਾ ਪਾਠ ਭੋਗ ਕੀਰਤਨ ਕਰਨ ਕਰਾਣ, ਅਰਦਾਸੇ ਸੋਧਨ, ਦਾਨ ਦੇਣ ਸਭ ਵਿਹਤ ਹੈ। ਮਰ ਜਾਣ ਨਾਲ ਪ੍ਰਾਣੀ ਅੰਤ ਨਹੀਂ ਹੋ ਜਾਂਦੇ ਉਹ ਜੀਉਂਦੇ ਹਨ, ਅਰ ਪਿਆਰ ਦੀਆਂ ਤਾਰਾਂ ਟੁਟਦੀਆਂ ਨਹੀਂ ਹਨ। ਓਹਨਾਂ ਲੋਕਾਂ ਨੂੰ ਸੂਖਮ ਭਾਵ, ਪਿਆਰ ਦੀ ਤਾਰ ਤੇ ਅੱਪੜਦੇ ਹਨ ਤੇ ਵਾਹਿਗੁਰੂ ਦਾ ਕੀਰਤਨ ਸਿਮਰਣ ਇੱਥੇ ਉੱਥੇ ਸਹਾਈ ਹੈ। ਯਥਾ-'ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ' ॥ ਤਥਾ-'ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ' ॥ ਬਾਕੀ ਰਹੀ ਨਿਰੀ ਲੋਕਾ ਰੀਤ, ਸੋ ਕਵੀ ਜੀ ਪਿੱਤ੍ਰਾਂ ਨਮਿੱਤ ਪਿੰਡ ਪੱਤਲ ਆਦਿ ਦੇਣੇ ਤੇ ਉਨ੍ਹਾਂ ਦਾ ਸਗਵਾਂ ਪਿਤਰ ਲੋਕ ਪੁੱਜਣਾਂ ਦੋਹਾਂ ਗੱਲਾਂ ਦੀ ਸਿੱਖਾਂ ਨੂੰ ਲੋੜ ਨਹੀਂ ਪਿਛੇ ਆਪ ਹੀ ਲਿਖ ਆਏ ਹਨ, ਦੇਖੋ ਰਾਸ ੩ ਅੰਸੂ ੬੦ ਛੰਦ ੨੦ ਅਤੇ ੩੯ ਤੋਂ ੪੨ ਤੱਕ।

੧੫॥ ਵਾਹਿਗੁਰੂ ਕੋ ਨਾਮ ਭਨੰਤੇ। ਪੀਛੇ ਆਪ ਬੈਠਿ ਅਚਵੰਤੇ। ਇਸ ਤੇ ਪਾਵਨ ਹੋਤਿ ਅਹਾਰ।ਅਗਨਿ ਦੇਵਤਾ ਬਦਨ ਮਝਾਰ[1]॥੧੬॥ਨਾਰਾਯਣ ਚੇਤਨ ਸਭਿ ਮਾਂਹੀ। ਸੂਰਜ ਸਭਿ ਕੇ ਦ੍ਰਿਗ ਮਹਿਂ ਆਹੀ। ਬੀਚ ਨਾਸ਼ਕਾ ਅਸ੍ਵਨਿਕੁਮਾਰ। ਦਿਸ਼ਪਾਲਕ ਹੈਂ ਸ੍ਰਵਣ ਮਝਾਰ॥ ੧੭ ॥ ਰਸਨਾ ਬਿਖੈ ਬਰਨ ਕੋ ਬਾਸ। ਰੋਮ ਬਨਾਸਪਤੀ ਲਖਿ ਰਾਸ। ਹਾਥਨਿ ਮਹਿਂ ਸੁਰਪਤਿ ਥਿਤਿ ਅਹੈ। ਗੁਦਾ ਦੇਵਤਾ ਜਮ ਕੋ ਕਹੈ॥ ੧੮ ॥ ਪਰਜਾਪਤੀ ਲਿੰਗ ਕੋ ਜਾਨਹੁ। ਚਰਨਨਿ ਮਹਿਂ ਪ੍ਰਭੁ ਬਿਸ਼ਨੁ ਪਛਾਨਹੁ। ਪੌਨ ਤੁਚਾ ਮਹਿਂ ਇਮ ਸੁਰ ਸਾਰੇ। ਬਾਸ ਕਰੰਤਿ ਸ਼ਰੀਰ ਮਝਾਰੇ॥੧੯॥ ਵਾਹਿਗੁਰੂ ਕਹਿ ਜਬਿ ਮੁਖ ਪਾਵੈ। ਸਰਬ ਸੁਰਨਿ ਕੋ ਤਬਿ ਤ੍ਰਿਪਤਾਵੈ। ਸਿੱਖਨਿ ਕੋ ਗੁਰ ਹਿਤ ਕਰਿ ਦੇਯ। ਪੁੰਨਜ ਮਹਾਂ ਫਲ ਸੋ ਨਰ ਲੇਯ॥ ੨੦ ॥ ਕਰਿ ਅਰਦਾਸ ਪ੍ਰਸਾਦਿ ਬ੍ਰਤਾਵੈ। ਤਿਨ ਤੇ ਅਘੁ ਅਰੁ ਬਿਘਨ ਨਸਾਵੈ*। ਪ੍ਰਭੁ ਸਭਿ ਸੁਰ ਕੋ ਮੂਲ ਮਹਾਨਾ। ਤਿਸ ਤ੍ਰਿਪਤੇ ਸਭਿ ਸੁਰ ਤ੍ਰਿਪਤਾਨਾ† ॥ ੨੧ ॥ ਜਥਾ ਮੂਲ ਤਰੁ[2] ਸਿੰਚਨ ਕਰੇ। ਪੱਤ੍ਰ ਪੁਸ਼ਪ ਸ਼ਾਖਾ ਹੁਇ ਹਰੇ'। ਸੁਨਿ ਸਿੱਖਨਿ ਨਿਸ਼ਚੈ ਉਰ ਪਾਯੋ।ਸਤਿਗੁਰ ਆਗੈ ਸੀਸ ਝੁਕਾਯੋ॥੨੨॥ ਗੁਰਦਿੱਤਾ ਸਿਖ, ਲਟਕਣ ਘੂਰਾ। ਹੁਤੋ ਸਰਾਫ ਕਟਾਰਾ ਰੂਰਾ। ਮਿਲਿ ਭਗਵਾਨਾ ਚਾਰਹੁੰ ਆਏ। ਸ੍ਰੀ ਅਰਜਨ ਪਗ ਸੀਸ ਝੁਕਾਏ॥੨੩॥ਬੂਝਯੋ'ਨਾਮ ਜਪਹਿਂ ਹਮ ਕੌਨ ? ਜਿਸ ਤੇ ਪ੍ਰਾਪਤਿ ਹੁਇ ਸੁਖ ਭੌਨ'।ਸ੍ਰੀ ਮੁਖ ਕਹਯੋ 'ਨਾਮ ਪ੍ਰਭੁ ਸਾਰੇ। ਭਉਜਲ

[1]ਮੁਖ ਵਿਚ। [2]ਬਿੱਛ ਦਾ ਮੁੱਢ। *ਪਾ:-ਨ ਆਵੈ।

†ਕਵਿ ਜੀ ਨੇ ਇਹ ਉੱਤਰ,ਪ੍ਰਸ਼ਨ ਕਰਤਿਆਂ ਨੂੰ ਉਨ੍ਹਾਂ ਦੇ ਅਪਣੇ ਨੁਕਤਾ ਖਿਆਲ ਤੋਂ ਨਿਰੁੱਤਰ ਕਰਨ ਦੇ ਤ੍ਰੀਕੇ ਵਾਲਾ ਦਿੱਤਾ ਹੈ। ਗੁਰਮਤ ਦਾ ਅਸੂਲ ਤਾਂ ਪਹਿਲੀ ਤੁਕ ਵਿਚ ਆ ਗਿਆ ਹੈ। ਸਿਖ ਉਹ ਹੈ ਜਿਸ ਨੇ ਨਾਮ ਸਿਮਰਣ ਦੀ ਸਿੱਖ੍ਯਾ ਲਈ ਹੈ, ਜੋ ਨਾਮ ਜਪਣ ਦੇ ਤਰਲੇ ਵਿਚ ਰਹਿੰਦਾ ਹੈ, 'ਪ੍ਰਭੂ ਕੈ ਸਿਮਰਨਿ ਮਨ ਕੀ ਮਲੁ ਜਾਇ'। 'ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ'॥ ਸੋ ਨਾਮ ਸਾਰੇ ਪਾਪਾਂ ਦੀ ਮੈਲ ਨੂੰ ਮਨ ਬੁੱਧੀ ਤੋਂ ਕਟਦਾ ਹੈ। ਨਾਮ ਜਪਣ ਵਾਲੇ ਦੇ ਸਾਰੇ ਪਾਪ ਧੋਪਦੇ ਰਹਿੰਦੇ ਹਨ। (ਅੱਗੇ ਦੇਖੋ ਛੰਦ ੩੪ ਤੋਂ ੩੭ਤੱਕ) ਮਨ ਨਿਰਮਲ ਹੋਕੇ ਆਪਾ ਸਾਈਂ ਨਾਲ ਜੁੜਦਾ ਜਾਂਦਾ ਹੈ। ਇਸ ਤਰ੍ਹਾਂ ਪਾਪਾਂ ਦਾ ਬਲ ਆਪ ਹੀ ਪੇਣੋਂ ਹਟ ਜਾਂਦਾ ਹੈ। ਉਖਲੀ ਤੇ ਚੱਕੀ ਤੇ ਝਾੜੂ ਲੇਪਨ, ਅੱਗ ਬਾਲਣ ਤੇ ਪਾਣੀ ਪੀਣ ਵਿੱਚ ਅਨਿੱਛਤ ਹਿੰਸਾ ਹੈ, ਜੈਨੀ ਯਾ ਬ੍ਰਹਮਣੀ ਮਤ ਵਾਲੇ ਇਸਨੂੰ ਪਾਪ ਗਿਣਨ ਪਰ ਇਹ ਉਨ੍ਹਾਂ ਦੀ ਵਾਲ ਦੀ ਖੱਲ ਉਤਾਰਨ ਵਾਲੀ ਗੱਲ ਹੈ। ਜੋ ਕੁਛ ਬੀ ਉਹ ਹੈ, ਸੋ ਹੈ, ਇਧਰ ਤਾਂ ਨਾਮ ਪ੍ਰੇਮੀਆਂ ਦਾ ਨਾਮ ਸਿਮਰਣ ਦਾ ਸਾਧਨ ਸਭ ਅਹੁਤੀਆਂ ਤੋਂ ਸ੍ਰੇਸ਼ਟ ਹੈ ਤੇ ਸਰਬ ਪਾਪ ਨਿਵਾਰਕ ਹੈ। ਨਾਮ ਜਪਕੇ ਅਹਾਰ ਖਾਣ ਨਾਲ ਪਵਿਤ੍ਰ ਦੱਸਣ ਵਿਚ ਨਾਮ ਨੂੰ ਹੀ ਪਾਪ ਹਰਤਾ ਦੱਸਿਆ ਹੈ।

ਪਾਰ ਉਤਾਰਨ ਹਾਰੇ॥੨੪॥ਸ਼੍ਰੀ ਨਾਨਕ ਨਿਜ ਸਿੱਖਨਿ ਹੇਤੁ। ਵਾਹਿਗੁਰੂ ਸਿਰਜਯੋ ਨਿਤ ਚੇਤ[1]। ਚਤੁਰ ਵ੍ਯੂਹ ਜਿਮ ਪ੍ਰਭੁ ਕੇ ਰੂਪ[2]। ਤਿਮ ਇਹ ਚਾਰਹੁਂ ਬਰਨ ਅਨੂਪ[3] ॥ ੨੫ ॥ ਜਥਾ ਚਮੂ ਕੇ ਚਾਰਹੁਂ ਅੰਗ। ਇਮ ਇਹ ਬਰਨ ਸ਼ੱਤ੍ਰ ਅਘ ਭੰਗ। ਚਾਰਹੁਂ ਬੇਦਨਿ ਕੋ ਮਥਿ ਸਾਰ। ਸੁੰਦਰ ਬਰਨ ਰਚੇ ਗੁਰ ਚੌਰ॥੨੬॥ਚਹੁਂ ਦਿਸ਼ਿ ਤੇ ਦਿਢ ਮਨਹੁਂ ਜਹਾਜ*। ਕਲਿ ਮਹਿ ਸਿੱਖ ਉਧਾਰਨਿ ਕਾਜ। ਜਪਹਿਂ ਨਿਰੰਤਰ ਮਹਿਮਾ ਜਾਨਿ। ਤਿਨ ਕੋ ਕਰਤਬ ਰਹਯੋ ਨ ਆਨ ॥ ੨੭ ॥ ਵਾਹਿਗੁਰੂ ਜਿਨ ਰਿਦੈ ਬਸਾਯੋ। ਚਾਰ ਪਦਾਰਥ ਕਰਤਲ[4] ਪਾਯੋ। ਕਹੈਂ ਕਹਾਂ ਲਗਿ ਏਹ ਮਹਾਤਮ। ਸਿਮਰਤਿ ਪ੍ਰਾਪਤਿ ਗ੍ਯਾਨ ਸੁ ਆਤਮ[5] ॥੨੮॥ ਸੁਨਿ ਮਹਿਮਾ ਸਿਖ ਸਿਮਰਨਿ ਲਾਗੇ। ਸਤਿਗੁਰ ਮਿਲੇ ਭਾਗ ਜਿਨ ਜਾਗੇ। ਧੌਨ[6] ਮੁਰਾਰੀ ਰਹਿ ਰਵਿਤਾਸ[7]। ਆਯੋ ਸ਼੍ਰੀ ਅਰਜਨ ਕੇ ਪਾਸ॥੨੯॥ਕਰਿ ਤਿਹ ਸਮੇ ਨਮੋ ਢਿਗ ਬੈਸਾਹਾਥ ਜੋਰਿ ਬੂਝਯੋ ਕਹਿ ਐਸਾ। 'ਆਪ ਜੁ ਬਾਨੀ ਕੀਨਿ ਉਚਾਰਨਿ। ਪਠੈਂ ਸੁਨੈਂ ਹਮ ਕਰਹਿਂ ਬਿਚਾਰਨਿ ॥੩੦॥ ਤਊ ਨ ਦੁਰਮਤਿ ਮਨ ਤੇ ਹਾਨੀ। ਇਹ ਕਯਾ ਕਾਰਨ?ਸਕਹਿ ਨ ਜਾਨੀ' ।ਸ਼੍ਰੀ ਮੁਖ ਤੇ ਬੋਲੇ ਭਲ ਭਾਂਤਿ।'ਉੱਜਲ ਬਸਤ੍ਰ ਰੰਗ ਚਢਿ ਜਾਤਿ ॥ ੩੧ ॥ ਨਹਿਂ ਮਲੀਨ ਕੋ ਰੰਗ ਚਢਤਿ ਹੈ। ਜੇ ਪਖਾਰ[7] ਕਰਿ ਮੈਲ ਕਢਤਿ ਹੈ। ਪੁਨ ਤਿਸ ਕੋ ਰੰਗ ਚਢਹਿ ਸੁ ਨੀਕੋ'। ਸੁਨਿ ਸਿਖ ਪੁਨ ਬੂਝਤਿ ਗੁਰ ਜੀ ਕੋ॥੩੨॥'ਮਨ ਸੂਖਮ ਕੋ ਧੋਵਹਿਂ ਕੈਸੇ? ਹਮ ਅਨਜਾਨ,ਬਤਾਵਹੁ ਤੈਸੇ'। ਸ਼੍ਰੀ ਮੁਖ ਤੇ ਕਹਿ ਪ੍ਰਥਮ ਬਤਾਯੋ। 'ਸ਼੍ਰੀ ਨਾਨਕ ਜਪ ਪਾਠ ਬਨਾਯੋ ॥ ੩੩ ॥ ਸ਼੍ਰੀ ਮੁਖਵਾਕ ॥

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥ ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥ ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥

ਚੌਪਈ ॥ ਤਨ ਅਰੁ ਬਸਤ੍ਰ ਸਥੂਲ ਜੁ ਹੋਇ। ਜਲ ਸਾਬੁਨ ਸੰਗ ਲਈਐ ਧੋਇ। ਮਤਿ ਅਰ ਅਘ ਸੂਖਮ ਇਹ ਜਾਨਿ। ਮਨ ਕੋ ਕਰਹਿਂ ਮਲੀਨ

[1]ਸਿਮਰਣ ਲਈ। [2]ਵਿਸ਼ਨੂੰ ਸਹਸ੍ਰ ਨਾਮ ਦੇ ਟੀਕਾਕਾਰ ਨੇ ਵਿਸ਼ਨੂੰ ਦੇ ਚਾਰ ਰੂਪ ਮੰਨੇ ਹਨ:-ਸਰੀਰ ਪੁਰਖ, ਛੰਦ ਪੁਰਖ, ਵੇਦ ਪੁਰਖ, ਮਹਾਂ ਪੁਰਖ। [3]ਭਾਵੇਂ ਕਿ ਚਾਰੇ ਅੱਖਰ ਹੀ ਸੁੰਦਰ ਹਨ ਤੇ ਨਾਮੀ ਦਾ ਰੂਪ ਹਨ ਕਿਉਂਕਿ ਉਸਦੇ ਲਖਾਯਕ ਹਨ। [4]ਹੱਥ ਦੀ ਤਲੀ ਤੇ। [5]ਜਾਤ ਹੈ। [6]ਸਿੱਖ ਦਾ ਨਾਮ, ਹੁਹਤਾਸ। [7]ਧੋ ਕੇ।

*ਛਹੂੰ ਦਾ ਵਿਸਥਾਰ ਵੇਖੋ ਸ਼੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੧ ਅੰਕ ੬੯ ਤੋਂ ੭੫ ਤੱਕ,ਵਾਹਿਗੁਰੂ ਮਹਾਤਮ ਦੇ ਛੰਦ ਮੰਗਲਾਂ ਵਿੱਚ।

ਮਹਾਨ॥੨੪॥ਸੱਤਿਨਾਮ ਭੀ ਸੂਖਮ ਅਹੈ।ਸਿਮਰਨਿ ਤੇ ਸਗਰੀ ਮਲ ਲਹੈ।
ਪ੍ਰਭੁ ਮਹਿ ਪ੍ਰੇਮ ਰੰਗ ਚਢਿ ਜਾਇ।ਏਕ ਰੂਪ ਹੁਇ ਬਹੁਰ ਮਿਲਾਇ॥੨੫॥
ਸ਼ਰਧਾ ਅਰੁ ਧੀਰਜ ਉਰ ਧਰੋ।ਗੁਰਬਾਨੀ ਪਠਿ ਸੁਨਿ,ਗੁਨਿ ਧਰੌਂ[1]। ਸਿਮ-
ਰਹੁ ਨਾਮ ਪਾਪ ਮਲ ਜਾਇ। ਸਨੈ ਸਨੈ ਗੁਰਮਤਿ ਲਿਹੁ ਪਾਇ॥ ੨੬ ॥
ਜਨਮ ਅਨੇਕਨਿ ਕੇ ਅਘ ਬ੍ਰਿੰਦ। ਕਰਹੁ ਭਜਨ ਸਭਿ ਹੋਇੰ ਨਿਕੰਦ[2]'।
ਸੁਨਿ ਸਿੱਖਨਿ ਸ਼ਰਧਾ ਧਰਿ ਧੀਰ।ਲਾਗੇ ਸਿਮਰਨਿ ਕਰਨਿ ਗਹੀਰ ॥੨੭॥
ਆਡਿਤ ਸੁਇਨੀ[3] ਸਿਖ ਚਲਿਆਯੋ।ਸਤਿਗੁਰ ਆਗੈ ਸੀਸ ਨਿਵਾਯੋ।
ਹਾਥ ਜੋਰਿ ਅਰਦਾਸ ਉਚਾਰੀ।'ਬ੍ਰਿੱਤਿਹਮਾਰੀ ਸ਼ਸਤ੍ਰਨ ਧਾਰੀ॥੨੮॥ਜਿਮ
ਉਧਾਰ ਹਮਰੋ ਹੁਇ ਜਾਇ। ਕ੍ਰਿਪਾ ਕਰਹੁ ਉਪਦੇਸ਼ ਬਤਾਇ'। ਸ਼੍ਰੀ ਅਰ-
ਜਨ ਤਬਿ ਸੁਮਤਿ ਬਤਾਈ। 'ਧਰਮ ਜੁੱਧ ਕੀਜਹਿ ਧ੍ਰਿਤ ਪਾਈ॥ ੨੯ ॥
ਰਣ ਕਰਤੇ ਪ੍ਰਭੁ ਸੋਂ ਰਖਿ ਧ੍ਯਾਨ। ਲਰੇ ਬਿਸ਼ਨੁ ਜਿਮ ਸਾਰੰਗਪਾਨਿ[4]*।
ਅਸੁਰਨਿ ਗਨ ਕੋ ਕੀਨਿ ਸੰਘਾਰ। ਗਦਾ ਪਾਣਿ ਕੋ ਤਬਿ[5] ਉਰ ਧਾਰਿ॥
੪੦॥ ਸੰਕਟ ਦੇਹਿ ਗਰੀਬਨਿ ਜੋਇ। ਤਿਹਂ ਸੋ ਲਰਹੁ ਧਰਮ ਬਹੁ ਹੋਇ।
ਜਿਸ ਕੋ ਲੂਣ ਖਾਇ ਤਿਸ ਹੇਤੁ।ਪੀਠ ਨ ਦੀਜਹਿ ਜਬਿ ਰਣ ਖੇਤ ॥੪੧॥
ਸ੍ਵਾਮੀ ਕਾਰਜ ਹਿਤ ਦੇ ਪ੍ਰਾਨ। ਦੋਨਹੁ ਲੋਕਨਿ ਸੁਜਸੁ ਮਹਾਨ। ਪਰਮਸ਼ੁਰ
ਕੋ ਸਿਮਰਨ ਧਰੇ। ਜਿਣੈ ਲਹੈ ਮੁਖ ਉੱਜਲ ਕਰੋ'॥੪੨॥ ਸੁਨਿ ਸਿਖਨਾ

[1]ਵਿਚਾਰਕੇ ਧਾਰਨ ਕਰੋ। [2]ਨਾਸ਼। [3]ਆਡਤ ਨਾਮ ਤੇ ਸੁਇਨੀ ਜਾਤਸੀ। [4]ਧਨੁਖ ਹੱਥ ਵਿਚ ਲੈਕੇ। [5]ਤਦ ਹੱਥ ਵਿਚ ਗਦਾ ਵਾਲੇ (ਵਿਸ਼ਨੂੰ) ਨੂੰ। *ਕਵਿਜੀ ਨੇ ਵਿਸ਼ਨੂੰ ਜੀ ਦੇ ਜੋਧਾ ਰੂਪ ਦਾ ਧ੍ਯਾਨ ਦ੍ਰਿਸ਼ਟਾਂਤ ਮਾਤ੍ਰ ਦੱਸਿਆ ਹੈ ਕਿਉਂਕਿ ਇਸ ਉਪਦੇਸ਼ ਵੇਲੇ ਸਿਖਾਂ ਵਿਚ ਸ਼ਸਤ੍ਰ ਵਿੱਦਯਾ ਹੈ ਨਹੀਂ ਸੀ। ਜਦੋਂ ਖੜਗ ਧਾਰੀ ਗੁਰੂ ਹਰਿ ਗੋਬਿੰਦ ਜੀ ਤੇ ਸਾਰਿੰਗ ਪਾਣੀ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਦੇ ਧ੍ਯਾਨਿਸ਼ਟ ਜੀ ਨੇ ਧਰਮ ਜੁੱਧ ਰਚਾਏ ਹਨ ਤਾਂ ਗੁਰ ਸਿਖਾਂ ਨੂੰ ਅਪਣੇ ਇਸ਼ਟ ਦੇਵ ਜੀਦੀ ਜੋਧਾ ਮੂਰਤੀ ਦਾ ਧ੍ਯਾਨ ਹੀ ਕੇਵਲ 'ਵਿਹਤਧ੍ਯਾਨ' ਹੋ ਸਕਦਾ ਹੈ।

†ਸਤਿਗੁਰ ਜੀ ਨੇ ਜੀਵਨ ਦੇ ਹਰ ਕਮਾਮ ਵਿਚ ਪਰਮੇਸ਼ੁਰ ਨਾਲ ਲਗੇ ਰਹਿਣ ਦਾ ਰੰਗ ਲਾਯਾ ਹੈ। ਜੋਧੇ ਨੂੰ ਕਿਹਾ ਹੈ ਕਿ ਅਧਰਮ ਦਾ ਜੁੱਧ ਨਹੀਂ ਕਰਨਾ, ਧਰਮ ਦੀ ਖਾਤਰ ਲੜੋ, ਸੋ ਇਹ ਪਰਉਪਕਾਰ ਹੈ, ਗਰੀਬਾਂ ਨੂੰ ਸੰਕਟ ਦੇਣ ਹਾਰੇ ਨੂੰ ਜੇ ਉਹ ਨਾ ਟਲੇ ਤਾਂ ਲੜਕੇ ਹਟਾਓ, ਸ੍ਵਾਮੀ ਦੀ ਖਾਤਰ ਲੜਨਾ ਪਏ ਤਾਂ ਲੂਣ ਹਲਾਲ ਕਰੋਂ ਪਰ ਸਿਮਰਨ ਸਦਾ ਅੰਦਰ ਰਹੇ। ਸਤਿਗੁਰ ਜੀ ਨੇ ਸਿਪਾਹੀ ਜੀਵਨ ਨੂੰ ਵਾਹਿਗੁਰੂ ਸਿਮਰਨ ਤੋਂ ਅਨਧਿਕਾਰੀ ਨਹੀਂ ਬਣਾਯਾ। ਇਸਦਾ ਇਹ ਅਰਥ ਨਹੀਂ ਕਿ ਜਗਤ ਵਿੱਚ ਲੜਾਈ ਤੇ ਵਿਰੋਧ ਦਾ ਉਪਦੇਸ਼ ਹੈ, ਪਰ ਜਗਤ ਵਿਚ ਜਦ 'ਜਰਵਾਣਾ ਬ੍ਰਿਤੀ' ਪਾਪ ਕਰਦੀ ਹੈ ਤਾਂ ਉਸਦਾ ਰੋਕਣਾ ਧਰਮ ਹੈ ਤੇ ਉਸ ਰੋਕ ਵਿਚ ਜੁੱਧ ਅਵਸ਼੍ਯ ਆਉਂਦਾ ਹੈ।

ਤੈਸੇ ਉਰ ਧਾਰੀ। ਲਾਗਜੋ ਗੁਰ ਕੀ ਸੇਵ ਮਝਾਰੀ। ਲਾਲਾ ਸੇਠੀ, ਦੁਹਣ, ਸਾਈਂ। ਸੰਗ ਨਿਹਾਲੂ ਗੁਰਮਤਿ ਪਾਈ ॥ ੪੩ ॥ ਲਿਵ ਲਗਾਇ ਕਰਿ ਸ਼ਬਦ ਸੁ ਗਾਵੈਂ। ਇਕ ਮਨ ਹੁਇ ਕਰਿ ਅਰਥ ਸੁਨਾਵੈਂ। ਕਰਹਿਂ ਬਿਚਾਰ ਮ੍ਰਿਦੁਲ ਮਨ ਹੋਇ। ਪ੍ਰਭੁ ਕੋ ਰਾਖਹਿਂ ਰਿਦੈ ਪਰੋਇ ॥ ੪੪ ॥ ਤਿਨ ਕੇ ਬਚਨ ਸੁਨਹਿ ਜੋ ਆਧਾ। ਸਭਿ ਪਰ ਪਰੈ ਤਿਨਹੁ ਕੀ ਛਾਧਾ। ਮਨ ਖੋਟੇ ਭੀ ਹੁਇਂ ਤਬਿ ਖਰੇ। ਭਲੇ ਕਰਮ ਕਰਿਬੇ ਹਿਤ ਧਰੇ॥੪੫॥ ਸ਼੍ਰੀ ਮੁਖ ਤੇ ਬੋਲੇ ਬਚ ਪੂਤ[1]। 'ਜੋ ਨਰ ਕਰਹਿ ਭਲੀ ਕਰਤੂਤ। ਜਿਮ ਅਪਰਨਿ ਉਪਦੇਸ਼ ਉਚਾਰੇ। ਤਿਮ ਨਿਸ਼ਚੈ ਅਪਨੈ ਉਰ ਧਾਰੇ ॥ ੪੬ ॥ ਤਿਨ ਕੀ ਛਾਧਾ ਸਭਿ ਪਰ ਜਾਇ। ਸੁਨਹਿਂ ਬਾਕ ਜੋ ਰਿਦੈ ਬਸਾਇ। ਬਹੁ ਤਿਨਿ ਕੋ ਉਧਾਰ ਸੋ ਕਰੇ'। ਤਿਸ ਪਰ ਤੁਕ ਸ਼੍ਰੀ ਮੁਖਹੁੰ ਉਚਰੇ ॥ ੪੭ ॥

ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਂਉ ॥

ਚੌਪਈ॥ 'ਜੋ ਪਢਿ ਕਰਿ ਉਪਦੇਸ਼ ਬਤਾਵੈ। ਆਪ ਨਹੀਂ ਸ਼ੁਭ ਕਰਮ ਕਮਾਵੈ। ਤਿਸ ਕੀ ਛਾਧਾ ਪਰਹਿ ਨ ਕਿਸ ਪੈ। ਸ਼੍ਰਵਨ ਕਰੇ, ਕੁਛ, ਹੋਇ ਨ[2] ਤਿਸ ਪੈ'॥੪੮॥ ਇਮ ਸਤਿਗੁਰ ਸੋ ਸਿੱਖ ਸਰਾਹੇ। ਜਿਨ ਕੋ ਪ੍ਰੇਮ ਗੁਰੂ ਪਗ ਮਾਂਹੇ। ਸੁਨਿ ਅਪਰਨਿ ਗੁਨ ਸ਼ੁਭ ਉਰ ਧਾਰੇ। ਚਹੁੰ ਦਿਸ਼ਿ ਮਹਿਂ ਗੁਰ ਕੇ ਜੈਕਾਰੇ॥ ੪੯॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਦੂਇ ਸਸ਼ਟੀ ਅੰਸੂ ॥ ੬੨ ॥

## ੬੩. [ਰਾਮਾ ਝੰਝੀ ਆਦਿ ਸਿੱਖਾਂ ਪ੍ਰਤੀ ਉਪਦੇਸ਼]।

ਦੋਹਰਾ ॥ ਇਕ ਰਾਮਾ ਝੰਝੀ[3] ਹੁਤੋ ਹੇਮੂ ਸੁਇਨੀ[3]* ਦੋਇ। ਜੱਟੂ ਭੰਡਾਰੀ[3] ਭਿੜੀ ਸ਼ਾਹਦਰੇ ਰਹਿ ਸੋਇ॥੧॥ ਚੌਪਈ॥ ਸ਼੍ਰੀ ਅਰਜਨ ਕੀ ਸ਼ਰਨੀ ਆਏ। ਪਦ ਅਰਬਿੰਦਨਿ ਸੀਸ ਨਿਵਾਏ। ਪ੍ਰਸ਼ਨ ਕਰਜੋ 'ਹਮ ਸੁਨਤਿ ਹਮੇਸ਼। ਕਿਰਤਨ ਕਥਾ ਰੁਚਿਰ ਉਪਦੇਸ਼ ॥੨॥ ਉਰ ਮਹਿਂ ਨਹਿਂ ਠਹਿਰਹਿ ਠਹਿ-ਰਾਏ। ਕਿਮ ਕੱਲਜਾਨ ਅੰਤ ਕੋ ਪਾਏਂ'। ਸ਼੍ਰੀ ਮੁਖ ਤੇ ਸ਼ੁਭ ਬਾਕ ਬਖਾਨਾ। 'ਪੂਰਬ ਸੁਨਹਿ ਪ੍ਰੇਮ ਕਰਿ ਕਾਨਾ[4]॥੩॥ ਕਰਹਿ ਮਨਨ[5], ਨਿੱਧਜਾਸਨ[6] ਫੇਰ। ਤੀਨੋ ਜਬਿ ਇਕੱਤ੍ਰ ਇਨ ਹੇਰਿ। ਤਬਿ ਠਹਿਰਹਿ ਸਿਖ ਕੇ ਉਰ ਮਾਂਹਿ। ਰਹੇ ਬਿਚਾਰਤਿ ਬਿਸਰਹਿ ਨਾਂਹਿ॥੪॥ ਸ਼੍ਰਵਨ ਕਰਨਿ ਹੈ ਦੋਇ ਪ੍ਰਕਾਰ। ਸੁਨਹਿ ਸਥਿਤ[7] ਸਤਿਸੰਗ ਮਝਾਰ। ਮਨ ਦਹਿਦਿਸ਼ਿ ਮਹਿਂ ਦੌਰਤਿ ਫਿਰੈ। ਕਹੀ ਕਹਹਿ ਕੁਛ ਰਿਦੈ ਨ ਧਰੈ ॥ ੫ ॥ ਤਨਕ ਪੁੰਨ ਇਸ ਸ਼੍ਰਵਨ ਬਖਾਨਿ।

---

[1] ਪਵਿੱਤ੍ਰ। [2] ਨਹੀਂ ਹੁੰਦਾ (ਅਸਰ)। [3] ਜਾਤ। [4] ਭਾਵ ਸ਼੍ਰਵਣ ਕਰੇ। [5] ਮੰਨਣਾਂ। [6] ਹੋਰ ਬ੍ਰਿਤੀਆਂ ਤਿਆਗਕੇ ਉਸਦਾ ਰੂਪ ਹੋ ਜਾਣਾ। ਬਾਰ ਬਾਰ ਸਿਮਰਣ। [7] ਬੈਠਕੇ। *ਪਾ:-ਸੋਈ।

ਜਾਨਹੁ ਭੂਤਨ ਅਗਨਿ ਸਮਾਨ[1] ।ਪਾਪ ਦਗਧ ਨਹਿਂ ਇਸ ਤੇ ਹੋਇਂ।ਇਕ ਮਨ ਹੋਇ ਸੁਨਹਿ ਸਿਖ ਜੋਇ ॥ ੬ ॥ ਸੋ ਚੁੱਲ੍ਹੇ ਕੀ ਅਗਨਿ ਬਿਚਾਰ।ਸਭਿ ਕਾਰਜ ਕੋ ਦੇਤਿ ਸਵਾਰ। ਜੋਕਰਿ ਤਿਸ ਪਰ ਜਲ ਦੇ ਪਾਇ। ਬੁਝਹਿ ਤੁਰਤ ਨਹਿ ਤਪਤ ਰਹਾਇ ॥ ੭ ॥ ਤਿਮ ਘਰ ਕੇ ਕਾਰਜ ਪਰ ਜਾਇਂ[2]। ਸੱਤਿਨਾਮ ਕੋ ਦੇਂ ਬਿਸਰਾਇ। ਸ੍ਰਵਨ ਪਿਛਾਰੀ ਮਨਨ ਜਿ ਹੋਇ। ਪਾਵਕ ਤੜਿਤਾ[3]ਕੀ ਸਮ ਸੋਇ ॥ ੮ ॥ ਜਲ ਅਸੰਖ ਮਹਿਂ ਬਾਸੇ ਤਾਂਹਿ। ਤੇਜ ਹਾਨ ਕਰਿ ਬੁਝਹਿ ਸੁ ਨਾਂਹਿ[4]।ਕਰਿਕੈ ਸ੍ਰਵਣ ਜੁ ਧਰਹਿ ਬਿਚਾਰੇ। ਕਾਜ ਕਰਤਿ ਸੋ ਨਹੀਂ ਬਿਸਾਰੇ ॥ ੯ ॥ ਰਾਖਹਿ ਸਿਮਰਨਿ ਸੋ ਸਭਿ ਕਾਲ। ਜੋ ਨਿੱਧ੍ਯਾਸਨ ਕਰਹਿ ਸੰਭਾਲ। ਸੁਨਹਿਂ ਬਿਚਾਰਹਿ ਲਗਨੇ ਕਮਾਵਨਿ। ਤਨ ਮਨ ਤੇ ਹੋਵਹਿ ਬਹੁ ਪਾਵਨ॥੧੦॥ਸੋ ਬੜਵਾਨਲ[5] ਭੁਈ ਪ੍ਰਕਾਸ਼। ਰਹੇ ਸਿੰਧੁ ਜਲ ਕਰਹਿ ਬਿਨਾਸ਼। ਜਲ ਬਿੰਦਨਿ ਤੇ ਬੁਝਹਿ ਸੁ ਨਾਂਹਿ। ਜਲ ਪਾਪਨਿ ਨਿਤ ਕਰਤੀ ਦਾਹਿ ॥ ੧੧ ॥ ਤਥਾ ਸਥਿਰ ਹੋਵਹਿ ਨਿਤ ਗ੍ਯਾਨ।ਸ੍ਰੀ ਸਤਿਗੁਰ ਤੇ ਸੁਨਿ ਕਰਿ ਕਾਨ। ਉਰ ਸਾਖ੍ਯਾਤਕਾਰ ਜਿਨ ਕੀਨਾ। ਨਭ ਸਮ ਸਭਿ ਮਹਿਂ ਬ੍ਰਹਮ ਸੁ ਚੀਨਾ॥ ੧੨ ॥ ਯਾਂਤੇ ਪ੍ਰਥਮ ਸ੍ਰਵਣ ਤੁਮ ਕਰੋ। ਮਨਨ ਬਹੁਰ ਨਿੱਧ੍ਯਾਸਨ ਧਰੋ। ਉਰ ਸੰਖ੍ਯਾਤਕਾਰ ਹੁਇ ਜਾਇ। ਜਨਮ ਮਰਨ ਦੁਖ ਅਖਲ ਬਿਲਾਇ॥੧੩॥ਜੀਵਨ ਮੁਕਤਿ ਹੋਇ ਬਿਚਰੈ ਹੋ। ਪ੍ਰਲੈ ਕਾਲ ਕੀ ਅਗਨਿ ਜਿਮੈ ਹੋ[6]। ਸਰਬ ਭਸਮ ਕਰਿ ਆਪੇ ਰਹੈ। ਬ੍ਰਹਮ ਰੂਪ ਮਹਿਂ ਇਕਤਾ ਲਹੈ॥੧੪॥ ਸ੍ਰੀ ਗੁਰ ਕੋ ਤਾਯਾ ਮੈਹਾਰੀ।ਜਿਸਕੇ ਗਮਨੇ ਸਦਨ ਮਝਾਰੀ। ਰਾਮਦਾਸ ਸਤਿਗੁਰੂ ਪਠਾਏ। ਬਸਾਹ ਭਤੀਜੇ ਜੰਵ ਚੜ੍ਹਾਏ ॥ ੧੫॥ਸੋ ਬਹੁ ਬ੍ਰਿੱਧ ਹੋਇ ਕਰਿ ਆਵਾ।ਰਹਤਿ ਸ਼੍ਰੋਯ ਜਗ ਦੁਖ ਲਖਿ ਪਾਵਾ। ਮਿਲਿ ਕਰਿ ਰਹਨੇ ਸੁਧਾਸਰ ਮਾਂਹੀ। ਕਰਨਿ ਸੇਵ ਸਤਿਗੁਰ ਕੀ ਚਾਹੀ ॥ ੧੬ ॥ ਬਡੋ ਜਾਨਿ ਕਰਿ ਦੇਤਿ ਹਟਾਇ। ਸਿੱਖਨਿ ਸੇਵਾ ਕਰਹਿ ਬਨਾਇ। ਚਰਨ ਪਖਾਰਹਿ, ਹਾਂਕਹਿ ਪੌਨ। ਬਾਸਨ ਮਾਂਜਹਿ ਜੂਠੇ ਭੌਨ ॥ ੧੭ ॥ ਭਗਤਿ ਰਿਦੈ ਅਕ੍ਰੂਰ[7] ਸਮਾਨਾ। ਜਥਾ ਕ੍ਰਿਸ਼ਨ ਮਹਿਂ ਨਿਸ਼ਚੈ ਠਾਨਾ।ਤਿਮ ਸ੍ਰੀ ਅਰਜਨ ਕੋ ਮਨਜਾਨੈ।ਪ੍ਰਥਮ ਜਨਮ ਕੋ ਗ੍ਯਾਤਪਛਾਨੈ॥੧੮॥ਇਸ

[1]ਭੂਤਾਂ ਦੀ ਅਗਨੀ ਸਮਾਨ (ਇਸਦਾ ਫਲ) ਜਾਣੋ। [2](ਜਦੋਂ) ਪੈ ਜਾਣ (ਉਹ) [3]ਬਿਜਲੀ ਦੀ ਅਗਨੀ। [4]ਨਾ ਤੇਜਹੀਣ ਹੁੰਦਾ ਹੈ ਨਾ ਬੁਝਦੀ ਹੈ। [5]ਸਮੁੰਦਰ ਦੀ ਅਗਨੀ। [6]ਜਿਵੇਂ ਹੁੰਦੀ ਹੈ। [7]ਸ੍ਰੀ ਕ੍ਰਿਸ਼ਨ ਜੀ ਦਾ ਚਾਚਾ।

ਬਿਧਿ ਦੇਖਿ ਦਯਾ ਕੋ ਠਾਨੀ। ਨਿਕਟਿ ਹਕਾਰਯੋ ਗੁਰੂ ਬਖਾਨੀ। 'ਤੁਮ ਹੋ ਬਡੇ ਲਗਤਿ ਹੋ ਤਾਏ। ਹਮ ਕੋ ਚਹਿਯਤਿ ਸੇਵ ਕਮਾਏ'॥੧੯॥ਸੁਨਿ ਕਰ ਜੋਰੇ ਅਰਜ਼ ਗੁਜਾਰੀ।'ਮੱਛ ਕੱਛ ਬਾਵਨ ਤਨ ਧਾਰੀ। ਸ੍ਰੀ ਨਰਸਿੰਘ ਰਾਮ ਅਵਤਾਰਾ। ਕ੍ਰਿਸ਼ਨ ਰੂਪ ਪੁਨ ਤੁਮਨੇ ਧਾਰਾ ॥੨੦॥ ਇਕ ਦਿਨ ਅਰਜਨ ਬਿਨੈ ਸੁਨਾਈ।–ਮਮ ਤੁਮ ਨਾਮ ਏਕ ਹੁਇ ਜਾਈ।ਹੇਪ੍ਰਭੁ ਕਬਿ ਇਮ ਭੀ ਬਨਿ ਆਵੈ। ਮੋਰ ਨਾਮ ਕਰਿ ਤੁਮੈ ਬੁਲਾਵੈਂ॥੨੧॥ਮਨ ਭੀ ਮਿਲਯੋ,ਮਿਲ ਤਨ ਰਹੇ।ਨਾਮ ਭਿੰਨ ਹੀਂ[1] ਸਭਿ ਜਗ ਕਹੇ।ਇਹ ਮੇਰੇ ਚਿਤ ਚਾਉ ਮਹਾਨੇ। ਤੁਮਰੋ ਅਰਜਨ ਨਾਮ ਬਖਾਨੈ[2]–॥੨੨॥ ਸੁਨਿ ਗਾਵਰ ਨੇ ਹੋਇ ਪ੍ਰਸੰਨ। ਕਹ੍ਯੋ–ਮੋਹਿ ਤੇ ਨਹਿਂ ਤੂੰ ਭਿੰਨ।ਤਵ ਸੰਕਲਪ ਹੋਇ ਹੈ ਸਾਚਾ।ਮੋਹਿ ਭਾਵ- ਨੀ ਮਹਿਂ ਨਿਤ ਰਾਚਾ॥੨੩॥ਕਲੀਕਾਲ ਮਹਿਂ ਜਬਿ ਤਨਧਰੈਂ।ਅਰਜਨ ਨਾਮ ਹਮਾਰੋ ਪਰੈ–। ਸੋ ਤੂੰ ਪੁਰਖ ਮਹਿਦ ਮਹੀਆਨ[3]। ਨਾਨਾ ਚਲਿਤ ਕਰਹਿਂ ਹਿਤ ਠਾਨਿ* ॥੨੪॥ ਨਿਜ ਮਾਯਾ ਕਰਿ ਬੰਚਹੁ ਨਾਂਹੀ। ਅਪਨੀ ਸ਼ਰਧਾ ਦਿਹੁ ਮਨ ਮਾਂਹੀ।ਗੁਰ ਸਿੱਖੀ ਕੋ ਦੀਜਹਿ ਦਾਨਾ।ਜਿਸ ਕੀ ਮਹਿਮਾ ਸਮ ਨਹਿਂ ਆਨ'॥੨੫॥ਸੁਨਿ ਪ੍ਰਸੰਨ ਤਬਿ ਸਾਹਿਬ ਹੋਏ।ਨੀਵੇਂ ਮਨ ਤਾਯੇ ਕਹੁ ਜੋਏ। ਦੀਨਸਿ ਬਰ'ਸਿੱਖੀ ਤੁਮ ਪਾਵੋ। ਬ੍ਰਹਮ ਗਯਾਨ ਤੇ ਕਸ਼ਟ ਮਿਟਾਵੋ'॥੨੬॥ ਭਯੋ ਨਿਹਾਲ ਤਬਹਿ ਸੰਹਾਰੀ। ਗਤਿ ਪਾਈ ਬ੍ਰਹਮ ਗਯਾਨ ਸੁਖਾਰੀ।

ਸਾਈਂ ਦਿੱਤਾ ਝੰਝੀ ਜੋਇ।ਸੈਦੋ ਜਾਟ ਲਵਪੁਰੀ ਸੋਇ॥੨੭॥ਅਪਰ ਸਿੱਖ ਲਵਪੁਰਿ ਕੇ ਸਾਰੇ। ਸ੍ਰੀ ਗੁਰ ਅਮਰ ਸੇਵ ਕੋ ਧਾਰੇ। ਕਰੇ ਪ੍ਰਸੰਨ ਸਰਬ ਹੀ ਰੀਤਿ।ਸ੍ਰੀ ਮੁਖ ਤੇ ਬੋਲੇ ਪਿਖਿ ਪ੍ਰੀਤ ॥੨੮॥'ਹਮ ਪ੍ਰਸੰਨ ਤੁਮ ਜਾਚਹੁ ਬਰ ਕੋ ਕਰਹੁ ਮਨੋਰਥ ਪੂਰਨ ਉਰ ਕੋ'। ਸਭਿ ਸਿੱਖਨਿ ਮਿਲਿ ਭਲੇ ਬਿਚਾਰਾ। ਹਾਥ ਜੋਰਿ ਗੁਰ ਨਿਕਟ ਉਚਾਰਾ॥੨੯॥'ਪ੍ਰਥਮ ਗੁਰੂ ਨਾਨਕ ਪੁਰਿ ਆਏ।

---

[1]ਨਾਮ (ਕ੍ਰਿਸ਼ਨ ਤੇ ਅਰਜਨ) ਵੱਖਰਾ ਵੱਖਰਾ। [2]ਕਹਿਣ (ਲੋਗ)। [3]ਬੜਿਆਂ ਤੋਂ ਬੜੇ।

*ਕਵਿ ਜੀ ਦੀ ਪੌਰਾਣਿਕ ਅਖਾਣਕਾਂ ਤੇ ਪ੍ਰਸੰਗਾਂ ਦੀ ਵਾਕਫੀ ਨਾਲ ਡੁੱਲ ਡੁੱਲ ਪੈ ਰਹੀ ਯਾਦ ਸ਼ਕਤੀ ਹਰ ਸਮੇਂ ਓਥੋਂ ਦੇ ਦ੍ਰਿਸ਼ਟਾਂਤ ਪ੍ਰਮਾਣ ਤੇ ਜੁਗਤੀਆਂ ਲੈ ਆਉਂਦੀ ਹੈ, ਇਨ੍ਹਾਂ ਦੇ ਕੇਵਲ ਅਲੰਕਾਰ ਭਾਵ ਲੈਣੇ ਚਾਹੀਏ। ਤਾਯਾ ਸੰਹਾਰੀ ਜੀ ਦੇ ਮਨ ਦੀ ਉਹ ਨਿੰਮ੍ਰਤਾ ਜੋ ਉਨ੍ਹਾਂ ਨੂੰ ਭਤੀਜੇ ਲਈ ਹੋ ਰਹੀ ਹੈ ਉਸਨੂੰ ਕਵਿ ਜੀ ਸਫੁਟ ਕਰਕੇ ਜਤਾ ਰਹੇ ਹਨ। ਯਾਰਵੀਂ ਵਾਰ ਦੇ ਟੀਕਾ ਵਿਚ ਇਹ ਕ੍ਰਿਸ਼ਨ ਵਾਲਾ ਪ੍ਰਸੰਗ ਨਹੀਂ ਹੈ, ਓਥੇ ਨਿਰੇ ਏਹ ਪਦ ਹੈਨ 'ਅੰਕੁਰ ਦੀ ਨਿਆਈਂ ਰਿਦਾ ਉਸਦਾ ਝਰਤ ਹੋਸੀ'।

ਪਿਖ੍ਯੋ ਕਸਾਬਪੁਰਾ ਸੁ ਰਿਸਾਏ । ਲਖ੍ਯੋ ਪਾਪ ਹੁਇ ਘੋਰ ਮਹਾਨਾ।ਸ੍ਰਾਪਤਿ ਕੀਨਸਿ ਏਵ ਬਖਾਨਾ ॥ ੩੦ ॥ ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥

ਚੌਪਈ ॥ ਤਬਿ ਕੇ ਪੁਰਿ ਮਹਿ ਨਰ ਦੁਖ ਪਾਵੈਂ । ਸਵਾ ਪਹਿਰ ਲਗਿ ਬਾਦਿ ਉਠਾਵੈਂ । ਲਰਹਿ ਪਰਸਪਰ ਝਗਰਹਿ ਮਾਨੀ[1]।ਕੇਤਿਕ ਹੋਇ ਪ੍ਰਾਨ ਲਗਿ ਹਾਨੀ॥੩੧॥ਮਹਾਂ ਸੰਤਾਪ ਪਾਇ ਨਰ ਰਹੈਂ।ਜ਼ਹਿਰ ਸਮਾਨ ਆਪ ਮਹਿਂਕਹੈਂ। ਅਬਿ ਸੋ ਸ੍ਰਾਪ ਮਿਟਾਵਨਿ ਕਰੀਅਹਿ। ਸਤਿ ਸੰਗਤਿ ਇਸ ਸਮੇਂ[2] ਨਿਹਰੀਅਹਿ' ॥੩੨॥ ਸ੍ਰੀ ਗੁਰ ਅਮਰ ਸੁਨਤਿ ਬਚ ਭਾਖਾ।'ਬਰ ਦੁਹਸਾਧ੍ਯ[3] ਕਰੀ ਅਭਿਲਾਖਾ। ਤਊ ਦੇਨਿ[4] ਕੋ ਪ੍ਰਥਮ ਬਖਾਨਾ'। ਬੋਲੇ ਬਹੁਰ ਕ੍ਰਿਪਾਲ ਸੁਜਾਨਾ ॥ ੩੩ ॥ ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥

ਇਹ ਸਲੋਕ ਕਹਿ ਸ੍ਰਾਪ ਮਿਟਾਯੋ।ਤਬਿ ਤੇ ਸਭਿ ਲੋਕਨਿ ਸੁਖ ਪਾਯੋ। ਤਬਿ ਸੈਦੋ ਅਰੁ ਸਾਂਈ ਦਿੱਤਾ।ਸ੍ਰੀ ਅਰਜਨ ਸੋਂ ਮਿਲੇ ਪਵਿੱਤਾ॥੩੪॥ ਇਹ ਪ੍ਰਸੰਗ ਕਹਿ ਸਕਲ ਸੁਨਾਯੋ। 'ਲਵਪੁਰਿ ਕੇ ਨਰ ਗਨ ਬਰ ਪਾਯੋ। ਹਮ ਆਏ ਤੁਮਰੀ ਸ਼ਰਨਾਈ।ਦੇਹੁ ਸ਼੍ਰੇਯ ਉਪਦੇਸ਼ ਬਨਾਈ'॥੩੫॥ ਸੁਨਿ ਸ੍ਰੀ ਅਰਜਨ ਤਿਨਹੁ ਉਚਾਰਾ। 'ਨਿਤ ਕੀਜਹਿ ਗੁਰ ਸ਼ਬਦ ਬਿਚਾਰਾ। ਵਾਹਿਗੁਰੂ ਕਰਿ ਗ੍ਯਾਨ ਪਛਾਨੋ।ਨਿਰਗੁਣ ਸਰਗੁਣ ਇਕ ਕਰਿ ਜਾਨੋ ॥੩੬॥ਤੁਮਰੀ ਰਸਨਾ ਤੇ ਜੋ ਸੁਨੈ। ਤਿਸ ਕੋ ਭੀ ਮਨ ਦ੍ਵੈਹਿ ਸੁ ਗੁਨੈ। ਜਨਮ ਮਰਨ ਮਹਿ ਬਹੁਰ ਨ ਆਵੈ।ਭਗਤਿ ਕਰਹੁ ਬ੍ਰਹਮ ਗ੍ਯਾਨ ਸੁ ਪਾਵੈ'॥੩੭॥ ਸੁਨਿ ਦੋਨਹੁਂ ਪਦ ਬੰਦਨ ਕਰੀ।ਜਨਮ ਸਫਲ ਜਾਨ੍ਯੋ ਤਿਸ ਘਰੀ। ਨਾਨੂ ਰਾਜ ਸੁ ਕਾਲੂ ਆਨਿ। ਹੁਤੇ ਕੋਹਲੀ ਹਾਜ਼ੀ ਜਾਨਿ॥੩੮॥ਸ੍ਰੀ ਅਰਜਨ ਪਦ ਕਰਿ ਕੈ ਨਮੋ। ਬੋਲੇ ਹਾਥ ਜੋਰਿ ਤਿਹ ਸਮੋ।'ਇਕ ਪਠਿ ਸੁਨਿ ਕੈ ਸ਼ਬਦ ਤੁਮਾਰਾ। ਭਲੇ ਕਰਮ ਕਰਿ ਜਨਮ ਸੁਧਾਰਾ ॥ ੩੯ ॥ ਇਕ ਐਸੇ ਪਠਿ ਕ ਹੁਇ ਮਾਨੀ। ਭੋਗੈਂ ਬਿਸ਼ਯਨਿ ਨਾਰਿ ਬਿਰਾਨੀ[5]। ਅਪਰ ਬੁਰੇ ਕਰਮਨ ਕੋ ਕਰੈਂ। ਪਠਿ ਕਰਿ ਲੋਕਨਿ ਤੇ ਧਨ ਹਿਰੈਂ॥੪੦॥ ਤਿਨ ਕੀ ਦਸ਼ਾ ਹੋਤਿ ਹੈ ਕੌਨ?'ਸੁਨਿ ਬੋਲੇ ਗੁਰ ਕਰੁਣਾ ਭੌਨ।'ਪਠਹਿਂਸਨਹਿਂ ਜੇ ਹਿਤ ਕੱਲ੍ਯਾਨ। ਸ਼ੁਭ ਕਰਮੀ ਕਿ ਕਰੈਂ ਗੁਜ਼ਰਾਨ[6]॥੪੧॥ਅਰਥ ਲਖੈਂ ਦੁਰਮਤਿ ਕੋ ਤ੍ਯਾਗੈਂ। ਸੱਤਿਨਾਮ ਸਿਮਰਨਿ ਅਨੁਰਾਗੈਂ । ਤਿਨਕੋ ਜਨਮ ਮਰਨ ਮਿਟਿ ਜਾਇ।

[1]ਹੰਕਾਰੀ। [2]ਇਸ ਵੇਲੇ ਦੀ ਸਤਿਸੰਗਤਿ ਦੀ (ਬੇਨਤੀ)। [3]ਕਠਨ ਸਾਧਨੇ ਯੋਗ। [4]ਵਰ ਦੇਣ ਲਈ। [5]ਪਰਾਈ ਇਸਤ੍ਰੀ। [6](ਅਤੇ) ਸ਼ੁਭ ਕਰਮੀਆਂ ਵਾਙੂ ਜੀਵਨ ਬਸਰ ਕਰਦੇ ਹਨ।

ਗੁਰ ਸਮੀਪਤਾ ਸੋ ਨਰ ਪਾਇ ॥੪੨॥ ਪਠਹਿ ਲੇਨਿ ਧਨ ਕੌ ਧਰਿ ਲੋਭਾ। ਕਰਹਿ ਕੁਕਰਮਨਿ ਪ੍ਰਾਪਤਿ ਸੋਭਾ[1]। ਜਿਮ ਅਹਿ ਮਣਿ ਪ੍ਰਕਾਸ਼ ਕੋ ਪਾਇ। ਬੀਨ ਬੀਨ ਕਿਰਮਨਿ ਕੋ ਖਾਇ॥੪੩॥ਤਿਮ ਤਿਨ ਨਰ ਕੀ ਬ੍ਰਿੱਤ ਪਛਾਨੋ। ਪਠਿ ਸੁਨਾਇ ਲੇਂ ਦਰਬ ਮਹਾਨੋ। ਕਰਹਿ ਕੁਕਰਮ ਭੋਗ ਤ੍ਰਿਯ ਪਰ ਕੋ। ਸਿਮਰਹਿਂ ਨਹਿਂ ਸਤਿਨਾਮ ਸੁ ਬਰ[2] ਕੋ॥੪੪॥ਨਰਕ ਸਿਧਾਰਹਿਂ, ਗੁਰ ਨ ਸਹਾਇ। ਬਿਨ ਸਹਾਇਤਾ ਬਹੁ ਦੁਖ ਪਾਇ'। ਸੁਨਿ ਸਿੱਖਨਿ ਗੁਰ ਬਾਕ ਬਿਸਾਲਾ। ਲਗੇ ਸੁਕਰਮਨਿ ਗਨ ਤਿਸ ਕਾਲਾ ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨਿ' ਪ੍ਰਸੰਗ ਬਰਨਨੰ ਨਾਮ ਤ੍ਰੈਸਠਵੀ ਅੰਸੂ ॥੬੩॥

## ੬੪. [ਕੱਲਯਾਣ, ਭਾਨੂੰ ਆਦਿ ਸਿੱਖਾਂ ਪ੍ਰਤਿ ਉਪਦੇਸ਼]।

ਦੋਹਰਾ ॥ ਸੂਦ[3] ਸੂਰ[4] ਕੱਲਯਾਨ ਇਕ ਆਯੋ ਸਤਿਗੁਰ ਤੀਰ। ਪਗ ਪੰਕਜ ਪਰ ਨਮੋ ਕਰਿ ਕਹੀ ਅਰਜ਼ ਉਰ ਧੀਰ ॥੧॥ ਚੌਪਈ॥'ਸੁਨਹੁ ਗੁਰੂ ਜੀ ਮੈਂ ਰਣ ਖੇਤ।ਨ੍ਰਿਭੈ ਰਹੌਂ ਰਿਪੁ ਹਤਿਬੇ ਹੇਤ। ਦੋਨਹੁੰ ਦਲ ਮੁਕਾਬਲੇ ਧਰੇ। ਜਬਿਹੂੰ ਸ਼ਸਤ੍ਰ ਚਲਨਿ ਲਗਿ ਪਰੇ॥੨॥ਤਬਿ ਰਿਪੁ ਸੈਨਾ ਮਹਿਂ ਬਰ ਜਾਵੈਂ। ਕਰਿ ਪ੍ਰਹਾਰ ਬਲ ਤੇ ਰਿਪੁ ਘਾਵੈਂ। ਪੁਨ ਨਿਜ ਦਲ ਮਹਿ ਆਨਿ ਪ੍ਰਵੇਸ਼ੌਂ। ਕਰੌਂ ਪਲਾਵਨਿ ਸ਼ੱਤ੍ਰ ਵਿਸ਼ੇਸ਼ੌਂ' ॥੩॥ ਸੁਨਿ ਸ੍ਰੀ ਮੁਖ ਤੇ ਵਾਕ ਉਚਾਰੇ। 'ਸੁਗਮ ਅਹੇ ਦਲ ਰਿਪੁਦਲ ਮਾਰੇ[5]*।ਇਸ ਕੋ ਸਦਾ ਸੱਤਿ ਅੱਗਯਾਨ। ਕਾਮ ਕ੍ਰੋਧ ਆਦਿਕ ਭਟ ਜਾਨਿ ॥੪॥ ਲੇ ਗੁਰ ਸ਼ਬਦ ਸ਼ਸਤ੍ਰ ਬਲਧਰਿਕੈ। ਇਨਹੁੰ ਪ੍ਰਹਾਰਹਿ ਰਿਦੇ ਬਿਚਰਿ ਕੈ। ਮਹਾਂ ਸੂਰਮਾਂ ਕਹੀਐ ਸੋਇ। ਸੁਖ ਅਨਾਸ਼ ਇਨ ਨਾਸ਼ੇ[6] ਹੋਇ॥੫॥ ਅਸ ਬਿਰਲੇ ਜੋਧਾ ਬਲਵੰਤ। ਮਨ ਰਿਪੁ ਕੋ ਕਰਿ ਜਤਨ ਗਹੰਤਿ'।ਇਸਪਰ ਏਕ ਸ਼ਲੋਕ ਬਨਾਯੋ।ਸ੍ਰੀ ਮੁਖ ਤੇ ਤਬਿ ਭਾਖਿ ਸੁਨਾਯੋ ॥੬॥ ਸ੍ਰੀ ਮੁਖਵਾਕ ॥

'ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ[7] ਤਨਿ ਨਿੰਮ੍ਰਤਾਹ ॥ ਆਵਧਹ[8] ਗੁਣ ਗੋਬਿੰਦ ਰਮਣੰ ਓਟ ਗੁਰ ਸਬਦ ਕਰ ਚਰਮਣਹ[9] ॥ ਆਰੂੜ ਤੇ ਅਸ੍ਵ[10] ਰਥ ਨਾਗਹ[11] ਬੁਝੰਤੇ ਪ੍ਰਭ ਮਾਰਗਹ ॥ ਬਿਚਰਤੇ ਨਿਰਭੰ ਸਤ੍ਰੁ ਸੈਨਾ ਧਾਯੰਤੇ ਗੋੁਪਾਲ ਕੀਰਤਨਹ ॥ ਜਿਤ ਤੇ ਬਿਸ੍ਵ ਸੰਸਾਰਹ[12] ਨਾਨਕ ਵਸ੍ਯੰ ਕਰੋਤਿ[13] ਪੰਚ ਤਸਕਰਹ[14] ॥੨੯॥

ਚੌਪਈ॥'ਮਨ ਜੀਤੇ ਸੋ ਸੂਰ ਕਹਾਵੈ। ਪ੍ਰਭੁ ਦਰਗਾਹਿ ਮਾਨ ਬਹੁਪਾਵੈ। ਨਰ

---

[1]ਸ਼ੋਭਾ ਦੀ ਪ੍ਰਾਪਤੀ ਲਈ। [2]ਸ੍ਰੇਸ਼ਟ। [3]ਜਾਤੀ। [4]ਸੂਰਮਾ। [5]ਵੈਰੀ ਦੇ ਸਮੂਹ ਦਲ (ਸੈਨਾ) ਨੂੰ ਮਾਰਨਾ। [6]ਇਨ੍ਹਾਂ ਦੇ ਨਾਸ਼ ਕੀਤਿਆਂ। [7]ਜ਼ਿਰਹ। [8]ਹੱਥਯਾਰ। [9]ਢਾਲ। [10]ਘੋੜੇ। [11]ਹਾਥੀ। [12]ਸਾਰਾ ਜਗਤ। [13]ਵੱਸ ਕਰਦੇ ਹਨ। [14]ਪੰਜਾਂ ਚੋਰਾਂ ਨੂੰ। *ਪਾਃ-ਰਿਪੁ ਗਨ ਦਲ ਮਾਰੇ।

ਸੁਰ ਤਿਸਕੋ ਸੁਜਸੁ ਬਖਾਨੈਂ।ਸੁਖ ਅਬਿਨਾਸ਼ੀ ਮਿਲਹਿ ਮਹਾਨੈ'॥੭॥ ਹਾਥ ਜੋਰ ਤਬਿ ਕਹਿ ਕੱਲਜਾਨਾ॥ 'ਕ੍ਰਿਪਾ ਆਪ ਕੀ ਜਿਸ ਪਰ ਜਾਨਾ। ਸੋ ਅਸ ਜੋਧਾ ਮਨ ਕੋ ਗਹੇ। ਚਰਨ ਕਮਲ ਸੋਂ ਲਪਟਯੋ ਰਹੈ' ॥੮॥ ਕਹਯੋ ਗੁਰੂ 'ਸਿਮਰਹੁ ਸਤਿਨਾਮੁ। ਸੁਭਟ ਬਨਹਿਂ ਤੈਸੇ ਅਭਿਰਾਮ'। ਸੁਨਿ ਕਰਿ ਗੁਰ ਸੇਵਾ ਕਹੁ ਲਾਗਯੋ।ਸਤਿਸੰਗਤ ਮਿਲਿਬੇ ਅਨੁਰਾਗਯੋ॥੯॥ ਭਾਨੂ ਭਗਤ ਗੁਰੂ ਸਿਖ ਭ੍ਰਾਰਾ। ਕਰਹਿ ਸ਼ਬਦ ਕੋ ਸਦਾ ਬਿਚਾਰਾ। ਜੋ ਬਿਚ ਅਰਥ,ਸੁ ਆਪ ਕਮਾਵੈ। ਪੁਨ ਅਪਰਨਿ ਉਪਦੇਸ਼ ਸੁਨਾਵੈ ॥੧੦॥ ਤਿਸ ਕੀ ਰਸਨਾ ਤੇ ਜੋ ਸੁਨੈ। ਭਾਉ ਭਗਤਿ ਉਪਜਹਿ ਮਨ ਗੁਨੈ[1]। ਸ੍ਰੀ ਅਰਜਨ ਢਿਗ ਕਿਨਹੁ ਬਖਾਨਾ। 'ਪੁਰ ਮੁਹਿਜੰਗ[2] ਬਸਹਿ ਅਨਜਾਨਾ[3] ॥੧੧॥ ਮਹਾਂ ਦੁਸ਼ਟ ਗੁਰ ਨਿੰਦਾ ਕਰੈ। ਸਿੱਖਨਿ ਗਨ ਕੋ ਤਰਕਨਿ ਧਰੈ'। ਸ੍ਰੀ ਮੁਖ ਤੇ ਭਾਨੂੰ ਸੰਗ ਭਾਖਾ॥ 'ਮੁਹਜੰਗੀ[2] ਗਮਨਹੁ ਧਰਿ ਕਾਂਖਾ॥੧੨॥ ਨਰ ਗਨ ਕੋ ਗੁਰਮਤਿ ਸਿਖਰਾਵਹੁ। ਨਰਕ ਪਰਨਿ ਤੇ ਜਾਇ ਬਚਾਵਹੁ'। ਸੁਨਿ ਆਗਯਾ ਗੁਰਕੀ ਤਬਿ ਗਯੋ।ਸ਼ਬਦਬਿਚਾਰ ਸੁਨਾਵਤਿਭਯੋ॥੧੩॥ਕ੍ਰਿਸ਼ਨਾ ਸੇਠੀ ਹੁਤੋ ਸੰਗੀਨਾ[4]*। ਸੁਨਿ ਗੁਰਮਤਿ ਕੋ ਭਯੋ ਪ੍ਰਬੀਨਾ। ਸੁਤ ਬਨਿਤਾ ਜੁਤ ਭਾਉ ਧਰੰਤੇ।ਭਾਨੂੰ ਕੀ ਸਭਿ ਸੇਵ ਕਰੰਤੇ॥੧੪॥ਹੋਤਿ ਪ੍ਰਭਾਤਿ ਸਬਦ ਕੀ ਕਥਾ। ਪੁਨ ਸੰਧ੍ਯਾ ਕੋ ਕਰਿਹੀਂ ਤਥਾ। ਬਹੁਰ ਕੀਰਤਨ ਮਿਲਿ ਸਭਿ ਕਰੈਂ। ਸਤਿਗੁਰ ਮਹਿਂ ਪੁਨ ਸ਼ਰਧਾ ਧਰੈਂ ॥੧੫॥ ਇਕ ਭਾਨੂ ਕੇ ਗਮਨੇ[5] ਤਹਾਂ। ਸਤਿਸੰਗਤਿ ਹੋਈ ਸੁਭ ਮਹਾਂ।ਬਾਂਟਿ ਅਬਿੱਤਨਿ[6] ਕਰਹਿ ਅਹਾਰਾ।ਸੱਤਿਨਾਮ ਕੋ ਸਿਮਰਨਿ ਧਾਰਾ॥੧੬॥ ਲਵਪੁਰਿ ਮਹਿਂ ਲੱਧਾ ਉਪਕਾਰੀ। ਭਾਉ ਭਗਤਿ ਜਿਨ ਬਹੁ ਉਰਧਾਰੀ। ਬੁੱਧੂ ਕੇਰ ਪਜਾਵਾ ਕਾਚੋ। ਦਰ ਪਰ ਲੱਖੂ ਸ੍ਰਾਪ ਉਬਾਰੋ[7] ॥੧੭॥ ਸ੍ਰੀ ਗੁਰ ਪ੍ਰੇਰਯੋ ਲੱਧਾ ਗਯੋ। ਲੱਖੂ ਕੋ ਪ੍ਰਸੰਨ ਕਰਿ ਲਯੋ। ਕਹਯੋ ਤਿਸੈ 'ਨਿਜ ਬਾਕ ਹਟਾਵੋ। ਬੁੱਧੂ ਰਿਣੀ[8],ਆਪ ਲਖਿ ਪਾਵੋ॥੧੮॥ਪਕਹਿ ਪਜਾਵਾ ਬਰਕੋ ਦੀਜੈ। ਕ੍ਰਿਪਾਕਰਹੁ ਗੁਰ ਸਿਖ ਜਾਨੀਜੈ'। ਸੁਨਿ ਲੱਧੇ ਕੇ ਬਚ ਉਪਕਾਰੀ। ਸਿਖ ਲੱਖੂ ਲਖਿ

[1]ਮਨ ਵਿਚ ਵਿਚਾਰਿਆਂ। [2]ਭਾਵ ਹੈ ਮੁਜੰਗ ਤੋਂ, ਜੋ ਤਦੋਂ ਲਾਹੌਰ ਦੇ ਪਾਸ ਪਿੰਡ ਸੀ ਤੇ ਹੁਣ ਨਾਲ ਰਲਗਿਆ ਹੈ, ਛੇਵੇਂ ਗੁਰਾਂ ਦਾ ਗੁਰਦੁਆਰਾ ਬੀ ਉਥੇ ਹੈ। [3]ਇਕ ਅੱਗਜਾਨੀ। [4]ਸੇਠੀ ਸੰਗੀਨਾ। [5]ਜਾਣ ਨਾਲ। [6]ਗਰੀਬ ਮੁਹਤਾਜਾਂ ਨੂੰ। [7]ਲੱਖੂ ਨੇ ਸ੍ਰਾਪ ਕਹਿਆ ਸੀ। [8]ਕਰਜ਼ਾਈ।

*ਭਾ: ਗੁਰਦਾਸ ਮੂਜਬ ਹੈ:—'ਕਿਸ਼ਨਾ ਤੇ ਸੇਠ ਸੰਗੀਨਾ' ਇਸ ਮੂਜਬ ਪਾਠ ਚਾਹੀਏ 'ਕਿਸ਼ਨਾ ਹੁਤੇ ਸੇਠ ਸੰਗੀਨਾ'।

ਰਿਣ ਦੁਖ ਭਾਰੀ॥੧੯॥ਕਹਜੋ ਵਾਕ 'ਸੋ ਪਲਟਹਿ ਨਾਂਹੀ।ਪਿੱਲੀ ਈਂਟ ਤਾਂਹਿ ਬਿਕ ਜਾਹੀਂ। ਜਿਮ ਪਾਕੀ ਤੇ ਧਨ ਕੋ ਪਾਵੈਂ। ਤਥਾ ਬਿਕਹਿਂ,ਰਿਣ ਸਭਿ ਉਤਰਾਵੈਂ'॥੨੦॥ਲਵਪੁਰਿ ਮਹਿਂ ਲੱਧਾ*ਇਸ ਭਾਂਤਿ।ਪਰਉਪਕਾਰ ਕਰਹਿ ਬੱਖਸਾਤ। ਲੱਖੂ ਰਹੈ ਪਟੋਲੀ ਤਾਂਹਿ। ਗੁਰੂ ਧਜਾਨ ਨਿਸ ਦਿਨ ਮਨ ਮਾਂਹਿ॥੨੧॥ ਇਕ ਤੀਰਥ ਅਰੁ ਮੂਲਾ ਬੇਰੀ।ਸਿੱਖ ਮੁਕੰਦਾ ਮਿਲਿ ਤਿਸ ਬੇਰੀ। ਚੌਥ ਨਿਹਾਲੁ ਜੋ ਸੁਨਿਆਰਾ। ਮਿਲਿ ਆਇ ਗੁਰ ਕੇ ਦਰਬਾਰਾ॥ ੨੨॥ ਕਰਿ ਬੰਦਨ ਕੇ ਬੈਠੇ ਪਾਸ। ਹਾਥ ਜੋਰਿ ਕੀਨੀ ਅਰਦਾਸ। 'ਸਿੱਖ ਆਪ ਕੇ ਅਨਿਕ ਪ੍ਰਕਾਰੇ। ਸ਼ਬਦ ਕੀਰਤਨ ਕਥਾ ਉਚਾਰੇਂ॥੨੩॥ ਇਕ ਤੇ ਸੁਨਤਿ ਸੁ ਮਨ ਦ੍ਰਵ ਜਾਵੈ¹। ਇਕ ਕੋ ਕਹਜੋ ਸਮੀਪ ਨ ਜਾਵੈ'। ਸ੍ਰੀ ਮੁਖ ਤੇ ਸ਼ੁਭ ਜੁਗਤਿ ਬਖਾਨੀ। 'ਹੀਰਾ ਫਟਕ ਦੁ ਏਕ ਸਮਾਨੀ॥ ੨੪॥ ਹੀਰਾ ਨਿਜ ਪ੍ਰਕਾਸ਼ ਦਿਖਰਾਵੈ। ਸਰਬ ਰੰਗ ਕੇ ਊਪਰ ਛਾਵੈ। ਫਟਕ ਪ੍ਰਕਾਸ਼ ਪਰਹਿ ਨਹਿਂ ਕਾਹੂ। ਅੰਤਰ ਇਤੋ ਦੁਹਨਿ ਕੇ ਮਾਂਹੁ॥੨੫॥ ਤਿਮ ਗੁਰਮੁਖ ਕੀ ਕਰੋ ਪਛਾਨ। ਜਿਸ ਸੰਗਤਿ ਮਹਿਂ ਕਰਹਿਂ ਬਖਾਨ। ਤਿਨਕੋ ਤੇਜ ਸਭਿਨਿ ਪਰ ਛਾਵੈ।ਕਯੋਂਕਿ ਸਦਾ ਸੋ ਸਚੁ ਕਮਾਵੈ॥੨੬॥ਜੋ ਨਰ ਹੋਰੇ ਅਰੁ ਕੁਰਿਆਰੇ। ਸੋ ਕੁਸੰਗ ਮਹਿਂ ਬਨਹਿ ਉਦਾਰੇ। ਸ਼ੁਭ ਨਰ ਪਰ ਤਿਹ ਛਾਇ ਨ ਤੇਜ। ਸਤਿ ਸੰਗਤਿ ਕੋ ਜਿਨਹੁ ਮਜੇਜ²॥੨੭॥ ਜਿਸ ਕੇ ਰਿਦੈ ਸ਼ਬਦ ਗੁਰ ਕੇਰਾ।ਭਯੋ ਪ੍ਰਵੇਸ਼ ਮਹਾਂ ਸੁਖ ਹੇਰਾ।ਸੋ ਰਸਨਾ ਤੇ ਜਬੈ ਬਖਾਨੈ। ਸ੍ਰੋਤਾ ਸੁਨਤਿ ਸ਼ਾਂਤਿ ਕੋ ਠਾਨੈ॥੨੮॥ ਤ੍ਰਿਸ਼ਨਾ ਤਪਤਿ ਤਜੈਂ, ਸੁਖ ਪਾਵੈਂ। ਸਤਿਸੰਗਤਿ ਸਿਮਰਨਿ ਮਨ ਭਾਵੈ। ਲਖਹਿ-ਜੁ ਮਮ ਤੇ ਬੁੱਧਿ ਉਤੰਗ। ਚਹਿਯਹਿ ਕਰਜੋ ਤਾਂਹਿ ਸ਼ੁਭ ਸੰਗ-॥੨੯॥ਗੁਰ ਬਾਕਨਿ ਕੋ ਰਿਦੈ ਬਸਾਵੈ। ਜੋ ਅਸ ਨਰ ਕੁਸੰਗ ਕਬਿ ਪਾਵੈ। ਨਹਿ ਬਿਗਰੈ ਨਿਸ਼ਚਾ ਦ੍ਰਿੜ ਰਹੇ।ਜਥਾ ਅਚਲ ਇਕ ਥਲ ਥਿਰ ਅਹੇ॥੩੦॥ਜਿਮ ਚੰਦਨੁ ਬਾਵਨ ਤਰੁ ਸੀਤਲ। ਚਹੁੰ ਦਿਸ਼ਿ ਮਹਿ ਅਹਿ³ ਲਪਟੈਂ ਹੀ ਤਲ। ਛੋਡ ਨ ਸੀਤ⁴ ਤਜਿ ਬਿਖ ਕੋ ਲੇਤਿ। ਸਰਪਨ ਕੋ ਸੀਤਲ ਕਰਿ ਦੇਤਿ॥੩੧॥ ਤਿਮ ਗੁਰਮੁਖ ਜੇ ਧਸਹਿਂ ਕੁਸੰਗ।ਤਹਿ ਭੀ ਦੇਤਿ ਆਪਨੋ ਰੰਗ। ਤਿਨਕੇ ਅਵਗੁਨ ਆਪ ਨ ਕਰੈਂ।

¹ਪੰਘਰ ਜਾਂਦਾ ਹੈ। ²ਮਿਜ਼ਾਜ, ਭਾਵ ਹੰਕਾਰ। ³ਸੱਪ। ⁴ਸੀਤਲਤਾ।

*ਇਹ ਲੱਧਾ ਪਰਉਪਕਾਰੀ ਉਹੋ ਹੈ ਜਿਸ ਨੇ ਸੱਤਾ ਬਲਵੰਡ ਬਖਸ਼ਵਾਏ ਸਨ। ਪਿੱਛੇ ਰਾਸ ੨ ਅੰਸੂ ੪੮ ਵਿਚ ਲੱਖੂ ਦਾ ਜ਼ਿਕਰ ਬਖਸ਼ਣ ਵੇਲੇ ਨਹੀਂ ਆਯਾ। ਗੁਰੂ ਜੀ ਨੇ ਆਪ ਪਿੱਲੀਆਂ ਪੱਕੀਆਂ ਦੇ ਭਾ ਵਿਕਣ ਦਾ ਵਰ ਦਿੱਤਾ ਹੈ।

ਸ਼ੁਭ ਗੁਨ ਕਹਿ ਕਹਿ ਉਰ ਮਹੁਂ ਧਰੈ" ॥੩੨॥ ਸੁਨਿ ਸਿੱਖਨਿ ਸਭਿ ਸੀਸ ਨਿਵਾਯੋ।ਜਥਾ ਜੋਗ ਸ੍ਰੀਗੁਰੂ ਬਤਾਯੋ।ਇਸ ਪ੍ਰਕਾਰ ਨਿਤ ਹੋਤਿ ਉਚਾਰ।ਸ਼੍ਰੀ ਅਰਜਨ ਸਿਖ ਕਰਤਿ ਉਧਾਰ॥੩੩॥ ਫੈਲਯੋ ਸੁਜਸੁ ਬਿਦੇਸ਼ ਅਸ਼ੇਸ਼।ਚਹੁਂ-ਦਿਸ਼ਿ ਕੇ ਨਰ ਆਇਂ ਹਮੇਸ਼। ਇਕ ਦਿਨ ਬੈਠੇ ਸਭਾ ਬਿਸਾਲ।ਬਡੇ ਬਡੇ ਸਿਖ ਭਗਤ ਰਸਾਲ[1]॥੩੪॥ਚਲਯੋ ਜ਼ਿਕਰ[2] 'ਸਿਖ ਬਹੁ ਕਿਸ ਦੇਸ਼?।ਕਹਿੰ ਸਤਿਸੰਗਤਿ ਭਾਉ ਵਿਸ਼ੇਸ਼'। ਜਿਸ ਜਿਸ ਜੋ ਜੋ ਦੇਖਨਿ ਕੀਨਾ। ਕਰਯੋ ਸੁਨਾਵਨਿ ਜਸ ਜਸ ਚੀਨਾ ॥੩੫॥ਕਿਤਿਕ ਸਿੱਖ ਸ਼੍ਰੀ ਗੁਰ ਸੋਂ ਕਹੈਂ।'ਦੇਸ਼ ਗਿਰਨਿ[3] ਕਸ਼ਮੀਰ ਜੁ ਅਹੈ। ਤਰਕਤਿ ਪੰਡਿਤ ਤਹਾਂ ਮਹਾਨੀ। ਪਢਨਿ ਦੇਤਿ ਨਹਿਂ ਸਤਿਗੁਰ ਬਾਨੀ॥੩੬॥–ਸੰਸਕ੍ਰਿਤ ਸੁਰ ਬਾਨੀ ਜਾਨਹੁ।ਮਨੁਖ ਗਿਰਾ ਭਾਖਾ ਇਹ ਮਾਨਹੁ। ਕਯੋਂ ਤੁਮ ਪਠਹੁ, ਕਹਾਂ ਫਲ ਲਾਗੇ[4] ? ਨਿੱਤ ਨਮਿਤ ਕੇ ਕਰਮਨਿ ਤਯਾਗੇ–॥੩੭॥ਇੱਤਯਾਦਿਕ ਸਭਿਹੂੰਨ ਸੁਨਾਵੈਂ।ਗੁਰ ਮਤਿ ਸਿੱਖੀ ਤੇ ਸੁ ਹਟਾਵੈਂ" ।ਸ਼੍ਰੀ ਅਰਜਨ ਸੁਨਿ ਸਭਾ ਮਝਾਰ।ਮਾਧੋ ਸੋਢੀ ਨਿਕਟ ਹਕਾਰ॥੩੮॥ ਸ਼੍ਰੀ ਮੁਖ ਤੇ ਫੁਰਮਾਵਨਿ ਕੀਨਿ।'ਗੁਰਮਤਿ ਮਹਿਂ ਤੂੰ ਅਹੈਂ ਪ੍ਰਬੀਨ।ਅਬਿ ਹਮ ਤੋਹਿ ਬਚਨ ਕੇ ਮਾਂਹੀ।ਪਾਈ ਸ਼ਕਤਿ ਮਿਟਹਿ ਕਬਿ ਨਾਂਹੀ॥੩੯॥ਪਰਬਤ ਬਿਖੈ ਦੇਸ਼ ਕਸ਼ਮੀਰ। ਸਿੱਖੀ ਜਾਇ ਦ੍ਰਿੜਾਵਹੁ ਧੀਰ।ਗੁਰਮਤਿ ਕੋ ਕੀਜਹਿ ਬਿਸਤਾਰ। ਸਿਮਰਹਿਂ ਸੱਤਿਨਾਮ ਸੁਖਸਾਰ'॥ ੪੦॥ਸੁਨਿ ਮਾਧੋ ਪੁਨ ਬਾਕ ਬਖਾਨੇ।'ਤਹਾਂ ਭਗਤਿ ਕੋ ਬਿੱਪ੍ਰਨ ਜਾਨੇਂ।ਕਰਮ ਕਾਂਡ ਮੈਂ ਸੋ ਲਪਟਾਏ।ਨਹਿਂ ਉਪਾਸਨਾ ਮਨ ਮਹਿ ਲਯਾਏਂ"॥ ੪੧॥ ਕਹਯੋ ਗੁਰੂ 'ਸੋ ਭਗਤੀ ਜਾਨੈਂ[5]।ਨਹੀਂ ਕਮਾਵਤਿ ਜਿਮ ਅਨ ਜਾਨੈਂ।ਪਹੁੰਚਹਿਂ ਜਬਿ, ਤੁਵ ਦਰਸ਼ਨ ਪੈਹੈਂ। ਰਿਦੇ ਉਪਾਸਨ ਕੋ ਉਪਜੈਹੈਂ ॥੪੨॥ਸੰਸਕ੍ਰਿਤ ਜਿਮ ਬਿੱਪ੍ਰਨਿ ਪ੍ਯਾਰੀ। ਪਠੈਂ ਸੁਨੈਂ ਮਾਨਹਿਂ ਉਰ ਧਾਰੀ।ਤਿਮ ਸਿੱਖਨਿ ਕੋ ਸਤਿ-ਗੁਰ ਬਾਨੀ। ਸੁਨਤਿ ਸ਼੍ਰੋਨ ਜਿਹਂ ਮਤਿ ਹਰਖਾਨੀ'॥੪੩॥ਲੇ ਗੁਰ ਆਇਸੁ ਹ੍ਵੈ ਕਰਿ ਤਯਾਰੀ। ਗਮਨਯੋ ਗੁਰਮਤਿ ਦੇਨਿ ਪਹਾਰੀ[6]। ਗੁਰ ਸ਼ਬਦਨਿ ਕੀ ਪੋਥੀ ਲੀਨਿ। ਅਰਥ ਕਰਨਿ ਮਹਿਂ ਸੁਮਤਿ ਪ੍ਰਬੀਨ॥੪੪॥ਪੁਰਿ ਮਹਿਂ ਕਰਯੋ ਜਾਇ ਕਿਤ ਡੇਰ।ਉਪਦੇਸ਼ਨਿ ਲਾਗਯੋ ਜਿਸ ਬੇਰ।ਮਿਲਿ ਪੰਡਿਤ ਮਾਧੋ ਢਿਗ ਆਏ। 'ਭਾਖਾ ਕੀ ਨ ਕਥਾ ਹਮ ਭਾਏ[7]' ॥ ੪੫ ॥ ਸੁਰ ਬਾਨੀ

[1]ਰਸੀਏ। [2]ਪ੍ਰਸੰਗ। [3]ਪਹਾੜੀ ਦੇਸ਼। [4]ਕੀ ਫਲ ਲੱਗੇਗਾ। [5]ਉਹ ਭਗਤੀ ਨੂੰ ਜਾਣ ਲੈਣਗੇ। [6]ਪਹਾੜੀਆਂ ਨੂੰ। [7]ਚੰਗੀ ਨਹੀਂ ਲੱਗਦੀ।

ਤਜਿ ਕਿਮ ਇਹ ਧਾਰੈਂ। ਨਹਿਂ ਆਵਤਿ ਇਮ ਰਿਦੇ ਹਮਾਰੈ'। ਸੁਨਿ ਮਾਧੋ ਤਬਿ ਜੁਗਤਿ ਬਖਾਨੀ। 'ਜਿਸ ਨਰ ਲਾਗੀ ਖੁਧਾ ਮਹਾਂਨੀ ॥ ੪੬ ॥ ਸੋ ਜਿ ਪ੍ਰਤੀਖਹਿ ਕੰਚਨ ਬਾਸਨ[1]। ਕਰਹਿ ਜਤਨ ਤੇ ਪੂਜਹਿ ਆਸ ਨ[2]। ਪ੍ਰਾਨ ਹਾਨਿ ਤਬਿ ਲੌ ਹੁਇ ਜਾਤਿ। ਬਿਨ ਤਿਸ ਮਿਲੇ ਨ ਭੋਜਨ ਖਾਤਿ ॥੪੭॥ ਦੂਸਰ ਛੁਧਿਤਿ ਅਹਾਰ ਨਿਹਾਰਾ। ਜਿਸ ਕਿਸ ਬਾਸਨ ਸੁਚ ਮਹਿਂ ਧਾਰਾ[3]। ਅਚਹਿ ਅਨੰਦ ਹੋਇ ਕਰਿ ਜੀਵਤਿ। ਸਰਬ ਭਾਂਤਿ ਕੋ ਸਮਰਥ ਥੀਵਤਿ ॥ ੪੮ ॥ ਮਹਾਂ ਜਤਨ ਤੇ ਲਹਿ ਸੁਰਬਾਨੀ। ਪੁਨ ਹੰਕਾਰ ਹੋਤਿ ਉਰ ਆਨੀ। ਸੋਈ ਭਗਤਿ ਗਯਾਨ ਬਿਚ ਭਾਖਾ[4]। ਜਿਸ ਕੋ ਮੁਕਤਿ ਹੋਨਿ ਅਭਿਲਾਖਾ ॥੪੯॥ ਗੁਰਮਤਿ ਪਾਇ ਸੁ ਹੋਇ ਨਿਹਾਲ। ਬ੍ਰਹਮ ਗਯਾਨੁ ਅਰੁ ਘ੍ਰਿਤ ਸਮ ਚਾਲ[5]। ਜਿਸ ਕਿਸ ਬਾਸਨ ਰਹੈ ਪੁਨੀਤ। ਅੰਗੀਕਾਰਹਿ ਸਭਿ ਧਰਿ ਪ੍ਰੀਤਿ ॥੫੦॥ ਤਿਮ ਕਿਸ ਜਾਤਿ ਬਰਨ ਕਿਸ ਹੋਇ। ਬ੍ਰਹਮ ਗਯਾਨ ਲਹਿ ਬੁਧਿ ਸਭਿ ਕੋਇ। ਸੁਰ ਬਾਨੀ[6] ਤੁਮ ਪ੍ਰਥਮ ਬਿਚਾਰੋ। ਪੁਨ ਭਾਖਾ ਮਹਿਂ ਅਰਥ ਉਚਾਰੋ। ੫੧॥ ਭਾਖਾ ਬਿਨ ਜੋ ਕਾਮ ਤੁਹਾਰਾ। ਪੂਰਨ ਭਯੋ ਨ, ਲੇਹੁ ਬਿਚਾਰਾ। ਸੱਤਿ-ਨਾਮ ਫਲਦਾਯਕ ਚਾਰ[7]। ਗੁਰਮੁਖ ਸਿਮਰਹਿ ਹੋਇ ਉਧਾਰ ॥੫੨॥ ਜਾਤਿ ਮਾਨ ਧਰਿ ਜਨਮ ਨ ਖੋਵਹੁ। ਕਰਹੁ ਭਗਤਿ ਪ੍ਰਭੁ ਸਭਿ ਮਹਿ ਜੋਵਹੁ'। ਕਹਿ ਪੰਡਿਤ 'ਹਮ ਭਾਖਾ ਕਹੈਂ। ਮੂਢਨਿ[8] ਸਮੁਝਾਵਨਿ ਕੋ ਚਹੈਂ' ॥੫੩॥ ਸੁਨਿ ਮਾਧੋ ਨੇ ਫੇਰ ਬਖਾਨਾ। 'ਪਾਰਬ੍ਰਹਮ ਕਰਤਾਰ ਮਹਾਨਾ। ਜਿਸ ਕੇ ਸ੍ਵਾਸ ਬੇਦ ਸਭਿ ਜੋਵਾ। ਸੋ ਸਰੂਪ ਸ੍ਰੀ ਨਾਨਕ ਹੋਵਾ ॥ ੫੪ ॥ ਕਲਿ ਮਹਿਂ ਮਤਿ ਬਿਹੀਨ ਨਰ ਜਾਨੇ। ਭਾਖਾ ਬਿਖੈ ਕਹਯੋ ਕੱਲਯਾਨੋ। ਗੁਰੂ ਸ਼ਬਦ ਤੇ ਹੁਇ ਮਨ ਨੀਵਾ। ਸੰਸਕ੍ਰਿਤ ਤੇ ਮਾਨ ਬਧੀਵਾ ॥੫੫॥ ਜਿਨ ਮਾਨੀ ਸ੍ਰੀ ਸਤਿਗੁਰ ਬਾਨੀ। ਸਰਬ ਸ਼ਕਤਿ ਜੁਤ ਭੇ ਬ੍ਰਹਮ ਗਯਾਨੀ। ਦੇਸ਼ ਬਿਦੇਸ਼ਨਿ ਮਹਿਂ ਬਿਦ-ਤਾਇ। ਛਪੇ ਨਹੀਂ ਉਬਰੇ ਸਮੁਦਾਇ' ॥੫੬॥ ਇੱਤਯਾਦਿਕ ਕਹਿ ਬਹੁ ਸਮੁ-ਝਾਇ। ਬਚਨ ਪ੍ਰਤਾਪ ਭਏ ਸਿਖ ਆਇ। ਕਥਾ ਕੀਰਤਨ ਦੋਨਹੁ ਕਾਲ। ਸੁਨਹਿਂ ਕਰਹਿਂ ਧਰਿ ਪ੍ਰੇਮ ਬਿਸਾਲ ॥੫੭॥ ਧਰਮਸਾਲ ਪੁਰਿ ਬਿਖੈ ਬਨਾਈ। ਸੇਵਹਿਂ ਸਤਿਸੰਗਤਿ ਸਮੁਦਾਈ। ਸਿੱਖਨਿ ਸੇਵ ਹੋਨਿ ਤਬਿ ਲਾਗੀ। ਭਏ

[1]ਸੋਨੇ ਦਾ ਬਰਤਨ। [2]ਆਸ਼ਾ ਪੂਰੀ ਨਹੀਂ ਹੋਵੇਗੀ। [3]ਜਿਸ ਕਿਸੇ ਸੁੱਚੇ ਬਰਤਨ ਵਿਖੇ ਰਖਿਆ। [4]ਭਾਸ਼ਾ ਵਿਚ ਉਹੋ ਭਗਤੀ ਤੇ ਗਯਾਨ ਹੈ। [5]ਇਕੋ ਜਿਹੀ ਰੀਤ ਹੈ। [6]ਦੇਵ ਬਾਣੀ ਭਾਵ ਸੰਸਕ੍ਰਿਤ। [7]ਧਰਮ ਅਰਥ ਕਾਮ ਮੋਖ। [8]ਮੂਰਖਾਂ ਨੂੰ।

ਗੁਰੁ ਪਗ ਕੇ ਅਨੁਰਾਗੀ ॥ ੫੮ ॥ ਲੇ ਗੁਰ ਕਾਰ ਦਰਸ ਕੋ ਆਵੈਂ। ਹੋਤਿ ਨਿਹਾਲ ਪਰਮ ਸੁਖ ਪਾਵੈਂ। ਇਮ ਸਿੱਖੀ ਬਿਥਰੀ ਕਸ਼ਮੀਰ। ਸਿਮਰਹਿੰ ਸੱਤਿਨਾਮ ਧਰਿ ਧੀਰ ॥ ੫੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨ ਨਾਮ ਚਤੁਰ ਖਸ਼ਟੀ ਅੰਸੂ ॥ ੬੪ ॥

## ੬੫. [ਭਾਈ ਰੂਪ ਚੰਦ, ਭੀਵਾ ਆਦਿ ਸਿੱਖਾਂ ਪ੍ਰਤਿ ਉਪਦੇਸ਼]।

ਦੋਹਰਾ ॥ ਰੂਪ ਚੰਦ ਭੀਵਾ ਜੁਗਲ ਬਸਹਿਂ ਸਿਰੰਦ ਮਝਾਰ। ਕਿਰਤ ਕਰਹਿਂ ਸਿੱਖਨਿ ਮਿਲਹਿਂ ਬਾਂਟਤਿ ਅਚਹਿਂ ਅਹਾਰ ॥ ੧ ॥ ਚੌਪਈ ॥ ਪੁਰਬ ਦਿਵਸ ਮਹਿਂ ਅਸਨ ਬਨਾਵਹਿਂ। ਸਿੱਖਨਿ ਕੋ ਧਰਿ ਭਾਉ ਅਚਾਵਹਿਂ।ਏਕ ਮੁਗ਼ਲ ਤਿਨ ਕੇ ਢਿਗ ਆਇ।ਸੌਂਪੀ ਦੀਨਾਰ ਜੁ ਸਮੁਦਾਇ ॥੨॥ ਧਰਿ ਦਿੱਲੀ ਕੋ ਗਮਨਯੋ ਸੋਇ। ਲਿਖਯੋ ਵਹੀ ਪਰ ਨਹਿਂ ਇਨ ਦੋਇ[1]।ਬਿਸਰ ਗਏ ਨਹਿਂ ਰਿਦੈ ਸੰਭਾਰੀ। ਧਰੀ ਰਹੀ ਜਹਿਂ ਧਰਿ ਇਕ ਬਾਰੀ[2]॥੩॥ ਪੰਚ ਮਾਸ ਮਹਿਂ ਹਟਿ ਸੋ ਆਯੋ। ਦੋਨਹੁਂ ਕੋ ਨਿਜ ਬਦਨ ਦਿਖਾਯੋ। ਹਿਤ ਜਾਚਨਿ ਧਨ ਬਾਕ ਸੁਨਾਵਾ।'ਮੈਂ ਤੁਮਰੇ ਢਿਗ ਧਰਿ ਗਮਨਾਵਾ[3]'॥੪॥ਵਹੀ ਖੋਲਦੇਖਤਿ ਨਿਜ ਲਿਖਯੋ। ਨਹੀਂ ਨਾਵ ਮੁਗਲਹਿ ਕੋ ਪਿਖਯੋ। 'ਹਮਰੇ ਪਾਸ ਧਰੀ ਨਹਿਂ ਤੋਹੀ।ਵਹੀ ਨਾਮ ਕੋ[4]ਪਿਖਯੋ ਨ ਮੋਹੀ'॥੫॥ਝਗਰਤਿ ਝਗਰਤਿ ਕਰੇ ਸ਼ਿਤਾਬ।ਹਿਤ ਨਯਾਉਂ ਢਿਗ ਗਏ ਨਬਾਬ। ਤਹਾਂ ਤੇਲ ਕੋ ਧਰਯੋ ਕਰਾਹਾ। ਤਪਤ ਕਰਯੋ ਪਾਵਹੁ ਕਰ ਮਾਹਾ[5] ॥ ੬ ॥ ਪੰਚ ਮੁਹਰ ਕੋ ਕਰਨਿ ਪ੍ਰਸਾਦਿ। ਸਿੱਖਨਿ ਗੁਰਸੁਖ ਸੁਖੀ ਆਦਿ[6]।ਮੁਗਲ ਸ਼ੀਰਨੀ ਪੀਰਨਿ ਮਾਨੀ।'ਬਾਂਟਨਿ ਕਰੋਂ ਦਰੂਦ[7]' ਬਖਾਨੀ ॥ ੭ ॥ ਦੋਨਹੁਂ ਕੇ ਕਰ ਪਰਯੋ ਕਰਾਹੇ। ਸਿਖ ਕਰ ਬਚਯੋ, ਮੁਗਲ ਕੋ ਦਾਹੇ। ਕਰਿ ਕੂਰਾ ਸੋ ਵਹਿਰ ਨਿਕਾਰਾ। ਭੀਵਾ ਅਪਨੇ ਸਦਨ ਸਿਧਾਰਾ॥੮॥ਰੂਪਚੰਦ ਭ੍ਰਾਤਾ ਸੋਂ ਕਹਯੋ।'ਕਯੋਂ ਧਨ ਮੁਗ਼ਲ ਮਾਂਗਬੋ ਚਹਯੋ'?'। ਤਬਿ ਦੋਨੋਂ ਨੇ ਸਕਲ ਦੁਕਾਨ।ਖੋਜਨਿ ਕਰੀ ਸਕਲ ਅਸਥਾਨ ॥ ੯ ॥ ਕਿਸ ਬਾਸਨ ਮਹਿਂ ਤੇ ਸੋ ਪਾਈ। ਮੁਹਰ ਵਾਂਸਲੀ ਮਹਿਂ ਸਮੁਦਾਈ। ਬਹੁਤ ਬਿਸੂਰਤਿ ਸ਼ੀਘ੍ਰ ਗਏ ਤਹਿਂ। ਮੁਗ਼ਲ ਸਚਿੰਤ[8]ਮਹਾਂਦੁਖ ਸੋਂ ਜਹਿਂ ॥ ੧੦॥[9]"ਬਿਸਰ ਗਏ ਹਮ ਖੋਜੀ ਆਛੋ।ਭਰੀ ਵਾਂਸਲੀ ਪ੍ਰਾਪਤਿ ਪਾਛੇ। ਲਿਹੁ

---

[1]ਇਨ੍ਹਾਂ ਦੋਹਾਂ ਨੇ। [2]ਜਿੱਥੇ ਇਕ ਵੇਰ ਰੱਖੀ ਸੀ। [3]ਧਰ ਗਿਆ ਸਾਂ। [4]ਵਹੀ ਵਿਚ ਨਾਮ ਨੂੰ। [5]ਵਿਚ ਹੱਥ ਪਾਵਣ ਲਈ। [6]ਪਹਿਲੇ ਸਿੱਖਾਂ ਨੇ ਗੁਰੂ ਦੀ ਸੁੱਖਣਾ ਸੁੱਖੀ। [7]ਮੁਗਲ ਨੇ ਸਾਥੋਂ ਕਿਉਂ ਧਨ ਮੰਗਣਾ ਚਾਹਿਆ ਸੀ (ਕੁਛ ਕਾਰਨ ਹੋਊ)। [8]ਸਹਤ ਚਿੰਤਾ। [9]ਓਹ ਬੋਲੇ।

ਅਪਨੀ ਦੁਖ ਦੂਰ ਕਰੀਜੈ। ਛਿਮਹੁ ਭੂਲ ਹਮਰੀ, ਸੁਖ ਲੀਜੈ'॥੧੧॥ ਬਿਸਮਤਿ ਮੁਗ਼ਲ ਕਹੀ ਮੁਖ ਬਾਨੀ। 'ਕਿਸ ਕੀ ਤੁਮ ਮੰਨਤ ਤਬਿ ਮਾਨੀ?'। ਭੀਵੇ ਕਹ੍ਯੋ 'ਮੁਹਰ ਹਮ ਪਾਂਚੇ। ਸੁੱਖੀ ਸੁੱਖ[1] ਸਤਿਗੁਰੂ ਸਾਚੇ' ॥੧੨॥ ਕਾਮਲ ਗੁਰੂ ਮੁਗ਼ਲ ਮਨ ਜਾਨਿ। ਕਹ੍ਯੋ 'ਚਲਹੁ ਲੇ ਮੁਝ ਗੁਰ ਥਾਨਿ'। ਦੋਨਹੁ ਭ੍ਰਾਤ ਸੰਗ ਲੇ ਤਾਂਹੀ। ਆਏ ਸ਼ੀਘ੍ਰ ਗੁਰੂ ਕੇ ਪਾਹੀ॥੧੩॥ ਮਸਤਕ ਟੇਕਿ ਬੈਠਿ ਕਰਿ ਬੂਝੇ। 'ਇਹ ਬਿੱਪ੍ਰੀਤਿ ਭਈ ਉਰ ਸੂਝੇ[2]?। ਸਾਚੋ ਝੂਠ ਝੂਠ ਭਾ ਸਾਚੋ!'। ਸੁਨਿ ਸ੍ਰੀ ਸਤਿਗੁਰ ਬਚਨ ਉਚਾਰੇ ॥ ੧੪ ॥ 'ਇਸ ਕੋ ਨਹਿੰ ਸੁਧਿ ਦਰਬ ਤੁਹਾਰੇ। ਪਰ੍ਯੋ ਸਿੱਖ ਪੁਨ ਸ਼ਰਨ ਹਮਾਰੇ। ਲਿਯੋ ਉਬਾਰ ਆਪਨੋ ਜਾਨੇ। ਤੁਵ ਬਹੁ ਪੀਰ ਨ ਰੱਛਨਾ ਠਾਨੇ[3]'॥੧੫॥ ਸੁਨਿ ਕਰਿ ਮੁਗ਼ਲ ਪਰ੍ਯੋ ਸ਼ਰਨਾਈ। ਭਯੋ ਸਿੱਖ ਗੁਰਮਤਿ ਚਿਤ ਪਾਈ। 'ਧੰਨ ਧੰਨ' ਕਹਿ ਜਹਿਂ ਕਹਿਂ ਸਾਰੇ। ਸਤਿਗੁਰ ਕੋ ਬਡ ਸੁਜਸੁ ਉਚਾਰੇ ॥੧੬॥ ਇਕ ਪਰਤਾਪੂ ਸਿਖ ਚਲਿ ਆਯੋ। ਸਤਿਗੁਰ ਆਗੇ ਸੀਸ ਨਿਵਾਯੋ। ਹਾਥ ਜੋਰਿ ਅਰਜ਼ੀ ਇਮ ਕਹੀ। 'ਹਮਰੀ ਬ੍ਰਿੱਤਿ[4] ਸ਼ਸਤ੍ਰ ਕੀ ਅਹੀ॥੧੭॥ ਜਿਸ ਬਿਧਿ ਹ੍ਵੈ ਪ੍ਰਾਪਤਿ ਕੱਲ੍ਯਾਨਾ। ਆਪ ਕਰੋ ਉਪਦੇਸ਼ ਮਹਾਨਾ'। ਸ੍ਰੀ ਮੁਖ ਤੇ ਤਬਿ ਤਿਸ ਕੋ ਭਾਖਾ। 'ਆਇ ਕਾਲ ਜਬਿ ਕੋਇ ਨ ਰਾਖਾ॥੧੮॥ ਜੇ ਕਰਿ ਕਾਲ ਨਹੀਂ ਇਸ ਆਵਾ। ਤੌ ਰਾਖੇ ਨਿਤ ਕਾਲ ਰਹਾਵਾ[5]। ਯਾਂਤੇ ਧਰੈ ਧਰਮ ਨਿਜ ਜੋਧਾ। ਨਹੀਂ ਜੁੱਧ ਮਹਿ ਤਜਾਗਹਿ ਕ੍ਰੋਧਾ[6] ॥੧੯॥ ਸੰਤ, ਅਤਿਥ, ਦ੍ਵਿਜ, ਧੇਨੁ, ਰੰਕ। ਜੋ ਇਨ ਕੋ ਦੁਖ ਦੇਹਿ ਅਤੰਕ[7]। ਤਹਾਂ ਧਰਮ ਕੋ ਜੰਗ ਮਚਾਵੈ। ਘਨੋ ਕਿ ਥੋਰੋ ਨਹਿ ਮਨ ਲ੍ਯਾਵੈ॥ ੨੦॥ ਜਥਾਸ਼ਕਤਿ ਕਰਤੋ ਰਹਿ ਦਾਨ। ਖਾਨ ਪਾਨ ਬਸਤ੍ਰਨਿ ਧਨ ਜਾਨਿ। ਕਰਿਬੋ ਦਾਨ ਸ਼ਸਤ੍ਰ ਕੇ ਮਾਂਹੀ। ਬਰਕਤ ਹੋਤਿ ਨਿਫਲ ਹੁਇ ਨਾਂਹੀ ॥੨੧॥ ਸੁਜਸੁ ਜਗਤ ਕਹਿ ਸੁਧਾ ਸਮਾਨ। ਬਿਖ ਸਮ ਅਪਜਸੁ ਕਰਹਿ ਸੁ ਹਾਨ'। ਸੁਨਿ ਪ੍ਰਸੰਨ ਭਾ ਰਿਦੈ ਪ੍ਰਤਾਪੂ[8]। ਨਮੋ ਕਰੀ ਗੁਰ ਲਖ੍ਯੋ ਪ੍ਰਤਾਪੂ[9] ॥ ੨੨ ॥

[1]ਸੁਖਣਾ। [2]ਸਾਡੇ ਦਿਲ ਨੂੰ ਪਤਾ ਲੱਗੇ ਕਿ ਇਹ ਉਲਟੀ (ਕਿਉਂ) ਹੋਈ? [3]ਤੇਰੇ ਬਹੁਤੇ ਪੀਰਾਂ ਨੇ ਰੱਖਿਆ ਨਾ ਕੀਤੀ। [4]ਕਾਰ ਵਿਹਾਰ। [5]ਕਾਲ ਹੀ ਰਾਖਾ ਰਹਿੰਦਾ ਹੈ। [6]ਜੁੱਧ ਵਿਚ ਬੀ ਕ੍ਰੋਧਵਾਨ ਹੋਕੇ (ਆਪਣੇ ਧਰਮ ਨੂੰ) ਨਾ ਤਿਆਗੇ। ਜੋ ਪਹਿਲੀ ਤੁਕ ਵਿਚ ਕਿਹਾ ਹੈ ਕਿ ਜੋਧਾ ਧਰਮ ਧਾਰਨ ਕਰੇ, ਜੋਧੇ ਦਾ ਧਰਮ ਹੈ ਉਤਸਾਹ, ਉਤਸਾਹ ਹੁੰਦਾ ਹੈ ਪਰਸੁਆਰਥ ਵਿਚ। ਆਪਣੀ ਜਾਨ ਦੀ ਧਰਮ ਹਿਤ ਪਰਵਾਹ ਨਾ ਕਰੇ, ਕਿਉਂਕਿ ਕਾਲ ਜਦ ਤਕ ਨਹੀਂ ਆਯਾ, ਕਾਲ ਹੀ ਇਸਦਾ ਰਾਖਾ ਹੈ, ਕਾਲ ਆਏ ਬਿਨ ਮਰ ਨਹੀਂ ਸਕਦਾ। [7]ਦੁਖ ਦੇਵੇ ਯਾ ਡਰ। [8]ਸਿਖ ਦਾ ਨਾਮ। [9]ਪ੍ਰਤਾਪ ਨੂੰ ਦੇਖਕੇ।

ਨੰਦਾ ਵਿੱਠੜ[1] ਸੁਾਮੀਦਾਸਾ।ਬਸਹਿਂ ਥਨੇਸਰ ਕਰੈਂ ਅਵਾਸਾ।ਕਰਹਿਂ ਧਰਮ ਕੇ ਜੁਤ ਵਿਵਹਾਰਾ।ਕਹੈਂ ਜੁ ਮੋਲ ਸੁ ਏਕੋ ਬਾਰ॥੨੩॥'ਇਕ ਸੁਖਨੀ'[2] ਤਿਨ ਕੋ ਭਾ ਨਾਮ। ਚਲਿ ਆਏ ਸਤਿਗੁਰ ਕੀ ਸ਼ਾਮ।ਕਰਿ ਬੰਦਨ ਬੈਠੇ ਹੁਇ ਪਾਸ। 'ਇਕ ਸੁਖ਼ਨੀ' ਭਾ ਜ਼ਿਕਰ ਪ੍ਰਕਾਸ਼॥੨੪॥ ਸ਼੍ਰੀਅਰਜਨ ਗੁਰਦੇਵ ਬਖਾਨਾ। 'ਇਸ ਤੇ ਹੀ ਹੁਇ ਤੁਮ ਕਲਯਾਨਾ। ਝੂਠ ਬਰਾਬਰ ਪਾਪ ਨ ਦੂਜਾ। ਸਾਚ ਸਮਾਨ ਪੁੰਨ ਨਹਿਂ ਪੂਜਾ[3]॥੨੫॥ ਸਿੱਖਨਿ ਕੀ ਸੇਵਾ ਨਿਤ ਕਰੋ। ਗੁਰਮਤਿ ਸਦਾ ਰਿਦੇ ਉਰਧਰੋ। ਸੀਤ ਕਾਲ ਮਹਿਂ ਦੀਜਹਿ ਚੀਰ। ਭਲੇ ਕਰਮ ਮਹਿਂ ਕੀਜਹਿ ਧੀਰ[4]'॥੨੬॥ਗੁਰ ਕੋ ਬਚਨ ਮਾਨਿ ਘਰਿਆਇ।ਸਿੱਖਨਿ ਕੀ ਸੇਵਾ ਮਨ ਲਾਇ। ਸੁਤ ਬਨਿਤਾ ਸਭਿ ਕੇ ਉਰ ਭਾਉ। ਮਿਲਹਿਂ ਸਿੱਖ ਸੰਗ ਮਧੁਰ ਸੁਭਾਉ॥੨੭॥ਗੁਰਬਾਨੀ ਸੰਗ ਪਯਾਰ ਕਰੰਤੇ। ਪਠੈਂ ਸੁਨੈਂ ਤਿਸ ਪੰਥ ਚਲੰਤੇ। ਚਰਨ ਪਖਾਰਹਿਂ ਸਿੱਖਨਿ ਕੇਰੇ। ਭੋਜਨ ਬਸਤ੍ਰਨਿ ਦਾਨ ਘਨੇਰੇ ॥ ੨੮ ॥ ਇਮ ਕਰਤੇ ਹੀ ਭਯੋ ਉਧਾਰ। ਪਾਇ ਪਰਮਪਦ ਗੁਰ ਦਰਬਾਰ। ਗੋਪੀ ਮਹਿਤਾ ਨੱਥਾ ਔਰ। ਭਾਊ ਮੋਕਲ ਮਿਲਿ ਇਕ ਠੌਰ॥੨੯॥ਢਿੱਲੀ ਮੰਡਲ ਗੁਰ ਢਿਗ ਆਏ। ਬੰਦਨ ਕਰਿ ਸੁਭ ਦਰਸ਼ਨ ਪਾਏ। ਹਾਥ ਜੋਰਿ ਪਰਸੰਗ ਬਖਾਨਾ।'ਬਾਨੀ ਰਚੀ ਆਪ ਬਿਧਿ ਨਾਨਾ ॥੩੦॥ ਪਢਤਿ ਸੁਨਤਿ ਮਨ ਕੋ ਸੁਖ ਦੇਤਿ। ਪ੍ਰੇਮ ਬਧਾਵੈ ਦੁਖ ਹਰਿ ਲੇਤਿ[5]। ਬਿਸ਼ਿਯਨਿ ਤੇ ਸ਼ਾਂਤੀ ਉਪ-ਜਾਵੈ। ਸੱਤਿਨਾਮ ਕੋ ਸਿਮਰਨਿ ਭਾਵੈ ॥੩੧॥ ਕੇਤਿਕ ਅਪਰਨਿ ਕੀਨਸਿ ਬਾਨੀ। ਬਹੁ ਬਿਧਿ ਤੇ ਚਾਤੁਰਤਾ ਸਾਨੀ[6]।ਤਿਨ ਤੇ ਮਨ ਨਹਿਂ ਦ੍ਰਵੈ ਸੁਨੇਤੋ[7]। ਪ੍ਰੇਮ ਨ ਉਪਜਹਿ ਰਿਦੇ ਭਨੇ ਤੇ[8]'॥੩੨॥ਸ਼੍ਰੀ ਮੁਖ ਤੇ ਫੁਰਮਾਵਨਿ ਕੀਨਾ। 'ਗੁਰ ਬਾਨੀ ਮਹਿਂ ਸ਼ਕਤਿ ਪ੍ਰਬੀਨਾ।ਜਿਨ ਪ੍ਰਾਨੀ ਚਾਹਯੋ ਕੱਲਯਾਨਾ। ਸੋ ਜੇ ਪਠਹਿ ਸੁਨਹਿਂ ਸ਼ੁਭ ਕਾਨਾ ॥੩੩॥ ਫਲ ਬਿਸਾਲ ਤਿਸ ਪ੍ਰਾਪਤਿ ਹੋਇ।ਬਹੁ ਅੱਭਯਾਸ ਕਰਹਿ ਨਰ ਜੋਇ।ਸੋ ਹੁਇ ਜਾਤਿ ਮੁਕੰਦ ਪਰਾਯਨ[9]।ਸਿਮਰਨ ਕਰਹਿ ਕੁਸੰਗਹਿ ਪਾਇ ਨ ॥ ੩੪ ॥ ਜਗ ਮਹਿਂ ਪਾਇ ਕਾਮਨਾ ਸੁਖੀ। ਨਹਿਂ ਪ੍ਰਲੋਕ ਮਹਿਂ ਕੈਸੇ ਦੁਖੀ'। ਤਿਨ ਸਿੱਖਨਿ ਸੁਨਿਕੈ ਸੁਖ ਪਾਯੋ।ਗੁਰ-ਬਾਨੀ ਸੰਗ ਪ੍ਰੇਮ ਬਧਾਯੋ ॥੩੫॥ ਮਹਿਤਾ ਸਕਤੂ ਸਿੱਖ ਨਿਹਾਲੂ। ਬਸਹਿਂ

[1]ਜਾਤ। [2]ਇੱਕ ਬੋਲ ਵਾਲੇ। [3]ਪੂਜਦਾ। [4]ਇਸਥਿਤੀ (ਅ)ਧੀ=ਬੁੱਧੀ, ਰ=ਇੰਦ੍ਰੀਆਂ। ਭਾਵ ਚੰਗੇ ਕਰਮਾਂ ਵਿਚ ਬੁੱਧੀ ਤੇ ਇੰਦ੍ਰੀਆਂ ਨੂੰ ਲਾਵਣਾ ਕਰੇ। [5]ਦੁਖਨਾਸ਼ ਕਰ ਦਿੰਦੀ ਹੈ। [6]ਚਤੁਰਾਈ ਨਾਲ ਮਿਲੀ ਹੋਈ। [7]ਸੁਣਦਿਆਂ। [8]ਪੜ੍ਹਨੇ ਨਾਲ। [9]ਵਾਹਿਗੁਰੂ ਆਸਰੇ।

ਆਗਰੇ ਸੁਮਤਿ ਬਿਸਾਲੁ। ਦਰਸ਼ਨ ਸ਼੍ਰੀ ਅਰਜਨ ਕੇ ਆਇ।ਬੰਦਨ ਕਰਿ ਕੈ ਬੈਠਿ ਅਲਾਇ॥੩੬॥'ਬਿੱਪ੍ਰ ਕਰਮਕਾਂਡੀਇਮ ਕਹੈਂ।-ਬਿਨ ਸ਼ੁਭ ਕਰਮ ਨ ਸ਼ੁਭ ਗਤਿ ਲਹੈਂ। ਨਿੱਤ ਕਰਮ ਤਰਪਨ ਗਾਇੱਤ੍ਰੀ।ਸੰਧਿਆ, ਪੂਜਾ, ਦੇਹ ਪਵਿੱਤ੍ਰੀ[1]॥੩੭॥ਕਰਮ ਨਮਿੱਤ ਸ਼੍ਰਾਧ[2]ਅਰੁ ਖਯਾਹੁ[3]।ਪਿੰਡ ਪਤਲ ਦਸ ਗਾਤ੍ਰ[4] ਜਿ ਆਹੁ-। ਜੋ ਗਯਾਨੀ ਸੋ ਅਪਰ ਬਖਾਨੈਂ:-ਕਰਮ ਸਹਤ ਤ੍ਰਨ ਮਿੱਥਯਾ ਮਾਨੈ॥੩੮॥ਗਯਾਨ ਬਿਨਾ ਗਤਿ ਪਾਇ ਨ ਕੋਈ।ਬੇਦ ਨੇਮ ਕਰਿ-ਉਚਰੈਂ ਸੋਈ। ਹਮ ਕਿਸ ਗ੍ਰਹਨ ਕਰੈਂ ਹਿਤ ਧਾਰਿ'। ਸ਼੍ਰੀ ਮੁਖ ਤੇ ਤਬਿ ਕੀਨਿ ਉਚਾਰ ॥੩੯॥ 'ਜਿਮ ਦੁਭਾਸ਼ੀਆ[5] ਬੀਚ ਜਹਾਜ। ਦੇਤਿ ਕਰਾਇ ਬਨਜ ਕੋ ਕਾਜ।ਤਿਮ ਸਤਿਨਾਮ ਮਹਾਂ ਅਭਿਰਾਮ।ਦੋਨਹੁ ਕੋ ਗਤਿ ਦੇ ਸੁਖ ਧਾਮ ॥੪੦॥ਗਯਾਨੀ ਕੇ ਨਿਤ ਹੋਇ ਸਹਾਇ।ਦ੍ਰਿੜ੍ਹ ਰਾਖਤਿ ਹੈ ਗਯਾਨ ਬਨਾਇ। ਅਹੰ ਬ੍ਰਹਮ[6] ਇਹ ਬ੍ਰਿੱਤਿ ਸਦੀਵ।ਬਿਸਰਿ ਨ ਦੇਤਿ ਪ੍ਰਪੱਕੈ ਥੀਵ[7]॥੪੧॥ ਕ੍ਰਮ ਕਾਂਡੀ ਕੋ ਕਰਿ ਨਿਸ਼ਕਾਮ। ਅੰਤਹਿਕਰਣ ਬਿਮਲ ਅਭਿਰਾਮ। ਬਹੁਰ ਗਯਾਨ ਕੀ ਪ੍ਰਾਪਤਿ ਕਰੈ। ਸ਼ਕਤਿ ਬਿਸਾਲ ਨਾਮ ਪ੍ਰਭੁ ਧਰੈ ॥ ੪੨॥ ਤਾਂਤੇ ਤੁਮਹੁ ਵਾਹਿਗੁਰੂ ਨਾਮ। ਸਿਮਰਨਿ ਕਰਹੁ ਲਹਹੁ ਸੁਖਧਾਮ'। ਸੁਨਿ ਤਿਨ ਗੁਰ ਤੇ ਨਾਮ ਸੰਭਾਰਾ।ਅੰਤ ਪਰਮ ਪਦ ਲਹਯੋ ਸੁਖਾਰਾ॥੪੩॥

ਇਕ ਗਜ਼ੀਅਲ ਅਰੁ ਮਥਰਾ ਦਾਸ। ਆਇ ਦਰਸ ਕੀਨੇ ਗੁਰ ਪਾਸ। ਦੋਵਹਿਂ ਪੋਟ[8] ਕਿਰਤਿ ਇਹ ਧਰੈਂ। ਗੁਰਸਿੱਖੀ ਕੋ ਧਾਰਨਿ ਕਰੈਂ॥੪੪॥ਸੁਤ ਬਨਿਤਾ ਜੁਤ ਸਿੱਖਨਿ ਸੇਵੈਂ। ਜਥਾ ਸ਼ਕਤਿ ਭੋਜਨ, ਪਟ[9] ਦੇਵੈਂ। ਨਿਜ ਕੁਟੰਬ ਸੋਂ ਕਹਯੋ ਬਨਾਈ।'ਹਮ ਪੀਛੇ ਜੇ ਕੋ ਸਿਖ ਆਈ॥੪੫॥ਜਿਮ ਹਮ ਸੇਵੈਂ ਤਿਮ ਤੁਮ ਸੇਵੋ।ਭੋਜਨ ਬਸਨ ਦੇਖਿ ਕਰਿ ਦੇਵੋ'।ਤਬਿ ਸਿੱਖਨਿਗਨ ਗੁਰ ਕੇ ਪਾਸ। ਦੋਨਹੁੰ ਕੋ ਕਿਯ ਸੁਜਸੁ ਪ੍ਰਕਾਸ਼॥੪੬॥ 'ਸੇਵਾ ਕੇ ਰੰਗ ਮਹਿ ਇਹ ਰਾਤੇ। ਤੁਮ ਸਮ ਲਖੈਂ ਜੁ ਸਿਖ ਘਰ ਜਾਤੇ'। ਸੁਨਿ ਬਹੁ ਖੁਸ਼ੀ ਕੀਨਿ ਤਿਸਕਾਲ। ਜਨਮ ਮਰਨ ਤਜਿ ਭਏ ਨਿਹਾਲ ॥ ੪੭ ॥ ਸਕਲ ਸ਼ਕਤਿ ਜੁਤ ਤਤਛਿਨ ਭਏ।ਅੰਤ ਪਰਮਪਦ ਸੋਂ ਮਿਲਿ ਗਏ। ਰੀਗਾ ਸਹਗਲ[10]

---

[1]ਭਾਵ ਇਸ਼ਨਾਨ, ਕਿਉਂਕਿ ਇਸ ਨਾਲ ਦੇਹ ਪਵਿੱਤ੍ਰ ਹੁੰਦੀ ਹੈ। [2]ਪਿਤ੍ਰ ਪੱਖ ਵਿਚ ਪਿਤ੍ਰਾਂ ਨਮਿੱਤ ਅੰਨ ਆਦਿ ਦੇਣਾ। [3]ਜਿਸ ਦਿਨ ਕੋਈ ਪ੍ਰਾਣੀ ਮਰੇ ਉਸੇ ਦਿਨ ਹਰ ਸਾਲ ਦੇ ਸਾਲ ਉਸਦੇ ਨਮਿੱਤ ਅੰਨ ਪ੍ਰਸਾਦਿ ਦੇਣਾ। [4]ਮ੍ਰਿਤਕ ਸਬੰਧੀ ਇਕ ਕਰਮ ਜੋ ਮਰਨ ਪਿਛੋਂ ਦਸ ਦਿਨਾਂ ਤਕ ਹੁੰਦਾ ਰਹਿੰਦਾ ਹੈ। [5]ਦਲਾਲ, ਵਕੀਲ। ਦੋ ਬੋਲੀਆਂ ਜਾਣਨ ਵਾਲਾ। [6]ਮੈਂ ਬ੍ਰਹਮ ਹਾਂ। [7]ਪੱਕੀ ਹੁੰਦੀ ਹੈ। [8]ਪੰਡਾਂ, ਭਾਰ। [9](ਤੇ) ਬਸਤ੍ਰ। [10]ਜਾਤੀ।

ਜੋਧਾ ਮਹਾਂ। ਆਯੋ ਸ੍ਰੀ ਅਰਜਨ ਜੀ ਜਹਾਂ ॥੪੮॥ ਬੰਦਨ ਕਰਿ ਬੈਠ੍ਯੋ ਜਬਿ ਪਾਸ।ਸ੍ਰੀ ਮੁਖ ਤੇ ਤਬਿ ਕੀਨਿ ਪ੍ਰਕਾਸ਼।'ਤੁਮ ਮਲੇਛ ਕੇ ਚਾਕਰ ਅਹੋ। ਇਹ ਕਛ ਭਲੀ ਬਾਤ ਨਹਿੰ ਲਹੋ॥ ੪੯ ॥ ਜੇ ਤੁਮ ਕਹੋ ਜੀਵਕਾ ਨਾਂਹੀ। ਰਹੀਯਹਿ ਸ੍ਰੀ ਹਰਿਗੋਵਿੰਦ ਪਾਹੀ। ਹੁਇ ਸਗਰੇ ਪਰਵਾਰ ਗੁਜ਼ਾਰਾ। ਅਰੁ ਸਿਮਰਹੁ ਸਤਿਨਾਮ ਸੰਭਾਰਾ॥੫੦॥ ਦੁਨੀਆਂ ਕੇ ਕਾਰਜ ਹੁਇੰ ਪੂਰੇ। ਦੀਨ ਬਿਖੈ ਉੱਜਲ ਮੁਖ ਰੂਰੇ'।ਸੁਨਿ ਗੰਗਾ ਸਹਗਲ ਹਰਖਾਯੋ-ਦੁਹੁ ਲੋਕ ਮਹਿਂ ਗੁਰ ਅਪਨਾਯੋ॥੫੧॥ ਇਸ ਤੇ ਅਪਰ ਨ ਆਛੀ ਬਾਤ-। ਰਹਤਿ ਭਯੋ ਸੂਰਾ ਬੱਖ੍ਯਾਤ।ਜਬਿ ਰਣ ਰਚਿ ਸ੍ਰੀ ਹਰਿ ਗੋਬਿੰਦ।ਹਤੇ ਤੁਰਕ ਬਹੁ ਬਲੀ ਬਿਲੰਦ ॥੫੨॥ ਨਹੀਂ ਪੀਠ ਰਿਪੁ ਕੋ ਦਿਖਰਾਈ। ਇਮ ਕਰਤੇ ਨੇ ਸ਼ੁਭ ਗਤਿ ਪਾਈ।ਅਪਰ ਅਨੇਕ ਸੂਰਮਾ ਆਏ। ਪਿਖਿ ਗੰਗੇ ਕਹੁ ਮੋਦ ਬਢਾਏ॥੫੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਣ' ਪ੍ਰਸੰਗ ਬਰਨਨੰ ਨਾਮ ਪੰਚ ਸ਼ਸ਼ਟੀ ਅੰਸੂ ॥ ੬੫ ॥

## ੬੬. [ਹਰਬੰਸ ਤਪਾ ਮੁਰਾਰੀ ਆਦਿ ਸਿੱਖਾਂ ਪ੍ਰਤਿ ਉਪਦੇਸ਼]।

ਦੋਹਰਾ ॥ ਹੁਤੋ ਤਪਾ ਹਰਿਬੰਸ ਇਕ ਸੇਵ ਕਰਹਿ ਧ੍ਰਮਸਾਲ। ਬਕਤਿ ਜੁ ਸਿਖ ਤਿਸ ਕੇ ਚਰਨ ਧੋਇ ਤਪਤ ਜਲ ਨਾਲ ॥੧॥ਚੌਪਈ॥ਦੇਖਿ ਛੁਧਿਤਿ ਭੋਜਨ ਅਚਵਾਵੈ। ਨਿਸਾ ਸੁਪਤਿ ਕੇ ਪਾਂਇ ਦਬਾਵੈ। ਸੀਤਕਾਲ ਭੂਰੇ ਤਬਿ ਦੇਤਿ। ਧਰਮਸਾਲ ਲੇਪਨ ਕਰਿ ਲੇਤਿ ॥ ੨ ॥ ਜਾਗਹਿ ਪ੍ਰਥਮ ਜੁ ਪਾਛਲਿ ਰਾਤੀ। ਜਲ ਕਰਿ ਤਪਤ ਨੁਲ੍ਹਾਇ[1] ਪ੍ਰਭਾਤੀ। ਪਢਤਿ ਰਹੈ ਪੁਨ ਸਤਿਗੁਰ ਬਾਨੀ।ਇਮ ਸੇਵਾ ਕੋ ਠਾਨਿ ਮਹਾਨੀ ॥੩॥ ਕਵਿ ਗੁਰਦਾਸ ਕੀਨਿ ਜੋ ਬਾਨੀ। ਇਕ ਦਿਨ ਪਢਤਿ ਹੁਤੋ ਰੁਚਿ ਠਾਨੀ। ਕਿਤਿਕ ਸਿੱਖ ਬੋਲੇ ਤਿਸ ਪਾਹੀ।'ਗੁਰਬਾਨੀ ਕਯੋਂ ਪਢਿਹੈ ਨਾਂਹੀ?॥੪॥ਅਪਰ ਕਵਿਨਿ ਕੀ ਸਿਖ ਨਹਿਂ ਪੜ੍ਹੈਂ।ਸਤਿਗੁਰ ਸਬਦ ਪ੍ਰੀਤ ਤੇ ਰੜ੍ਹੈਂ[2]'। ਝਗਰ ਪਰਸਪਰ ਗੁਰ ਢਿਗ ਆਏ।ਬਾਦ ਪ੍ਰਸੰਗ[3] ਜੁ ਸਕਲ ਸੁਨਾਏ॥੫॥ 'ਇਹ ਸਭਿ ਬਰਜਤਿ ਤਰਕਤਿ ਅਹੀ। ਪਢਨਿ ਗਿਰਾ, ਗੁਰਦਾਸ ਜੁ ਕਹੀ'। ਸੁਨਿ ਸ੍ਰੀ ਅਰਜਨ ਬਾਕ ਉਚਾਰ। 'ਜਿਸ ਮਹਿਂ ਸ੍ਰੀ ਗੁਰ ਸੁਜਸੁ ਉਚਾਰਾ ॥੬॥ ਸੱਤਿਨਾਮ ਕੀ ਮਹਿਮਾ ਕਹੀ। ਤਿਸ ਕਹੁ ਪਢਹੁ ਸੁ ਤਰਕਹੁ ਨਹੀਂ। ਸਤਿਗੁਰ ਸਮਤਾ ਚਹਹਿ ਜਿ ਮੂਢ। ਕਿਮ ਲਖਿ ਸਕੈ ਜਿ ਆਸ਼ੇ ਗੂਢ ॥੭॥ ਸੋ ਨਹਿਂ ਪਢਹੁ ਕਰਹੁ ਤਿਸ ਤਰਕ[4] । ਜੋ ਸਿਖ ਪਢਹਿ ਪਰਹਿ ਮਤਿ ਫਰਕ[5]। ਅਪਰ ਜਿ ਗੁਰਬਾਨੀ

[1]ਨਵਾਏ, ਇਸ਼ਨਾਨ ਕਰਾਵੇ। [2]ਰਟੇ=ਪੜ੍ਹੇ। [3]ਝਗੜੇ ਦਾ ਪ੍ਰਸੰਗ। [4]ਤਿਆਗਣਾ ਕਰੋ। [5]ਬੁੱਧੀ ਵਿਚ ਫਰਕ ਪਏਗਾ।

ਅਨੁਸਾਰ ਕੈ ਬਰਨਨ ਜਿਹ ਪ੍ਰਭੁ ਅਵਤਾਰ[੧]॥੮॥ਸਤਿਗੁਰ ਹਰਿ ਸਬੰਧਨੀ ਬਾਨੀ। ਪਢਹੁ ਸੁਨਹੁ ਨਿਸ਼ਚੈ ਉਰ ਠਾਨੀ। ਮਤਸਰ ਕਰਿ ਗੁਰ ਸੋਂ ਜਿਨ ਕਰੀ। ਕੈ ਬਿਸ਼ਿਯਨਿ ਕੈ ਨਰ ਕਥ ਧਰੀ[੨]*॥੯॥ ਤਿਨਕੌ ਪਢਨਿ ਬਾਦਿ ਹੈ ਐਸੇ। ਬਿਨ ਬਰਖਾ ਘਨ ਗਰਜਤਿ ਜੈਸੇ॥ ਜਿਸ ਮਹਿ ਗੁਰ ਅਰੁ ਹਰਿ ਤਰਕੈਤੇ[੩]। ਨਰਕ ਪਰਹਿ ਜੇ ਪਢਹਿ ਸੁਨੈਤੇ ॥੧੦॥ ਅਰੁ ਕੀਨਸਿ ਗੁਰਦਾਸ ਜੁ ਬਾਨੀ।ਗੁਰਬਾਨੀ ਕੇ ਆਸ਼ੈ ਸਾਨੀ॥ ਐਸੀ ਪਠਬੇ ਗੁਰਮਤਿ ਪਾਵੈ। ਸਤਿਗੁਰ ਸ਼ਰਧਾ ਰਿਦੈ ਵਧਾਵੈ॥੧੧॥ ਸਿੱਖੀ ਕੋ ਪ੍ਰਾਪਤਿ ਨਰ ਹੋਇ। ਹਰਿ ਗੁਰ ਜਸੁ ਤਰਕਹੁ ਨਹਿ ਕੋਇ।ਰੁਚਿ ਸੋਂ ਪਢਹੁ ਸੁਨਹੁ ਸੁਖ ਪਾਵਹੁ। ਗੁਰ ਕੀ ਪ੍ਰਭੁ ਕੀ ਕਥਾ ਸੁਨਾਵਹੁ'†॥੧੨॥ਸ੍ਰੀ ਅਰਜਨ ਤੇ ਸੁਨਿ ਸਭਿ ਮਾਨੀ॥ ਪਠਨਿ ਲਗੇ ਗੁਰ ਗ੍ਰੰਥ ਮਹਾਨੀ। ਅਲਵ[੪] ਮੁਰਾਰੀ[੪] ਸੁਮਤਿ ਮਹਾਨੀ॥ ਮਹਾਂਪੁਰਖ ਸਿਖ ਆਤਮਗ੍ਯਾਨੀ॥੧੩॥ਨਾਨੋ[੪] ਲਟਕਣ[੫]ਜਾਤਿ ਸੁਜਾਨਾ। ਬਿੰਦੂਰਾਉ[੬] ਸਿਖ ਮਿਲਿ ਕੱਲ੍ਯਾਨਾ[੪]। ਆਲਮਚੰਦੁ[੪] ਹਾਂਡਾ[੫] ਜੁ ਉਚਾਰਾ। ਭਾਲਵਾੜ[੫] ਬਹੁਰੋਸੈਸਾਰਾ[੪]॥੧੪॥ਸਭਿ ਮਿਲਿ ਕਰਿ ਜਿਨਿ ਮਨਿ ਜੱਗ੍ਯਾਸੀ॥ ਆਏ ਸ੍ਰੀ ਅਰਜਨ ਕੇ ਪਾਸੀ। ਕਰਿ ਬੰਦਨ ਕੋ ਅਰਜ਼ ਗੁਜ਼ਾਰੀ। 'ਗੁਰੂ ਗਰੀਬ ਨਿਵਾਜ ਮੁਰਾਰੀ! ॥੧੫॥ ਦਿਹੁ ਉਪਦੇਸ਼ ਹਰਹੁ ਦੁਖ ਭਾਰਾ। ਸ਼ਰਨ ਪਰੇ ਸਭਿ ਕਰਹੁ ਉਧਾਰਾ'।ਸ੍ਰੀ ਸਤਿਗੁਰ ਜੀ ਬਾਕ ਪ੍ਰਕਾਸ਼ਾ।'ਕਰਹੁ ਸ਼ਬਦ ਕੋ ਨਿਤ ਅੱਭਯਾਸਾ ॥ ੧੬ ॥ ਸਿਖ ਸੰਤਨਿ ਕੀ ਸੇਵਾ ਧਰੀਅਹਿ। ਸੱਤਿਨਾਮ ਕੋ ਸਿਮਰਨਿ ਕਰੀਅਹਿ'।ਸੁਨਤਿ ਗੁਰੂ ਤੇ ਸਭਿਨਿ ਬਖਾਨਾ। 'ਹਮ

[੧]ਜਾ ਕਥਨ ਹੋਵੇ ਜਿਸ ਵਿੱਚ ਪ੍ਰਭੂ ਅਵਤਾਰ ਦਾ। [੨](ਪਰਮੇਸ਼ੁਰ ਸਿਮਰਨ ਤੋਂ ਬਿਨਾਂ) ਮਨੁੱਖਾਂ ਦੀ ਬਣਾਈ ਹੋਈ ਵਿਸ਼ਿਆਂ ਦੀ ਕਥਾ (ਕਿੱਸੇ ਆਦਿਕ)। [੩]ਤਰਕਣਾ ਕੀਤੀ ਹੈ। [੪]ਨਾਮ। [੫]ਜਾਤੀ। [੬]ਨਾਨੋ ਲਟਕਣ ਜਾਤ ਦੇ ਬਿੰਦਰਾ (ਅ) ਬਿੰਦਰਾਉ ਨੂੰ-ਬਿੰਦ ਰਾਇ-ਨਾਮ ਬੀ ਮੰਨ ਲੈਂਦੇ ਹਨ। *ਪਾ:-ਨਰ ਕਬਿ ਧਰੀ=ਨਰਾਂ ਦੀ ਕਵਿਤਾ ਰਚੀ ਹੋਈ।

†ਗੁਰੂ ਅਮਰਦੇਵ ਜੀ ਪਹਿਲਾ ਹੀ ਧ੍ਰੂਵਾ ਬੰਨ੍ਹ ਚੁਕੇ ਸਨ:-'ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ॥ ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥ ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ ॥ ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ ੨੪ ॥ ਪੰਚਮ ਸਤਿਗੁਰਾਂ ਨੇ ਏਥੇ ਭਾਈ ਗੁਰਦਾਸ ਆਦਿ ਦੀ ਬਾਣੀ ਵਿਹਤ ਕੀਤੀ ਹੈ ਕਿ ਜਿਸ ਵਿੱਚ ਗੁਰੂ, ਗੁਰਬਾਣੀ ਤੇ ਵਾਹਿਗੁਰੂ ਦਾ ਜਸ ਹੋਵੇ ਓਹ ਪੜ੍ਹੋ ਓਹ ਗੁਰਬਾਣੀ ਦਾ ਦਰਜਾ ਨਹੀਂ ਰਖਦੀ ਪਰ ਗੁਰਬਾਣੀ ਵਿਚ ਪ੍ਰੀਤ ਦ੍ਰਿੜ੍ਹਾਵਨ ਵਾਲੀ ਪ੍ਰਮਾਣੀਕ ਸਿਖ ਬਾਣੀ ਹੈ।ਭਾਈ ਗੁਰਦਾਸ ਤੇ ਭਾਈ ਨੰਦ ਲਾਲ ਦੀ, ਦੋਇ ਪ੍ਰਮਾਣੀਕ ਬਾਣੀਆਂ ਹਨ।

ਜਬਿ ਸਬਦ ਸੁਨਹਿ ਦੇ ਕਾਨ॥੧੭॥ਤਬਿ ਮਨ ਨਿੰਮ੍ਰ ਸਿਮਰਿ ਸਤਿਨਾਮ।
ਪੁਨ ਬਿਵਹਾਰ ਕਰਹਿਂ ਜਬਿ ਧਾਮ॥ਬਿਸਰ ਜਾਤਿ ਨਹਿਂ ਚਿਤ ਮਹਿ ਰਹੈ'।
ਸੁਨਿ ਸਤਿਗੁਰ ਤਿਨਸੋਂ ਤਬਿ ਕਹੈਂ॥੧੮॥'ਅਜਹੂੰ ਤੁਮਾਰੇ ਉਰ ਅੱਭ੍ਯਾਸ।
ਨਹਿਂ ਦ੍ਰਿੜ੍ਹ ਭਯੋ ਕਰਹੁ ਨਿਰਜਾਸ॥ਅਨਿਕ ਜਨਮ ਦੁਰਮਤਿ ਬਿਵਹਾਰਾ।
ਸੋ ਅੱਭ੍ਯਾਸ[1] ਬਲੀ ਉਰਧਾਰਾ ॥੧੯॥ਗੁਰੂ ਸ਼ਬਦ ਮਹਿਂ ਅਬਿ ਅੱਭ੍ਯਾਸਾ।
ਭਯੋ ਅਲਪ ਹੀ ਨਹੀਂ ਪ੍ਰਕਾਸ਼ਾ। ਬਹੁ ਦਿਨ ਕੋ ਦ੍ਰਿੜ੍ਹ ਤਨ ਅਭਿਮਾਨ।
ਸਨੈ ਸਨੈ ਕੀਜਹਿ ਇਸ ਹਾਨਿ ॥ ੨੦ ॥ ਪਠਨਿ ਸ੍ਰਵਨਿ ਨਿਤ ਕਰਹੁ
ਬਿਸਾਲਾ। ਦ੍ਰਿੜ੍ਹ ਅੱਭ੍ਯਾਸ ਸ਼ਬਦ ਜਿਸ ਕਾਲਾ। ਹੋਇ ਬਿਸਿਮਰਨ ਤਨ
ਅਭਿਮਾਨ।ਤਬਿ ਤੁਮਰੀ ਹੋਵੈ ਕੱਲ੍ਯਾਨ॥੨੧॥ਨੀਰ ਪ੍ਰਵਾਹ ਹੋਤਿ ਹੈ ਜੈਸੇ।
ਸਨੈ ਸਨੈ ਉਲਟਹਿ ਬਿਧਿ ਕੈਸੇ[2]।ਕਰੇ ਜਤਨ ਬਹੁ ਅਨ ਥਲ ਬਹੈ[3]।ਨਾਂਹਿ
ਤ ਪ੍ਰਥਮ ਥਾਨ ਹੀ ਰਹੈ॥੨੨॥ਪੂਰਬ ਕਰੀਅਹਿ ਮਨ ਨੀਵਾਨ।ਪਾਵਹੁ ਬੰਧ
ਬ੍ਰਿੱਤਿ ਬ੍ਰਹਮ ਗ੍ਯਾਨ[4]। ਸਤਿ ਸੰਤੋਖ ਆਦਿ ਗੁਨ ਧਰੇ। ਇਨ ਜਤਨਹੁ
ਤੇ ਸੋ ਮੁਰ ਪਰੇ[5]॥੨੩॥ਜਬਿ ਪ੍ਰਵਾਹਿ ਇਤਿ ਦਿਸ਼ਿ ਕੋ ਭਯੋ।ਬਹੁਰ ਉਪਾਇ
ਨ ਕੁਛ ਰਹਿ ਗਯੋ। ਪ੍ਰਾਪਤਿ ਹੋਇ ਸੁਖੇਨ ਅਨੰਦ। ਨਹੀਂ ਸੁ ਬਯਾਪਹਿ
ਦੁਖਦਾ ਦ੍ਵੰਦ[6] ॥੨੪॥ ਸ਼੍ਰੀ ਗੁਰ ਤੇ ਸੁਨਿ ਭਗਤਿ ਸੁ ਠਾਨੀ। ਭਯੋ ਮੁਰਾਰੀ
ਆਤਮ ਗ੍ਯਾਨੀ। ਭਾਨੂ ਸੁਘਰ* ਸੁ ਜਗਨਾ ਨੰਦ।ਆਇ ਗੁਰੂ ਅਰਜਨ
ਪਦ ਬੰਦਿ ॥ ੨੫ ॥ ਬੈਠਤਿ ਅਪਨਿ ਬ੍ਰਿਤੰਤ ਬਖਾਨਾ। 'ਹਮ ਰੋਕਹਿਂ
ਇੰਦ੍ਰੀ ਅਰੁ ਪ੍ਰਾਨਾ। ਸਿਮਰਨ ਕਰਹਿਂ ਸਮੇਤ ਉਪਾਇ। ਰਹਤਿ ਰਿਦੈ
ਪ੍ਰਭੁ ਲਿਵ ਲਗਿ ਜਾਇ ॥ ੨੬ ॥ ਜਬਹਿ ਪਦਾਰਥ ਕੁਛ ਦ੍ਰਿਸ਼ਟਾਵੈ।
ਤਬਿ ਹਮਰੋ ਮਨ ਤਹਿਂ ਚਲਿ ਜਾਵੈ'।[7] 'ਵਾਸ਼ਨ ਛੈ[8], ਅਰੁ ਮਨ ਕੋ ਨਾਸ਼।
ਤੱਤ੍ਰ ਗ੍ਯਾਨ, ਤੀਨਹੁ ਨਿਰਜਾਸ[9] ॥ ੨੭ ॥ ਵਾਰ ਵਾਰ ਅੱਭ੍ਯਾਸਹੁ ਇਨ
ਕੋ। ਕਰਹੁ ਜਤਨ ਨਿਤ ਗਹੀਅਹਿ ਮਨ ਕੋ'। ਸੁਨਿ ਬਿਨਤੀ ਸਤਿਗੁਰ
ਸੋਂ ਠਾਨੀ।'ਦਿਹੁ ਉਪਦੇਸ਼ ਕਹਹੁ ਮੁਖ ਬਾਨੀ॥੨੮॥ਜਿਸ ਤੇ ਮਨ ਕੋ ਹਮ
ਠਹਿਰਾਵੈਂ। ਆਤਮ ਗ੍ਯਾਨ ਮੁਕਤਿ ਦਾ ਪਾਵੈ'। ਸ਼੍ਰੀ ਅਰਜਨ ਤਬਿ

(ਵਿਹਾਰਾਂ ਦਾ) ਅਭ੍ਯਾਸ। [2]ਕਿਸੇ ਬਿਧ ਨਾਲ। [3]ਬਹੁਤਾ ਜਤਨ ਕੀਤਿਆਂ ਦੂਜੀ ਥਾਂ ਵਗਦਾ ਹੈ। [4]ਬ੍ਰਿਤੀ ਨੂੰ ਬ੍ਰਹਮ ਗਯਾਨ ਦਾ ਬੰਨ੍ਹ ਪਾਵੇ। [5]ਭਾਵ ਖੋਟੇ ਵਿਵਹਾਰਾਂ ਦਾ ਅੱਭ੍ਯਾਸ ਮੁੜ ਪਏਗਾ। [6]ਦੁਖ ਦੇਣ ਦ੍ਵੰਦ। [7]ਗੁਰੂ ਜੀ ਬੋਲੇ। [8]ਵਾਸ਼ਨਾ ਨੂੰ ਨਾਸ਼ ਕਰ ਦੇਵੋ। [9]ਤਿੰਨੇ ਤੱਤ (ਦੀਆਂ ਬਾਤਾਂ) ਹਨ। (ਅ) ਤਿੰਨੇ ਨਿਸਚੇ ਕਰੋ। *ਵਾਰ ਵਿੱਚ ਪਾਠ 'ਸੁਘੜ' ਹੈ।

ਜਤਨ ਬਖਾਨਾ।'ਮਨ ਕੋ ਹੈ ਤੁਰੰਗ ਇਹ ਪ੍ਰਾਨਾ'[1] ॥੨੯॥ ਇਨ ਤੇ ਚਪਲ ਹੋਤਿ ਨਹਿਂ ਥਿਰੈ। ਪ੍ਰਾਨ ਪ੍ਰਥਮ ਤੌ ਅੰਤਰ ਥਰੈ।ਬਹੁਰ ਉਥਤਿ ਊਪਰ ਕੋ ਆਵੈ। ਉਠਤਿ ਸਮੇਂ ਮਨ ਕੋ ਚਪਲਾਵੈ[2] ॥ ੩੦ ॥ ਤਾਂਤੇ ਤ੍ਰਿਕੁਟੀ ਪ੍ਰਾਣ ਟਿਕਾਵੋ।ਮਨ ਕੌ ਨਾਸ਼ ਰੀਤਿ ਇਸ ਪਾਵੋ।ਸਕਲ ਜਗਤ ਕੋ ਮਿਥਜਾ ਮਾਨੋ। ਮ੍ਰਿਗ ਤ੍ਰਿਸ਼ਨਾ ਮਾਨਿੰਦ ਪਛਾਨੋ॥੩੧॥ਅਖਲ ਪਦਾਰਥ ਝੂਠੇ ਜਾਨੋ।ਤਬਿਹੂੰ ਹੋਤਿ ਵਾਸ਼ਨਾ ਹਾਨੇ। ਨਿਤਪ੍ਰਤਿ ਨਿਰਨੈ ਬ੍ਰਹਮ ਕਰੀਜੈ। ਤਨ ਇੰਦ੍ਰੇ ਤੇ ਪਰੇ ਲਖੀਜੈ॥੩੨॥ਬੁਧਿ ਕਰਿ ਉਚਿਤ ਜਾਨਿਬੇ ਅਹੈ।ਇੰਦ੍ਰੇ ਥੂਲ ਨ ਤਿਸ ਕੌ[3] ਲਹੈਂ। ਸਤਿਗੁਰ ਸਬਦ ਸਾਰ ਵੇਦਾਂਤ*। ਕਰਹੁ ਬਿਚਾਰਨਿ ਹੁਇ ਸੱਖਸਾਤ[4]॥੩੩॥ ਛੈ ਹੁਇ ਵਾਸ਼ਨ ਮਨਹਿ ਬਿਨਾਸ਼।ਤੀਰਥ ਆਤਮਗਜਾਨ ਪ੍ਰਕਾਸ਼। ਇਹੈ ਸਹਾਇਕ ਆਪਸ ਮਾਂਹੀ। ਜੀਵਨ ਮੁਕਤਿ ਜੁ ਧਾਰੈਂ ਪਾਹੀ ॥ ੩੪ ॥ ਜਥਾ ਸ਼ਾਹੁ ਕੇ ਸੂਬੇ ਤੀਨ। ਤੀਨਹੁ ਬਲ ਕ ਪਠਵਨਿ ਕੀਨਿ। ਤਬ ਤਿਨ ਕੋ ਸਿੱਖਯਾ ਸਿਖਰਾਈ।–ਤੀਨਹੁ ਮਿਲਹੁ ਪਰਸਪਰ ਜਾਈ ॥ ੩੫ ॥ ਦੁਸ਼ਮਨ ਬਲੀ ਅਹੈ ਸਮੁਦਾਈ। ਪ੍ਰਥਮ ਸਿਰੰਦ ਕਰਹੁ ਤਕ-ਰਾਈ। ਪੁਨਿ ਤੀਨਹੁ ਲਵਪੁਰਿ ਕੋ ਸਾਧਿ। ਤਸਕਰ ਦੁਸ਼ਟ ਲੇਹੁ ਸਭਿ ਬਾਂਧਿ॥੩੬॥ਪੁਨ ਤੀਨਹੁ ਕਸ਼ਮੀਰ ਸਿਧਾਵੋ।ਤਿਸ ਕੋ ਸਾਧੇ ਅਪਨਿ ਬਨਾਵੋ। ਪੁਨ ਤੀਨਹੁ ਗਮਨਹੁ ਹੁਇ ਜੁਦੇ। ਤ੍ਰੈ ਪੁਰਿ ਕਰਹਿਂ ਰਾਜ ਸ਼ੁਭ† ਤਦੇ[5] ॥ ੩੭ ॥ ਜੁਦੇ ਜੁਦੇ ਜੇ ਪ੍ਰਥਮ ਸਿਧਾਰੋ। ਹੋਹਿ ਨ ਬਿਜੈ ਕਾਜ ਉਰ ਧਾਰੋ। ਤੀਨਹੁ ਮਿਲੇ ਕਰਹੁ ਸਭਿ ਕਾਰ–। ਲਖਿ ਇਹੁ ਤੀਨਹੁ[6] ਤਿਸੀ

[1]ਪ੍ਰਾਨ ਮਨ ਦਾ ਘੋੜਾ ਹਨ। [2]ਚੰਚਲ ਕਰਦਾ ਹੈ। [3]ਭਾਵ ਬ੍ਰਹਮ ਨੂੰ। [4]ਪ੍ਰਗਟ ਹੋਵੇਗਾ (ਬ੍ਰਹਮ)। [5]ਤਦ ਨਗਰਾਂ ਦਾ ਰਾਜ ਚੰਗੀਤਰ੍ਹਾਂ ਕਰੋਗੇ। [6]ਭਾਵ ਵਾਸ਼ਨਾ ਛੈ, ਮਨੋ ਨਾਸਤੇ ਬ੍ਰਹਮ ਗਿਆਨ।

*ਸਤਿਗੁਰ ਦੀ ਬਾਣੀ ਵਿਚ ਨਾਮ ਦਾ ਅੱਭਯਾਸ ਵਾਹਿਗੁਰੂ ਜੀ ਵਿੱਚ ਸੰਜੋਗ, ਵਾਹਿਗੁਰੂ ਪ੍ਰਾਪਤ ਹੋ ਸਾਰੇ ਉਸਦੇ ਦਰਸ਼ਨ ਆਦਿ ਬ੍ਰਹਮ ਦ੍ਰਿਸ਼ਟੀ ਦੇ ਵੇਰਵੇ ਆਏ ਹਨ, ਪਰ ਨਿਰਾ 'ਦਿਮਾਗੀ ਘੋੜ ਦੌੜ ਦਾ ਵੇਦਾਂਤ' ਜਿਸਨੇ ਵਿੱਦਯਾ ਅਭਿਮਾਨੀ ਪੰਡਿਤ ਤੇ ਆਚਰਣ ਤੋਂ ਬੇਪਰਵਾਹ ਨਿਜ ਨੂੰ ਬ੍ਰਹਮ ਕਹਿਣ ਵਾਲੇ ਦੁਰਚਾਰੀ ਪੈਦਾ ਕੀਤੇ ਹਨ, ਸਤਿਗੁਰ ਨੇ ਕਿਤੇ ਪ੍ਰਤਿਪਾਦਨ ਨਹੀਂ ਕੀਤਾ। ਸਤਿਗੁਰ ਦੇ ਜ਼ਿੰਦਗੀ ਬਖਸ਼ ਉਪਦੇਸ਼ ਨੂੰ ਹਰ ਥਾਂ ਵੇਦਾਂਤ ਦੀ ਵਯਾਖਯਾ ਕਰਕੇ ਵਰਣਨ ਕਰਨ ਨਾਲ ਇਹ ਅਕਸਰ ਟਪਲਾ ਲੱਗ ਜਾਂਦਾ ਹੈ ਤੇ ਸਿੱਖ ਬੀ ਬਾਣੀ ਨਾਮ ਸਿਮਰਨ ਛੋੜਕੇ ਇਨ੍ਹਾਂ ਵਹਿਮਾਂ ਵਿੱਚ ਉੱਠ ਖਲੋਂਦੇ ਹਨ ਕਿ ਅਸੀਂ ਬ੍ਰਹਮ ਹਾਂ, ਹਾਲਾਂਕਿ ਮਨ ਅਜੇ ਮੈਲਾਂ ਤੇ ਖਿੰਡਾਉ ਤੋਂ ਬੀ ਸਾਫ ਨਹੀਂ ਹੋਇਆ ਹੁੰਦਾ। ਕਵੀ ਜੀ ਆਪ ਬੀ ਗਿਆਨ ਤੋਂ ਪਹਿਲਾਂ ਨਾਮ ਅੱਭਯਾਸ ਜ਼ਰੂਰੀ ਦੱਸਦੇ ਹਨ ਤੇ ਨਾਮ ਦੀ ਤਾਸੀਰ ਦੀ ਪਰਖ ਇਸੇ ਰਾਸ ਦੇ ਅੰਸੂ ੬੭ ਅੰਕ ੧੬ ਤੋਂ ੨੨ ਵਿਚ ਖੋਲ੍ਹੀ ਹੈ ਨੇ। †ਪਾ:–ਸਭਿ।

ਪ੍ਰਕਾਰ ॥ ੩੮ ॥ ਨ੍ਰਿਪ ਅੱਗ੍ਯਾਨ ਜੁ ਚਮੂੰ ਬਿਕਾਰ[1] । ਸਭਿ ਬਲ ਲੀਨ ਗੁਨਨਿ ਬਿਦਾਰ[2] । ਖੈ ਵਾਸ਼ਨ ਅਰ ਮਨ ਕੋ ਨਾਸ਼ । ਤੱਤ੍ਵ ਗ੍ਯਾਨ ਇਨ ਕਰਿ ਅੱਭ੍ਯਾਸ ॥ ੩੯ ॥ ਸਾਸ ਸਾਸ ਸਿਮਰਹੁ ਸਤਿਨਾਮ । ਸਬਦ ਬਿਚਾਰਿ ਲਹੋ ਬਿਸਰਾਮ' । ਸੁਨਿ ਸਗਰੇ ਮਨ ਆਨੰਦ ਪਾਇ । ਤਿਮ ਕੀਨਸਿ ਜਿਮ ਗੁਰੂ ਬਤਾਇ॥੪੦॥ ਜੈਤ[3] ਸਿੰਗਾਰੂ[3] ਜੁਗ ਸਿਖ ਭਾਰੀ।ਜੋਧਾ ਬਡੇ ਨ੍ਰਿਭੈ ਉਪਕਾਰੀ । ਸ਼੍ਰੀ ਅਰਜਨ ਤਿਨ ਸੰਗ ਉਚਾਰਾ । 'ਹਮ ਸਰੂਪ ਜੋ ਖਸ਼ਟਮ ਧਾਰਾ ॥ ੪੧ ॥ ਧਰੈਂ ਸ਼ਸਤ੍ਰ ਦੇ ਦੁਸ਼ਟਨ ਦੰਡ। ਕਰੈਂ ਤੁਰਕ* ਗਨ ਕੋ ਖੰਡ ਖੰਡ । ਆਯੁਧ ਬਿੱਦ੍ਯਾ[4] ਕਰਿ ਅੱਭ੍ਯਾਸ। ਮੀਰਨਿ ਕੀ ਮੀਰੀ ਲੈਂ ਪਾਸ॥੪੨॥ ਸ਼ਬਦ ਪ੍ਰੀਤਿ ਕਰਿ ਚਿਤ ਇਮ ਦੇਇੰ । ਪੀਰਨਿ ਕੀ ਪੀਰੀ ਹਰਿ ਲੇਇੰ । ਨ੍ਰਿਪ ਕੋ ਲਵਣ ਖਾਤਿ ਹੈ ਜੋਇ । ਨਿਜ ਸਰੀਰ ਕੋ ਅਰਪਹਿ ਸੋਇ ॥੪੩ ॥ ਹਲਤ ਪਲਤ ਮਹਿਂ ਹਮ ਸੁਖਦੈਹੈਂ।ਇਹਾਂ ਭੁਗਤਿ ਉਤ ਮੁਕਤੀ ਪੈਹੈ।ਮਹਾਂ ਘੋਰ ਕਲਿਜੁਗ ਕੋ ਕਾਲ।ਨਿਜ ਸਿੱਖਨਿ ਹਮ ਲੇਹਿਂ ਸੰਭਾਲਿ॥੪੪॥ਤੁਮਅਬਿ ਹਰਿਗੋਬਿੰਦ ਢਿਗ ਰਹੀਏ।ਆਗ੍ਯਾਮਾਨਿ ਸਰਬਸੁਖ ਲਹੀਏ।ਤਿਨਕੇ ਸੰਗ ਯੁੱਧ ਕੋ ਕਰਿ ਕੈ । ਤੁਰਕਨਿ ਹਤੋ ਸ਼ਸਤ੍ਰ ਕਰ ਧਰਿ ਕੈ†' ॥ ੪੫॥ ਹਾਥ ਜੋਰਿ ਸੋ ਮਾਨਤਿ ਭਏ । ਸ਼੍ਰੀ ਹਰਿ ਗੋਬਿੰਦ ਢਿਗ ਚਲਿ ਗਏ। ਰਹੇ ਸਮੀਪ ਸ਼ਸਤ੍ਰ ਧਰਿ ਸੂਰੇ।ਵਿੱਦ੍ਯਾ ਅੱਭ੍ਯਾਸਹਿਂ ਗੁਰਪੂਰੇ॥੪੬॥ਕਿਤਿਕਕਾਲਬੀਤਯੋ ਢਿਗ ਰਹੇ।ਲੇ ਪ੍ਰਵਾਨਗੀ ਗੁਰ ਕੇ ਕਹੇ[5] । ਅਪਨੇ ਸਦਨ ਰਹੇ ਦੁਇ ਮਾਸ। ਇਕ ਜੋਗੀ ਮਿਲਿ ਕਰਿ ਤਿਨ ਪਾਸ॥੪੭॥ਭਯੋ ਪ੍ਰਸੰਨ ਰਸਾਇਨ ਦੀਨਿ। ਇਕ ਬਿਲ ਭਰਯੋ ਹਰਖ ਕਰਿ ਲੀਨਿ।ਸੋ ਬਿਚਾਰਿ ਕਰਿ ਢਿਗ ਲੈ ਆਇ। ਗੁਰ ਖਸ਼੍ਮ‡ਕੋ ਸੋ ਅਰਪਾਇ॥੪੮॥ਲਗੇ ਸੁਨਾਵਨਿ'ਗੁਨ ਇਹ ਭਾਰੇ। ਦਯੋ ਸਿੱਖ ਨੇ ਪਾਰਦ ਮਾਰੇ[6]।ਬਾਵਨ ਤੋਲੇ ਰੱਤੀ ਪਾਉ'§। ਸੁੰਦਰ ਕੰਚਨ ਕਰਤਿ ਸੁਹਾਉ॥੪੯॥ ਇਕ ਚਾਵਰ ਭਰ ਨਰ ਜੋ ਖਾਵੈ। ਛੁਧਾ ਸਵਾ ਮਣ ਕੀ ਹੁਇ

[1]ਅਗਿਆਨ ਰਾਜੇ ਦੀ ਜੋ ਸੈਨਾ ਹੈ ਵਿਕਾਰਾਂ ਦੀ। [2]ਗੁਣਾਂ ਨੂੰ ਦੂਰ ਕਰਕੇ। [3]ਨਾਮ। [4]ਸ਼ਸਤ੍ਰ ਵਿੱਦ੍ਯਾ। [5]ਪ੍ਰਵਾਨਗੀ (ਆਗ੍ਯਾ) ਲੈਕੇ ਤੇ ਗੁਰੂ ਜੀ ਦੇ ਆਖਿਆਂ। [6]ਮਾਰਿਆ ਹੋਇਆ ਪਾਰਾ। [7]੫੨ ਤੋਲੇ (ਤਾਂਬੇ) ਵਿੱਚ ਰੱਤੀ ਭਰ (ਪਾਰਾ ਮਾਰਿਆ ਹੋਇਆ) ਪਾਓ।

*ਪਾ:–ਦੁਸ਼ਟ। †ਇਹ ਚੌਪਈ ਅੰਕ ੪੫ ਇਕ ਲਿ: ਨੁਸਖੇ ਵਿਚ ਮਿਲੀ ਹੈ। ਪਰ ਇਹ ਸਹੀ ਅਸਲੀ ਹੁੰਦੀ ਹੈ ਹੋਰਨਾਂ ਲਿਖਾਰੀਆਂ ਤੋਂ ਰਹਿ ਗਈ ਜਾਪਦੀ ਹੈ।

‡ਪਾ:–ਗੁਰ ਪੰਚਮ। §ਸਿੱਖਾਂ ਦੀ ਭਗਤਮਾਲ ਵਿਚ 'ਇੱਕ ਰੱਤੀ ਮਣ ਤਾਂਬੇ ਵਿੱਚ ਪਾਈਐ' ਲਿਖਿਆ ਹੈ।

ਜਾਵੈ।ਗਜ ਸਮ ਬਲ ਕੋ ਧਾਰਨਿ ਕਰੈ।ਰੋਗ ਸਰਬਤਨ ਕੇ ਪਰਹਰੈ'[1]॥੫੦॥ ਸ਼੍ਰੀ ਹਰਿ ਗੋਵਿੰਦ*ਉਚਰਯੋ ਤਿਨਕੋ। 'ਜਿਨ ਮਾਰਯੋ ਪਾਰਦ ਸਮ ਮਨ ਕੋ। ਪਾਰੇ ਸਾਥ ਨ ਸੋ ਹਿਤ ਧਰਤਿ।ਜੋ ਤਾਂਬੇ ਤੇ ਕੰਚਨ ਕਰਤਿ॥੫੧॥ਮਨ ਮਾਰੇ ਗੁਨ ਪਾਇ ਅਨੂਪ।ਜੀਵ ਬਨਹਿ ਪਰਮੇਸ਼ੁਰ ਰੂਪ। ਤਊ ਕਾਮਨਾ ਪੂਰਹਿਂ[1] ਤੁਮਾਰੀ'।ਇਕ ਚਾਵਰ ਭਰ ਵਹਿਰ ਨਿਕਾਰੀ॥੫੨॥ਊਪਰ ਤਰੇ ਪਾਨ ਦ੍ਵੈ[2] ਦੈਕੈ।ਕਰਯੋ ਖਾਨ ਸਤਿਗੁਰ ਕਰ ਲੈਕੈ।ਪੁਨ ਬਿਲ ਅੰਮ੍ਰਿਤਸਰ ਮਹਿਂਗੇਰ। ਕਰਿ ਮੁਰਾਤਬਾ ਤਿਨਹਿ ਉਚੇਰ॥੫੩॥ਅਤਿ ਸਮੀਪ ਅਪਨੇ ਕਰਿ ਲੀਨਿ। ਬਖਸ਼ੀ ਸ਼ਕਤਿ ਮਹਾਂ ਬਲ ਕੀਨਿ। ਪਰੇ ਜਹਾਂ ਤੁਰਕਨਿ ਸੰਗ੍ਰਾਮੁ। ਤਹਿਂ ਤਹਿਂ ਕਰੇ ਬਡੇ ਤਿਨ ਕਾਮੁ ॥ ੫੪ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਸਿੱਖਨ' ਪ੍ਰਸੰਗ ਬਰਨਨੰ ਨਾਮ ਖਸ਼ਟ ਸਸ਼ਟੀ ਅੰਸੂ ॥ ੬੬ ॥

## ੬੭. [ਜੈਤਾ ਨੰਦਾ ਆਦਿ ਸਿੱਖਾਂ ਪ੍ਰਤਿ ਉਪਦੇਸ਼। ਤਰਨ ਤਾਰਨ]।

ਦੋਹਰਾ॥ਜੈਤਾ ਨੰਦਾ ਸਿੱਖ ਦ੍ਵੈ ਸੰਗ ਪਿਰਾਗਾ ਹੋਇ। ਸ਼੍ਰੀ ਅਰਜਨ ਕੇ ਚਰਨ ਢਿਗ ਆਇ ਨਿਵੇਂ ਤ੍ਰੈ ਸੋਇ॥੧॥ਚੌਪਈ॥ਹਾਥ ਜੋਰਿ ਕਰਿ ਅਰਜ਼ ਗੁਜਾਰੀ। 'ਕੀਜਹਿ ਅਸ ਉਪਦੇਸ਼ ਉਚਾਰੀ। ਜਿਸ ਤੇ ਅਪਰ ਨ ਕਰਤਬ ਰਹੈ। ਧਰਹਿਂ ਰਿਦੈ ਆਛੋ ਪਦ ਲਹੈ'॥੨॥ ਸ਼੍ਰੀ ਮੁਖ ਤੇ ਉਪਦੇਸ਼ ਬਖਾਨਾ। 'ਇੰਦ੍ਰੈ ਰੋਕਹੁ ਬਨਿ ਸਵਧਾਨਾ। ਸ੍ਵਾਸ ਸ੍ਵਾਸ ਸਿਮਰਹੁ ਅਠ ਜਾਮ। ਸਭਿ ਤੇ ਊਚ ਵਾਹਿਗੁਰੂ ਨਾਮ॥੩॥ਜਬਹਿ ਟਿਕਹਿ ਨਹਿਂ ਬ੍ਰਿਤਿ ਨਿਹਾਰੋ[3]।ਆਵਹਿ ਵਹਰ[4] ਤ ਸ਼ਬਦ ਉਚਾਰੋ।ਰਾਖੋ ਪਰਚਾ ਸਤਿਗੁਰ ਬਾਨੀ।ਤਿਸਹੀ ਤੇ ਹੋਵਹੁ ਬ੍ਰਹਮ ਗਯਾਨੀ'॥੪॥ ਸ਼੍ਰੀ ਸਤਿਗੁਰੂ ਤੇ ਸੁਨਿ ਉਪਦੇਸ਼॥ਲਗੇ ਕਰਨਿ ਤਿਸ ਰੀਤਿ ਹਮੇਸ਼। ਬਿੱਪ੍ਰਨਿ ਦੇਖਿ ਕਹਯੋ 'ਕ੍ਯਾ ਕੀਨਾ ?। ਕਰਮ ਕਾਂਡ ਸਗਰੋ ਤਜਿ ਦੀਨਾ ॥੫॥ ਨਿੱਤ ਨਮਿੱਤ ਕਰਮ ਸਭਿ ਤ੍ਯਾਗੇ। ਭ੍ਰਿਸ਼ਟ ਭਏ ਤੁਮ ਕਿਸ ਮਗ ਲਾਗੇ?'।ਗਨ ਪੰਡਿਤ ਮਹਿਂ ਤਿਨਹੁਂ ਬਖਾਨਾ।'ਮਿਲਯੋ ਹਮਹਿਂ ਸਤਿ-ਗੁਰੂ ਮਹਾਨਾ॥੬॥ਤਬਿ ਤੇ ਮ੍ਰਿਤਕ ਪਿਤਾ ਅੱਗ੍ਯਾਨ[5]।ਜਨਮਯੋ ਘਰ ਸਪੂਤ ਬ੍ਰਹਮ ਗ੍ਯਾਨ।ਮਰਨ ਜਨਮ ਤੇ ਸੂਤਕ ਭਯੋ। ਤਬਿ ਤੇ ਕਰਮ ਕਾਂਡ ਮਿਟਿ ਗਯੋ॥੭॥ਨਹੀਂ ਕਰਮ ਲੇਖੇ ਸੁ ਲਗੀਤੇ।ਜਿਨਕੇ ਸੂਤਕ ਹੋਤਿ ਭਨੀਤੇ। ਤੁਮ ਤੇ ਹੀ ਹਮ ਸੁਨਿ ਇਸ ਭਾਂਤਿ।ਤ੍ਯਾਗੇ ਕਰਮ ਜਾਨਿ ਬੱਖ੍ਯਾਤਿ॥੮॥ ਕਹਹੁ

[1]ਪੂਰਨ ਕਰਦੇ ਹਾਂ। [2]ਦੋ ਪਾਨ(ਦੇ ਪੱਤੇ)। [3]ਜਦ ਦੇਖੋ ਕਿ ਬ੍ਰਿਤੀ ਨਹੀਂ ਟਿਕਦੀ। [4](ਬ੍ਰਿਤੀ) ਬਾਹਰ ਜਦ ਆਵੇ। [5]ਅੱਗਯਾਨ ਰੂਪੀ ਪਿਤਾ ਮਰ ਗਿਆ। *ਪਾ:-ਸ਼੍ਰੀ ਗੁਰ ਪੰਚਮ। ਪਰੰਤੂ ੧੧ ਵੀਂ ਵਾਰ ਦੇ ਟੀਕੇ ਵਿਚ ਗੁ: ਹਰਿਗੋਬਿੰਦ ਜੀ ਹੀ ਲਿਖਿਆ ਹੈ।

ਜਿ ਸੂਤਕ ਥੋਰੋ ਰਹੈ[1]।ਗੁਰ ਕੀ ਆਗਜ਼ਾ ਇਸ ਬਿਧਿ ਅਹੈ।—ਨਾਭੀਤੇ ਜਬਿ
ਉਪਜਹਿਂ ਸ੍ਵਾਸ। ਤਬਿ ਤੇ ਜਨਮ ਸੁ ਹੋਤਿ ਪ੍ਰਕਾਸ਼ ॥੯॥ਵਹਿਰ ਨਾਸਕਾ ਤੇ
ਨਿਕਸਾਇ।ਤਬਿ ਤਿਨ ਕੋ ਮਰਨੋ ਹੁਇ ਜਾਇ।ਸੂਤਕ ਬਿਨਾ ਕਰਮ[2] ਕੋ ਸਮੈ
।ਰਹੇ ਬਿਚਾਰ,ਨ ਪ੍ਰਾਪਤਿ ਹਮੈਂ॥੧੦॥ ਸ੍ਵਾਸ ਸ੍ਵਾਸ ਮਹਿਂ ਨਾਮ ਅਧਾਰਾ। ਰਾਖਤਿ
ਹੈਂ[3]' ਸਤਿਗੁਰੂ ਉਚਾਰਾ। ਸੁਨਤਿ ਬਿੱਪ੍ਰ ਤੂਸ਼ਨ ਹੁਇ ਰਹੇ।ਰਹੇ ਬਿਚਾਰ੍ਹ,ਨ
ਉੱਤਰ ਲਹੇ ॥੧੧॥ ਹੁਤੋ ਪਾਠਿਕਾ[4] ਨਾਮ ਤਿਲੋਕਾ। ਤੋਤਾ ਮਹਿਤਾ
ਜਿਸ ਮਨ ਰੋਕਾ।ਦਰਸ਼ਨ ਸ੍ਰੀ ਅਰਜਨ ਕੇ ਆਇ।ਪਦ ਸਮ ਪਦਮ ਨਿ ਸੀਸ
ਨਿਵਾਇ ॥੧੨॥ ਹਾਥ ਜੋਰਿ ਮੁਖ ਬਾਕ ਉਚਾਰਾ। 'ਸ੍ਰੀ ਸਤਿਗੁਰ ਉਪਦੇਸ਼
ਤੁਮਾਰਾ।—ਰਾਮ ਨਾਮ ਸਿਮਰੋ ਲਿਵ ਲਾਈ*।ਇਸ ਤੇ ਨਹੀਂ ਨਰਕ ਮਹਿ
ਜਾਈ--॥੧੩॥ਇਮ ਸੁਨਿ ਬਿੱਪ੍ਰ ਤਰਕਨਾ[5] ਕਰੈਂ:—ਜੇ ਸਿਮਰਨਿ ਤੇ ਨਰਕ
ਨ ਪਰੈਂ। ਸਭਿ ਜਗ ਰਾਮ ਨਾਮ ਕੋ ਲੇਤਿ। ਕਨੈਂ ਪੁਨ ਨਰਕ ਪਾਇ ਕਰਿ
ਦੇਤਿ॥੧੪॥ਜੇ ਇਹ ਸਾਚੁ ਹੋਇ ਜਿਮਿ ਕਹੋਂ।ਕਨੌਂ ਪ੍ਰਭੁ ਨਰਕ ਬਨਾਵਨਿ
ਚਹੈ। ਸਗਰੇ ਮੁਕਤਿ ਪਾਇਂ ਜਪਿ ਰਾਮ।ਨਿਸ਼ਫਲ ਕਰੇ ਸੁਰਗ ਕੇ ਧਾਮ॥
੧੫॥ ਨਰਕ ਸੁਰਗ ਦੋਨਹੁੰ ਨਹੀਂ ਚਹੀਯਹਿ। ਜੇ ਸਿਮਰਨਿ ਤੇ ਮੁਕਤੀ
ਲਹੀਯਹਿ'। ਸੁਨਿ ਸ੍ਰੀ ਮੁਖ ਤੇ ਬਾਕ ਉਚਾਰੇ। 'ਨਿਸ਼ਚੈ ਰਾਮ ਜਪਤਿ ਹੈਂ
ਸਾਰੇ† ॥੧੬॥ ਨਹਿਂ ਪ੍ਰਤੀਤ ਅਰੁ ਮਨ ਨ ਇਕਾਗਰ। ਕਿਮ ਕਲਜ਼ਾਨਹਿਂ
ਪਾਇ ਉਜਾਗਰ। ਕਹਹੁ ਦਿਜਨਿ ਸੰਗ ਏਹੁ ਬ੍ਰਿਤਾਂਤ। ਰਾਖਸ਼ ਗਹਜੋ[6]
ਮ੍ਰਦਾਨਾ ਜਾਤਿ॥੧੭॥ਕਰਨੋ ਤੇਲ ਕੋ ਤਪਤ ਕਰਾਹਾ।ਤਿਸ ਮੈਂ ਕੋਡੇ ਪਾਵਨਿ
ਚਾਹਾ। ਸ੍ਰੀ ਨਾਨਕ ਉਪਦੇਸ਼ਜੋ[7] ਨਾਮ'। ਸਿਮਰਜੋ ਮਰਦਾਨੇ ਸੁਖ ਧਾਮ ॥
੧੯॥ਤਤਛਿਨ ਸੀਤਲ ਭਯੋ ਕਰਾਹਾ। ਨਾਮ ਪ੍ਰਤਾਪ ਬਿਦਤ ਜਗ ਮਾਂਹਾ।
ਕਹਹੁ ਦਿਜਨਿ ਸੋ ਅਬਿ ਕੇ ਜਾਇ:—ਜੇ ਤੁਮ ਸਿਮਰਜੋ ਰਾਮ ਬਨਾਇ ॥

[1]ਜੇ ਕਹੇ ਸੂਤਕ ਤਾਂ ਥੋੜਾ (ਚਿਰ) ਰਹਿੰਦਾ ਹੈ। [2]ਕਰਮ ਕਰਨ ਦਾ ਸਮਾਂ। [3]ਨਾਮ ਦਾ ਆਧਾਰ ਰੱਖਦੇ ਹਾਂ। [4]ਪਾਠ ਕਰਨ ਵਾਲਾ। [5]ਨਫਰਤ(ਅ)ਹੁੱਜਤਾਂ। [6]ਫੜਿਆ ਸੀ। [7]ਉਪਦੇਸ਼ਿਆ ਹੋਯਾ ਨਾਮ।

*ਰਾਮ ਨਾਮ ਤੋਂ ਮੁਰਾਦ ਪਰਮੇਸ਼ੁਰ ਦਾ ਨਾਮ ਹੈ, ਨਾਂਕਿ ਪਦ—ਰਾਮ—ਦਾ ਸਿਮਰਨ, ਕਿਉਂਕਿ ਥਾਂ ਥਾਂ ਕਵਿ ਜੀ ਸਿਮਰਣ ਵਾਸਤੇ ਪਦ—ਵਾਹਿਗੁਰੂ—ਦੀ ਵਿਸ਼ੇਸ਼ਤਾ ਦੱਸਦੇ ਚਲੇ ਜਾ ਰਹੇ ਹਨ ਕਿਉਂਕਿ ਹੋਰ ਨਾਮ ਹਨ, ਪਰ ਵਾਹਿਗੁਰੂ ਗੁਰਮੰਤ੍ਰ ਹੈ।

†ਯਥਾ ਗੁਰਵਾਕ:—ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥ ਤਥਾ—ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥ ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥ ੧੯੧ ॥

੧੯॥ਕਰਹੁ ਤਪਾਵਨਿ ਤੇਲ ਕਰਾਹਾ।ਹਮ ਤੁਮ ਪਾਵਹਿਂ ਕਰ[1] ਤਿਸ ਮਾਂਹ॥ ਇਕ ਸਮ ਸਭਿਨਿ ਰਾਮਕੋ ਸਿਮਰਨਿ।ਤੌਅਬਿ ਮਿਲਿਕੈਕੀਜਹਿ ਪਰਖਨਿ ॥੨੦॥ਜਗ ਤ੍ਰਿਸ਼ਨਾ ਮਹਿਂ ਤਪਤ ਕਰਾਹੇ[2]।ਦਹੀਯਤਿ ਨਿਤ,ਨਹਿਂ ਨਿਕਸਨਿ ਪਾਹੇ। ਗੁਰਮੁਖ ਕੋ ਗੁਰ ਬਖਸ਼ਹਿ ਨਾਮ। ਹਰਿ ਤ੍ਰਿਸ਼ਨਾ,ਮਨ ਲਹਿ ਬਿਸਰਾਮ'॥੨੧॥ਸੁਨਿ ਕਰਿ ਸ੍ਰੀ ਗੁਰ ਤੇ ਸੋ ਗਏ। ਪੰਡਿਤ ਬ੍ਰਿੰਦ ਮਿਲਤ ਜਬਿ ਭਏ। ਸਕਲ ਪ੍ਰਸੰਗ ਸੁਨਾਯਹੁ ਜਬੈ। ਸੰਕਮਾਨ[3] ਦਿਜ ਹ੍ਵੈ ਕਰਿਤਬੈ ॥੨੨॥ਕੂਰੇ ਭਏ ਹਾਥ ਨਹਿਂਘਾਲਾ।ਇਮ ਸਤਿਗੁਰੂ ਪ੍ਰਤਾਪਬਿਸਾਲ।ਤਰਕ ਕਰਨ ਤੇ ਕੀਨਸਿ ਮੌਨ।ਜਾਨੀ ਮਹਿਮਾ ਬਡਗੁਰ ਭੌਨ॥੨੩॥ ਇਕਸਿਖ ਜੜੀਆ ਸਾਂਈਦਾਸ।ਕਰਿ ਗੁਰ ਨਮੋ ਬੈਠਿ ਕਰਿ ਪਾਸ। ਹਾਥ ਜੋਰਿ ਅਰਦਾਸ ਬਖਾਨੀ। 'ਮੈਂ ਬਹੁ ਸਿੱਖਨਿ ਸੇਵਾ ਠਾਨੀ॥੨੪॥ ਧਾਰਨ ਕਰਨੋ ਰਿਦੈ ਉਪਦੇਸ਼।ਸੇਵੌਂ ਤੁਮਰੇ ਚਰਨ ਹਮੇਸ਼।ਤਊ ਸ਼ਬਦ ਸੁਨਿਬੇ ਕੇ ਕਾਲ। ਨਹਿਂ ਮਨ ਠਹਿਰਤਿ ਚਪਲ ਬਿਸਾਲ ॥੨੫॥ ਆਪ ਕਹਨੋ-ਮਨ ਕਰਹੁ ਇਕਾਗਰ। ਪਠਹੁ ਸੁਨਹੁ ਗੁਰ ਸ਼ਬਦ ਉਜਾਗਰ-'। ਸੁਨਿ ਸ੍ਰੀ ਮੁਖ ਤੇ ਜਤਨ ਬਤਾਯੋ।'ਮਨ ਗਤਿ ਕੋ ਅਬਿ ਤੌ ਲਖਿ ਪਾਯੋ॥੨੬॥ਟਿਕੈ ਕਿ ਨਹੀਂ ਜਾਨ ਸਭਿ ਲੀਨੋ।ਇਸ ਬਿਧਿ ਕੋ ਪੂਰਬ ਨਹਿਂ ਚੀਨੋ।ਜਬਿ ਮਨ ਜਾਇ ਕਿਤਹਿ ਲਖਿ ਪਾਵਹੁ[4]। ਤਬਿ ਤਿਸ* ਮਿੱਥਨਾ ਵਸਤੁ ਦਿਖਾਵਹੁ॥੨੭॥ਬਹੁਰ ਮੋਰਿ ਕਰਿ ਸ਼ਬਦ ਮਿਲਾਵਹੁ। ਜੇ ਚਲਿ ਜਾਵੈ ਫੇਰ ਹਟਾਵਹੁ। ਜਿਮ ਅਰੀਅਲ ਅਸੁ[5] ਕੋ ਅਸਵਾਰ। ਸਨੈਂ ਸਨੈਂ ਤਿਹ ਅੱਗੂ ਦਿਖਾਰਿ ॥ ੨੮॥ ਮੋਰਿ ਬਹੁਰ ਬਾਗਨਿ ਕੋ ਫੇਰਹਿ। ਫੇਰ ਫੇਰਿ ਨਿਜ ਮਰਜ਼ੀ ਪ੍ਰੇਰਹਿ। ਕਰਹਿ ਸੁਧਾਰਨਿ ਹਿਤ ਕੋ ਦੈਹੈ[6]।ਅਰਹਿ ਜਿ,ਤ੍ਰਾਸ ਤਾਂਹਿ ਉਪਜੈ ਹੈ ॥੨੯॥ ਇਸ ਬਿਧਿ ਫੇਰ ਫੇਰ[7] ਮਨ ਜੋਰਹੁ। ਸੁੱਧ ਹੋਇ ਲਹਿ ਸ੍ਵਾਦਿ, ਨ ਮੋਰਹੁ[8]'। ਸੁਨਿ ਗੁਰ ਤੇ ਕੀਨਸਿ ਬਿਧਿ ਤੈਸੇ। ਸਨੇ ਸਨੇ ਮਨ ਬਸਿ ਹੁਇ ਜੈਸੇ॥੩੦॥ ਆਪਾ ਨਹਿਂ ਜਨਾਇ ਗੁਰ ਆਗੇ। ਨਿਸ ਦਿਨ ਰਹੇ ਸੇਵ ਮਹਿ ਲਾਗੇ। ਇਮ ਸ੍ਰੀ ਗੁਰ ਅੰਮ੍ਰਿਤਸਰ ਮਾਂਹੀ।ਸਿੱਖਨਿ ਕੋ ਉਪਦੇਸ਼ ਕਰਾਹੀਂ† ॥੩੧॥ ਗੋਇੰਦਵਾਲ ਜਾਨਿ ਕੋ ਚਾਹਾ। ਸੇਵਤਿ ਗੁਰੂ ਅਮਰ ਕੇ ਪਾਹਾ। ਕਰਿ ਤਯਾਰੀ ਸਿਖ ਸੰਗ

[1]ਹੱਥ। [2]ਤ੍ਰਿਸ਼ਨਾ (ਰੂਪ) ਤੱਤੇ ਕੜਾਹੇ ਵਿਚ। [3]ਸ਼ੰਕਾ ਵਾਲੇ, ਭਾਵ ਕੜਾਹੇ ਵਿਚ ਹਥ ਪਾਉਣੋਂ ਡਰ ਗਏ। [4]ਜਾਣ ਲਵੇ। [5]ਅੜੀ ਵਾਲੇ ਘੋੜੇ ਦਾ। [6]ਸੁਧਾਰਦਾ ਹੈ ਦਿਲਾਸਾ ਦੇਕੇ। [7]ਮੋੜ ਮੋੜਕੇ। [8]ਜਦ ਮਨ ਸੁੱਧ ਹੋਕੇ (ਨਾਮ ਦੇ) ਸ੍ਵਾਦ ਨੂੰ ਲਹੇ ਤਦ ਫਿਰ ਨਾ ਮੋੜੋ ਭਾਵ ਲੱਗਾ ਰਹਿਣ ਦਿਓ। *ਪਾ:-ਨਰਕਦ। †ਛਾਪੇ ਦੇ ਨੁਸਖੇ ਵਿਖੇ ਇਹ ਚੌਪਈ ਨਹੀਂ ਹੈ।

ਬਿਸਾਲ। ਜਿਨ ਮਹਿ ਬ੍ਰਹਮ ਗਯਾਨੀ ਮੁਖ ਜਾਲ॥੩੨॥ ਬ੍ਰਿਧ ਤੇ ਆਦਿ ਸੇਵ ਗੁਰ ਭੀਨੇ। ਗਮਨ ਹੇਤੁ ਸਭਿਹਿਨਿ ਮਨ ਕੀਨੇ। ਸ੍ਰੀ ਅਰਜਨ ਗੁਰ ਗੁਨਨਿ ਉਦਾਰ।ਨਿਤਪ੍ਰਤਿ ਚਾਹਤਿ ਪਰਉਪਕਾਰ॥੩੩॥ਜਿਮ ਸੂਰਜ ਕਰ ਮਹਾਂ ਪ੍ਰਕਾਸ਼। ਸਕਲ ਜਗਤ ਕੋ ਦੇ ਸੁਖਰਾਸਿ। ਨਿੰਦਕ ਦੁਸ਼ਟ ਉਲੂਕ ਨ ਜਾਨਹਿ। ਅੰਧ ਬਨਹਿਂ ਨਿਜ ਬੁਰਾ ਸੁ ਠਾਨਹਿਂ॥੩੪॥ਚਢਿ ਖਾਸੇ ਪਰ ਸਤਿਗੁਰ ਚਲੇ।ਮਾਤਾ ਜੀ ਕਰਿ ਬੰਦਨ ਮਿਲੇ।'ਰਹਹੁ ਸਦਨ' ਦੇ ਧੀਰਜ ਤੁਰੇ।ਸਨੈ ਸਨੈ ਮਗ ਚਲਿਬੋ ਕਰੇ॥੩੫॥ਕਿਤਿਕ ਕੋਸ ਗਮਨੇ ਥਿਤ ਹੋਏ। ਉਤਰੇ ਸੁੰਦਰ ਥਲ ਕੋ ਜੋਏ। ਜਹਾਂ ਤਰਨ ਤਾਰਨ ਇਸਥਾਨ। ਤੀਰਥ ਦੇਖਯੋ ਲਾਇ ਧਿਆਨ॥੩੬॥ਨਰ ਨਾਰੀ ਸ਼ਨਾਨ ਤੇ ਪਾਵਨ। ਸ਼ਰਧਾ ਕਰੇ ਕਾਮਨਾ ਪਾਵਨ[1]। ਮਾਰਗ ਚਲਹਿਂ ਭਾਵ ਤੇ ਪਾਵਨ[2]। ਮਿਟਹਿਂ ਰੋਗ ਗਨ, ਆਨਿਦ*ਪਾਵਨ[3]॥੩੭॥ਇਕ ਤੋ ਪਲਾਸੂਰ ਤਹਿਂ ਗ੍ਰਾਮ। ਖਾਨਵਾਲ ਦੂਸਰ ਕੋ ਨਾਮ। ਇਨ ਤੇ ਆਦਿਕ ਗ੍ਰਾਮ ਜਿ ਔਰ। ਲਰਤਿ ਪਰਸਪਰ ਰਹਿਂ[4] ਤਿਸ ਠੌਰ॥੩੮॥ਬਹੁ ਨਰ ਮਰਹਿਂ ਪਰਹਿ ਸੰਗ੍ਰਾਮ।ਕਰਤੇ ਦ੍ਵੈਖ ਜਾਹਿਂ ਜਮ-ਧਾਮ। ਤਿਨ ਕੋ ਮਹਾਂ ਬਿਲੋਕਯੋ ਝੇਰਾ। ਸ੍ਰੀ ਗੁਰ ਅਰਜਨ ਕੀਨਸਿ ਡੇਰਾ॥ ੩੯ ॥ ਅਗਲੇ ਦਿਨ ਗ੍ਰਾਮੀਨ ਹਕਾਰੇ। ਲਰਨ ਬਿਖੈ ਬਹੁ ਦੋਸ਼ ਉਚਾਰੇ। 'ਇਕਤੋਂ ਤੁਮਰੀ ਮਿਟਹਿ ਲਰਾਈ।ਦੁਤੀਏ ਧਨ ਲੇਵਹੁ ਮਨ ਭਾਈ॥੪੦॥ ਤ੍ਰਿਤੀਏ ਗੁਰ ਕੋ ਕਾਰਜ ਇਹਾਂ। ਚਤੁਰਥ ਨਰ ਪ੍ਰਾਪਤਿ ਫਲ ਮਹਾਂ। ਦੇਹੁ ਭੂਮਿਕਾ ਗੁਰਘਰ ਕੋ ਅਬਿ। ਦਰਬ ਮੋਲ ਤੇ ਲਿਹੁ ਦੁਗੁਨਾ ਲਬ[5]'॥੪੧॥ ਖਾਨ ਵਾਲ ਕੇ ਖੱਤ੍ਰੀ ਜਾਤਿ।ਪਲਾਸੂਰ ਰੰਘਰ ਬੱਖਜਾਤ।–ਮਿਟੈ ਕਲਹਿ– ਸਭਿ ਨੇ ਮਨ ਜਾਨਯੋ।ਕਹਿਬੋ ਸ੍ਰੀ ਅਰਜਨ ਕੋ ਮਾਨਯੋ॥੪੨॥ਦੀਏ ਰਜਤ-ਪਣ ਲੱਛ ਪ੍ਰਕਾਸ਼। ਅਧਿਕ ਸਹਿੰਸ੍ਰ ਸਪਤ ਪੰਚਾਸਿ[6]। ਲਈ ਭੂਮਿਕਾ ਮੋਲ ਘਨੇਰੀ।ਦੀਨਸਿ ਦਰਬ ਬ੍ਰਿੰਦ ਤਿਸ ਬੇਰੀ॥੪੩॥ਰਹਿਨ ਲਗੇ ਸ੍ਰੀਗੁਰ ਤਿਸ ਥਾਨ। ਚਿਤਵਹਿਂ ਪਰ ਉਪਕਾਰ ਮਹਾਨ। ਜਿਮ ਸੂਰਜ ਸਭਿਹਿਨਿ ਸੁਖ ਦੇਤਿ।ਦੁਖਦ ਅੰਧੇਰਾ ਜਗਹਰਿ ਲੇਤਿ॥੪੪॥ਜਥਾ ਚੰਦ੍ਰਮਾ ਨਿਜ ਕਰ ਕਰਿ ਕੈ[7]।ਸਭਿ ਔਸ਼ਧਿ[8] ਮਹਿਂ ਰਸਕੋ ਭਰਿਕੈ।ਜਿਸ ਤੇ ਜੀਵ ਤ੍ਰਿਪਤ ਜਗਹੋਇ।

[1]ਪਾਵਨਗੇ। [2]ਪੈਰਾਂ ਨਾਲ ਪ੍ਰੇਮ ਕਰਕੇ ਰਸਤੇ ਵਿਚ ਚੱਲਣਗੇ। [3]ਪਾਵਨਗੇ। [4]ਲੜਦੇ ਰਹਿੰਦੇ। ਸਨ। [5](ਜੋ) ਲੋਭ ਹੈ। [6]ਇਕ ਲੱਖ ਸਤਵੰਜਾ ਹਜ਼ਾਰ। [7]ਆਪਣੀਆਂ ਕਿਰਨਾ ਕਰਕੇ। [8]ਭਾਵ, ਦਵਾਈ ਦੀਆਂ ਬੂਟੀਆਂ। *ਪਾ:–ਆਦਿਕ=ਸਾਰੇ ਰੋਗ ਆਦਿਕ ਦਾ ਪਾਵਨਾ ਮਿਟ ਜਾਏਗਾ।

ਤਥਾ ਕਰਹਿਂ ਗੁਰ ਹਿਤ ਸਭਿ ਕੋਇ[1] ॥੪੫॥ ਤਾਲ ਤਰਨ ਤਾਰਨ ਚਹਿ ਲਾਯੋ।ਸਕਲ ਮਸੰਦਨਿ ਸਾਥ ਬਤਾਯੋ।ਲਗੇਕਰਾਵਨਿ ਬਹੁ ਬਿਧਿ ਤਯਾਰੀ। ਲਗੇ ਮਜੂਰ ਕਰੇਂ ਗਨ ਕਾਰੀ ॥੪੬॥ ਚੂਨਾ ਅਧਿਕ ਈਂਟਕਾ ਹੇਤੁ। ਸ੍ਰੀ ਅਰਜਨ ਜੀ ਗਨ ਧਨ ਦੇਤਿ। ਪੁਨਹਿ ਖਨਨ ਹਿਤ ਕਰਨਿ ਮਹੂਰਤ*। ਭਏ ਤਯਾਰ ਸਤਿਗੁਰ ਹਿਤ ਪੂਰਤਿ॥੪੭॥ਪੰਚਾਂਮ੍ਰਿਤ ਘਨੋ ਕਰਵਾਯੋ।ਸਿਖ ਸੰਗਤ ਤਹਿ ਬ੍ਰਿੰਦ ਬੁਲਾਯੋ। ਅਨਿਕ ਪ੍ਰਕਾਰਨਿ ਕੇ ਉਤਸਾਹ। ਹੋਤਿ ਪ੍ਰਸੰਨ ਸਿੱਖਯ ਮਨ ਮਾਂਹਿ॥੪੮॥ਲਗਯੋ ਦਿਵਾਨ ਅਧਿਕ ਗੁਰ ਪਾਸ। ਬੋਲੇ ਬਾਕ'ਕਰਹੁ ਅਰਦਾਸ'।ਭਾਈ ਬੁੱਢੇ ਕਹੁ ਕਿਯ ਖਰਯੋ।ਬ੍ਰਹਮ ਸਰੂਪ ਬਿਖੇ ਚਿਤ ਜੁਰਯੋ॥੪੯॥ਮਹਾਂ ਸ਼ਕਤਿ ਧਰਿ ਸਿੱਖਯ ਮਹਾਨਾ।ਕਰਤਲ ਫਲ ਸਮ ਰੂਪ ਸੁ ਜਾਨਾ[2]।ਰਾਤਿ ਦਯੋਸ ਜਿਸ ਰਹੈ ਸਮਾਧਿ। ਦਾਤ ਸ਼ਾਂਤਿ ਜੁਤ ਰਿਦਾ ਅਗਾਧਿ॥੫੦॥ਖਰੋ ਭਯੋ ਜਬਿ ਗੁਰੂ ਅਗਾਰੀ।ਹਿਤ ਅਰਦਾਸ ਕਰਨਿ ਸੁਖ-ਕਾਰੀ।ਖੱਤ੍ਰੀ ਇਕ ਦੇਵੀਚੰਦ ਨਾਮ।ਗੋਇੰਦਵਾਲ ਹੁਤੋ ਜਿਸ ਧਾਮ ॥੫੧॥ ਦਰਸ਼ਨ ਹੇਤੁ ਗੁਰੂ ਕੇ ਆਵਾ।ਏਕ ਰੁਪੱਯੋ ਤਾਂਹਿ ਤੁਰਾਵਾ[3]। ਆਧੇ ਟਕੇ ਰਾਖਿ ਨਿਜ ਪਾਸ।ਅਰਧ ਲਏ ਹਿਤ ਗੁਰ ਅਰਦਾਸ ॥੫੨॥ ਗੁਰ ਕੇ ਜਾਇ ਅਗਾਰੀ ਧਰੇ। ਹਾਥ ਬੰਦਿ ਕਰਿ ਬੈਠਨਿ ਕਰੇ। ਸ੍ਰੀ ਅਰਜਨ ਅਵਿਲੋਕਿ ਉਚਾਰੀ।'ਭਾਈ ਬੁੱਢਾ!ਲੇਹੁ ਨਿਹਾਰੀ॥੫੩॥ਪੂਰਨ ਤਾਲਸਕਲ ਬਿਧਿਹੋਇ। ਰਿਦੇ ਹਮਾਰੇ ਆਇ ਨ ਕੋਇ[4]। ਆਧੀ ਭੇਟ ਪ੍ਰਥਮ ਹੀ ਆਈ। ਆਧੋ ਰਹੈ ਇਹੀ ਲਖਿ ਪਾਈ॥੫੪॥ਪੁਰਸ਼ੋਤਮ ਕੀ ਜਥਾ ਰਜਾਇ। ਹੋਇ ਤਥਾ ਨਹਿ ਅਪਰ ਉਪਾਇ'।ਕਰਿ ਅਰਦਾਸ ਤਿਹਾਵਲ ਕੇਰੀ। ਸਿਮਰੇ ਸਭਿ ਸਤਿਗੁਰ ਤਿਸ ਬੇਰੀ ॥ ੫੫॥ ਕਰਯੋ ਮਹੂਰਤ ਖਨਨਿ ਲਗਾਏ। ਸਿੱਖਯ ਮਿਹਨਤੀ ਨਰ ਸਮੁਦਾਏ। ਤੀਰਥ ਕੀ ਸੁ ਹੋਨਿ ਲਗਿ ਕਾਰੀ[5]। ਕਾਰੀਗਰ ਬੁਲਾਇ ਮਤਿਭਾਰੀ ॥ ੫੬ ॥ ਈਂਟਨਿ ਕੇ ਆਵੇ ਲਗਵਾਏ। ਚੂਨਾ ਤਯਾਰ ਕਰਹਿਂ ਸਮੁਦਾਏ।ਤਾਲ ਬਿਸਾਲ ਅਰੰਭਨਿ ਕੀਨਾ।ਮਨੋ ਮਾਨਸਰ ਹੋਇ ਨਵੀਨਾ।

[1]ਸਭ ਕਿਸੇ ਦਾ ਭਲਾ ਗੁਰੂ ਜੀ ਕਰਦੇ ਹਨ। [2]ਹੱਥ ਦੀ ਤਲੀ ਵਿਖੇ ਫਲ ਵਾਂਙ ਸ੍ਵੈ ਸਰੂਪ ਨੂੰ (ਜਿਸਨੇ) ਜਾਣਿਆ ਹੈ। [3]ਭੁਨਾਇਆ। [4]ਕੋਈ ਨਹੀਂ ਆਂਵਦੀ। [5]ਕਾਰ।

*ਮਹੂਰਤ ਦਾ ਭਾਵ ਇੱਥੇ ਭਾਈ ਸਾਹਿਬ ਨੇ ਅਗਲੀਆਂ ਤੁਕਾਂ ਵਿਚ ਆਪ ਦੱਸਿਆ ਹੈ ਜੋ ਕੜਾਹ ਪ੍ਰਸਾਦਿ ਕਰਕੇ ਭਾਈ ਬੁੱਢੇ ਸਾਹਿਬ ਜੀ ਤੋਂ ਅਰਦਾਸਾ ਸੁਧਾਕੇ ਕਾਰਜ ਨੂੰ ਅਰੰਭਿਆ। ੧੭ ਵੈਸਾਖ ਸੰ: ੧੬੪੭ ਬਿ: ਨੂੰ ਮੰਦਰ ਤੇ ਨਗਰ ਦੀ ਨੀਂਹ ਧਰੀ। (ਖਾ: ਤਵਾ:)

੫੭ ॥ ਸ਼ਿਲਪੀ[1] ਲਗੇ ਚਿਨਨਿ ਸੋਪਾਨਿ[2]। ਲਾਵਹਿਂ ਚੂਨੋ ਈਟ ਮਹਾਨ। ਕਹ੍ਯੋ ਮਸੰਦਨਿ ਸੋਂ ਗੁਰ ਬੈਨ। 'ਕਰਵਾਵਹੁ ਕਾਰਜ ਸ਼ੁਭ ਦੈਨ[3] ॥੫੮॥ ਸਤਿਗੁਰ ਕੇ ਘਰ ਤੋਟਿ ਨ ਕਾਈ। ਮਿਹਨਤ ਦੇਹੁ ਮਜੂਰ ਸਵਾਈ। ਜਿਸਤੇ ਹੋਇ ਅਖਲ ਇਹੁ ਤਾਲ। ਤਥਾ ਕਰਹੁ ਤੁਮ ਸੁਮਤਿ ਸੰਭਾਲ' ॥੫੯॥ ਇਸ ਬਿਧਿ ਹੁਕਮ ਪਾਇ ਗੁਰ ਕੇਰਾ। ਕਹਿ ਕਹਿ ਕੋ ਨਿਕਰਾਇਂ* ਬਡੇਰਾ[4]। ਸ਼ਿਲਪਨਿ ਤੇ ਸੁ ਕਰਾਵਤਿ ਰਹੈਂ। 'ਚੂਨਾ ਈਟ ਪੁਚਾਵਹੁ' ਕਹੈਂ ॥੬੦॥ ਕਬਿ ਕਬਿ ਸ਼੍ਰੀ ਗੁਰ ਦੇਖਹਿਂ ਜਾਈ। ਲਗੀ ਕਾਰ ਜਹਿਂ ਸਿਖ ਸਮੁਦਾਈ। ਨਿਜ ਕੱਲਯਾਨ ਚਹੈਂ ਕਰਿ ਸੇਵਾ। ਜਿਸਤੇ ਹੁਇਂ ਪ੍ਰਸੰਨ ਗੁਰਦੇਵਾ ॥੬੧॥ ਇਸਬਿਧਿ ਕੇਤੇ ਦਿਵਸ ਬਿਤਾਏ। ਸ਼੍ਰੀ ਅਰਜਨ ਉਪਕਾਰ ਕਰਾਏ। ਪੂਰਬ ਦਿਸ਼ਿ ਕੀ ਬਨਹਿ ਸੁਪਾਨ। ਨਰਨਿ ਭੀਰ ਬਹੁ ਹੁਇ ਤਿਸ ਥਾਨ ॥੬੨॥ ਆਵਹਿ ਸੰਗਤਿ ਕਾਬਲ ਕੇਰੀ। ਬਲੇਖ ਬੁਖਾਰੇ ਨਗਰ ਘਨੇਰੀ। ਧੰਨੀਘੇਪ ਪਿਸ਼ੌਰ ਜਿ ਬਾਸੀ। ਪੁਰਿ ਮੁਲਤਾਨ, ਸ਼ਿਕਾਰ ਪੁਰਾ ਸੀ ॥ ੬੩ ॥ ਇਤ ਦੱਖਣ ਅਰ ਪੂਰਬ ਕੇਰੀ। ਸੰਗਤਿ ਦਰਸ਼ੇ ਆਇ ਬਡੇਰੀ। ਕਿਤਿਕ ਦੇਸ਼ ਗਿਨੀਅਹਿ ਜਗ ਕੇਰੇ। ਜੇ ਆਵਤਿ ਗੁਰ ਦਰਸ਼ਨ ਹੇਰੇ ॥੬੪॥ ਤੀਰਥ ਕਾਰ ਕਰਹਿਂ ਸੋ ਆਇ। ਤਿਸ ਪਰ ਹੋਵਤਿ ਖੁਸ਼ੀ ਸਿਵਾਇ। ਸਤਿਗੁਰ ਕੋ ਰੁਖ ਦੇਖਹਿਂ ਜਯੋਂ ਜਯੋਂ। ਖਨਹਿਂ ਕਾਰ ਕਰਿ ਹੈਂ ਨਰ ਤਯੋਂ ਤਯੋਂ ॥ ੬੫ ॥ ਇਸ ਬਿਧਿ ਕੇਤੇ ਮਾਸ ਬਿਤਾਏ। ਪੂਰਬ ਦਿਸ਼ਿ ਸੋਪਾਨ ਬਨਾਏ। ਕੇਤਿਕ ਖਨੀ ਭੂਮਕਾ ਤਹਾਂ। ਗੁਰੂ ਕਾਮ–ਤੀਰਥ ਹੁਇ ਮਹਾਂ–[5] ॥ ੬੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਤਰਨ ਤਾਰਨ' ਪ੍ਰਸੰਗ ਬਰਨਨੰ ਨਾਮ ਸਪਤ ਸਠਮੀ ਅੰਸੂ ॥ ੬੭ ॥

## ੬੮. [ਤਰਨ ਤਾਰਨ ਸਰੋਵਰ]।

ਦੋਹਰਾ ॥ ਦਿਨ ਦਿਨ ਪ੍ਰਤਿ ਤੀਰਥ ਬਨਤਿ ਸਤਿਗੁਰ ਕਰਹਿ ਤਗੀਦ। ਆਪ ਆਪਨੇ ਕਾਜ ਕਰਿ ਸੰਧਯਾ ਹੋਤ ਰਸੀਦ[6] ॥੧॥ ਚੌਪਈ॥ ਨਿਤ ਪ੍ਰਤਿ ਸਤਿਗੁਰ ਸੁਧਿ ਸਭ ਲਹੈਂ। 'ਕਰਹੁ ਭਲੇ ਤੂਰਨ' ਤਿਨ ਕਹੈਂ। ਈਂਟਨਿ ਕੇ ਸਮੁਦਾਇ ਪਜਾਵੇ। ਬਹੁ ਨਰ ਲਾਗੇ ਤਿਨਹਿ ਖਕਾਵੈਂ ॥੨॥ ਤਹਾਂ ਨੂਰਦੀਂ ਤੁਰਕ ਹੰਕਾਰੀ। ਸਿਫਤੀ ਪਰਵਦਿਗਾਰ[7] ਬਿਸਾਰੀ। ਹੁਤੋ ਤਹਾਂ ਤੇ ਕੋਸ

---

[1]ਕਾਰੀਗਰ। [2]ਪੌੜੀਆਂ। [3]ਦੇਕੇ (ਪਦਾਰਥ)। [4]ਆਖ ਆਖ ਕੇ ਵੱਡਾ ਨਿਕਲਵਾਉਂਦੇ ਹਨ (ਤਲਾ)। [5]ਗੁਰੂ ਜੀ ਦੀ ਇੱਛਾ ਹੈ ਇਹ ਬੜਾ ਤੀਰਥ ਹੋਵੇ। [6]ਪਹੁੰਚਦੇ ਹਨ (ਆਪਣੇ ਘਰੀਂ) (ਅ) ਜਾਂ ਸੰਧਯਾ ਨੂੰ ਆਪੋ ਆਪਣੇ ਕੀਤੇ ਕੰਮਾਂ ਨੂੰ (ਲਿਖਾਕੇ) ਰਸੀਦ (ਹੁੰਡਾ) ਲੈਂਦੇ ਹਨ। [7]ਪਰਮਾਤਮਾ ਦੀ।

*ਪਾ:–ਕਾਜ ਕਰਾਇਂ। ਕੋ ਜਿ ਕਰਾਇਂ।

ਅਵਾਈ। ਚਿਨਵਾਵਤਿ ਸੋ ਅਪਨਿ ਸਰਾਈ ॥੩॥ ਰਹਿਤੋ ਹੁਤੋ ਦਿਲੀਸੁਰ ਤੀਰ। ਯਾਂਤੇ ਗਰਬਤਿ ਮੂਢ ਅਧੀਰ। ਤਿਸਕੋ ਚਿਨਤਿ ਈਂਟ ਬਰ ਗਈ। ਕਿਤ ਤੇ ਹਾਥ ਨ ਆਵਤਿ ਭਈ॥੪॥ਅਟਕ ਰਹੀ ਤਿਸ ਕਾਰ ਉਸਾਰੀ[1]। ਖੋਜਿ ਰਹੇ ਨਹਿਂ ਨਿਕਟ ਨਿਹਾਰੀ। ਤਬਿ ਕਿਸਹੂੰ ਨੇ ਤਿਹ ਸੋਂ ਕਹ੍ਯੋ। 'ਸੁਨਹੁ ਕਾਜ ਮੈਂ ਤੁਮਰੋ ਲਹ੍ਯੋ॥੫॥ਸ੍ਰੀ ਗੁਰ ਰਾਮਦਾਸ ਕੇ ਨੰਦ। ਕਰਿਵਾਵਤਿ ਹੈਂ ਤਾਲ ਬਿਲੰਦ।ਤਿਨਕੇ ਆਵੇ ਭਏ ਤਯਾਰ।ਬਡੀ ਈਂਟਕਾ ਪਾਕੀ ਸਾਰ॥੬॥ ਸੋ ਅਨਵਾਇ ਲੇਹੁ ਇਸ ਥਾਨ।ਸਰੈ ਕਾਰ ਤੁਮਰੋ ਹਿਤ ਠਾਨਿ[2]। ਅਪਰ ਨਿਕਟਿ ਦ੍ਰਿਸ਼ਟੀ ਨਹਿਂ ਆਵੈ।ਦੂਰਿ ਹੋਹਿਂ ਤੌ ਕੌਨ ਸੁ ਲ੍ਯਾਵੈ'॥੭॥ ਖੋਜਾ ਨੂਰ ਦੀਨ ਸੁਨਿ ਰਹ੍ਯੋ। ਨਹੀਂ ਬਾਕ ਲ੍ਯਾਵਨਿ ਤਬਿ ਕਹ੍ਯੋ। ਹੁਤੋ ਅਮਾਨਤ ਖਾਨ ਪਠਾਨ।ਸੋ ਭੀ ਚਿਨਵਾਵਤਿ ਇਕ ਥਾਨ॥੮॥ਹੁਤੋ ਤਰਨਤਾਰਨ ਜੀ ਨੇਰੇ।ਚਹਤਿ ਈਂਟਕਾ ਚਿਨਨਿ ਘਨੇਰੇ[3]। ਗ੍ਰਾਮ ਨੁਰੰਗਾ ਬਾਦ ਮਝਾਰ।ਰਾਹਕ ਬਸਤਿ ਧਨਾਢ ਉਦਾਰ॥੯॥ਤਿਸਕੋ ਬੂਝਨਿ ਕੀਨਿ ਪਠਾਨ। 'ਕਿਤ ਤੇ ਆਇ ਈਂਟਕਾ ਪਾਨ ?। ਮੈਂ ਸਰਾਇ ਅਬਿ ਲਾਗਿ ਬਨਾਵਨਿ। ਪਾਤਿਸ਼ਾਹਿ ਕੀਨਸਿ ਫੁਰਮਾਵਨਿ ॥ ੧੦ ॥ ਸਭਿ ਉਮਰਾਵਨਿ ਕਹੁ ਦਿਯ ਥਾਨ।ਨਿਜ ਨਾਮਨਿ ਪਰ ਕਰਹਿ ਮਕਾਨ।ਨੂਰਦੀਨ ਖੋਜੇ ਢਿਗ ਜਾਇ[4]। ਦੇਹਿ ਈਂਟ, ਕੈ ਦੇਹਿ ਬਤਾਇ'॥੧੧॥ ਸੁਨਤਿ ਚੌਧਰੀ ਕਰਿ ਅਹਿਲਾਦ। ਗ੍ਰਾਮ ਜੁ ਬਸੈ[5]ਨੁਰੰਗਾਬਾਦ।-ਇਸਕੈ ਆਇ ਈਂਟਕਾ ਹਾਥ। ਮੈਂ ਭੀ ਲੇਊਂ ਇੱਛਤਿ ਸਾਥ[6]-॥ ੧੨ ॥ ਸੁਨਿਕੈ ਨੂਰਦੀਨ ਢਿਗ ਗਯੋ। ਜਹਾਂ ਸਰਾਇ ਚਿਨਾਵਤਿ ਭਯੋ। ਕਹੀ ਅਮਾਨਤ ਖਾਂ ਕੀ ਬਾਤ। ਸੁਨਿਕੈ ਬੋਲ੍ਯੋ ਸਮ ਮੁਸਕਾਤ[7]॥੧੩॥'ਹਮ ਕੋ ਤੁਮ ਤੇ ਚਾਹਿ ਘਨੇਰੀ।ਕਰਹਿਂ ਟੋਰ ਬਹੁ ਥਾਨਨਿ ਹੇਰੀ।ਸ੍ਰੀ ਅਰਜਨ ਗੁਰ ਹਿੰਦੂ ਬਿਸਾਲ। ਸੋ ਕਰਿਵਾਵਤਿ ਇਹ ਠਾਂ ਤਾਲ ॥੧੪॥ ਆਵੇ ਤਿਨਹੁ ਥਿੰਦ ਲਗਵਾਏ। ਬਡੀ ਈਂਟ ਅਰੁ ਭਲੇ ਪਕਾਏ। ਖਾਨ ਕਾਜ ਅਰੁ ਹੋਇ ਹਮਾਰੋ।ਮਿਲਿ ਕੈ ਲਿਹੁ ਨਹਿਂ ਕਰਹਿ ਪੁਕਾਰੋ॥੧੫॥ -ਦੇਹੁ ਉਧਾਰੀ-ਕਹਿਕੈ ਲੇਹੁ।ਜਬਰੀ ਤੁਮ ਸੋਂ ਕਰੈਂ ਨ ਕੇਹੁ'।ਇਮ ਮਸਲਤ

[1]ਉਸਾਰੀ ਦੀ ਕਾਰ। [2]ਤੁਹਾਡਾ ਕੰਮ ਸਰ ਜਾਏਗਾ, ਪ੍ਰੇਮ ਕਰਕੇ (ਇਹ ਬਾਤ ਮੈਂ ਕਹੀ ਹੈ)। [3]ਚਿਨਣੇ ਲਈ ਬਹੁਤੀਆਂ। [4](ਪਠਾਣ ਕਹਿੰਦਾ ਹੈ ਜ਼ਿਮੀਂਦਾਰ ਨੂੰ) ਕਿ ਤੂੰ ਨੂਰ ਦੀਨ ਖੋਜੇ ਪਾਸ ਜਾਹ। [5]ਬਸਦਾ ਸੀ। [6]ਨਾਲ ਹੀ ਲੋੜ ਮੂਜਬ ਮੈਂ ਬੀ ਲੈ ਲਵਾਂਗਾ। [7]ਸਮਾਨ ਭਾਵ ਥੋੜਾ ਜਿਹਾ ਹੱਸਕੇ।

ਕਰਿ ਆਪਸ ਮਾਂਹੀ।ਵਿਰਤਿ[1] ਚੌਧਰੀ ਨੇ ਠਹਿਰਾਹੀ॥੧੬॥ ਆਇ ਵਹਿਰ ਤੇ ਲਿਏ ਪਜਾਵੇ। ਨਿਜ ਨਿਜ ਗ੍ਰਾਮਨਿ ਈਂਟ ਢੁਵਾਵੇ। ਸਿੱਖ ਕੁਲਾਲ ਆਇਗੁਰ ਪਾਸ।ਹਾਥ ਜੋਰਿਕੀਨਸਿ ਅਰਦਾਸ॥੧੭॥'ਤੁਰਕਸਮੂਹਵਹਿਰ ਚਲਿ ਆਏ। ਹੁਕਮ ਕਰਤਿ ਹਮ ਸਾਥ ਅਲਾਏ।--ਨੂਰੋ ਦੀਨ ਅਮਾਨਤ ਖਾਨ।ਦੋਨਹੁ ਨਿਕਟ ਚਿਨਾਇਂ ਮਕਾਨ॥੧੮॥ਚਾਹਿ ਈਂਟਕਾ ਤਿਨ ਕਹੁ ਭਈ। ਕਰਿ ਉਧਾਰ ਤੁਮਤੇ ਹਮ ਲਈ -। ਇਹ ਕਹਿ ਲਗੇ ਲਦਾਵਨਿ ਗਾਡੇ। ਗਿਨਤੀ ਮਿਨਤੀ ਦੀਨਸਿ ਛਾਡੇ' ॥੧੯॥ਸੁਨਿ ਬੋਲੇ ਸ਼੍ਰੀ ਅਰਜਨ ਨਾਥ।'ਹਮ ਕੋ ਕਜਾ ਹੈ ਗਿਨਤੀ ਸਾਥ।ਜਹਾਂ ਈਟਕਾ ਲਗੈ ਹਮਾਰੀ। ਤਹਿਂ ਕੀ ਲਮਾਵਹਿਂ ਜੜ੍ਹਾਂ ਉਖਾਰੀ ॥੨੦॥ ਸਰਬ ਕੋਟ ਚਹੁੰ ਗਿਰਦ ਬਿਸਾਲ॥। ਢਹਿ ਆਵਹਿ ਇਹ ਠਾਂ ਜਿਸਕਾਲ।ਤਬਿਇਹ ਪੂਰਨਹੋਇਤੜਾਗ।ਕਰਹਿ ਸਿੱਖ ਮੇਰੋ ਬਡ ਭਾਗ॥੨੧॥ ਤੁਰਕ ਸਕਲ ਕੀ ਜਰਾਂ ਉਖਾਰਹਿ। ਸਨਮੁਖ ਲੜਹਿ ਤਾਂਹਿ ਕੋ ਮਾਰਹਿ। ਬ੍ਰਿਧਹਿ ਤੇਜ ਹਿੰਦਨਿ ਕੋ ਜੋਰ। ਤਬਿ ਇਹ ਤਾਲ ਹੋਇ ਚਹੂੰ ਓਰ ॥੨੨॥ ਮੇਲਾ ਹੋਇ ਅਮੱਸਯਾ ਭਾਰੀ। ਲਹੈਂ ਕਾਮਨਾ ਲੋਕ ਉਦਾਰੀ।ਰੋਗ ਬ੍ਰਿੰਦ ਕੋ ਬਰਜਨਿ ਕਰਿਹੀਂ।ਨਾਮ–ਤਰਨਤਾਰਨ- ਸੁ ਉਚਰਿ ਹੀਂ॥੨੩॥ਦਰਸ ਮਾਸ ਭਾਦ੍ਰੋਂ ਪਦ[2]ਜੋਇ।ਮਹਾਂ ਮਹਾਤਮ ਇਸ ਕੋ ਹੋਇ।ਸਗਰੇ ਪਾਪ ਬਿਦਾਰਨਿ ਕਰੈ। ਸ਼ਰਧਾ ਧਰਿ ਸ਼ਨਾਨ ਜੋ ਧਰੈ' ॥੨੪॥ ਇਮ ਕਹਿ ਸਤਿਗੁਰ ਤੂਸ਼ਨ ਰਹੇ।ਚਲਨਿ ਭੋਰ ਕੋ ਚਿਤ ਮਹਿਂ ਚਹੇ।ਤਿਸ ਦਿਨ ਡੇਰੋ ਤਹੀਂ ਟਿਕਾਏ।ਸ਼੍ਰੀ ਅਰਜਨ ਚਿਤ ਸ਼ਾਂਤਿ ਬ੍ਰਿਧਾਏ॥੨੫॥ਨਹੀਂ ਸ੍ਰਾਪ ਤਬਿ ਕ੍ਰੂਰ ਉਚਾਰਸਿ।ਜਿਸ ਤੇ ਦੁਸ਼ਟ ਦਗਧ ਹ੍ਵੈ ਛਾਰਸਿ।ਛਿਮਾਵਾਨ ਮਹਿਂ ਸ੍ਰੇਸ਼ਟ[3] ਰੂਪ।ਮਹਾਂ ਸ਼ਕਤਿ ਧਰਿ ਧੀਰ ਅਨੂਪ॥੨੬॥ਸਮ ਦਮ ਕੇ ਜੁਤ ਰਿਦਾ ਉਦਾਰ। ਧਰਮ ਆਤਮਾ ਸਹਤ ਬਿਚਾਰ। ਮਨਹੁ ਧਰਮ ਕੀ ਧੁਜਾ ਸਰੀਰ। ਪਰਉਪਕਾਰੀ ਪਰਮ ਅਭੀਰ[4] ॥੨੭॥ ਜਮ ਬਸਿ ਜੀਵ ਨਰਕ ਮੋ ਪਰਤੇ।ਤਿਨੋ੍ ਬਿਲੋਕਤਿ ਕਰੁਨਾ ਕਰਤੇ।ਭਲੇ ਪੰਥ ਪਰ ਸੁਖਕੋ ਪਾਵੈਂ।ਇਸ ਪ੍ਰਕਾਰ ਕੇ ਬਨੌਤ ਬਨਾਵੈਂ॥੨੮॥ਤੀਰਥ ਕੀ ਤਬਿ ਕਾਰ ਹਟਾਇ। ਲਖਯੋ[5] ਭਵਿੱਖਤ ਜਿਮ ਹ੍ਵੈ ਜਾਇ।ਅਜਰ ਜਰਨ ਨਿਸਠਤਿ[6]ਬ੍ਰਹਮ ਗਯਾਨੀ।ਮੋਹ ਬਿਦਾਰਨਿ ਉਚਰਤਿ ਬਾਨੀ॥੨੯॥ਨੈਨ ਰਸੀਲੇ ਕਰੁਨਾ ਰਸੇ। ਜਿਨ ਮਹਿਂ ਪ੍ਰੇਮ ਰਹੇ ਨਿਤ ਬਸੇ। ਜਗ ਗੁਰਤਾ ਬਰ ਤਖਤ ਬਿਰਾਜੇ। ਦਰਸਹਿਂ ਸਹਿ

[1]ਵਿਹੋ ਦੀ ਉਜਰਤ। [2]ਭਾਦ੍ਰੋਂ ਦੇ ਮਹੀਨੇ ਦੀ ਮੱਸਯਾ। [3]ਮਹਾਨ ਸੂਰਮੇ। [4]ਜਾਣਿਆਂ। [5]ਦ੍ਰਿੜ੍ਹ, [6]ਪਰਨ ਸਿੱਧ ਅਵਸਥਾ [ਮਿਸ: ਲਿਖਿਤ]।

ਸ਼ਰਧਾ ਅਧ ਭਾਜੇ॥੩੦॥ਨੂਰੇ ਦੀਨ ਅਮਾਨਤ ਖਾਨ। ਤਿਨਹੁੰ ਸੁਨੀ ਸੁਧਿ ਸਗਰੀ ਕਾਨ।'ਤੀਰਥ ਕਰਿਬੇ ਤੇ ਹਟਿ ਰਹੇ। ਕੂਚ ਕਰਨਿ ਚਲਿਬੇ ਚਿਤ ਚਹੇ॥੩੧॥ਮਿਲਿਦੋਨੋ ਇਕ ਮਨੁਜ ਪਠਾਵਾ।-ਸ਼ਾਹੁ ਸੁਨੈ ਨਹਿ--ਚਿਤ ਡਰ ਪਾਵਾ।ਆਇ ਗੁਰੂ ਕੇ ਕਹਯੋ ਅਗਾਰੀ।'ਤੁਮ ਕਯੋਂ ਬਰਜੀ ਤਾਲ ਉਸਾਰੀ*॥੩੨॥ ਜਿਤਿਕ ਪਜਾਵੇ ਪਰ ਲਗਿ ਦਰਬਾ। ਕਹਿ ਹਮ ਤੇ ਅਬਿ ਲੀਜਹਿ ਸਰਬਾ।ਅਪਰ ਈਂਟਕਾ ਦੇਹੁ ਚਢਾਇ।ਕਰਤਿ ਕਾਰ[1] ਸਗਰੀ ਪਕ ਜਾਇ॥੩੩॥ਆਗੈ ਕੋ ਹਮ ਲੇਹਿਂ ਨ ਕੋਈ। ਬੈਠੇ ਰਹਹੁ ਅਪਨਿ ਸਰ ਜੋਈ। ਬਨੀ ਜ਼ਰੂਰਤ ਹਮ ਕੋ ਭਾਰੀ। ਸ਼ਾਹੁ ਨਿਦੇਸ਼[2] ਜੁ ਸ਼ੀਘ੍ਰ ਉਚਾਰੀ ॥੩੪॥--ਕਰਹੁ ਸਰਾਇ ਤੁਰਤ ਹੀ ਤਯਾਰੇ--।ਯਾਂਤੇ ਆਵੇ ਲਏ ਤੁਮਾਰੇ।ਤਿਸਕੋ ਲੀਜੈ ਮੋਲ ਸਵਾਯਾ। ਦਿਹੁ ਆਇਸੁ ਪੁਨ ਲਗਹਿਂ ਪਜਾਯਾ'॥੩੫॥ਸ੍ਰੀ ਅਰਜਨ ਪੁਨ ਕੀਨਿ ਬਖਾਨਾ। 'ਕਰਯੋ ਮੋਲ ਬਲ ਲਾਇ ਮਹਾਨ[3]। ਸੋਈ ਮੋਲ ਦੇਹਿ ਹਮ ਤੁਮੈ।ਜਬਿ ਹੀ ਆਇ ਜਾਇਗੋ ਸਮੈ॥੩੬॥ਹਮਰੇ ਸਿਖ ਹੈ ਹੈਂ ਬਲਿਭਾਰੀ। ਨਿਜ ਬਲ ਕਰਿ ਲੈਂ ਨੀਵ ਉਖਾਰੀ।ਢਹੈਂ ਸਦਨ ਜੇ ਪਾਕ ਬਨਾਏ। ਇਹੀ ਈਂਟਕਾ ਲਾਗਹਿ ਆਏ†॥੩੭॥ਜਿਮ ਬਲ ਮੋਲ[4] ਤੁਮਹੁ ਨੇ ਦੀਨਿ।ਈਂਟ ਪਜਾਵਨਿ ਕੀ ਸਭਿ ਲੀਨਿ। ਸੋ ਬਲ ਮੋਲ ਦੇਹਿੰਗੇ ਤੁਮ ਕੋ। ਤਬੈ ਤਯਾਰ ਤੀਰਥ ਹੁਇ ਹਮ ਕੋ ॥੩੮॥ ਅਬਿ ਤੇ ਜਾਇ ਕਹਹੁ ਇਹ ਬਾਤ। ਤੀਰਥ ਬਨਹਿ ਤੁਰਕ ਕਰ ਘਾਤਿ[5]'। ਸੁਨਿ ਕੈ ਰਿਸ ਜੁਤਿ ਗੁਰ ਕੇ ਬੈਨ।ਗਮਨਯੋ ਸੋ ਨਰ ਕਰਿ ਤਰ ਨੈਨ॥੩੯॥ਸਭਾ ਬਿਖੇ ਸਭਿ ਹੂੰਨਿ ਸੁਨਾਈ। ਸੁਨਿ ਕਰਿ ਨੂਰਦੀਨ ਰਿਸ ਖਾਈ।'ਕਯਾ ਕਰਿ ਲੇਹਿ।ਕਹੈ ਜੋ ਐਸੇ'।ਲਗਯੋ ਚਿਨਾਵਨਿ ਮੂਰਖ[6] ਤੈਸੇ ॥ ੪੦॥ ਸ੍ਰੀ ਗੁਰ ਕਰਯੋ ਕੂਚ ਹਟਿ ਆਏ। ਰਾਮਦਾਸ ਪੁਰਿ ਬਿਖੈ ਸੁਹਾਏ।ਸ੍ਰੀ ਗੁਰ ਹਰਿਗੁਬਿੰਦ ਸੰਗ ਮਿਲੇ। ਅੰਕ ਬਿਠਾਇ ਪ੍ਰੇਮ ਕਰਿ

[1]ਭਾਵ ਤਲਾ ਦੀ ਕਾਰ ਕਢਦਿਆਂ ਤਕ। [2]ਹੁਕਮ। [3]ਬਹੁਤ ਬਲ ਦਾ ਲਾਵਣਾ ਰੂਪ ਮੁੱਲ ਤੁਸਾਂ ਕੀਤਾ ਹੈ। [4]ਬਲ ਰੂਪ ਮੁੱਲ। [5]ਤੁਰਕਾਂ ਦਾ ਨਾਸ਼ ਕਰਕੇ। [6]ਭਾਵ ਨੂਰ ਦੀਨ।

*ਇਸਦਾ ਇਹ ਭਾਵ ਨਹੀਂ ਕਿ ਮੰਦਰ ਨਹੀਂ ਸੀ ਬਣਿਆਂ ਜਾ ਸਰੋਵਰ ਨਹੀਂ ਸੀ ਖਣਿਆਂ ਗਿਆ। ਤਾਲ ਦਾ ਕੁਛ ਹਿਸਾ ਪੱਕਾ ਬਣ ਰਿਹਾ ਸੀ ਜਦੋਂ ਇੱਟਾਂ ਲੁੱਟੀਆਂ ਗਈਆਂ ਸਨ।

†੧੮੨੩ ਨੂੰ ਖੁਸ਼ਹਾਲ ਸਿੰਘ ਫੈਜ਼ੁੱਲਾ ਪੁਰੀਏ ਦੇ ਪੁੱਤ੍ਰ ਸਰਦਾਰ ਬੁਧ ਸਿੰਘ ਨੇ ਤੇ ਜੱਸਾ ਸਿੰਘ, ਰਾਮਗੜੀਏ ਨੇ ਇਹ ਵਾਕ ਪੂਰੇ ਕੀਤੇ। ਫਿਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਰੋਵਰ ਦੇ ਦੋ ਪਾਸਿਆਂ ਦੀ ਤੇ ਪ੍ਰਕ੍ਰਮਾ ਦੀ ਤੇ ਹੋਰ ਸੇਵਾ ਪੂਰੀ ਕੀਤੀ ਗਈ। ਕੰਵਰ ਨੌਨਿਹਾਲ ਸਿੰਘ ਨੇ ਮੁਨਾਰਾ ਬਣਵਾਯਾ ਤੇ ਪ੍ਰਕਰਮਾ ਪੱਕੀ ਕੀਤੀ।

ਭਲੇ॥੪੧॥ ਅਪਰ ਸਰਬ ਸਿਖ ਕਰਿ ਕਰਿ ਬੰਦਨ। ਦਰਸਹਿਂ ਦਰਸ਼ਨ ਦੋਸ਼ ਨਿਕੰਦਨ।ਭਈ ਰੈਨ ਮੰਦਰ ਨਿਜ ਗਏ।ਮਿਲੇ ਸਕਲ ਆਨੰਦ ਮਨ ਭਏ ॥੪੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ 'ਤਰਨ ਤਾਰਨ' ਪ੍ਰਸੰਗ ਬਰਨਨੰ ਨਾਮ ਅਸ਼ਟ ਸਸ਼ਟੀ ਅੰਸੂ ॥੬੮॥

## ੬੯. [ਭਾਈ ਗੁਰਮੁਖ ਤੇ ਭਾਈ ਭਿਖਾਰੀ ਦਾ ਪ੍ਰਸੰਗ]।

ਦੋਹਰਾ॥ਇਕ ਸਿੱਖ ਸਤਿਗੁਰ ਨਿਕਟ ਗੁਰਮੁਖ ਤਿਸ ਕੋ ਨਾਮ। ਹਾਥ ਜੋਰਿ ਬਿਨਤੀ ਕਰੀ 'ਮੈਂ ਰਾਵਰ ਕੀ ਸਾਮ ॥੧॥ ਚੌਪਈ ॥ ਗੁਰ ਸਨਮੁਖ ਸਿਖ[1] ਮਾਨਹਿਂ ਭਾਨਾ। ਮੋਹਿ ਦਿਖਾਵਹੁ ਦਿਖਿ ਦੁਖ ਹਾਨਾ'। ਸੁਨਿ ਸ੍ਰੀ ਅਰਜਨ ਗਿਰਾ ਉਚਾਰੀ।'ਪੁਰ ਗੁਜਰਾਤ ਸੁਨਾਮ ਭਿਖਾਰੀ*॥੨॥ਤਿਹ ਦਰਸਹੁ ਅਬਿ ਕਰਹੁ ਪਯਾਨਾ।ਗੁਰਮੁਖ ਗੁਰ ਬਚ ਮਾਨਿ ਮਹਾਨਾ'। ਚਲਯੋ ਬਿਚਾਰਤਿ -ਸਿਖ ਬਡ ਹੋਇ।ਸਤਿਗੁਰ ਆਪ ਬਤਾਯਹੁ ਜੋਇ॥੩॥ਪ੍ਰਭੁ ਭਾਣਾ ਕਿਮ ਮਾਨਤਿ ਰਹੈ। ਕਹਾਂ ਕ੍ਰਿਤ ਕਰਿ ਬ੍ਰਿਤ† ਕੋ ਲਹੈ[3]-।ਮਗ ਉਲੰਘ ਪਹੁੰਚਯੋ ਗੁਜਰਾਤ।ਨਾਮ ਭਿਖਾਰੀ ਪੂਛਯੋ ਜਾਤਿ॥੪॥ਗ੍ਰਿਹ ਮੈਂ ਗਯੋ ਸੁ ਮੰਗਲ ਹੇਰਾ[4]। ਗਾਵੈਂ ਤ੍ਰਿਯਾ ਬਯਾਹੁ ਸੁਤ ਕੇਰਾ। ਕਿਰਤ ਕਮਾਵਤਿ ਪਿਖਯੋ ਭਿਖਾਰੀ। ਸੀਵਤਿ ਸਤਰੰਜੀ ਜੋ ਫਾਰੀ[5] ॥੫॥ 'ਪੈਰੀ ਪੈਣਾ' ਕਹਿ ਥਿਰ[6] ਗੁਰਮੁਖ। 'ਪਠਯੋ ਮੋਹਿ ਗੁਰ ਨੇ ਭੋ ਸਨਮੁਖ!'। ਸੁਨਤਿ ਭਿਖਾਰੀ ਉਠਿ ਸਨਮਾਨਾ। ਨਮਹਿ ਕੀਨਿ ਬੈਠਾਵਨਿ ਠਾਨਾ ॥੬॥ ਨਿਜ ਕਾਰਜ ਲਾਗਯੋ ਜਿਸ ਕਾਲਾ। ਗੁਰਮੁਖ ਉਰ ਬਿਸਮਾਇ ਬਿਸਾਲਾ।ਲਖਯੋ ਭਿਖਾਰੀ ਨੇ ਮਨ ਤਾਹੂ। ਉਠਯੋ ਪਕਰ ਕੈ ਤਿਸ ਕੀ ਬਾਹੂ॥੭॥ ਸੌਜ ਬਯਾਹ ਕੀ ਲਗਯੋ ਦਿਖਾਵਨਿ। 'ਇਹ ਸੁਤ ਹਿਤ ਕਿਯ ਬਸਤ੍ਰ ਸਿਵਾਵਨਿ। ਇਹ ਭੂਖਨ ਕੋ ਗਢੈ[7] ਸੁਨਾਰਾ।ਪੁੱਤ੍ਰ ਸਨੁਖਾ ਕੇਰ ਸ਼ਿੰਗਾਰਾ ॥੮॥ ਇਹਾਂ ਪਰੀ ਪਿਖਿ ਅਧਿਕ ਮਿਠਾਈ। ਅਨੇਕ ਪ੍ਰਕਾਰ ਕਰਹਿ ਹਲਵਾਈ। ਆਗੇ ਮ੍ਰਿਤਕ ਹੇਤ ਕੀ ਤਯਾਰੀ। ਖਫਨ ਰੁ ਸੀਢੀ[8] ਧਰੀ ਸੁਧਾਰੀ'॥੯॥ਗੁਰਮੁਖਿ ਬਿਸਮਤਿ ਪੂਛਨ ਕਰਯੋ।'ਇਹ ਸਮਾਜ ਕਿਸ ਕਾਰਨ ਧਰਯੋ'?।ਕਹਯੋ ਭਿਖਾਰੀ 'ਫੇਰ ਬਤਾਵੈਂ।ਜਬਿ ਸਮਾਜ ਇਹੁ ਕਾਰਜ ਆਵੈ[9]'॥੧੦॥ਇਮ ਕਹਿ ਆਯੋ ਪ੍ਰਥਮ ਸਥਾਨ। ਸਤਰੰਜੀ ਕੋ

[1]ਗੁਰੂ ਦੇ ਸਨਮੁਖ ਸਿਖ(ਜੋ)।[2]ਬਹੁਤ ਮੰਨਣ ਵਾਲੇ। [3]ਕੀ ਕਿਰਤ ਕਰਕੇ ਉਪਜੀਵਕਾ ਤੋਰਦਾ ਹੈ। [4]ਉਤਸਾਹ ਦੇਖਿਆ। [5]ਦਰੀ ਜੋ ਪਾਟੀ ਹੋਈ ਸੀ। [6]ਬੈਠਿਆ। [7]ਘੜਦਾ ਹੈ। [8]ਸਿੜ੍ਹੀ, ਤਖਤਾ। [9]ਸਮੱਗ੍ਰੀ ਕੰਮ ਆਵੇਗੀ। *ਭਾਈ ਗੁਰਦਾਸ ਜੀ ਦੀ ੧੧ਵੀਂ ਵਾਰ ਵਿਚ ਇਹ ਪ੍ਰਸੰਗ ਤ੍ਰੇਵੈਂ ਗੁਰਾਂ ਦੇ ਸਿੱਖਾਂ ਵਿਚ ਹੈ। †ਪਾ:-ਕਿਰਤ ਕਰ ਬਿਤ।

ਸਿਫਤਿ ਮਹਾਨ।ਗੁਰਮੁਖ ਬਿਸਮਤਿ ਉਰਮੈਂ ਰਹ੍ਯੋ।–ਸਤਿਗੁਰਨੇ ਇਸਕੋ ਜਸੁ ਕਹ੍ਯੋ ॥੧੧॥ ਗ੍ਰਿਹ ਕੈ ਧੰਧੈ ਪਚੀ[1] ਮਹਾਨਾ। ਕਰਹਿ ਭਗਤਿ ਕਿਮ ਮਾਨਹਿ ਭਾਨਾ–। ਨਿਸਾ ਭਈ ਕਿਯ ਸੇਵ ਭਿਖਾਰੀ।ਖਾਨ ਪਾਨ ਦਿਯ ਸੇਜ ਸੁਖਾਰੀ॥੧੨॥ ਭਈ ਪ੍ਰਾਤ ਤਬਿ ਚੜ੍ਹੀ ਜਨੇਤ। ਆਨ੍ਯੋ ਸੁਤ ਕਰਿ ਨੁਖਾ ਸਮੇਤ।ਸਭਿ ਬਿਧਿ ਕੇ ਬਾਜੇ ਬਜਵਾਏ। ਬ੍ਯਾਹ ਸਮਾਜ ਸਕਲ ਕਰਿ ਆਏ ॥੧੩॥ਸਦਨ ਆਇ ਦਿਨ ਦ੍ਵੈ ਕ ਬਿਤੇ ਜਬਿ।ਸੂਲ ਉਠੇ ਨਿਸ ਪੁੱਤ੍ਰ ਮਰ੍ਯੋ ਤਬਿ।ਗਾਵਤਿ ਹੁਤੀ ਤ੍ਰਿਯਾ ਸੋ ਰੋਈ।ਸ੍ਰਵਨ ਜੁ ਲੀਨਿ ਭਿਖਾਰੀ ਸੋਈ॥੧੪॥ ਤਿਸ ਸੀੜ੍ਹੀ ਪਰ ਪਾਯਹੁ ਨੰਦ।ਦਾਹੁ ਕਰ੍ਯੋ ਕਰਿ ਕਾਠ ਬਿਲੰਦ।ਕਿਰਤਨ ਕਰਿ ਪ੍ਰਸਾਦਿ ਬਰਤਾਯੋ। ਬ੍ਰਿਤਿ ਜਿਹ ਸਮ ਹਟਿ ਕਰਿ ਘਰ ਆਯੋ॥੧੫॥ ਸਤਰੰਜੀ ਜੋ ਸਿਫਤਿ[2] ਡਸਾਈ।ਲੋਕ ਆਇ ਬੈਠੇ ਸਮੁਦਾਈ।ਦਿਨ ਮਹਿ ਗੁਰਮੁਖ ਰਹ੍ਯੋ ਨਿਹਾਰਤਿ।ਭਾ ਅਚਰਜ ਇਹ ਰਿਦੈ ਬਿਚਾਰਤਿ॥੧੬॥ਪਿਖਿ ਨਿਸ ਬਿਖੈ ਇਕਾਂਤ ਭਿਖਾਰੀ।ਮਿਲਿ ਗੁਰਮੁਖ ਤਬਿ ਗਿਰਾ ਉਚਾਰੀ।'ਸੁਤ ਕੀ ਮ੍ਰਿਤੁ ਜਾਨਤਿ ਜੋ ਉਰ ਮੈਂ।ਨੁਖਾ ਵ੍ਯਾਹਿ ਕ੍ਯੋਂ ਆਨੀ ਘਰ ਮੈਂ?॥੧੭॥ ਖਰਚ੍ਯੋ ਧਨ ਉਤਸਵ ਬਹੁ ਕਰ੍ਯੋ। ਦਿਨ ਦੋ ਇਕ ਮਹਿ ਸਭਿ ਪਰਹਰ੍ਯੋ। ਤੁਵ ਮਹਿ ਸ਼ਕਤਿ ਜਿ ਹੁਤੀ ਇਤੀ ਨਾ।ਸਤਿਗੁਰ ਤੇ ਜਾਚਤਿ ਹੁਇ ਦੀਨਾ॥੧੮॥ਕ੍ਰਿਪਾਨਿਧਾਨ ਸਿਦਕ ਪਿਖਿ ਤੇਰਾ।ਪੁੱਤ੍ਰ ਜਿਯਨਿ ਬਰ ਦੇਤਿ ਅਛੇਰਾ॥ ਸੰਕਟ ਹੋਤਿ ਨ ਏਤੋ ਘਰ ਮੈਂ।ਰੁਦਤਿ ਕੁਟੰਬ ਪ੍ਰੀਤਿ ਕਰਿ ਉਰ ਮੈਂ॥੧੯॥ ਇਹੁ ਸੰਸੈ ਮਨ ਮੋਹਿ ਬਿਸਾਲਾ। ਸ਼ਕਤਿ ਸਹਤ ਸਹਿ[3] ਕਸ਼ਟ ਕਰਾਲਾ'। ਸੁਨਤਿ ਭਿਖਾਰੀ ਗਿਰਾ ਉਚਾਰੀ।'ਇਹ ਮਨਮੁਖ ਕੀ ਰੀਤਿ ਬਿਚਾਰੀ॥੨੦॥ ਜਥਾ ਜੋਗ ਪਰਮੇਸ਼ੁਰ ਕਰੈ।ਤਿਸ ਮਹਿ ਦੁਖ ਸੰਸੈ ਜੋ ਧਰੈ। ਜਤਨ ਕਰਹਿ ਭਾਵੀ ਕੋ ਮੇਟਨਿ।ਤਿਸ ਕੋ ਪ੍ਰਭੁ ਸੰਗ ਕਬਹੁੰ ਨ ਭੇਟਨਿ॥੨੧॥ਜੈਸੀ ਇੱਛਾ ਹੁਇ ਭਗਵਾਨਾ।ਤਿਸ ਮਹਿ ਕੀਜਹਿ ਹਰਖ ਮਹਾਨਾ।ਸਭਿ ਸੋਂ ਸਮ ਪ੍ਰਭੁ ਬੈਰ ਨ ਪ੍ਰੀਤਿ।ਕਰਮ ਹੇਰਿ ਫਲ ਦੇਹਿ ਸੁ ਨੀਤਿ॥੨੨॥ਕਸ਼ਟ ਆਇ ਕਰਿ ਸ਼ਕਤਿ ਹਰਾਵੈ[4]। ਪਾਪ ਕਰੇ ਸੋ ਫਲ ਭੁਗਤਾਵੈ[5]। ਹੋਇ ਸੁਖੀ ਕਹਿ ਸੰਕਟ ਦੇਤਿ[6]। ਸੋ ਪਿ ਨ ਦਰਗਹਿ ਆਦਰ ਲੇਤਿ॥੨੩॥ਨ੍ਰਿਪ ਮਾਯਕ ਜੋ ਕਰਹਿ ਸੁ ਭਾਵੈ[7]।

[1]ਖਪਿਤ। [2]ਸੌਂਉਂਦਾ ਸੀ। [3]ਤਾਕਤ ਹੁੰਦਿਆਂ ਸਹਾਰਿਆ ਹੈ। [4]ਜੇ ਦੁਖ ਆ ਬਣੇ ਤੇ ਸ਼ਕਤੀ ਕਰਕੇ ਦੂਰ ਕਰੇ। [5](ਤਾਂ) ਪਾਪ ਕਰਦਾ ਹੈ ਤੇ ਉਸਦਾ ਫਲ ਭੋਗਣਾ ਪੈਂਦਾ ਹੈ। [6]ਕੋਈ ਸੁਖੀ ਹੋਵੇ ਉਸਨੂੰ ਕਹਿਕੇ ਦੁਖ ਦੇਵੇ ਭਾਵ ਸ੍ਰਾਪ ਦੇਵੇ। [7]ਮਾਯਾਵੀ ਰਾਜਾ ਜੋ ਕਰੇ ਸੋ ਭਾ ਜਾਵੇ ਸੇਵਕ ਨੂੰ।

ਸੋ ਸੇਵਕ ਇਸ ਤੇ ਸੁਖ ਪਾਵੈ।ਜੇ ਮਹਿਪਤਿ ਕ੍ਰਿਤ ਮਹਿ ਦੇ ਦੋਸ਼੍ਰ। ਰਿਸਹਿ ਤਾਂਹਿ ਪਰ ਲਖਹਿ ਬਿਹੋਸ਼੍ਰ[1] ॥੨੪॥ ਇਮ ਅਲਪੱਗਜਨਿ ਕੀ ਕ੍ਰਿਤ ਮਾਂਹੀ। ਪ੍ਰਭੁ ਸਰਬੱਗ ਜਥੋਚਿਤ ਆਹੀ[2]। ਬਿਨਾ ਕਰਮ ਸੁਖ ਦੁਖ ਨਹਿ ਦੇਤਿ। ਭੁਗਤਹਿ[3] ਸੋਇ ਜਿ ਬੀਜਹਿ ਖੇਤ॥੨੫॥ਇਮ ਬਿਚਾਰ ਜਿਸਕੇ ਉਰ ਹੋਇ॥ ਪ੍ਰਭੁ ਕ੍ਰਿਤ ਪਰ ਨਿਤ ਹਰਖਹਿ ਸੋਇ।ਤਿਸਕੋ ਸਨਮੁਖਕਹੈਂ ਜੁ ਸੰਤਾ।ਤਰ-ਕਹਿਂ ਮਨਮੁਖ ਦੁਖ ਲਹਿਂ ਅੰਤ॥੨੬॥ਸਤਿਗੁਰ ਤੇ ਨਿਤ ਜਾਚਿਯ ਐਸੇ। ਪ੍ਰਭੁ ਕ੍ਰਿਤ ਪਰ ਅਨੰਦ ਲਹਿ ਜੈਸੇ। ਨਾਸ਼ਵੰਤ ਦ੍ਰਿਸ਼ਮਾਨ ਪਦਾਰਥ।ਇਨ ਲਗਿ ਜਨਮ ਨ ਖੋਇ ਅਕਾਰਥ ॥ ੨੭ ॥ ਮਮ ਸੁਤ ਨੁਖਾ ਕਰਮ ਜਿਮ ਕੀਨਿ।ਸੌਭਿ ਸੁਨਹੁ ਕਰਿ ਸੰਸੈ ਹੀਨ।ਤਪਸੀ ਹੁਤੋ ਪ੍ਰਥਮ ਕੇ ਜਨਮ।ਾ ਪੁਰਿ ਤੇ ਜਾਇ ਖਾਇ ਰਹਿ ਬਨ ਮਾਂ[4]॥੨੮॥ਤਪ ਕਰਿ ਪਰਮੇਸ਼ੁਰ ਆਰਾਧੇ।ਮਹਾਂ ਜਤਨ ਤੇ ਇੰਦ੍ਰਿਯ ਸਾਧੇ। ਇਕਦਿਨ ਪੁਰਿ ਤੇ ਚਲਨੋ ਅਘਾਈ।ਬਾਰਬਧੂ ਲਖਿ[5] ਰੂਪ ਲੁਭਾਈ॥੨੯॥ਤਪਸੀ ਦੇਖਤਿ ਮਨ ਬਿਰਮਾਯੋ।ਹਠਕਰਿਮਿਲਨੈ ਨ, ਬਨ ਗਮਨਾਯੋ। ਕਾਲ ਕ੍ਰਿਯਾ ਐਸੀ ਤਹਿ ਭਈ।ਦੁਹੂ ਦੇਹਿ ਸਿਮਰਤਿ ਛੁਟਿ ਗਈ ॥੩੦॥ ਤਪ ਫਲ ਤੇ ਇਹ ਮਮ ਸੁਤ ਹੋਵਾ। ਸਿਮਰਿ ਪ੍ਰਭੂ ਕੋ ਸੰਕਟ ਖੋਵਾ। ਬਾਰਮੁਖਾਂ[6] ਇਹ ਨੁਖਾ ਭਈ ਹੈ। ਤਪਸੀ ਰਤਿ ਤੇਂ ਸੁਮਤਿ ਲਈ।ਹੈ॥੩੧॥ਸਿਖ ਸੰਗਤਿ ਕੀ ਸੇਵ ਕਮਾਵੈ।ਅੰਤ ਬਿਖੇ ਉੱਤਮ ਪਦ ਪਾਵੈ। ਤਾਂਤੇ ਭੋ ਗੁਰਮੁਖ! ਸੁਨਿ ਲੀਜੈ। ਭਾਣਾ ਮਾਨਨਿ ਮਨ ਥਿਰ ਕੀਜੈ ॥੩੨॥ ਸੱਤਿਨਾਮ ਕੋ ਸਿਮਰਨ ਕਰਨੋ। ਤਨਹੰਤਾ ਕੋ ਰਿਦੈ ਬਿਸਰਨੋ।ਮੁਕਤੀ ਕੇ ਸਾਧਨ ਏ ਤੀਨ। ਕਹੈਂ ਗੁਰੂ ਅਰੁ ਸੰਤ ਪ੍ਰਬੀਨ[7]॥੩੩॥ਸੁਨਿ ਗੁਰਮੁਖ ਨੇ ਬਾਕ ਭਿਖਾਰੀ। ਦ੍ਵੈ ਕਰ ਜੋਰਿ ਬੰਦਨਾ ਧਾਰੀ। 'ਧੰਨ ਧੰਨ ਬਡ ਬੁੱਧਿ ਬਿਚੱਛਨ।ਨਾਮ ਮੋਹਿ ਗੁਰਮੁਖ ਤਵ ਲੱਛਨ[8]॥੩੪॥ਜਸ ਦੇਖਨੋ ਮੈਂ ਚਹਿਮਨ ਪਾਵਨ[9]। ਤਸ ਸਤਿਗੁਰ ਮੁਝ ਕੀਨਿ ਦਿਖਾਵਨਿ। ਤੁਝ ਦਰਸ਼ਨ ਤੇ ਪਾਪ ਮਿਟਾਵੈ।ਸਦਾਗੁਰੂਕੇ ਉਰਮਹਿਭਾਵੈ'॥੩੫॥ ਇਮਉਸਤਤਿਕਰਿਬਾਰਬਾਰ। ਦੀਨ ਹੋਇ ਚਰਨਨਿ ਸਿਰ ਧਾਰਿ। ਭਯੋ ਬਿਸਰਜਨਿ ਗੁਰਪੁਰਿ ਆਯੋ[10]। ਨਿਸ਼ਚੈ ਪਿਖਿ ਸਿਖ ਕੋ ਬਿਸਮਾਯੋ॥੩੬॥ਸ੍ਰੀ ਅਰਜਨ ਬੈਠੇ ਜਿਸ ਥਾਈਂ।

[1]ਮੂਰਖ। [2]ਜੈਸਾ ਯੋਗ ਹੋਵੇ ਤੈਸੇ ਕਰਦਾ ਹੈ। [3](ਜੀਵ) ਭੁਗਤਦਾ ਹੈ। [4]ਬਨ ਵਿਚ। [5]ਵੇਸ਼ਵਾ ਦੇਖਕੇ। [6]ਵੇਸ਼ਵਾ। [7]ਤਪੱਸ੍ਰੀ ਨਾਲ ਪ੍ਰੀਤ ਹੋਣ ਕਰਕੇ। [8]ਨਾਮ ਤਾਂ ਮੇਰਾ ਗੁਰਮੁਖ ਹੈ ਲੱਛਨ (ਗੁਰਮੁਖਤਾ ਦੇ)ਤੇਰੇ ਹਨ। [9]ਪਵਿੱਤ੍ਰ ਮਨਵਾਲਾ ਜਿਹੋ ਜਿਹਾ ਵੇਖਿਆ ਚਾਹੁੰਦਾ ਸੀ। [10](ਓਥੋਂ) ਵਿਦਾ ਹੋਕੇ ਸ੍ਰੀ ਅੰਮ੍ਰਿਤਸਰ ਜੀ ਆਯਾ।

ਪਗ ਪੰਕਜਪਰ ਗ੍ਰੀਵਨਿਵਾਈ॥ਮੁਸਕਾਵਤਿ ਸ੍ਰੀ ਮੁਖ ਸੋਂ ਕਹ੍ਯੋ॥'ਕੈਸੋਸਿਖ ਜਾਇ ਤੈਂ ਲਹ੍ਯੋ?॥੩੭॥ਕੈਸੀ ਰਹਤਿ ਰਹੈ ਕਿਮ ਸੇਵਹਿ?। ਕਿਮ ਉਰ ਨਿਸ਼ਚੈ ਦੁਖਸੁਖ ਖੇਵਹਿ¹?'॥ਸੁਨਿ ਕਰਿ ਹਾਥ ਜੋਰਿ ਕਰਿ ਬੋਲਾ॥'ਸ੍ਰੀਪ੍ਰਭੁ ਤੁਮਰੇ ਸਿੱਖ ਅਡੋਲਾ॥੩੯॥ਮਹਿਮਾ ਜਿਨ ਕੀ ਕਹੀ ਨ ਜਾਇ। ਦੁਖ ਸੁਖ ਮੈਂ ਇਕ ਸਮ ਹਰਖਾਇ*'॥ਸਕਲ ਪ੍ਰਸੰਗ ਕਹ੍ਯੋਤਿਸਕੇਰਾ॥ਜਥਾਭਿਖਾਰੀ ਕੋ ਘਰਹੇਰਾ॥੩੯॥'ਜਿਸ ਪਰ ਆਪ ਪ੍ਰਸੰਨਤਾ ਹੋਇ॥ਅਸ ਨਿਸਚਾ ਧਾਰਹਿ ਉਰ ਸੋਇ'॥ਕ੍ਰਿਪਾ ਨਿਧਾਨ ਸੁਨਤਿ ਹਰਖਾਏ। ਸੁਜਸੁ ਦਾਸ ਨਿਜ ਕੋ ਸੁਨਿ ਪਾਏ॥੪੦॥ ਸਿੱਖਨਿ ਪ੍ਰਿਯ ਨਿਤ ਬਨਹਿਂ ਸਹਾਈ। ਲੋਕ ਪ੍ਰਲੋਕਹਿਂ ਲੇਹਿ ਬਚਾਈ। ਕਵਿ ਸੰਤੋਖਸਿੰਘ ਕਰਿ ਗੁਰ ਬੰਦਨ॥ਕ੍ਰਿਪਾ ਧਾਰ ਗਨ ਬਿਘਨ ਨਿਕੰਦਨ² ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਤ੍ਰਿਤਿਯ ਰਾਸੇ ਕਵਿ ਸੰਤੋਖ ਸਿੰਘ ਵਿਰਚਤਾਯਾਂ ਭਾਖਾਯਾਂ 'ਸਿੱਖਨ' ਪ੍ਰਸੰਗ ਬਰਨਨੰ ਨਾਮ ਏਕੋਨ ਸਪ੍ਤਤੀ ਅੰਸੂ॥ ੬੯ ॥

---

ਤੀਸਰੀ ਰਾਸ ਸਮਾਪਤਿ ਹੋਈ ॥



---

¹ਸਹਾਰਦਾ ਹੈ। ²ਕ੍ਰਿਪਾ ਕਰਕੇ (ਮੇਰੇ) ਸਾਰੇ ਬਿਘਨਾਂ ਦਾ ਨਾਸ਼ ਕਰਨ।

*ਇਸ ਪ੍ਰਕਾਰ ਦਾ ਇਕ ਪ੍ਰਸੰਗ ਪਿਛੇ ਸ਼ਹਬਾਜ਼ ਪੁਰ ਦੇ ਭਾਈ ? ਮਨ ਦਾ ਆ ਚੁਕਾ ਹੈ, ਦੇਖੋ ਇਸੇ ਪੁਸਤਕ ਦਾ ਪੰਨਾ ੨੧੭੯।

# ਰਾਸਿ ਚੌਥੀ ਚੱਲੀ

੧ ਓ ਸਤਿਗੁਰ ਪ੍ਰਸਾਦਿ॥

## ਅਥ ਚਤੁਰਥ ਰਾਸਿ ਬਰਨਨੰ।

ਅੰਸੂ ੧. [ਮੰਗਲਾਚਰਣ]।

### ੧. 'ਕਵਿ-ਸੰਕੇਤ' ਮਿਰ੍ਯਾਦਾ ਦਾ ਮੰਗਲ।

ਦੋਹਰਾ॥ ਬੀਨ ਦੰਡ ਪਾਨੀਨ ਮਹਿਂ* ਸਰਬੋਤਮਾ ਪ੍ਰਬੀਨ।
ਬੀਨ ਬੀਨ ਬਿਘਨਨਿ ਹਨਹੁ ਦਾਤੀ ਸੁਮਤਿ ਕਵੀਨ॥੧॥

{ ਬੀਨ ਦੰਡ=ਵੀਣਾ ਦੰਡੇ ਸਮੇਤ, ਤੂੰਬੇ ਤੋਂ ਲੇ ਉੱਪਰਲੇ ਸਿਰੇ ਤੱਕ ਸਾਰਾ ਸਾਜ਼। [ ਸੰਸ:; ਵੀਣਾ ਦੰਡ ] ( ਅ ) ਵੀਣਾ ਡੰਡੇ ਦੇ ਸਮਾਨ ਫੜੀ ਹੈ ਜਿਸ ਨੇ। }

**ਅਰਥ**—( ਜਿਸ ਦੇ) ਹੱਥਾਂ ਵਿਚ ਵੀਣਾਂ ( ਤੇ ਵੀਣਾਂ ਦਾ ) ਦੰਡ ਫੜਿਆ ਹੈ, ( ਅਤੇ ਜੋ ) ਸਭ ਤੋਂ ਉੱਤਮ (ਤੇ ਸਭ ਵਿੱਦਯਾ ਵਿਚ) ਨਿਪੁਨ ਹੈ (ਅਤੇ ਜੋ) ਕਵੀਆਂ ਨੂੰ ਸ੍ਰੇਸ਼ਟ ਮਤਿ ਦੀ ਦਾਤੀ ਹੈ, (ਹੇ ਐਸੀ ਸ਼ਾਰਦਾ! ਮੇਰੇ ਇਸ ਮਹਾਨ ਕੰਮ ਵਿਚ ਪੈ ਸੱਕਣ ਵਾਲੇ ਸਾਰੇ) ਵਿਘਨਾਂ ਨੂੰ ਚੁਣ ਚੁਣ ਕੇ ਨਾਸ਼ ਕਰ ਦਿਓ।

**ਹੋਰ ਅਰਥ**—ਤੁਕ ੧, ਪਾ:—ਬੀਨ ਦੰਡ ਪਾਨੀ ਨਮਹਿਂ†=ਜੋ ਹੱਥ ਵਿਚ ਵੀਣਾ ਦੰਡ ਧਾਰਨ ਵਾਲੀ ਹੈ ਉਸ ਨੂੰ ਮੇਰੀ ਨਮਸਕਾਰ ਹੈ।

**ਭਾਵ**—ਦੂਜੀ ਤੁਕ ਵਿੱਚ ਕਵਿ ਜੀ ਨੇ ਵਿਘਨਾਂ ਦੇ ਮਾਰਨ ਦਾ ਜ਼ਿਕਰ ਕੀਤਾ ਹੈ, ਮਾਰੀਦਾ ਅਕਸਰ ਡੰਡੇ ਨਾਲ ਹੈ, ਤੇ ਸਰਸ੍ਵਤੀ ਕੋਮਲ ਹੁਨਰਾਂ ਦੀ ਦੇਵੀ ਹੈ, ਉਸ ਪਾਸੋਂ ਮਾਰਨ ਯਾ ਦੰਡ ਦੇਣ ਦਾ ਕਰੜਾ ਕੰਮ ਹੋ ਹੀ ਨਹੀਂ ਸਕਦਾ, ਪਰ ਕਵਿ ਜੀ ਨੂੰ ਲੋੜ ਹੈ ਅਪਣੇ ਵਿਘਨਾਂ ਨੂੰ ਤਾੜਨਾ ਕਰਵਾਣ ਦੀ, ਇਸ ਲਈ ਯਾਚਨਾ ਕਰਦੇ ਹੋਏ ਇਕ ਕਟਾਖ ਨਾਲ ਵੀਣਾਂ ਨੂੰ ਵੀਣਾਂ ਦੰਡ ਕਹਿਕੇ, ਡੰਡੇ ਤੇ ਦੰਡ ਦੇਣ ਦੀ ਧੁਨੀ ਸੱਟਦੇ ਹਨ। ਹੁਣ ਸੰਸਾ ਹੁੰਦਾ ਹੈ ਕਿ ਵੀਣ ਦੇ ਡੰਡੇ ਨਾਲ ਤਾਂ ਹਰਨ ਨੂੰ ਬੀ ਤਾੜਨਾ ਕਰਨੀ ਕਠਨ ਹੈ, ਸਰਸ੍ਵਤੀ ਵੀਣਾਂ ਨੂੰ ਸੋਟਾ ਬਣਾਕੇ ਵਿਘਨਾਂ ਨੂੰ ਕੀਕੂੰ ਮਾਰੇਗੀ। ਇੱਥੇ ਧੁਨੀ ਬੀਣਾਂ ਦੇ ਅਪਨੇ ਸ੍ਵੈਧਰਮ ਦੇ ਕਰਮ ਵੱਲ ਲੈ ਜਾਂਦੀ ਹੈ ਕਿ ਵੀਣਾਂ ਤੋਂ ਰਾਗ ਹੁੰਦਾ ਹੈ, ਰਾਗ ਦੀ ਸੁਤੇ ਤਾਸੀਰ ਹੈ ਇੱਕਸ੍ਵਰਤਾ ਉਤਪਤ

---

*ਪਾ:—ਪ੍ਰਾਣੀ ਨਮਹਿ, ਬਾਣੀ ਨਮਹਿ।

†'ਬੀਨ ਦੰਡ ਪਾਣੀਨ ਮਹਿਂ' ਦਾ ਅਰਥ 'ਨਾਰਦ' ਕਰਕੇ ਐਉਂ ਬੀ ਖਿਚ ਮਾਰਦੇ ਹਨ ਕਿ ਨਾਰਦ ਸ਼ਾਰਦਾ ਨੂੰ ਸਰਬੋਤਮਾ ਪ੍ਰਬੀਨ ਆਖਦਾ ਹੈ, ਆਦਿ।

ਕਰਨੀ, ਬੇਸੁਰਤਾ ਤੇ ਘਬਰਾ ਨੂੰ ਦੂਰ ਕਰਨਾ। ਜਦੋਂ ਇੱਕਸੁਰਤਾ, ਅਡੋਲਤਾ, ਰਸ ਮਗਨਤਾ ਸ਼ਾਰਦਾ ਦੇ ਸੰਗੀਤ ਦੇ ਅਸਰ ਨਾਲ ਹੋ ਜਾਏਗੀ ਤਾਂ ਵਿਘਨ, ਜੋ ਹਿਲਾਉ ਖਿੰਡਾਉ ਬੇਸੁਰੀ ਹਾਲਤ ਬਿਨਾ ਹੋ ਨਹੀਂ ਸਕਦੇ, ਆਪ ਹੀ ਨਾਸ਼ ਹੋ ਜਾਣਗੇ। ਪਰਤੱਖ ਵਿੱਚ ਬੀ ਦੇਖੋ ਕਿ ਸਰਪ ਆਦਿ ਸੰਗੀਤ ਉਤੇ ਮਸਤ ਹੋਕੇ ਡੰਗ ਮਾਰਨਾ ਭੁੱਲ ਜਾਂਦੇ ਹਨ। ਤਿਵੇਂ ਸ਼ਾਰਦਾ ਸੁਮਤੀ ਦੀ ਦਾਤੀ, ਪ੍ਰਬੀਨ, ਉੱਤਮ ਵਜਕਤੀ ਤੇ ਸਾਹਿਤਜ ਦੀ ਆਗੂ ਹੈ ਉਹ ਅਪਣੇ ਉਚੇ ਗੁਣਾਂ ਨਾਲ ਵਿਘਨਾਂ ਨੂੰ ਮੂਰਛਿਤ ਕਰਕ ਮਾਰ ਦੇਵੇ।

## ੨. ਇਸ਼੍ਰ ਗੁਰੂ—ਸ਼੍ਰੀ ਗੁਰੂ ਨਾਨਕ ਦੇਵ ਜੀ—ਮੰਗਲ।

ਚੌਪਈ ॥

**ਕਰੁਨਾ ਆਕਰ, ਕਲਮਲ ਹਰਨਾ। ਹਰਿਨਾਮਾ ਚਿਤ ਨੀਤ ਸਿਮਰਨਾ।**
**ਮਰਨਾ ਜਨਮਨ ਇਵਜਗਤਰਨਾ।ਤਰੁਨਾਪਨ ਬਿਰਥਾਨਹਿ ਕਰਨਾ॥੨॥**
**ਬੰਦਿ ਹਾਥ ਸਤਿਗੁਰ ਸੁਖਕੰਦ। ਕੰਦਲ ਦਾਸਨ ਦੇਤਿ ਅਨੰਦ।**
**ਨੰਦਨ ਕਾਲੂ ਕੇਰਿ ਮੁਕੰਦ। ਕੰਦਨ ਬਿਘਨ, ਸਦਾ ਜਗਬੰਦ ॥ ੩ ॥**

[ ਆਕਰ=ਖਾਣ। ਤਰੁਨਾਪਨ=ਜੁਵਾਨੀ। ਕੰਦਲ=ਸਮੂਹ
ਨੰਦਨ ਕਾਲੂ ਕੇਰਿ=ਮਹਿਤਾ ਕਾਲੂ ਜੀ ਦੇ ਸਪੁੱਤ੍ਰ, ਭਾਵ ਸ਼੍ਰੀ ਗੁਰੂ ਨਾਨਕ ਦੇਵ ਜੀ। ਮੁਕੰਦ=ਮੁਕਤੀ ਦਾਤਾ।
ਜਗਬੰਦ=ਜਗਤ ਤੋਂ ਬੰਦਨਾ ਯੋਗ। ਜਗਤ ਦੇ ਪੂਜਯ। ]

**ਅਰਥ**—ਮਿਹਰ ਦੀ ਖਾਨ, ਪਾਪਾਂ ਦੇ ਹਰਨ ਵਾਲੇ (ਜਿਨ੍ਹਾਂ ਨੇ ਜਗਤ ਨੂੰ ਸਿਖਾਯਾ ਕਿ) ਹਰੀ ਦਾ ਨਾਮ ਸਦਾ ਚਿੱਤ ਵਿਚ ਸਿਮਰਨਾ (ਐਉਂ ਕਰਦਿਆਂ ਤੁਸਾਨੂੰ) ਜੰਮਣਾ ਮਰਨਾ ਨਹੀਂ (ਪਵੇਗਾ, ਹਾਂ ਸਗੋਂ) ਐਉਂ ਜਗਤ ਤੋਂ ਤਰਨਾ (ਪ੍ਰਾਪਤ ਹੋਵੇਗਾ ਅਤੇ) ਜੁਆਨੀ ਨੂੰ ਸਫਲ ਕਰਨਾ (ਤੁਸੀਂ ਨਾਮ ਜਪਕੇ ਸਿਖ ਲਓਗੇ ਐਸੇ ਸਿੱਖ੍ਯਾ ਦਾਤੇ) ਸੁੱਖਾਂ ਦੇ ਮੂਲ, ਮੁਕਤੀ ਦਾਤੇ ਸਤਿਗੁਰੂ ਨਾਨਕ ਦੇਵ ਜੀ (ਅੱਗੇ) ਹੱਥ ਜੋੜ (ਕੇ ਪ੍ਰਣਾਮ ਹੈ, ਜੋ) ਦਾਸਾਂ ਨੂੰ ਸਾਰੇ ਸੁਖ ਦੇਂਦੇ ਹਨ*, ਬਿਘਨਾਂ ਦੇ ਨਾਸ਼ ਕਰਨ ਵਾਲੇ ਹਨ ਅਰ ਸਦਾ ਤੋਂ ਜਗਤ ਦੇ ਪੂਜਯ ਹਨ।

## ੩. ਇਸ਼੍ਰ ਗੁਰੂ—ਸ਼੍ਰੀ ਗੁਰੂ ਅੰਗਦ ਦੇਵ ਜੀ—ਮੰਗਲ।

ਚੌਪਈ ॥ **ਅੰਗਦ ਗੁਰੂ ਸਹਾਇਕ ਸੰਗ। ਸੰਗਤਿ ਸੇਵਤਿ ਸਹਤ ਉਮੰਗ।**
**ਮੰਗਤਿ ਸਿੱਖ ਮੁਕਤਿ ਹਰਿ ਰੰਗ। ਰੰਗਤਿ ਬ੍ਰਹਮ ਗਯਾਨ ਪ੍ਰਭੁ ਅੰਗ॥੪॥**

[ ਮੁਕਤਿ ਹਰਿ ਰੰਗ=ਹਰੀ ਦੇ ਰੰਗ (ਪ੍ਰੇਮ) ਵਾਲੀ ਮੁਕਤੀ। ਬੰਧਨਾਂ ਤੋਂ ਛੁੱਟ ਜਾਣ ਮਾਤ੍ਰ ਮੁਕਤੀ ਨਾਂ, ਪਰ ਵਾਹਿਗੁਰੂ ਦੇ ਪ੍ਰੇਮ ਵਾਲੀ ਮੁਕਤੀ। ਯਥਾ—ਮੁਕਤਿ ਬਪੁੜੀ ਭੀ ਗਿਆਨੀ ]

*ਅਥਵਾ ਸਾਰੇ ਦਾਸਾਂ ਨੂੰ ਆਨੰਦ ਦਤਿ ਹਨ।

ਤਿਆਗੇ। ਤਥਾ-ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾ ਰੇ ॥ (ਅ) 'ਜੀਉਂਦਿਆਂ ਹਰੀ ਰੰਗ' ਤੇ 'ਮਰਕੇ ਮੁਕਤੀ' ਮੰਗਦੇ ਹਨ।

ਬ੍ਰਹਮ ਗਜਾਨ ਪ੍ਰਭੁ ਅੰਗ=ਪ੍ਰਭੂ ਦੀ ਪ੍ਰੀਤੀ ਵਾਲਾ ਬ੍ਰਹਮ ਗ੍ਯਾਨ। [ਅੰਗ=ਪੱਖ, ਪ੍ਰਿਯ, ਪਜਾਰ]। ਉਹ ਬ੍ਰਹਮ ਗਜਾਨ ਜੋ ਵਾਹਿਗੁਰੂ ਜੀ ਨਾਲ-ਠਾਕੁਰੁ ਏਕੁ ਸਬਾਈ ਨਾਰਿ-ਦੇ ਭਾਵ ਤੋਂ ਪੂਰਨ ਪ੍ਰੇਮ ਦ੍ਵਾਰਾ ਪ੍ਰਾਪਤਿ ਹੋਵੇ।

ਅਰਥ-(ਸ੍ਰੀ) ਗੁਰੂ ਅੰਗਦ (ਦੇਵ ਜੀ ਸਿੱਖਾਂ ਦੇ) ਸਹਾਈ ਤੇ (ਅੰਗ) ਸੰਗ ਹਨ, (ਆਪ ਨੂੰ) ਸੰਗਤ ਖੁਸ਼ੀਆਂ ਨਾਲ ਸੇਂਵਦੀ ਹੈ, ਸਿੱਖ (ਆਪ ਤੋਂ) ਵਾਹਿਗੁਰੂ ਪ੍ਰੇਮ ਵਾਲੀ ਮੁਕਤੀ ਮੰਗਦੇ ਹਨ, (ਤੇ ਆਪ ਤ੍ਰੁੱਠਕੇ ਉਨ੍ਹਾਂ ਪ੍ਰੇਮੀ ਯਾਚਕਾਂ ਨੂੰ) ਪ੍ਰਭੂ ਦੇ ਪ੍ਰੀਤੀ ਵਾਲੇ ਬ੍ਰਹਮ ਗਜਾਨ ਵਿਚ ਰੰਗ ਦੇਂਦੇ ਹਨ।

## ੪. ਇਸ਼੍ਟ ਗੁਰੂ-ਸ੍ਰੀ ਗੁਰੂ ਅਮਰਦਾਸ ਜੀ-ਮੰਗਲ।

**ਦੀਨ ਦਯਾਲੁ ਸੇਵਤਿ* ਜਿਨ ਲੀਨਿ। ਲੀਨ ਪ੍ਰੇਮ ਮਹਿਂ,ਕਬਹੁਂ ਦੁਖੀ ਨ।**
**ਖੀਨ ਮੋਹ ਭੇ ਗਜਾਨ ਪ੍ਰਬੀਨ†। ਬੀਨ ਸੁ ਅਮਰ ਗੁਰੂ ਸੁਖ ਦੀਨਿ ॥੫॥**

ਦੀਨ ਦਯਾਲੁ=ਜੋ ਗ੍ਰੀਬਾਂ ਪਰ ਮਿਹਰ ਕਰੇ, ਭਾਵ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਹੈ। ਜਿਨ੍ਹਾਂ ਦੇ ਰਸਤੇ ਤੇ ਦੀਨ ਦੁਖੀ ਰੋਗੀ ਰਾਹ ਵਿਚ ਬੈਠਦੇ ਸਨ, ਜਿਨ੍ਹਾਂ ਤੇ ਨਜ਼ਰ ਪੈ ਜਾਵੇ ਉਹ ਸੁਖੀ ਹੋ ਜਾਂਦੇ ਸਨ।

ਕਬਹੁਂ ਦੁਖੀ ਨ=ਕਦੀ ਨਹੀਂ ਦੁਖੀਆਂ ਦਾ ਦੁੱਖ ਸਹਾਰ ਸਕੇ। ਇਹ ਸੰਖੇਪ ਪਦ ਕਹਿਕੇ ਗੁਰੂ ਅਮਰ ਦੇਵ ਜੀ ਦੀ ਜਗਤ ਤੜਪਨਾ ਵੇਖਕੇ ਤ੍ਰੁੱਠਣ ਦੀ ਮਿਹਰ ਵੱਲ ਇਸ਼ਾਰਾ ਹੈ। (ਅ) ਇਸ ਦਾ ਇਹ ਅਰਥ ਬੀ ਕਰਦੇ ਹਨ ਜੋ ਆਪ ਕਦੇ ਦੁਖੀ ਨਹੀਂ ਹੋਏ।

ਖੀਨ ਮੋਹ ਭੇ ਗਜਾਨ ਪ੍ਰਬੀਨ=ਇਸ ਦਾ ਅਰਥ ਬੀ ਗੁਰੂ ਜੀ ਪਰ ਲਾਉਂਦੇ ਹਨ ਕਿ ਜਿਨ੍ਹਾਂ ਦਾ ਮੋਹ ਨਾਸ਼ ਹੋਯਾ ਤੇ ਗਜਾਨ ਵਿਚ ਪ੍ਰਬੀਨ ਹੋਏ। ਪਰ ਇਹ ਨਜੂਨੋਪਮਾ ਹੈ, ਉਹ ਸਦਾ ਨਿਰਮੋਹ ਤੇ ਸਦਾ ਗਜਾਨ ਪ੍ਰਬੀਨ ਸੇ। ਸਤਿਗੁਰੂ ਜੀ ਨੂੰ ਮਿਲਨ ਤੋਂ ਪਹਿਲਾਂ ਦੀ ਜਗਜਾਸਾ ਅਵਸਥਾ 'ਮਨੁੱਖ ਨਾਟ' ਸੀ ਗੁਰਸਿੱਖੀ ਦਾ ਆਦਰਸ਼ ਦਿਖਾਉਣ ਵਾਸਤੇ।

ਬੀਨ=ਦੇਖ, ਦੇਖਕੇ, ਜਿਨ੍ਹਾਂ ਨੇ ਡਿੱਠਾ ਭਾਵ ਦਰਸ਼ਨ ਕੀਤਾ। [ਫਾਰਸੀ, ਬੀਂ=ਦੇਖ]।

ਅਰਥ-ਜਿਨ੍ਹਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ (ਉਨ੍ਹਾਂ ਦੀ) ਸੇਵਾ ਕਰਕੇ (ਪਰਮ ਪਦ)

*ਪਾ:-ਦੀਨਨ ਦਯਾਲ ਸੇਵ। †ਤੀਸਰੀ ਤੁਕ ਦਾ ਅਰਥ ਅਖੀਰ ਤੇ ਲੱਗਦਾ ਹੈ।

ਲੀਤਾ (ਜੋ ਸਦਾ) ਪ੍ਰੇਮ ਵਿਚ ਲੀਨ ਰਹੇ (ਜਿਨ੍ਹਾਂ ਨੇ) ਕਦੇ ਨਾਂ ਦੁਖੀਆਂ ਦਾ (ਦੁੱਖ ਸਹਾਰਿਆ, ਐਸੇ) ਸ੍ਰੀ ਗੁਰੂ ਅਮਰ ਜੀ ਦੇ (ਜਿਨ੍ਹਾਂ ਦੁਖੀਆਂ ਨੇ) ਦਰਸ਼ਨ ਕੀਤੇ (ਉਨ੍ਹਾਂ ਨੂੰ ਆਪ ਨੇ) ਸੁਖ ਦਿਤੇ (ਤੇ ਉਹ)ਮੋਹ ਤੋਂ ਛੁਟਕੇ ਗਜਾਨਵਿਚ ਨਿਪੁਨ ਹੋ ਗਏ।

## ੫. ਇਸ਼੍ਰ ਗੁਰੂ—ਸ੍ਰੀ ਗੁਰੂ ਰਾਮ ਦਾਸ ਜੀ—ਮੰਗਲ।

ਦੋਹਰਾ ॥ ਮਾਨਿ ਮਾਨਿ ਪਦ ਪਦਮ ਕੋ ਪਾਨ ਜੋਰਿ ਸਨਮਾਨ।
ਮਾਨਸ ਮੈਂ ਹਰਿਦਾਸ ਸੁਤ ਬਸਹੁ ਸਦਾ ਮਮ ਮਾਨ ॥੬॥

{ ਮਾਨਿ=ਮਾਣ ਦੇਕੇ, ਭਾਵ ਟਿਕਾਕੇ, ਬਿਰਾਜਮਾਨ ਕਰਾਕੇ। ਆਏ ਨੂੰ ਮਾਣ ਦੇਣਾ ਹੁੰਦਾ ਹੈ ਬਿਰਾਜਮਾਨ ਕਰਾਉਣਾ।
ਮਾਨਿ=ਮਨ ਵਿਚ [ਸੰਸ:,ਮਾਨਸ=ਮਨ] ਮਾਨਸ=ਮਾਨ ਸਰੋਵਰ (ਅ) ਮਨ।
ਹਰਿਦਾਸਸੁਤ=ਸ੍ਰੀ ਹਰਿਦਾਸ ਜੀ ਦੇ ਸਪੁੱਤ੍ਰ ਜੋ ਸ੍ਰੀ ਗੁਰੂ ਰਾਮਦਾਸ ਜੀ ਸਨ।
ਮਾਨ=ਮਨ ਵਿਚ, [ਸੰਸ:, ਮਾਨਸ] (ਅ) ਆਦਰ। ਮਾਨਯੋਗ। }

**ਅਰਥ**—(ਆਪ ਦੇ)ਚਰਨਾਂ ਕਮਲਾਂ ਨੂੰ(ਆਪਣੇ)ਮਨ ਵਿਚ ਟਿਕਾਕੇ,ਆਦਰ ਨਾਲ ਹੱਥ ਜੋੜਕੇ (ਬਿਨੇ ਹੈ ਕਿ ਹੇ)ਗੁਰੂ ਰਾਮਦਾਸ ਜੀ ਮੇਰੇ ਮਨ ਰੂਪੀ ਮਾਨਸਰੋਵਰ ਵਿਚ ਸਦਾ ਵਸੋ।

**ਹੋਰ ਅਰਥ**—੨ ਤੁਕ—ਹੇ ਮੇਰੇ ਮਾਨਯੋਗ ਗੁਰੂ ਰਾਮਦਾਸ ਜੀਓ! ਸਦਾ ਬਸੋ ਮੇਰੇ ਮਾਨਸ (ਮਨ) ਵਿਖੇ। (ਅ) ਹੇ ਮੇਰੇ ਮਾਨ=ਪੂਜ, ਗੁਰੂ ਭਾਵ ਇਸ਼੍ਰ ਗੁਰੂ।

**ਭਾਵ**—ਆਪ ਦੇ ਚਰਨਾਂ ਦਾ ਧਿਆਨ ਤਾਂ ਜੋੜਕੇ ਟਿਕਾਕੇ ਚਿੱਤ ਰੂਪੀ ਮਾਨਸਰੋਵਰ ਵਿਚ ਮੈਂ ਕਮਲਾਂ ਵਾਂਙ ਵਸਾ ਲੈਂਦਾ ਹਾਂ, ਭਾਵ ਪ੍ਰਜਤਨ ਸਿੱਧ ਬਾਤ ਤਾਂ ਹੋ ਜਾਂਦੀ ਹੈ, ਹੁਣ ਯਾਚਨਾ ਇਹ ਹੈ ਕਿ ਆਪ ਇਸ ਦਿਲ ਨੂੰ ਸਦਾ ਦਾ ਆਪਣਾ ਨਿਵਾਸ ਬਣਾ ਲਓ ਜੋ ਸੁਭਾਵਕ ਮੇਰਾ ਮਨ ਉਸ ਰੂਪ ਅਨੂਪਮ ਦਾ ਨਿਵਾਸ ਸਥਾਨ ਬਣਕੇ ਅਨੰਦ ਮਗਨ ਰਹੇ।

## ੬. ਇਸ਼੍ਰ ਗੁਰੂ—ਸ੍ਰੀ ਗੁਰੂ ਅਰਜਨ ਦੇਵ ਜੀ—ਮੰਗਲ।

ਸੋਰਠਾ ॥ ਹਰ ਹਰ ਬਿਘਨ ਬਿਕਾਰ ਹਰਿ, ਹਰਿ ਲਿਵ ਉਰ ਦੇ ਅਧਿਕ।
ਧਿਕ ਤਿਨ ਜਨ ਬਹੁ ਬਾਰ ਗੁਰ ਅਰਜਨ ਬਚ ਪਰਹਰਹਿਂ ॥੭॥

{ ਹਰ=ਹਰ ਇਕ, ਹਰ ਤਰ੍ਹਾਂ ਦੇ [ਫਾ:, ਹਰ]।

**ਅਰਥ**—ਹਰ (ਪ੍ਰਕਾਰ ਦੇ) ਵਿਘਨਾਂ ਨੂੰ ਤੇ ਹਰ (ਪ੍ਰਕਾਰ) ਦੇ ਵਿਕਾਰਾਂ ਨੂੰ ਦੂਰ ਕਰਕੇ ਹਰਿ (ਨਾਮ ਦੀ) ਵਧਵੀਂ ਲਿਵ ਦਿਲਾਂ ਵਿਚ ਦਾਨ ਕਰਨ ਵਾਲੇ, ਗੁਰੂ ਅਰਜਨ ਦੇਵ ਜੀ ਦੇ ਬਚਨਾਂ ਦਾ ਜੋ ਤਯਾਗ ਕਰਦੇ ਹਨ ਉਨ੍ਹਾਂ ਨੂੰ ਵਾਰ ਵਾਰ ਧ੍ਰਿਕਾਰ ਹੈ। (ਭਾਵ, ਵਾਹਿਗੁਰੂ ਇਸ ਭੁੱਲ ਤੋਂ ਸਭ ਨੂੰ ਬਚਾਵੇ)।

## ੭. ਇਸ਼੍ਟ ਗੁਰੂ—ਸ੍ਰੀ ਗੁਰੂ ਹਰਿ ਗੋਵਿੰਦ ਜੀ—ਮੰਗਲ।

ਸੁੰਦਰ ਸ਼ੁਭਤਿ ਬਿਲੰਦ ਮਦ ਨ ਰਹ੍ਯੋ ਮਨ ਮਦਨ ਕੇ।
ਸ੍ਰੀ ਹਰਿ ਗੋਵਿੰਦ ਚੰਦ ਬੰਦਨ ਪਦ ਦੁਤਿ ਸਦਨ ਕੇ ॥੮॥

{ ਬਿਲੰਦ ਸੁੰਦਰ=ਡਾਢੇ ਸੁਹਣੇ। ( ਅ ) ਸ਼ੁਭਤ ਬਿਲੰਦ=ਬਹੁਤ ਹੀ ਸ਼ੋਭ ਰਹੇ।
ਮਦ=ਮਾਨ। ਮਦਨ=ਕਾਮਦੇਵ। ਦੁਤਿਸਦਨ=ਛਬੀ ਦਾ ਘਰ। }

**ਅਰਥ**-ਸ੍ਰੀ (ਗੁਰੂ) ਹਰਿ ਗੋਵਿੰਦ ਜੀ ( ਇਤਨੇ ) ਡਾਢੇ ਸੁਹਣੇ, ਸ਼ੋਭਾ ਵਾਲੇ ਤੇ ਚੰਦ ( ਸਮਾਨ ਉੱਜਲ) ਹਨ ਕਿ ( ਦਰਸ਼ਨ ਕਰਕੇ ) ਕਾਮ ( ਦੇਵਤਾ ) ਦੇ ਜੀ ਵਿਚ ( ਬੀ ਆਪਣੀ ਸੁੰਦਰਤਾ ਦਾ) ਮਾਨ ਨ ਰਿਹਾ, ਉਹਨਾਂ ਦੇ ਚਰਣ (ਕਵਲ) ਛਬੀ ਦਾ ਘਰ ਹਨ (ਜਿਨ੍ਹਾਂ ਨੂੰ ਮੈਂ) ਬੰਦਨਾਂ ਕਰਦਾ ਹਾਂ।

## ੮. ਇਸ਼੍ਟ ਗੁਰੂ—ਸ੍ਰੀ ਗੁਰੂ ਹਰਿਰਾਇ ਜੀ—ਮੰਗਲ।

ਕਰੇ ਰੰਕ ਤੇ ਰਾਇ ਸੇਵਕ ਸੇਵਤਿ ਪਾਸ ਜੇ।
ਸ੍ਰੀ ਸਤਿਗੁਰ ਹਰਿਰਾਇ ਹਤੀ ਦੁਖਦ ਜਮ ਪਾਸ ਜੇ ॥੯॥

{ ਕਰੇ ਰੰਕ ਤੇ ਰਾਇ=ਕੰਗਾਲੋਂ ਰਾਜੇ ਬਣਾ ਦਿੱਤੇ। ਕੰਗਾਲੋਂ ਰਾਜੇ ਕੀਤਾ।
ਜਮਪਾਸ=ਜਮ ਦੀ ਫਾਹੀ। }

**ਅਰਥ**-ਸ੍ਰੀ ਸਤਿਗੁਰੂ ਹਰਿਰਾਇ ਜੀ ਨੇ ( ਆਪਣੇ ) ਸੇਵਕਾਂ ਨੂੰ, ਜਿਨ੍ਹਾਂ ਨੇ ਪਾਸ ਰਹਿਕੇ ਸੇਵਾ ਕੀਤੀ, ਕੰਗਾਲੋਂ ਰਾਜੇ ਬਣਾ ਦਿੱਤਾ, ( ਅਤੇ ) ਜੋ ਜਮ ਦੀ ਦੁਖਦਾਈ ਫਾਹੀ ਹੈ (ਤਿਸ ਨੂੰ ਬੀ) ਤੋੜ ਦਿੱਤਾ (ਉਹ ਮੈਨੂੰ ਬੀ ਜਮ ਫਾਸ ਤੋਂ ਰੱਖ ਲੈਣ)।

**ਹੋਰ ਅਰਥ**-ਕੰਗਾਲਾਂ ਨੂੰ ਰਾਜੇ ਬਣਾ ਦਿੱਤਾ, ਤੇ ਜਿਨ੍ਹਾਂ ਸੇਵਕਾਂ ਨੇ ਨਿਕਟ ਵਰਤੀ ਹੋ ਕੇ ਸੇਵਾ ਕੀਤੀ ਉਹਨਾਂ ਨੂੰ ਮੁਕਤੀ ਦਾਨ ਦਿੱਤਾ।

**ਭਾਵ**-ਭੋਗ ਤੇ ਮੋਖ ਦੋਵੇਂ ਦਾਨ ਦਿੱਤੇ।

## ੯. ਇਸ਼੍ਟ ਗੁਰੂ—ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ—ਮੰਗਲ।

ਦੇਹਿ ਅਵਸਥਾ ਬਾਲ ਬਡੇ ਗੁਨਨਿ ਮਹਿਂ ਅਵਤਰੇ।
ਤਰੇ ਸੇਵ ਨਰ ਬਾਲ ਸ੍ਰੀ ਹਰਿ ਕ੍ਰਿਸ਼ਨ ਸੁਜਸ ਕਰੇ ॥੧੦॥

{ ਬਾਲ=ਬਾਲਿਕ ਅਵਸਥਾ। ਸੇਵ=ਸੇਵਕ।
ਬਾਲ=ਇਸਤ੍ਰੀ, [ਸੰਸ:, ਬਾਲਾ]। }

**ਅਰਥ**-ਸ੍ਰੀ (ਗੁਰੂ) ਹਰਿ ਕ੍ਰਿਸ਼ਨ (ਜੀ ਦੀ) ਸਰੀਰਕ ਅਵਸਥਾ ਤਾਂ ਬਾਲਕ (ਹੈ, ਪਰ ਆਪ) ਗੁਣਾਂ ਵਿਚ ਵਡੇ (ਤੇ ਧੁਰ ਤੋਂ) ਅਵਤਾਰ ਹੋਏ ਹਨ। ( ਕੀਹ ) ਮਰਦ (ਕੀਹ) ਤੀਮਤ ਆਪ ਦਾ ਜਸ ਕਰਨ ਵਾਲੇ ਸਾਰੇ (ਹੀ) ਸੇਵਕ ਤਰ ਗਏ ਹਨ।

**ਹੋਰ ਅਰਥ**-(੧) (ਗੁਰੂ ਹਰਿ ਕ੍ਰਿਸ਼ਨ ਜੀ ਦੀ) ਦੇਹ ਦੀ ਅਵਸਥਾ ਤਾਂ ਬਾਲਕ ਹੈ, ਪਰ

ਗੁਣਾਂ ਵਿਚ ਅਵਤਾਰਾਂ ਤੋਂ ਵੀ ਵਡੇ ਹਨ ।

**੧੦. ਇਸ਼੍ਰ ਗੁਰੂ**—ਸ੍ਰੀ ਗੁਰੂ ਤੇਗ ਬਹਾਦਰ ਜੀ—**ਮੰਗਲ** ।

**ਧਰਮ ਜਗਤ ਰਖਿ ਲੀਨਿ ਤ੍ਰਿਣ ਸਮ ਅਪਨੋ ਦੀਨਿ ਸਿਰ ।**
**ਸਿਰਰ ਨ ਦੀਨਿ ਪ੍ਰਬੀਨ ਤੇਗ ਬਹਾਦੁਰ ਧੀਰ ਗੁਰ ॥ ੧੧ ॥**

[ ਤ੍ਰਿਣ=ਤਿਨਕਾ । ਸਿਰਰ=ਗੁੱਝਾ ਭੇਦ [ ਅ:, ਸੱਰ । ] ਯਥਾ—ਸੀਸ ਦੀਆ ਪਰ ਸਿਰਰ ਨ ਦੀਆ [ਸ੍ਰੀ ਮੁਖਵਾਕ ਪਾਤਸ਼ਾਹੀ ੧੦ ਬਚਿਤ੍ਰ ਨਾਟਕ]।
(ਅ) ਪੰਜਾਬੀ ਸਿਰਰ=ਹਠ, ਧਾਰਨ ਕੀਤਾ ਧਰਮ ।
ਪ੍ਰਬੀਨ=ਲਾਇਕ, ਭਾਵ ਆਤਮ ਵਿਦ੍ਯਾ ਵਿਚ ਨਿਪੁਨ ।
ਧੀਰ=ਜੋ ਕਿਸੇ ਹਾਲਤ ਵਿਚ ਦਿਲ ਨੂੰ ਹਿੱਲਣ ਨਾ ਦੇਵੇ ਤੇ ਦਾਨਾਈ ਨੂੰ ਹੱਥੋਂ ਜਾਣ ਨ ਦੇਵੇ । ਧੀਰਜੀ ਤੇ ਦਾਨਾ । ]

**ਅਰਥ**—( ਸ੍ਰੀ ਸਤਿ ) ਗੁਰੂ ਤੇਗ ਬਹਾਦਰ ਜੀ ( ਬੜੇ ) ਧੀਰ ਤੇ ਪ੍ਰਬੀਨ ਹਨ ( ਜਿਨ੍ਹਾਂ ਨੇ ਆਪਣਾ) ਸਿਰਰ ਨਹੀਂ ਦਿੱਤਾ (ਪਰ) ਜਗਤ ਵਿਖੇ ਧਰਮ ਨੂੰ ਰੱਖ ਲਿਆ (ਇਸ ਰਖਿਆ ਵਿਚ ਚਾਹੇ) ਆਪਣਾ ਸਿਰ (ਦੇਣਾ ਪਿਆ ਜੋ ਉਨ੍ਹਾਂ ਨੇ)ਤਿਣਕੇ ਸਮਾਨ ਦੇਦਿੱਤਾ।

**ਹੋਰ ਅਰਥ**—ਆਪਣੇ ਸਿਰ ਨੂੰ (ਇੰਨਾਂ ਸੁਖੇਨ) ਦਿਤਾ ਜਿਵੇਂ ਤਿਣਕਾ ( ਪਰ ) ਆਪਣਾ ਭੇਦ ਨਹੀਂ ਦਿੱਤਾ (ਐਸਾ ਕਰਨ ਵਿਚ) ਜਗਤ ਵਿਚ ਧਰਮ ਨੂੰ ਰੱਖ ਲਿਆ । (ਤਾਂ ਤੇ) ਆਪ ਸ੍ਰੀ ਗੁਰੂ ਤੇਗ ਬਹਾਦਰ ਜੀ (ਬੜੇ) ਧੀਰ ਤੇ ਪ੍ਰਬੀਨ (ਦਾਤੇ) ਹਨ ।

**੧੧. ਇਸ਼੍ਰ ਗੁਰੂ**—ਸ੍ਰੀ ਗੁਰੂ ਗੋਵਿੰਦ ਸਿੰਘ ਜੀ—**ਮੰਗਲ** ।

**ਸੈਯਾ—ਜੋ ਜਗ ਮੈਂ ਤਨ ਹਿੰਦੂ ਅਹੈਂ ਸਭਿ ਪੈ ਉਪਕਾਰ ਬਿਸਾਲ ਕਰਨੋ ।**
**ਮਾਨਹਿਂ ਜੇ ਨ,ਅਘੀ ਨਹਿਂ ਕੋ ਸਮ,ਜਾਇ ਨਿਰੇਪਦ*ਬੀਚ ਪਰਨੋ ।**
**ਬੀਰ ਬਲੀ ਗੁਰ ਗੋਬਿੰਦ ਸਿੰਘ ਮਹਾਂ ਤੁਰਕਾਨ ਕੋ ਤੇਜ ਹਰਨੋ ।**
**ਹਿੰਦੁਥਿਰਨੋ,ਬਡਜੰਗਜੁਰਨੋ,ਭਟਬਿੰਦ ਮਰਨੋ,ਰਸਬੀਰ ਭਰਨੋ॥੧੨॥**

{ ਤਨ ਹਿੰਦੂ=ਸਰੀਰ ਦਾ ਹਿੰਦੂ, ਹਿੰਦੂ ਜਨਮ ਹੈ । ਨਿਰੇਪਦ=ਨਰਕ ਦਾ ਟਿਕਾਣਾ (ਅ) ਪ੍ਰਯੋਦ (ਨਾਮੇ) ਨਰਕ ( ਵਿਚ ) [ਸੰਸ: ਨਿਰਯ= ਨਰਕ । ਪ੍ਰਯੋਦ=ਜਿਥੇ ਰੀਂਦਾ ਪਾਣੀ ਹੋਵੇ (ਸੋ ਨਰਕ) ] । ਹਿੰਦੂ ਥਿਰਨੋ =ਹਿੰਦੂ ਧਰਮ ਥਿਰ ਰਹਿ ਗਿਆ, ਬਚ ਗਿਆ । ਭਟ=ਸੂਰਮੇ । }

**ਅਰਥ**—ਜਗਤ ਵਿਖੇ ਜੋ ਬੀ ਹਿੰਦੂ ਜਨਮ ਦੇ ਹੈਨ ਸਭ ਤੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ) ਬੜਾ ਉਪਕਾਰ ਕੀਤਾ ਹੈ (ਪਰ) ਜੇ ( ਕੋਈ ਉਹਨਾਂ ਵਿਚੋਂ) ਨਾ ਮੰਨੇ ( ਤਾਂ ਉਸ ਦੇ ) ਵਰਗਾ ਕੋਈ ਪਾਪੀ ਨਹੀਂ (ਉਹ) ਜਾ ਕੇ ਨਰਕ ਵਿਚ ਪਏਗਾ ।

*ਪਦ=ਪੈਰ, ਪੈਖੜ, ਜਗਾ, ਟਿਕਾਣਾ, ਦਰਜਾ, ਪਦਵੀ, ਲਫਜ਼, ਫਿਕਰਾ, ਛੰਦ ਦਾ ਹਿੱਸਾ ਆਦਿ ।

(ਸ੍ਰੀ) ਗੁਰੁ ਗੋਬਿੰਦ ਸਿੰਘ ਜੀ (ਬੜੇ) ਬਲੀ ਤੇ ਬੀਰ (ਹੋਏ ਹਨ ਜਿਨ੍ਹਾਂ ਨੇ) ਤੁਰਕਾਂ ਦੇ ਬੜੇ ਤੇਜ ਨੂੰ ਨਾਸ਼ ਕੀਤਾ (ਚਾਹੋ) ਬੜਾ ਜੰਗ ਮਚਾਉਣਾ ਪਿਆ (ਤੇ ਉਸ ਵਿਚ) ਸਮੂਹ ਸੂਰਮੇ ਮਰੇ (ਪਰ) ਹਿੰਦੁ (ਧਰਮ) ਨੂੰ ਬਚਾ ਦਿਤਾ(ਤੇ ਸਿੱਖ ਧਰਮ ਵਿਚ) ਬੀਰ ਰਸ ਭਰ ਦਿਤਾ।

## ੧੨. ਸਮਸਤ ਗੁਰ ਮੰਗਲ ਤੇ ਬਿਨਯ।

ਦੋਹਰਾ ॥ ਆਗੇ ਦਸ਼ ਪਤਿਸ਼ਾਹ ਕੇ ਸਿਖ ਸੰਗਤ ਗੁਰ ਦਾਸ।
ਨਮਸਕਾਰ ਮੇਰੀ ਸਭਿਨਿ ਸੁਨਹੁ ਇਹੀ ਅਰਦਾਸ ॥੧੩॥
ਸਤਿਗੁਰ ਚਰਨ ਸਰੋਜ ਕੋ ਮਾਨਸ ਮਾਨਸ ਹੋਇ।
ਮਾਨਸ ਜਨਮ ਸਕਾਰਥਾ ਮਾਨਸ ਤਰ ਹੈ ਸੋਇ ॥ ੧੪॥

{ ਗੁਰਦਾਸ=ਗੁਰੂ ਜੀ ਦੇ ਸੇਵਕ। ਸਰੋਜ=ਕਵਲ। ਮਾਨਸ=ਮਾਨ ਸਰੋਵਰ। ਮਾਨਸ=ਮਨ। ਮਾਨ ਸ ਜਨਮ=ਮਨੁੱਖ ਜਨਮ। [ਸੰਸ:, ਮਾਨੁਖ]। ਮਾਨਸ=ਮਾਨ ਸਹਤ। }

ਅਰਥ—ਦਸੋ ਪਾਤਿਸ਼ਾਹਾਂ (ਗੁਰੂ ਸਾਹਿਬਾਂ ਤੇ ਉਨ੍ਹਾਂ) ਦੇ ਸਿਖ ਸੰਗਤਾ ( ਤੇ ਸਭਨਾਂ ) ਗੁਰੂ ਜੀ ਦੇ ਦਾਸਾਂ ਅਗੇ ਨਮਸਕਾਰ ਕਰਕੇ (ਬਿਨੇ ਕਰਦਾ ਹਾਂ ਕਿ) ਮੇਰੀ ਇਹੋ ਅਰਦਾਸ ਸੁਣੋ (ਕਿ) ਮੇਰਾ ਮਨ ਮਾਨ ਸਰੋਵਰ ਹੋਵੇ ਅਤੇ ਸਤਿਗੁਰੂ ਜੀ ਦੇ ਚਰਣ ( ਉਸ ਵਿਚ ) ਕਮਲਾਂ ਸਮਾਨ ਹੋਣ (ਜਿਸ ਨਾਲ ਕਿ ਮੇਰਾ) ਮਾਨੁੱਖਾ ਜਨਮ ਸਫਲ ਹੋਵੇ (ਤੇ ਮੈਂ) ਮਾਨ ਸਹਤ (ਇਸ ਭੌਜਲ ਨੂੰ) ਤਰ ਜਾਵਾਂ।

ਹੋਰ ਅਰਥ—( ਚੌਥੀ ਤੁਕ ) ( ਮੇਰਾ ) ਮਨੁਖਾ ਜਨਮ ਸਫਲ ਹੋਵੇ, (ਕਿਉਂਕਿ ਸੋਇ=) ਉਹ (ਸਤਿਸੰਗਤ) (ਮਾਨਸਤਰੁ=)ਕਲਪ ਬ੍ਰਿੱਛ ਹੈ।

ਚੌਪਈ ॥
ਸਭਿ ਸੰਤਨ ਕੋ ਕਰਿ ਕਰਿ ਬੰਦਨ। ਕਹੂੰ ਕਥਾ ਸਭਿ ਬਿਘਨ ਨਿਕੰਦਨ।
ਤੀਨ ਰਾਸਿ ਮੈਂ ਪੂਰਨ ਕਰੀ। ਕਥਾ ਗੁਰਨਿ ਕੀ ਸੁੰਦਰ ਧਰੀ ॥ ੧੫ ॥

ਅਰਥ—ਸਮੂਹ ਸੰਤਾਂ ਨੂੰ ਬੰਦਨਾ ਕਰ ਕਰ (ਮੈਂ ਹੁਣ) ਸਾਰੇ ਬਿਘਨਾਂ ਦੇ ਨਾਸ਼ ਕਰਨ ਵਾਲੀ (ਅੱਗੇਂ ਦੀ ਕਥਾ) ਕਹਿੰਦਾ ਹਾਂ। (ਅੱਗੇ) ਮੈਂ ਤ੍ਰਿੰਨ ਰਾਸਾਂ ਪੂਰਨ ਕੀਤੀਆਂ ਹਨ। (ਜਿਨ੍ਹਾਂ ਵਿਖੇ) ਗੁਰਾਂ ਦੀ ਸੁੰਦਰ ਕਥਾ (ਸੁਆਰ ਕੇ) ਧਰੀ ਹੈ। [ਮੰਗਲ ਸਮਾਪਤ ॥]

[ਸ੍ਰੀ ਸਤਿਗੁਰਾਂ ਦੀ ਕਥਾ ਦਾ ਆਰੰਭ]

ਪੂਛਨੋ ਸਭਿ ਸਿੱਖਨ ਹਿਤ ਕਰਿਕੈ। 'ਕਥਾ ਗੁਰਨਿ ਕੀ ਕਹੋ ਬਿਚਰਿਕੈ'।
ਰਾਮ ਕੁਇਰ ਸੋ ਸਕਲ ਉਚਾਰੀ। ਸੁੰਦਰ ਬਿਧਿ ਜੁਤਿ ਬਹੁ ਬਿਸਤਾਰੀ ॥
੧੬॥ਤਿਸ ਪ੍ਰਸੰਗ ਤੇ ਸਿੱਖਨਿ ਕਥਾ।ਜਥਾ ਹੁਤੀ ਗਨ ਬਰਨੀ ਤਥਾ[1]।ਸਭਿ

[1] ਭਾਵ ਭਾਈ ਰਾਮ ਕੌਰ ਜੀ ਦੇ ਪ੍ਰਸੰਗ ਤੋਂ (ਲੈਕੇ) ਸਿੱਖਾਂ ਦੀ ਕਥਾ ਜਿਸ ਤਰ੍ਹਾਂ ਦੀ ਉਹ ਹੈਸੀ (ਮੈਂ) ਸਾਰੀ ਵਰਣਨ ਕਰ ਦਿਤੀ ਹੈ।

ਸਿੰਘਨਿ ਕੋ ਅਧਿਕ ਰਿਝਾਵਾ। ਉਰ ਸੈਬੂਹਨਿ ਚਾਵ ਬਧਾਵਾ॥੧੭॥ ਕਥਾ
ਸੁਨਨਿ ਪਰ ਮਨ ਰੁਚਿ ਜਾਗੀ। ਗੁਰ ਪਗ ਪੰਕਜ ਕੇ ਅਨੁਰਾਗੀ। ਸਭਿਨਿ
ਸੁਜਸੁ ਕੋ ਬਰਨਨ ਕੀਨਾ:-'ਰਾਮਕੁਇਰ ਸਰਬੱਗ੍ਯ ਪ੍ਰਬੀਨਾ!॥੧੮॥ਭੂਤ
ਭਵਿੱਖ੍ਯਤ ਕੇਰਿ ਬ੍ਰਿਤਾਂਤ। ਹਸਤਾਮਲ ਸਮ ਜਿਸ[੧] ਉਰ ਗ੍ਯਾਤ। ਕਥਾ
ਸੁਨਾਇ ਅਨੰਦ ਬਿਲੰਦੇ। ਬ੍ਰਿਧ ਕੋ ਬੈਸ ਉਦਧਿ ਤੁਮ ਚੰਦੇ॥੧੯॥ ਜਾਤਿ
ਅਖੇਰ ਨਿਤਾਪ੍ਰਤਿ ਬਾਹਰ।-ਦਰਸੋ ਨਿਤ-ਕਲਗੀਧਰ ਜ਼ਾਹਰ। ਅਵਚਲ
ਨਗਰ ਜਾਤਿ ਗੁਰ ਕਹ੍ਯੋ।ਸੰਗ ਨ ਤ੍ਯਾਗਤਿ ਜਬਿ ਚਿਤ ਲਹ੍ਯੋ[੨]॥੨੦॥-
ਹਮਰੇ ਦਰਸ਼ਨ ਕੋ ਨਿਤ ਚਾਹਤਿ। ਇਸ ਹਿਤ ਚਲਿਬੇ ਸਾਥ ਉਮਾਹਤਿ[੩]।
ਯਾਂਤੇ ਤੋਰ ਮਨੋਰਥ ਜੋਈ। ਸਦਨ ਬਸਹੁ ਪੂਰਹਿਂ[੪]ਹਮ ਸੋਈ॥੨੧॥ਵਹਿਰ
ਅਖੇਰ ਚਢਹੁ ਤਹਿਂ ਦਰਸਹੁ।ਜਥਾ ਸੰਗ ਤੈਸੇ ਇਤ[੫]ਪਰਸਹੁ-।ਯਾਂਤੇ ਤੁਮ
ਕੋ ਦਰਸ਼ਨ ਦੇਤਿ।ਸ਼੍ਰੀ ਗੋਬਿੰਦ ਸਿੰਘ ਗ੍ਯਾਨ ਨਿਕੇਤ॥੨੨॥ ਸਿੰਘ ਤੁਮਾਰੋ
ਦਰਸ਼ਨ ਕਰਿਹੀਂ। ਜਨਮ ਸਕਾਰਥ ਕੇ ਅਨੁਸਰ ਹੀਂ[੬]। ਦੂਸਰ ਗੁਨ ਤੁਮ
ਕਥਾ ਸੁਨਾਵਹੁ। ਸਤਿਗੁਰ ਗੁਨਗਨ ਬਰਨ ਰਿਝਾਵਹੁ॥੨੩॥ਤੁਮ ਹੋ ਧੰਨ
ਸਦਾ ਜੁਗ ਲੋਕ। ਹਮ ਭੀ ਧੰਨ ਜਿ ਦਰਸ ਬਿਲੋਕਿ[੭]।ਇਹ ਰਾਵਰ ਕੋਬਡ
ਉਪਕਾਰਾ।ਕਥਾ ਸੁਨਾਈ ਕਰਿ ਵਿਸਤਾਰਾ॥੨੪॥ਅਬਿ ਆਗਲ ਇਤਿਹਾਸ
ਬਖਾਨਹੁ।ਹਰਿਗੁਬਿੰਦ ਜਿਮ ਉਤਸਵ ਠਾਨਹੁ। ਸ਼੍ਰੀ ਅਰਜਨ ਜਿਮ ਕੀਨਿ
ਚਲਾਨੋ। ਕਰਿ ਚੰਦੂ ਕੋ ਚਲਨ ਬਹਾਨੋ[੮] ॥੨੫॥ ਸਕਲ ਕਥਾ ਬਿਸਤਾਰ
ਸੁਨਾਵਹੁ। ਹਮਹਿ ਨਿਹਾਲ ਕਰਹੁ ਹਰਖਾਵਹੁ'। ਇਮ ਸਿੰਘਨਿ ਕੀ ਸੁਨਿ
ਕਰਿ ਬਿਨੈ। ਰਾਮਕੁਇਰ ਗਨ ਆਨੰਦ ਸਨੈ॥੨੬॥ਸ੍ਰੋਤਨਿ ਕੋ ਬਹੁਭਾਂਤਿ
ਸਰਾਹ੍ਯੋ।ਜਿਨ ਬਹੁ ਸਿੱਖੀ ਧਰਮ ਨਿਬਾਹ੍ਯੋ। 'ਜਨਮ ਸਫਲ ਅਪਨੋ ਕਰਿ
ਲੀਨਸਿ। ਕਥਾ ਸੁਨਨਿ ਪਰ ਚਿਤ ਹਿਤ ਦੀਨਸਿ ॥੨੭॥ ਤੁਮਰੇ ਉਰ ਕੋ
ਨਿਸ਼ਚਾ ਹੇਰੇ। ਅਧਿਕ ਅਨੰਦ ਉਮਗਤੋ ਮੇਰੇ। ਰੁਚਿ ਅਨੁਸਾਰ ਕਹੌਂ
ਇਤਿਹਾਸਾ।ਸਰਬ ਖਾਲਸਾ ਸ਼ੁਭ ਸਭਿ ਪਾਸਾ॥੨੮॥ਸ਼੍ਰੀ ਅਰਜਨ ਕੋ ਸੁਨਹੁ
ਚਲਾਨਾ।ਪੁਨ ਸ਼੍ਰੀ ਹਰਿਗੋਬਿੰਦ ਅੱਖਨਾਨਾ[੯]।ਪੂਰਬ ਬ੍ਯਾਹ ਹੋਨੇ ਕੀ ਕਥਾ।
ਬਰਨਨ ਕਰੌਂ ਭਈ ਬਿਧਿ*ਜਥਾ॥੨੯॥ਤੁਰਕੇਸ਼ੁਰ ਕੇ ਸੰਗ ਮਿਲਾਪਨਿ।

[੧]ਜਿਸ (ਬ੍ਰਿਤਾਂਤ ਦੀ) ਗ੍ਯਾਤ (ਆਪ ਦੇ) ਦਿਲ ਵਿਚ ਹੈ। [੨]ਜਦ ਦਸਮੇਸ਼ ਪਿਤਾ ਜੀ ਨੇ ਚਿਤ ਵਿੱਚ ਜਾਣਿਆਂ ਸਾਡਾ ਸੰਗ ਨਹੀਂ ਛੱਡਦਾ। [੩]ਸਾਥ ਚੱਲਣ ਨੂੰ ਉਤਸਾਹ ਕਰਦਾ ਹੈ। [੪]ਪੂਰਨ ਕਰਾਂਗੇ। [੫]ਇਥੇ ਹੀ। [੬]ਭਾਵ, ਜਨਮ ਨੂੰ ਸਫਲਾ ਕਰਦੇ ਹਨ। [੭](ਆਪ ਦਾ) ਦਰਸ਼ਨ ਦੇਖਿਆ ਹੈ। [੮](ਆਪਣੇ ਸੰਸਾਰ ਤੋਂ) ਚਲੇ ਜਾਣ ਦਾ ਬਹਾਨਾ ਚੰਦੂ ਨੂੰ ਬਣਾਕੇ। [੯]ਪ੍ਰਸੰਗ, ਕਥਾ। *ਪਾ:-ਜਥਾ।

ਚੰਦੂ ਪਾਪੀ ਕੋ ਪੁਨਿ ਖਾਪਨ।ਦਿੱਲੀਪਤ ਕੇ ਰਹਿਬੋ ਸੰਗ।ਖਿਗਰਪਰੇ ਭਬਿ ਜੁਟੇ ਜੰਗ ॥ ੩੦ ॥ ਸੈਨਾ ਤੁਰਕਨਿ ਕੀ ਗਨ ਘਾਈ । ਬਚੇ ਸੂਰ ਸੋ ਗਏ ਪਲਾਈ।ਦੇਸ਼ ਮਾਲਵੇ ਮਹਿਂ ਗੁਰ ਗਏ । ਅਨਿਕ ਬਿਲਾਸ ਕਰਤਿ ਤਹਿਂ ਭਏ॥੩੧॥ਇੱਤਯਾਦਿਕ ਸਤਿਗੁਰੁ ਕੀ ਕਥਾ।ਭਈ ਜਥਾ ਮੈਂ ਬਰਨੌਂ ਤਥਾ। ਮਹਾਂ ਮਹਾਤਮ ਸੁਨਿਬੇ ਕੇਰਾ । ਸ਼ਰਧਾ ਸਹਤ, ਨ ਹੁਇ ਜਗ ਫੇਰਾ॥੩੨॥ ਸਤਿਗੁਰ ਕੋ ਪਦ ਪੰਕਜ ਪ੍ਰੇਮੂ।ਵਧਹਿ,ਦੇਤਿ ਜੋ ਜੋਗ ਸੁ ਛੇਮੂ[1]। ਸੁਤ ਬਿਤ ਆਦਿ ਕਾਮਨਾ ਜੋਈ। ਸ਼੍ਰੋਤਨਿ ਕੋ ਸਭਿ ਦੇਵਤਿ ਸੋਈ॥੩੩॥ਦੇਹਿ ਅਰੋਗ, ਰੋਗ ਕੋ ਘਾਤਕ । ਅਨਿਕ ਭਾਂਤਿ ਕੇ ਪਾਤਕ ਹਾਤਕ । ਮ੍ਰਿਤਕ ਪਿਛਾਰੀ ਬਰਨੰ ਜੋਇ[2]।ਤਿਹ ਪਰਲੋਕ ਬਿਖੈ ਗਤਿ ਹੋਇ॥੩੪॥ਸੰਕਟ ਸਕਲ ਨਾਸ਼ ਕੋ ਕਰਤਾ । ਮਹਾਂ ਧਰਮ ਕੋ ਉਰ ਮਹਿ ਧਰਤਾ । ਸ਼ਰਧਾ ਕਰਿ ਜੋ ਸੁਨੈ ਸੁਨਾਵੈ । ਅੰਤ ਸਮੇਂ ਗੁਰੁ ਤੇ ਗਤਿ ਪਾਵੈ' ॥ ੩੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਮੰਗਲਾ ਚਰਨ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥ ੧ ॥

੨. [ਚੰਦੂ ਨੇ ਵਰ ਢੂੰਡਣ ਹਿਤ ਲਾਗੀ ਭੇਜਣੇ] ।

ਦੋਹਰਾ ॥ ਸੁਨਹੁ ਕਥਾ ਸਵਧਾਨ ਹ੍ਵੈ ਸ਼੍ਰੋਤਾ ਸਿਖ ਸਮੁਦਾਇ। ਵਧਹਿ ਬਖੇਰਾ ਜਾਂਹਿ ਤੇ ਮਿਲਨਿ ਤੁਰਕ[3] ਬਨਿਆਇ॥੧॥ਸੈਯਾ॥ਰਾਜ ਕਰੈ ਸਗਰੀ ਛਿਤ ਕੋ[4] ਜਿਨ ਆਇਸੁ ਮੇਟਿ ਸਕਹਿ ਨਹਿਂ ਕੋਊ । ਦੀਰਘ ਕੋਟ ਚਮੂ ਜਿਸ ਪੈ,ਨ ਮਵਾਸਿ ਰਹਨੋ ਅਸ ਭਾਖਹਿ ਜੋਊ । ਭੂਪਤਿ ਪੂਰਬ ਦੱਛਨ ਕੋ ਪੁਨ ਪੱਛਮ ਕੇ ਨ੍ਰਿਪ ਸੈਲ ਜਿ[5] ਹੋਊ। ਆਨ[6] ਕੋ ਮਾਨਿਕੈ,ਡ਼ਾਨੁ[7] ਕੋ ਦੇਤਿ, ਕਿ ਸੇਵ ਕਰੈਂ ਰਹਿ ਹਾਜਰ ਸੋਊ ॥ ੨॥ ਕਬਿੱਤ ॥ ਦਿੱਲੀਪਤਿ ਭਯੋ ਜਹਾਂਗੀਰ ਜਿਸ ਨਾਮ ਕਹੈਂ ਅਧਿਕ ਪ੍ਰਤਾਪ ਤੁਰਕੇਸ਼ਰ ਕੋ ਜਾਨਿਯੇ।ਕੋਸ਼ ਮੈਂ ਦਰਬ ਮਹਾਂ ਦੇਤਿ ਲੇਤਿ ਜਹਾਂ ਕਹਾਂ ਅਪਰ ਸਮਾਜ ਕਹਾਂ ਗਿਨਿਬੇ ਮੈਂ ਆਨਿਯੇ। ਚਾਰੋਂ ਦਿਸ਼ਿ ਮਾਂਹਿ ਤ੍ਰਾਸ ਜੁੱਧ ਤੇ ਨਿਰਾਸ ਭਏ ਹਾਥ ਬੰਦਿ ਆਨਿ ਪਾਸਿ ਜੀਵਨਿ ਕੋ ਠਾਨਿਯੇ[8]।ਰੰਕ ਦੇਹਿ ਰਾਜਾ ਕਰਿ,ਰਾਜਾ ਕੋ ਬਨਾਵੈ ਰੰਕ ਐਸੋ ਪਾਤਿਸ਼ਾਹਿ ਭਯੋ ਐਸ੍ਵਰਜ ਮਹਾਨਿਯੇ॥੩॥ ਕਬਿੱਤ॥ ਤਾਂਕੇ ਹੈ ਦਿਵਾਨ ਏਕ ਚੰਦੂ ਨਾਮ ਅਬਿਬੇਕ[9] ਗੁਰੂ ਪਰਮੇਸ਼੍ਵਰ ਮਹਾਤਮ ਨ ਜਾਨਈ।ਮਾਯਾ ਮਦ ਮਾਤੋ,ਮੂਢ ਕੁਮਤਿ ਅਰੂਢ ਰਹੈ,ਹੁਕਮ ਚਲਾਵਤਿ ਹੰਕਾਰ ਕੈ ਮਹਾਨਈ।

---

[1]ਜੋਗ ਤੇ ਖੇਮ=ਅੱਪ੍ਰਾਪਤਿ ਦੀ ਪ੍ਰਾਪਤੀ ਤੇ ਪ੍ਰਾਪਤੀ ਦੀ ਰੱਖਿਆ। [2]ਮਰ ਗਏ ਸਿੱਖ ਦੇ ਪਿੱਛੋਂ (ਕਥਾ) ਕਹੇਗਾ ਜੋ। [3]ਤੁਰਕ ਨਾਲ ਮਿਲਨਾ। [4]ਭਾਵ ਸਾਰਾ ਉਤਰੀ ਹਿੰਦੁਸਤਾਨ ਤੇ ਅਫਗਾਨਿਸਤਾਨ ਆਦਿ। [5]ਪਹਾੜੀ ਰਾਜੇ। [6]ਈਨ। [7]ਡੰਡ,ਡੰਨ। [8]ਗੁਜ਼ਰਾਨ ਕਰਦੇ ਹਨ। [9]ਮੂਰਖ

ਪਾਤਸ਼ਾਹੀ ਲੋਕ ਸਭਿ ਮਾਨੈ ਆਨ ਠਾਨੈ ਨਮੋ, ਚਾਹੇ ਜਿਮ ਕਰੈ ਤਿਮ ਦੇਸ਼ ਜਿਸ ਮਾਨਈ। ਏਕ ਸੁਤਾ ਭਈ ਤਾਂ ਕੋ ਨਾਮ ਰਾਖ੍ਯੋ ਸਦਾ ਕੌਰ ਕਲਹਾਵਭਰੀ ਦੋਨੋ ਲੋਕ ਪਿਤ ਹਾਨਈ[1]॥੪॥ਕਬਿੱਤ॥ਸਾਤਮੇ ਬਰਖ ਬਿਖੈ ਸੁਤਾ ਜਬਿ ਹੇਰੀ ਨਿਜ–ਕਰੋਂ ਸਨਬੰਧ ਕਹੂੰ–ਐਸੇ ਮਨ ਆਨਿਓ। ਬਿੱਪ੍ਰ ਕੋ ਬੁਲਾਯੋ ਸਮਝਾਯੋ ਮਿਲਿ ਦੰਪਤਿ ਨੇ 'ਸੰਪਤਿ* ਹਮਾਰੇ ਸਮ ਸਦਨ ਮਹਾਂ-ਨਿਓ। ਊਚੀ ਕੁਲ ਹੋਇ,ਲੇਹੁ ਬਿੰਦਪੁਰਿ ਜੋਇ ਤੁਮ,ਸੁੰਦਰ ਸਰੂਪ ਬਰ ਖੋਜੋ ਸਭਿ ਥਾਨਿਓ। ਤੀਨੋਂ[2] ਹ੍ਵੈ ਇਕੱਤ੍ਰ ਤੌ ਬਚਿੱਤ੍ਰ ਬਾਤਿ ਜਾਨੋ ਮਨ, ਆਲਸ ਨ ਕੀਜੈ ਫਿਰਿਬੇ ਕੋ ਹਿਤ ਠਾਨਿਓ॥੫॥ਕਬਿੱਤ॥ਹਮ ਸਮ ਧਨੁ ਹੋਇ, ਊਚੋ ਬੰਸ ਸ਼ੁੱਧ ਹੋਇ,ਸੁੰਦਰ ਸਰੂਪ ਹੋਇ ਬਰੁ ਦੇਖਿ ਲੀਜੀਏ। ਦੇਸ਼ਨਿ ਬਿਦੇਸ਼ ਬਿਖੈ ਬਿਚਰੋ ਬਿਸ਼ੇਸ਼ ਕਰਿ,ਹੇਰਹੁ ਅਸ਼ੇਸ਼ ਜੋ ਨਰੇਸ਼ ਬੇਸ਼ ਕੀਜੀਏ[3]।ਕਾਹੂ ਕਾਮਦਾਰ[4] ਹੋਇ, ਬਡੋ ਬਿਵਹਾਰ ਹੋਇ, ਜਾਹਰ ਉਦਾਰ ਹੋਇ, ਮਿਲਿਕੈ ਜਨੀਜੀਏ।ਐਸੇ ਪੈ ਪਤੀਜੀਏ, ਨ ਸੰਸੈ ਕੋ ਰਖੀਜੀਏ,ਮੋ ਲਾਜ ਕੇ ਪਿਖੀ-ਜੀਏ, ਸੁ ਨਾਤੋ[5] ਤਹਾਂ ਦੀਜੀਏ'॥੬॥ਕਬਿੱਤ॥ਚੰਦੂ ਕੇ ਬਚਨ ਸੁਨਿ ਬਿੱਪ੍ਰ ਨੇ ਸੁ ਮਾਨਿ ਮਨ ਭਨ੍ਯੋ'ਤੇਰੇ ਭਾਗ ਧੰਨ ਤੈਸੀ ਤੁਵ ਜਾਤਿਕੀ[6]। ਫਿਰੈਂ ਦੇਸ ਦੇਸ਼ ਮੈਂ ਬਿਲੋਕੈਂ ਗੇ ਅਸ਼ੇਸ਼ ਹਮ, ਉੱਤਮਤਾ ਖੋਜੈਂਗੇ ਸਮਾਨ ਤੁਵ ਜਾਤਿ ਕੀ[7] ! ਮੇਰੋ ਜਜਮਾਨ, ਧਨ ਲੈਹੋਂ ਸਨਬੰਧ ਬਨੈ, ਹੋਇ ਜਸੁ ਬ੍ਰਿੰਦ ਗੰਧਿ ਜਥਾ ਜਲਜਾਤਿਕੀ[8]। ਕੀਜੈ ਬਿਦਾ ਮੋਹਿ, ਤੋਹਿ ਕਾਜ ਸ਼ੁਭ ਹੋਹਿ, ਜੋਹਿ ਸ਼ਗੁਨ ਅਨੂਠੇ, ਅਬਿ ਸਮੈਂ ਚਲਿ ਜਾਤਿ ਕੀ[9]'॥੭॥ ਕਬਿੱਤ॥ਨਾਊ[10] ਕੀਨਿ ਸਾਥ ਨਿਤ ਸੇਵਾ ਕਰੈ ਹਾਥ ਨਿਜ, ਔਰ ਦਾਸ ਕਰੇ ਸੰਗ ਅਧਿਕ ਸਮਾਜ ਤੇ।ਨਗਰ ਨਗਰ ਪ੍ਰਤਿ ਖੋਜਤਿ ਫਿਰਤਿ ਬਰ, ਰੈਨ ਕੋ ਬਸੇਰਾ ਕਰਿ ਹੇਰੈਂ ਸਭਿ ਸਾਜ ਤੇ[11]। ਜਹਾਂ ਆਛੀ ਕੁਲ ਤਹਾਂ ਧਨ ਮੇਂ ਨ ਤੁੱਲ ਹੋਤਿ, ਜਹਾਂ ਧਨ ਤੁੱਲ ਤਹਾਂ ਕੁਲ ਨਹੀਂ ਰਾਜਤੇ[12]। ਜਹਾਂ ਧਨ ਕੁਲ ਮੈਂ ਸੁ ਤੁੱਲਤਾ

---

[1]ਲੜਾਈ ਨੇ ਜਨਮ ਲਿਆ ਹੈ (ਮਾਨੋਂ) ਤੇ ਲੋਕ ਪ੍ਰਲੋਕ ਪਿਤਾ ਦਾ ਹਾਨ ਕਰਨ ਵਾਲੀ ਹੈ। [2]ਪਿੱਛੇ ਕਹੇ ਤਿੰਨੇ, ਸੰਪਤ ਵਾਲਾ ਘਰ, ਊਚੀ ਕੁਲ ਤੇ ਵਰ ਸੁੰਦਰ। [3](ਬੇਸ=)ਵਧੀਆ ਰਾਜੇ ਦੇਖਣ ਦਾ (ਕੰਮ) ਕੀਜੀਏ। (ਅ) ਜੋ ਰਾਜਿਆਂ ਨੇ ਭੇਸ ਕੀਤੇ ਹਨ ਸਾਰੇ ਦੇਖੋ। (ੲ) ਏਸ=ਵਾਸ, ਵਸੇਬਾ ਭਾਵ ਰਜਾਸਤਾਂ ਵਿਚ ਦੇਖਣਾ ਕਰੋ। [4](ਉਨ੍ਹਾਂ ਰਾਜਿਆਂ ਦਾ ਕੋਈ) ਮੁਸਾਹਿਬ। [5]ਸਾਕ। [6]ਧੀ [ਸਿੰਸ:, ਜਾਤਕ। ਪੋਠੋਹਾਰੀ ਪੰਜਾਬੀ ਜਾਤਕ=ਬੱਚਾ, ਜਾਤਕੜੀ=ਬੱਚੀ]। [7]ਤੇਰੀ ਕੁਲ ਦੇ ਸਮਾਨ। [8]ਜੈਸੇ ਕਵਲ ਦੀ ਸੁਗੰਧੀ ਹੁੰਦੀ ਹੈ। [9]ਚਲੇ ਜਾਣੇ ਦਾ। [10]ਨਾਈ। [11]ਸਭ ਤਰ੍ਹਾਂ ਨਾਲ। [12][illegible] ਵਾਲੀ ਨਹੀਂ। (ਅ) ਮੇਲ ਨਹੀਂ ਖਾਂਦੀ। *ਪਾ:–ਉੱਤਮ।

ਮਿਲਤਿ ਆਇ, ਬਾਲਕ ਬਿਹੀਨ ਰੂਪ[1] ਹੇਰਤਿ ਕੁ ਕਾਜ ਤੇ ॥੮॥ ਕਬਿੱਤ॥ ਪੁਰਿ ਪੁਰਿ ਹੇਰਤਿ ਫਿਰਤਿ ਨਰ ਪੂਛਿਲੇਤਿ'ਛੱਤ੍ਰੀ ਹੈ ਧਨਾਢਿ ਧਾਮ ਸੁੰਦਰ ਸਪੂਤ ਹੋਇ।ਸ਼ਾਹ ਕੋ ਸਰਿਵ ਤਾਂਕੀ ਸੁਤਾ ਕੋ ਸਬੰਧ ਚਹੇ ਜਾਂਕੇ ਬਡੇ ਭਾਗ ਜਗ ਮਿਲੈ ਇਸਥਾਨ ਸੋਇ। ਹੁਕਮ ਮਹਾਨ ਚਾਰੋਂ ਦਿਸ਼ਿ ਮੈਂ ਬਖਾਨ ਕਰੈ ਅਨਗਨ ਸੰਪਤਾ ਕੋ ਪ੍ਰਾਪਤਿ ਸਦਾਈ ਜੋਇ। ਹੇਰਿ ਹਮ ਰਹੇ ਨਹੀਂ ਸੁੱਧਿ ਕਹੂੰ ਲਹੇ ਅਸ, ਫਿਰੇ ਮਨ ਢਹੇ, ਨਹੀਂ ਪਾਯੋ ਕਿਤਿ ਸਮ[2] ਕੋਇ' ॥ ੯ ॥ ਕਬਿੱਤ॥ ਫਿਰੇ ਚਾਰ ਓਰ ਮੈਂ ਲਹੌਰ ਪੁਰਿ ਗਏ ਪੁਨ, ਕਹਯੋ ਬਹੁ ਲੋਕਿਨ ਮੈਂ 'ਦਿੱਲੀ ਹੂੰ ਤੇ ਆਏ ਹੈਂ।ਚੰਦੂ ਕੇ ਮਨਿੰਦ ਹਮ ਖੋਜਤਿ ਬਿਲੰਦ ਫਿਰੇ ਪ੍ਰਾਪਤਿ ਨ ਭਯੋ ਬਹੁ ਥਾਨ ਮੈਂ ਸੁਨਾਏ ਹੈਂ'। ਹੁਤੇ ਕੁਛ ਸਿਖ ਤਿਨੋ ਗੁਰੂ ਕੀ ਸਿਫਤਿ ਕੀਨਿ,'ਧਨ ਅਨਗਨ ਨਿਤ ਸੰਗਤਿ ਚਢਾਏ ਹੈਂ। ਉੱਤਮ ਮਹਾਨ ਜਿਨੈ ਮਾਨਤਿ ਜਹਾਂਨ ਬਹੁ ਜ਼ਾਹਰ ਬਿਸਾਲ ਜਸੁ ਸਭਿ ਤੇ ਸੁਹਾਏ ਹੈਂ ॥੧੦॥ਕਬਿੱਤ॥ਧਨ ਅਰੁ ਬੰਸ ਤੋ ਬਿਦਤ ਜਿਮ ਕਹਯੋ ਤਿਮ ਤਿਨਿ ਕੇ ਸਪੁੱਤ੍ਰ ਭਯੋ ਤਾਂਕੀ ਸੁਨਿ ਗਾਥ ਕ। ਰਾਜ ਦਿਨੂੰ ਅੰਗ ਮੈਂ, ਅਨੰਗ ਕੋ ਸਰੂਪ ਮਾਨੋ, ਬਾਹੂ ਹੈਂ ਪ੍ਰਲੰਬ[3], ਮੁੱਖ ਰੂਪ ਨਿਸਨਾਥ ਕੋ[4]। ਲੋਚਨ ਬਿਸਾਲ ਤੇ ਬਿਲੋਕਤਿ ਨਿਹਾਲ ਕਰੈਂ ਚਾਰ ਓਰ ਸੰਗਤਾਂ ਨਿਵਾਵੈਂ ਪਗ ਮਾਥ ਕੋ।ਸੁਤਾ ਕੇ ਸਹਤ ਚੰਦੂ ਭਾਗ ਜੋ ਮਹਤ ਹੋਇ ਬਨੈ ਸਨਬੰਧ ਤਬਿ ਸਤਿਗੁਰੂ ਸਾਥ ਕੋ'।੧੧।ਕਬਿੱਤ॥ ਸੁਨਿ ਦਿਜਬਰ ਉਰ ਹਰਖ ਅਧਿਕ ਧਰਿ-ਰੂਰੋ ਬਰ ਗੁਰੂ ਪਾਯੋ,ਬਿਚਰਤਿ ਗਏ ਹਾਰਿ[5]। ਰੂਪਵਤੀ ਕੰਨਯਾ ਹੁਤੀ ਬਾਲਕ ਸੁਨਯੋ ਸੁ ਤੈਸੋ,ਦੇਰਿ ਨ ਬਨਤਿ ਅਬਿ ਗਮਨੈਂ ਤਿਨੋ ਕੇ ਦ੍ਵਾਰਿ-।ਜਾਨੂ ਪੈ ਅਰੂਢ ਕਰਿ, ਆਨੰਦ ਅਰੂਢ ਕਰਿ[6], ਪੰਥ ਮੈਂ ਪਯਾਨੇ ਬਾਤ ਚਿੱਤ ਮੈਂ ਬਿਚਾਰਿ ਚਾਰੁ। ਰਾਮਦਾਸ ਪੁਰੀ ਮੈਂ ਪ੍ਰਵੇਸ਼ ਭਏ ਆਨਿ ਕਰਿ, ਸੁਧਾਸਰ ਹੇਰਿ ਕੈ ਪ੍ਰਸੰਨਤਾ ਵਿਸ਼ੇਸ਼ ਧਾਰਿ॥੧੨॥ਸੈਯਾ॥ਮੰਦਰ ਸ਼੍ਰੀਹਰਿਮੰਦਿਰ ਕੇ ਗੁਰੁਸੁੰਦਰ ਰੂਪ ਬਿਰਾਜਤਿ ਹੈਂ । ਸੰਗਤਿ ਆਵਤਿ ਹੈ ਇਕ ਜਾਤਿ, ਨਿਹਾਰਤਿ ਹੀ ਅਘ ਭਾਜਤਿ ਹੈਂ।ਗਾਵਤਿ ਰਾਗ ਰਬਾਬੀ ਘਨੇ, ਥਿਰੁ ਆਗੇ ਸੁ ਬਾਦਤਿ ਬਾਜਤਿ ਹੈਂ। ਹੋਤਿ ਅਨੇਕਨਿ ਕੀ ਅਰਦਾਸ ਮਨੋਰਥ ਸੇਵਕ ਸਾਜਤਿ ਹੈਂ[7] ॥੧੩॥ ਸੈਯਾ॥ ਦੇਖਿ ਪ੍ਰਤਾਪ ਬਿਸਾਲ ਗੁਰੂ ਕਹੁ ਬਿੱਪ੍ਰ ਅਨੰਦ ਲਹਯੋ ਉਰ ਭਾਰੀ -ਚੰਦੂ ਮਨਿੰਦ ਹੈ ਕੈਧੋਂ ਬਿਲੰਦ ਹੈਂ[8],ਮਾਨਤਿ ਬੰਦਨ ਕੈ ਨਰ ਨਾਰੀ-।ਸ਼੍ਰੀ

[1](ਓਥੇ) ਨੌਂਗਰ ਕੋਝਾ (ਮਿਲਦਾ ਹੈ)। [2]ਬਰੱਬਰ ਦਾ। [3]ਬਾਂਹਵਾਂ ਲੰਬੀਆਂ। [4]ਚੰਦ੍ਰਮਾਂ ਵਤ। [5]ਫਿਰਦੇ ਥੱਕ ਗਏ ਹਾਂ। [6]ਖੁਸ਼ੀ ਪ੍ਰਗਟ ਕਰਕੇ। [7]ਪਾਂਵਦੇ ਹਨ। [8]ਸਗੋਂ ਉਸ ਤੋਂ ਵਡੇ ਹਨ।

ਹਰਿ ਗੋਵਿੰਦ ਏਤਨੇ ਮੈਂ ਤਹਿਂ ਆਇ ਗਏ ਦੁਤਿ ਦੀਰਘ ਧਾਰੀ। ਸੰਗਤਿ ਦੇਖਤਿ ਪ੍ਰੇਮ ਬਿਸ਼ੇਖ ਅਸ਼ੇਖ ਖਰੇ ਹੁਇ ਆਦਰ ਕਾਰੀ[1] ॥੧੪॥ ਕਬਿੱਤ॥ ਕੋਕ-ਨਦ[2] ਪਦ ਮ੍ਰਿਦੁ ਰਕਤ ਛਬੀਲੇ ਅਤਿ, ਹੀਰਨਿ ਕੀ ਪੰਗਤਿ ਜਨੋਂ ਨਖਹੈਂ ਅਨੰਦਕਰਿ[3]। ਚਿਕਨ ਅਕਾਰ ਏਕਸਾਰ ਜੁਗਜੰਘ ਨੀਕੇ[4], ਗੁਲਫ ਸੁਜਾਨੁ ਗ੍ਰਿੰਥ ਨਿਠਰ ਬਿਲੰਦ ਕਰਿ[5]। ਤ੍ਰਿਵਲੀ ਉਦਰ ਪਰ, ਨਾਭਿਕਾ ਗੰਭੀਰ ਸ਼ੁਭ, ਆਯੁਤ ਸੁ ਛਾਤੀ ਦ੍ਵੈ ਉਤੰਗ ਹੈਂ ਸਿਕੰਧ ਕਰਿ। ਗਾਢੇ ਭੁਜਦੰਡ ਹੈਂ ਪ੍ਰਚੰਡ ਬਲਵੰਡ ਬਡੇ, ਕੁੰਜਰ ਕੀ ਸੁੰਡ ਜਿਮ ਸ਼੍ਰੀ ਹਰਿ ਗੋਵਿੰਦ ਕਰ ॥੧੫॥ ਕਬਿੱਤ॥ ਹਾਥ ਦ੍ਵੈ ਪਾਥੋਜ ਸਮ ਪੱਲਵ ਸੇ ਪਲਵਨਿ ਤਾਂਪੈ ਨਗ ਸੂਚੇ ਖਚਿ ਨਖਿਨ ਕੀ ਪੰਗਤੀ[6]। ਚੰਦ੍ਰਮਾ ਬਦਨ ਸਭਿ ਸੁਖਮਾ ਸਦਨ, ਜਾਂ ਮੈ ਉੱਜਲ ਰਦਨ[7] ਓਠ ਸੁੰਦਰ ਸੁਰੰਗਤੀ[8]। ਪੰਕਜ ਕੀ ਪਾਂਖੁਰੀ ਸਰੀਖੀ ਆਂਖਿ ਤੀਖੀ ਤੀਖੀ, ਪਿਖਨਿ ਤਿਰੀਛੇ ਤੇ ਨਿਹਾਲਕਰੈਂ ਸੰਗਤੀ[9]। ਚਿਬੁਕ[10] ਅਮੋਲ, ਗੋਲ ਮ੍ਰਿਦੁਲ ਕਪੋਲ ਜੁਗ, ਕੁੰਡਲ ਕੀ ਡੋਲ ਪੈ ਅਤੋਲ ਸ਼੍ਰੀ ਉਮੰਗਤੀ[11] ॥੧੬॥ ਕਬਿੱਤ॥ ਮੰਡਿਤ ਬਿਭੂਖਨਿ[12], ਅਦੂਖਨਿ ਹੈਂਅੰਗ ਸਾਰੇ, ਦੀਰਘ ਸੁਡੋਲ[13], ਸ਼ੁਭ ਸ਼ੀਲ[14] ਮੈਂ ਪ੍ਰਕਾਸ਼ ਤੇ। ਨੀਕੀ ਉਸ਼ਨੀਕ[15] ਸੋਹੈ, ਜਿਗਾ ਕੀ ਜਲੂਸ[16] ਜੋ ਹੈ ਹੇਰਤਿ ਹੀ ਮਨ ਮੋਹੈ ਸਿੱਖ ਆਸ ਪਾਸਿ ਤੇ। ਮੋਤਿਨਿ ਕੀ ਮਾਲ ਹੀਰੇ ਖਚਤਿ ਬਿਸਾਲ ਚੀਰੇ ਕੋਰਦਾਰ ਹੁਰ ਚਹੂੰ ਓਰਿ[17], ਬਿਖੈ ਭਾਸਤੇ। ਤਮ ਕੋ ਬਿਨਾਸ਼ਤੇ, ਅਨੰਦ ਕੋ ਉਜਾਸਤੇ[18] ਸੁ ਗ੍ਯਾਨ ਮੈਂ ਬਿਲਾਸਤੇ, ਉਧਾਰ[19]

---

[1]ਆਦਰ ਕਰਨ ਨੂੰ। [2]ਲਾਲ ਕਵਲ ਵਾਂਙ। [3]ਅਨੰਦ ਕਰਨ ਵਾਲੇ। [4]ਦੋਵੇਂ ਲੱਤਾਂ ਇਕ ਸਾਰ ਸੁਹਣੀਆਂ ਸੁਪਾਰੀ ਦੇ ਬੂਟੇ ਵਾਂਙੂ [ਸੰਸ:-ਚਿਕ੍ਕਣ=ਸੁਪਾਰੀ ਦਾ ਪੇੜ, ਸੁਪਾਰੀ]। [5]ਗਿਟਿਆਂ ਤੇ ਗੋਡਿਆਂ ਦੀਆਂ ਗੰਢਾਂ, ਪੀਡੀਆਂ ਤੇ ਵੱਡੀਆਂ ਹਨ। [ਸੰਸ: ਗੁਲ੍ਫ=ਗਿੱਟਾ। ਸੰਸ:, ਜਾਨੁ=ਗੋਡਾ]। [6]ਦੋਵੇਂ ਹੱਥ ਕਵਲ ਵਰਗੇ ਹਨ ਤੇ ਉਂਗਲੀਆਂ ਨਵੀਆਂ ਪੰਖੜੀਆਂ ਜਿਹੀਆਂ ਹਨ, ਤਿਨ੍ਹਾਂ ਉਤੇ ਨਹੁੰਆਂ ਦੀ ਪੰਗਤੀ(ਐਉਂ ਸ਼ੋਭ ਰਹੀ ਹੈ ਜਿਵੇਂ) ਸੁੱਚੇ ਨਗ ਜੜੇ ਹੋਏ ਹੁੰਦੇ ਹਨ। [7]ਦੰਦ। [8]ਸੁਹਣੇ ਰੰਗ ਦੇ ਸੁੰਦਰ ਬੁੱਲ੍ਹ। [9]ਤ੍ਰਿੱਛੇ ਦੇਖਣ ਨਾਲ ਭਾਵ ਕ੍ਰਿਪਾ ਦ੍ਰਿਸ਼ਟੀ ਦੇਖਣੇ ਨਾਲ ਨਿਹਾਲ ਕਰਦੇ ਹਨ ਸੰਗਤਾਂ ਨੂੰ। [10]ਠੋਡੀ। [11]ਕੁੰਡਲਾਂ ਦੀ ਲਟਕ ਉੱਪਰ ਬਿਅੰਤ ਸ਼ੋਭਾ ਉਮਗ ਰਹੀ ਹੈ। [12]ਪਾਏ ਹੋਏ ਹਨ ਗਹਿਣੇ। [13]ਕੱਦ ਲੰਬਾ ਹੈ। [14]ਸੁਹਣੇ ਸੁਭਾਵ। [15]ਦਸਤਾਰ [ਸੰਸ:, ਉਸ਼੍ਣੀਖ]। [16]ਪ੍ਰਕਾਸ਼। [17]ਸੁਹਣੇ ਹੀਰੇ ਪਹਿਲਦਾਰ ਕਰਨ ਲਈ ਚੀਰੇ ਹੋਏ ਯਾ ਪਹਲਦਾਰ ਹੀਰੇ [ਹੀਰੇ ਨੂੰ ਜਿੰਨੇ ਵਧੀਕ ਨੁੱਕਰਦਾਰ ਪਹਿਲ ਕੱਢੇ ਜਾਣ ਉੱਨਾ ਵਧੀਕ ਚਮਕਦਾ ਹੈ]। [18]ਪ੍ਰਕਾਸ਼ ਕਰਦੇ। [19]ਦਾਸਾਂ ਦੇ ਉਧਾਰ ਵਾਸਤੇ ਗਿਆਨ ਵਿੱਚ (ਮਾਨੋ) ਬਿਲਾਸ ਕਰਦੇ ਹਨ, ਭਾਵ ਇਹ ਕਿ ਇਸ ਤਰ੍ਹਾਂ ਦੇ ਨਿਰਮਲ ਗ੍ਯਾਨ ਦੇ ਦਾਤੇ ਹਨ ਗੁਰੂ ਜੀ ਜਿਸ ਤਰ੍ਹਾਂ ਦੇ ਕਿ ਗਲੇ ਵਿਚ ਹੀਰੇ ਹਨ।

ਦਾਸ ਵਾਸਤੇ॥੧੭॥ ਕਬਿੱਤ॥ ਸ੍ਰੀ ਹਰਿ ਗੋਵਿੰਦ ਅੰਗ ਸੁੰਦਰ ਬਿਲੰਦ ਸਭਿ, ਦੇਖਿਕੈ ਸੁ ਦਿੱਜਨ ਅਨੰਦ ਉਰ ਧਾਰਿਓ:-ਭਾਗ ਬਲੀ ਚੰਦੂ ਹੈ ਜਮਾਤਾ ਅਸ ਪਾਯੋ ਜਿਨਿ, ਉੱਜਲ ਸੁ ਬੰਸ ਅਵਤੰਸ ਕੋ ਨਿਹਾਰਿਓ। ਧਨ ਕੀਨ ਗਿਨਤੀ,ਕਰਤਿ ਬਹੁਬਿਨਤੀ ਚਢਾਵੈਂਚੀਰਭੂਖਨ,ਗੁਰੂ ਸੁ ਜਗ ਸਾਰਿਓ। ਹਾਥ ਬੰਦਿ ਬੰਦਨਾ ਪਦਾਰਬਿੰਦ ਕਰੈਂ ਬ੍ਰਿੰਦ,ਸਭਿ ਬਿਧਿ ਅਧਿਕ ਸਮਾਜ ਬਿਸਤਾਰਿਓ ॥੨੮॥ ਸੈਯਾ ॥ ਸ੍ਰੀ ਹਰਿ ਗੋਵਿੰਦ ਪਾਸ ਪਿਤਾ ਥਿਤਿ ਸੋਹਤਿ ਹੈਂ ਸਿਖ ਸੇਵਕ ਮਾਂਹੂ। ਜਨੋਂ ਕਮਲਾਸਨ[1] ਸੋਂ ਪਦਮਾਪਤਿ ਦੇਵਨਿ ਬ੍ਰਿੰਦ ਮੈਂ ਸੋਭਿ ਉਮਾਹੂ-। ਸੰਗਤਿ ਸੋਂ ਦਿਜ ਬੂਝਨਿ ਕੀਨਿ 'ਬਤਾਵਹੁ ਜਾਤਿ ਸੁ ਗੋਤ ਜਿ ਤਾਂਹੂ ?। ਚਾਹਤਿ ਹੈਂ ਸਨਬੰਧ ਕਰਯੋ ਹਮ, ਸ਼ਾਹੁ ਦਿਵਾਨ ਸੁਤਾ ਹਿਤ ਯਾਹੂ[2]" ॥੧੯॥ਦੋਹਰਾ॥ਸੰਗਤਿ ਸਿੱਖਨਿ ਤਬਿ ਕਹਯੋ[3]'ਸੋਢਿ ਬੰਸ ਸਿਰ ਮੌਰ। ਬਡੇ ਭਾਗ ਜਾਗੇ ਜਿਸੇ ਤਿਸ ਪ੍ਰਾਪਤਿ ਅਸ ਠੌਰ ॥੨੦॥ ਜਗਤ ਗੁਰੂ ਘਰ ਆਇ ਜ ਜਗ ਮਾਤਾ ਬਨਿ ਜਾਇ। ਪੂਜਨੀਯ ਇਹ ਸਰਬ ਕ ਅਨ-ਗਨ ਭੇਟ ਚਢਾਇ'॥੨੧॥ਚੌਪਈ॥ਦਿਜ ਨਾਈ ਦੋਨਹੁੰ ਸੁਨਿ ਕਰਿ ਕੈ।ਮਹਾਂ ਪ੍ਰਤਾਪ ਸੁ ਨੈਨ ਨਿਹਰਿ ਕੈ।ਕਹਤਿ ਪਰਸਪਰ'ਐਸੋ ਥਾਨਾ ਪ੍ਰਾਪਤਿ ਹੋਇ ਨ ਵਿਰਿਧ ਜਹਾਨ॥੨੨॥ ਜਿਮ ਚੰਦੂ ਨੇ ਹਮਹੁੰ ਜਨਾਯੋ। ਸੋ ਤੀਨਹੁੰ[3] ਸ਼ੁਭ ਇਤ ਦ੍ਰਿਸ਼ਟਾਯੋ'।ਇਮ ਨਿਸ਼ਚੈ ਕਰਿਕੈ ਮਨ ਮਾਂਹੂ। ਬਹੁਰ ਜਨਾਇਹੁ ਸ੍ਰੀ ਗੁਰੂ ਪਾਹੂ॥੨੩॥'ਸ਼ਾਹੁ ਦਿਵਾਨ ਸੁਤਾ ਕੋ ਨਾਤਾ।ਕਰਯੋ ਚਹਤਿ ਹਮ ਤੁਮਰੇ ਤਾਤਾ। ਫੇਰਿ ਚਲੇ ਅਬਿ ਦਿੱਲੀ ਜਾਇੰ। ਸਭਿ ਬ੍ਰਿਤਾਂਤ ਕੋ ਤਹਾਂ ਸੁਨਾਇੰ ॥੨੪॥ ਦੇਰਿ ਨਹੀਂ ਤੂਰਨਿ ਹਟਿ ਆਵੈਂ। ਹਮ ਉੱਤਮ ਸਨਬੰਧ ਬਨਾਵੈਂ"। ਸ੍ਰੀ ਅਰਜਨ ਦੋਨਹੁੰ ਸੰਗ ਭਾਖਾ। 'ਹੋਵਹਿ ਸੋ ਜੁ ਰਾਮ ਰਚਿ ਰਾਖਾ ॥੨੫॥ ਪਰਮੇਸੁਰ ਸਭਿ ਬਨਤ ਬਨਾਈ। ਭਲੀ ਜੁ ਹੋਇ ਕਰਤਿ ਬਿਧਿ ਸਾਈਂ'। ਇਮ ਕਹਿ ਲਾਗਿ ਦੇਨਿ ਜਬਿ ਲਾਗੇ।ਲਿਯੋ ਨ ਤਿਨਹੁ, ਕਹਤਿਗੁਰੁਆਗੇ ॥੨੬॥'ਜਬਿ ਐਹੈਂ ਹਮ ਦੂਸਰ ਬਾਰੀ।ਤਬਿ ਕਰਿ ਹੈਂ ਜਿਮ ਆਪ ਉਚਾਰੀ'। ਮਸਤਕ ਟੇਕਿ ਬਿਸਰਜਨ ਹੋਏ। ਗਮਨੇ ਤੂਰਨਿ ਦਿੱਲੀ ਦੋਏ ॥ ੨੭ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਗਾਈ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥ ੨ ॥

### ੩. [ਸਗਾਈ ਦੀ ਤਿਆਰੀ। ਦਿਲੀ ਦੀ ਸੰਗਤ ਨੇ ਅਰਦਾਸ ਲਿਖੀ]।

ਦੋਹਰਾ॥ ਦਿਜ ਗਮਨਯੋ ਦਿੱਲੀ ਦਿਸ਼ਾ ਸਨੈ ਸਨੈ ਮਗ ਜਾਇ।ਪਹੁੰਚੇ ਚੰਦੂ ਕੇ ਸਦਨ ਆਸ਼ਿਖ ਦਈ 'ਵਧਾਇ' ॥ ੧ ॥ ਸੈਯਾ ਛੰਦ ॥ ਬੈਠਿ ਸਮੀਪ ਸੁਨਾ-

[1]ਬ੍ਰਹਮਾਂ। [2]ਭਾਵ, ਦੀਵਾਨ ਦੀ ਧੀ ਦਾ ਏਥੇ, (ਅ) ਇਨ੍ਹਾਂ ਨਾਲ...। [3]ਭਾਵ ਧਨਾਢ ਘਰ, ਕੁਲ ਉੱਚੀ, ਸੁੰਦਰ ਵਰ।

ਵਨਿ ਕੀਨਿਸਿ 'ਬਿਚਰੇ ਜਹਿਂ ਕਹਿਂ ਪੁਰਿ ਸਮੁਦਾਇ। ਨਹਿਂ ਪਾਯਹੁ ਸਨ-ਬੰਧ ਕਿਸੀ ਥਲ ਲਵਪੁਰਿ ਤੇ ਸੁਧਿ ਕੋ ਪੁਨ ਪਾਇ।ਪਿਖਨੋ ਪਹੁੰਚਿ ਕੇ ਭਲੋ ਠਿਕਾਨੋ ਸੋਢੀ ਬੰਸ ਬਿਦਤਿ ਸਭਿ ਥਾਇਂ। ਸ੍ਰੀ ਰਘੁਬਰਿ ਕੀ ਕੁਲ ਅਕ-ਲੰਕ ਜੁ ਜਗਤ ਪੂਜਤ ਅਬਿ ਗੁਰੁ ਸੁਖਦਾਇ॥੨॥ ਕੁਲ ਆਛੀ, ਧਨ ਗਨ ਬਰ ਸੁੰਦਰ ਤੋਹਿ ਕਹਯੋ ਜਸ ਦੇਖਨੋ ਜਾਇ। ਤਵ ਤਨੁਜਾ ਕੇ ਭਾਗ ਬਡੇ ਲਖਿ ਬਨਹਿ ਪੂਜਨ ਜਗ ਮਾਤ ਕਹਾਇ। ਸੋ ਘਰ ਊਨ ਨ ਕਿਸ ਹੂ ਬਿਧਿ ਕਰਿ ਹਮ ਤੌ ਹੇਰਿ ਰਹੇ ਹਰਖਾਇ। ਇਤਿ ਤੂੰ ਬਡੋ ਦਿਵਾਨ ਸ਼ਾਹ ਕੋ ਉਤ ਜਗ ਗੁਰ ਜਿਮ ਚਹੈਂ ਬਨਾਇ॥੩॥ ਤਿਨੁ ਬਿਨੁ ਅਪਰ ਖੋਜਹਮ ਥਾਕੇ ਨਹਿਂ ਪਾਯਹੁ ਬਿਚਰੇ ਬਹੁ ਦੇਸ਼। ਸ੍ਰੀ ਨਾਨਕ ਗਾਦੀ ਪਰ ਥਿਤ ਹੈ ਸ੍ਰੀ ਅਰਜਨ ਗੁਰੁ ਨਾਮ ਕਹੋ ਸੁ। ਮਹਾਂ ਪ੍ਰਤਾਪ ਪੂਜਤੇ ਚਹੁੰ ਦਿਸ਼ਿ ਦਰਬ ਬਿਭੂਖਨ ਚਵਹਿ ਵਿਸ਼ੇਸ਼। ਭੀਰ ਹਜ਼ਾਰਨਿ ਲੋਕਨਿ ਕੀ ਰਹਿ, ਕਰਹਿਂ ਨਮੋ ਧਰਿ ਭਾਉ ਅਸ਼ੇਸ਼॥੪॥ ਬਰ ਕੀ ਸੂਰਤ ਸੁੰਦਰ ਅਤਿਸ਼ੈ ਮਨਹੁੰ ਕ੍ਰਿਸ਼ਨ ਕੇ ਇਹ ਅਵਤਾਰ*।ਅਪਰ ਬਿਖੈ ਦੁਤਿ[1] ਐਸੀ ਹੋਇ ਨ ਜਿਨਹੁੰ ਹੇਰਿ ਮੋਹਤਿ ਨਰ ਨਾਰਿ।ਦੇਖਤਿ ਰਹੇ ਖਰੇ ਇਕ ਟਕ ਸੋਂ ਬੰਦਨ ਕਰਿ ਹੋਵਤਿ ਬਲਿਹਾਰ। ਬੀਚ ਸਭਾ ਉਡਗਨਿ ਮਹਿਂ ਦੀਪਤਿ ਚੰਦ ਅਮੰਦ ਬਿਲੰਦ ਉਦਾਰਿ ॥੫॥

ਦੋਹਰਾ॥ ਨਵ ਸੰਮਤ ਕੀ ਬੈਸ ਹੈ ਸਜਹਿਂ ਬਿਭੁਖਨਿ ਬ੍ਰਿੰਦ।ਸੁੰਦਰ ਦੀਹ ਸਰੀਰ ਜਿਸ ਬਰ[2] ਸ੍ਰੀ ਹਰਿ ਗੋਬਿੰਦ ॥ ੬ ॥ ਸੈਯਾ ਛੰਦ ॥ ਸੁਨਿ ਦਿਵਾਨ ਜੀ ਭਾਗ ਆਪਨੇ ਜਗ ਮਹੁੰ ਸਭਿ ਤੇ ਧੰਨ ਨਿਹਾਰਿ। ਜਿਸ ਕੋ ਭਯੋ ਜਮਾਤਾ ਐਸੋ ਸੇਵਹਿ ਮਿਲਿਕੈ ਲੋਕ ਹਜ਼ਾਰਿ। ਸੁਧਾ ਸਰੋਵਰ ਮਹਿਂ ਹਰਿਮੰਦਰ ਧਨ ਲਗਾਇ ਗਨ ਕੀਨਸਿ ਤਯਾਰਿ। ਤਿਸ ਮਹਿ ਬੈਠਿ ਸੁਹਾਵਤ ਨਿਤਪ੍ਰਤਿ ਚਹੁੰਦਿਸ਼ਿ ਕੀ ਸੰਗਤ ਦੇ ਕਾਰ' ॥ ੭ ॥ ਚੰਦੂ ਸੁਨਤਿ ਅਨਖ ਕੋ ਕਰਿ ਕੈ ਦਰਬ ਜਾਤਿ ਕੋ ਉਰ ਹੰਕਾਰ। ਨੀਕ ਨ ਮਾਨੀ ਕੀਨਿ ਬਖਾਨੀ 'ਨਹਿਂ ਜਾਨੀ ਤੁਮ ਨੇ ਨਿਰਧਾਰਿ। ਸਦਨ ਅਢਾਈ[3] ਉੱਤਮ ਖੱਤ੍ਰੀ ਮੈਂ ਤਿਨ ਮੇਂ ਊਚੀ ਕੁਲਿ ਚਾਰੁ। ਸੋਢੀ ਬੰਸ ਛੀਨ ਸੌ ਖੱਤ੍ਰੀ ਨੀਵੇਂ ਥਲ ਹਮ ਤੇ ਉਰਧਾਰਿ ॥ ੮ ॥ ਹਮ ਉੱਤਮ ਚੌਬਾਰੇ ਸਮ ਹੈਂ ਸਭਿ ਘਰ ਤੇ ਊਚੋ ਜਿਮਿ ਹੋਇ। ਕਹਾਂ ਛੀਨ ਹਮ ਤੇ ਬਹੁ ਨੀਚ ਜਥਾ ਸਦਨ ਕੀ ਮੋਰੀ ਜੋਇ।

[1] ਸੁੰਦਰਤਾ। [2] ਵਰ ਦਾ ਬਾਲ (ਅਵਸਥਾ ਵਿਚ ਹੀ) ਸੁਹਣਾਂ ਲੰਮਾਂ ਸਰੀਰ ਹੈ। [3] ਢਾਈ ਘਰ, ਖੱਤ੍ਰੀਆਂ ਦੀ ਇਕ ਜਾਤ ਦੀ ਵੰਡ ਹੈ।

*ਇਕ ਬ੍ਰਾਹਮਨ ਸਭ ਤੋਂ ਵੱਡੀ ਉਪਮਾ ਅਪਣੇ ਨਿਸ਼ਚੇ ਵਿੱਚ ਇਹੋ ਹੀ ਦੇ ਸਕਦਾ ਹੈ।

ਤਨਿਯਾ ਈਂਟ ਚੁਬਾਰੇ ਕੀ ਮਮ[1] ਮੋਰੀ ਸਮ ਕੁਲ ਮਹਿ ਦੀ ਸੋਇ। ਜਥਾ ਜੋਗ ਨਹਿਂ ਕਛੁ ਬਿਚਾਰਨੋ ਅਸਮੰਜਸ ਜਾਨੈ ਸਭਿ ਕੋਇ॥੯॥ ਈਂਟ ਚੁਬਾਰੇ ਕੀ ਸਭਿ ਸਿਰ ਪਰਿ ਮੋਰੀ ਲਗੀ ਜੁ ਸਭਿ ਤੇ ਨੀਵ’। ਤੀਨ ਬਾਰ ਤਕਰਾਰ ਕਰਨੋ ਇਮ ਪੁਨ ਬੋਲਨੋ ‘ਧਨ ਕਨਾ ਢਿਗ ਥੀਵ[2]’। ਗੁਜਰ ਫਕੀਰਨਿ ਜੈਸੀ ਤਿਸ ਕੀ ਪੂਜਾ ਲੇਹਿ ਅਹਾਰ ਕਰੀਵ[3]। ਆਨਿ ਚਢਾਵਹਿਂ ਤੌ ਧਨ ਪਾਵਹਿਂ ਨਾਂਹਿ ਤ ਬੈਠੇ ਰਹੈਂ ਸਦੀਵ॥੧੦॥ ਦੇਸ਼ ਪਰਗਨਾ ਨਹੀਂ ਅਜਾਰੈ[4] ਨਹਿਂ ਦਿਵਾਨ ਕਿਸਿ ਹੀ ਮਹਿਪਾਲ। ਨਹੀਂ ਘਨੋ ਬਿਵਹਾਰ ਚਲਾਵਹਿਂ,ਜਹਿਂ ਤੇ ਆਵਹਿ ਦਰਬ ਬਿਸਾਲ।ਮੈਂ ਦਿਵਾਨ ਬਡ ਪਾਤਿਸ਼ਾਹਿ ਕੋ ਜਿਤ ਕਿਤ ਮੇਰੋ ਹੁਕਮ ਅਟਾਲ[5]। ਮਹਾਂ ਪਿਦਾਇਸ਼ਿ ਧਨ ਕੀ ਮੇਰੈ ਡਰਤਿ ਲੋਕ ਮੁਝ ਲਖੈਂ ਕਰਾਲ ॥ ੧੧ ॥ ਧਾਂਤੇ ਭੀ ਮਮ ਸਮ ਕੋ ਨਾਂਹਿਨ, ਤੁਮ ਨੇ ਕੀਨਸਿ ਕਹਾਂ ਬਿਚਾਰ?।ਜਾਤਿ ਨਹੀਂ ਬਿਵਹਾਰ ਪਛਾਨਨੋ ਨਹਿ ਜਾਨਨੋ ਮੁਝ ਜਥਾ ਉਦਾਰ[6]। ਹੁਇ ਅਨਜਾਨ ਬਖਾਨਹੁ ਮਹਿਮਾ ਕਨਾ ਤਿਸ ਕੋ ਤੁਮ ਲੀਨਿ ਨਿਹਾਰ। ਸਿਖ ਰੋਕਨਿ ਕੀ ਭੀਰ ਰਹੈ ਢਿਗ ਇਹ ਪ੍ਰਭਾਵ ਇਕ ਕੀਨਿ ਉਚਾਰ॥੧੨॥ਕਰਨੋ ਸੁ ਕਰਨੋ ਮਾਨਿ ਮੈਂ ਲੀਨਸਿ ਇਸਕੇ ਹੇਤੁ ਸੁਨਹੁ ਦੇ ਕਾਨ। ਸੁਤਾ ਸਬੰਧ ਕਰਨਿ ਕੇ ਕਾਰਨਿ ਪਠਹਿ ਬਿੱਪ੍ਰ ਕੋ ਅਪਨੇ ਥਾਨ। ਜਹਿਂ ਕਰ ਆਇ ਉਚਿਤਸੋ ਮਾਨਨਿ ਕਰਨੋ ਸਬੰਧ ਜਿ ਦੇਧਬਖਾਨ[7]।ਨਹਿ ਮਾਨਹਿ ਤੌ ਦੋਸ਼ ਲਗਹਿ ਤਿਹ ਤਨਿਯਾ ਪਤਿ ਕੋ ਦੂਤੀਆ ਠਾਨਿ ॥੧੩॥ ਪ੍ਰਥਮ ਕਹਨੋ ਜਹਿਂ ਪਤਿ ਸੋ ਹੋਯਹੁ ਧਾਂਤੇ ਤੁਮ ਨੇ ਕੀਨਸਿ ਜੋਇ। ਕੁਲ ਹੁਇ ਹੀਨ ਦਰਬ ਤੇ ਹੀਨ ਜੁ,ਭਯੋ ਜਮਾਤਾ ਅਬਿ ਮਮ ਸੋਇ। ਜਗਤ ਰੀਤਿ ਬਿਗਰਹਿ ਅਬਿ ਫੇਰੇ[8]ਭਲਾ ਨ ਮਾਨਹਿਂਗੇ ਸੁਨਿ ਕੋਇ। ਅਪਨਿ ਥਾਨ ਕਰਿ[9] ਨਾਤੇ ਹਿਤ ਮੈਂ ਪਠਨੋ ਬਿੱਪ੍ਰ ਤਵ ਕਰਨੋਸੁ ਹੋਇ[10]’॥੧੪॥ਇੱਤਯਾਦਿਕ ਕੁਛ ਅਪਰ ਬਡਾਈ ਅਪਨੀ ਕਹੀ ਧਾਰਿ ਹੰਕਾਰ। ਕਹਨੋ ‘ਸਗਨ ਕੋ ਅਬਿ ਲੇ ਗਮਨਹੁ ਜਥਾ ਜੋਗ ਜੈਸੋ ਬਿਵਹਾਰ’। ਚੰਦੂ ਦਾਰਾ ਨੇ ਸਭਿ ਦੀਨਸਿ ਚਲਨੋ ਪੰਥ ਦਿਜ ਆਨੰਦਧਾਰਿ।–ਸਮਧੀ ਮਿਲੇ ਮਹਾਤਮ ਜਾਨੈ[11] ਅਬਿ ਦਿਵਾਨ

[1]ਮੇਰੀ ਪੁੱਤ੍ਰੀ। [2]ਧਨ ਕੋਲ ਕੀ ਹੋਣਾ ਹੈ। [3]ਕਰਦੇ ਹੋਣਗੇ। [4]ਠੇਕਾ। [5]ਅਟੱਲ ਹੈ। [6]ਭਾਵ, ਅਮੀਰ। [7]ਧੀ ਦਾ ਨਾਤਾ ਕਰਨ ਲਈ ਅਪਣੇ ਥਾਂ ਬ੍ਰਹਮਨ ਨੂੰ ਘੱਲੇ, ਜਿੱਥੇ ਉਹ ਨਾਤਾ ਕਰ ਆਵੇ ਠੀਕ ਮੰਨ ਲਵੇ, ਜੇ ਉਹ ਕਹਿ ਦੇਵੇ ਕਿ ਮੈਂ ਨਾਤਾ ਕਰ ਆਯਾ ਹਾਂ। [8]ਮੋੜਿਆਂ। [9]ਅਪਨੀ ਥਾਂ ਕਰਕੇ। [10](ਜੋ) ਤੈਂ ਕੀਤਾ ਸੋ ਹੋਵੇ। [11]ਬ੍ਰਹਮਨ ਬਿਚਾਰਦਾ ਹੈ ਕਿ ਕੁੜਮ ਮਿਲਿਆਂ ਚੰਦੂ ਉਨ੍ਹਾਂ ਦੇ ਮਹਾਤਮ ਨੂੰ ਸਮਝੇਗਾ......।

ਇਮ ਕਰਤਿ ਉਚਾਰਿ –॥ ੧੫ ॥ ਜਬਿ ਚੰਦੂ ਗੁਰ ਨਿੰਦ ਉਚਾਰੀ ਕੌਤਿਕ ਗੁਰੁ ਸਿੱਖ ਹੁਤੇ ਸੁ ਪਾਸਿ। ਭਈ ਸੰਝਿ ਸਭਿ ਸੰਗਤਿ ਇਕਠੀ ਧ੍ਰਮਸਾਲਾ ਮਹਿਂ ਭਜਨ ਪ੍ਰਕਾਸ਼[1]।ਸਭਿ ਮੈਂ ਬਿਦਤਿ ਕੀਨਿ ਬਿਰਤੰਤ ਸੁ 'ਸ਼ਾਹੁ ਸਚਿਵ ਜਿਹ ਸੁਮਤਿ ਬਿਨਾਸ਼[2]। ਨਿਜ ਤੇ ਲਘੁ ਕਹਿ ਨਾਤਾ ਭੇਜਨੋ ਸੁਤਾ ਆਪਨੀ ਕੋ ਨਿਰਜਾਸ ॥ ੧੬ ॥ ਜਰੀ ਨ ਜਾਇ ਅਜੋਗ ਕਹੀ ਜਿਮ, ਸਭਿ ਸੰਗਤਿ ਸੁਨੀਯਹਿ ਮਨ ਲਾਇ। ਤੁਮਹਿ ਉਚਿਤ ਸੁਧਿ ਲਿਖਿਬੇ ਗੁਰੁ ਕੋ ਖੱਤ੍ਰੀ ਪਤਿਤ,ਨ ਭਗਤਿ ਨ,ਭਾਇ। ਧਨ ਮਦ ਤੇ ਅੰਧਾ ਬਡ ਦੁਰਮਤਿ ਤੁਮ ਮਹਿਂ ਨਹੀ ਭਾਵਨਾ ਲਜਾਇ। ਕਰੇ ਅਰੋਪਨਿ ਦੋਸ਼ ਮੂਢ ਮਤਿ ਅਪਨੋ ਆਪਿ ਜਾਨਿ ਅਧਿਕਾਇ'॥ ੧੭ ॥ ਸੁਨਿ ਸਿੱਖਨਿ ਸਭਿ ਸਹੇ ਨ ਕੈਸੇ ਮਸਲਤਿ ਕਰਿਕ ਭਏ ਇਕੰਤ। 'ਛਪਿਕੈ ਲਿਖਹੁ, ਨ ਸੁਨਹਿ ਦੁਸ਼ਟ ਕਿਸ[3]', ਜੈਸੇ ਇਹਾਂ ਭਯੋ ਬਿਰਤੰਤ'। ਲਗੇ ਲਿਖਨਿ ਅਰਦਾਸ ਆਪਨੀ 'ਸ਼੍ਰੀ ਸ਼੍ਰੀ ਸ਼੍ਰੀ ਸਤਿਗੁਰ ਭਗਵੰਤ !। ਉਪਕਾਰੀ ਜਗ ਤਾਰਨ ਸਮਰਥ ਹਰਿ ਅਵਤਾਰ ਸਹਾਇਕ ਸੰਤ ॥ ੧੮ ॥ ਲਿਖਤੁਮ[4] ਸਭਿ ਦਿੱਲੀ ਕੀ ਸੰਗਤਿ ਸਤਿਗੁਰ ਕੇ ਸਨਮੁਖ ਅਰਦਾਸਿ। ਸ਼ਾਹਿ ਦਿਵਾਨ ਸੁਤਾ ਕੋ ਨਾਤਾ ਭੇਜਨੋ ਅਹੈ ਤੁਮਾਰੇ ਪਾਸਿ।ਆਪ ਹੰਕਾਰੀ ਬਨਯੋ ਚੁਬਾਰਾ ਤੁਮਹਿ ਕਹਯੋ ਮੋਰੀ ਸੰਕਾਸ[5]। ਬਿਨ ਸ਼ਰਧਾ ਤੇ ਮੂਰਖ ਬੋਲਯੋ ਇੱਤਯਾਦਿਕ ਨਿੰਦਾ ਕਰਿ ਰਾਸ ॥੧੯॥ਹਮ ਕੋ ਨਹਿਂ ਸੁਖਾਇ ਤਿਸ ਕਹਿਬੋ ਬਸਿ ਨਹਿਂ ਚਲਯੋ ਸੁ ਲਿਖਯੋ ਬ੍ਰਿਤੰਤ। ਸੁਤਾ ਨ ਸਾਕਤ ਕੀ ਤੁਮ ਲੀਜਹੁ ਇਹ ਸੰਗਤਿ ਕੋ ਅਹੈ ਮਤੰਤ[6]'। ਪਠਯੋ ਦੂਤ 'ਤੁਰਨਿ ਚਲਿ ਪਹੁੰਚਹੁ ਜਬਿ ਲੌ ਬਿੱਪ੍ਰ ਨ ਤਿਲਕ ਕਰੰਤਿ। ਤਬਿ ਲੌ ਸੁਨਿ ਦਿਹੁ ਸ਼੍ਰੀਸਤਿਗੁਰੁ ਕੋ ਜਥਾ ਦੁਸ਼ਟ ਜਾਨਹਿਂ ਭਗਵੰਤ[7]' ॥੨੦॥ ਪਠੇ ਦਿਵਾਨ ਬਿੱਪ੍ਰ ਅਰੁ ਨਾਊ ਭਈ ਛੀਂਕ ਚਲਤੇ ਅਗੁਵਾਇ। ਬਾਮ ਅੰਗ ਫਰਕਤਿ ਦਿਜ ਜਾਨੇ–ਹੋਇ ਬਿਘਨ ਕੋ ਲਖਯੋ ਨ ਜਾਇ[8]–। ਬਿਨ ਉਤ-ਸਾਹ ਗਵਨ ਕੋ ਠਾਨਤਿ ਨਹੀਂ ਨੀਕਤਾ ਕਿਤ ਲਖਿ ਪਾਇ[9]। ਰਾਮਦਾਸ ਪੁਰਿ ਆਇ ਪ੍ਰਵੇਸ਼ੇ ਸੁਧਿ ਸਤਿਗੁਰੁ ਕੌ ਦੀਨਿ ਸੁਨਾਇ॥੨੧॥ਜਬਿ ਤੇ ਪ੍ਰਥਮ

[1]ਸਿਮਰਨ ਕਰਨ ਲਈ। [2]ਬਾਦਸ਼ਾਹ ਦੇ ਮੰਤ੍ਰੀ (ਦੀ) ਜਿਸਦੀ ਸ੍ਰੇਸ਼ਟ ਮਤੀ ਨਾਸ਼ (ਹੋ ਗਈ ਹੈ)। [3]ਕਿਸੇ ਪ੍ਰਕਾਰ। [4]ਲਿਖਦੀ ਹੈ। [5]ਸਦਰਸ਼। [6]ਸਲਾਹ। [7]ਭਾਵ–ਗੁਰੂ ਸਾਹਿਬ ਜੀ (ਚੰਦੂ ਦੀ) ਦੁਸ਼ਟਤਾ ਨੂੰ ਜਾਣ ਲੈਣ। [8]ਜਾਣਿਆ ਨਹੀਂ ਜਾਂਦਾ। [9]ਨਹੀਂ ਚੰਗਿਆਈ ਕੋਈ ਦੇਖੀ।

ਆਨਿ ਸੁਧਿ ਦੀਨਿਸ ਤਬਿ ਤੇ ਸ੍ਰੀ ਰੰਗਾ ਸੁਖ ਮਾਨਿ। ਨਿਤਪ੍ਰਤਿ ਪੋਸ਼ਿਸ਼ ਬਰਨ ਬਰਨ ਕੀ ਸੁਤ ਕੋ ਪਹਿਰਾਵਹਿ ਰੁਚਿ ਠਾਨਿ।ਮੁਕਤਾ[1] ਮਾਲਬਿਸਾਲ ਗਰੇ ਮਹਿਂ ਕੰਚਨ ਜਰੇ ਜਵਾਹਰਿ ਜਾਨਿ। ਅੰਗਦ[2] ਮਹਿਂ ਹੀਰੇ ਬਹੁ ਮੋਲੇ ਨਵਰਤਨੋ ਦਮਕਤਿ ਦੁਤਿ ਖਾਨਿ ॥ ੨੨ ॥ ਛਾਪ ਛਲਾਯਨਿ ਕੰਚਨ ਕੇ ਬਹੁ ਖਚੇ ਰਤਨ ਸੁੰਦਰ ਕਰ ਮਾਂਹਿ। ਅੰਕ ਬਿਠਾਇ ਬਦਨ ਕੋ ਦੇਖਤਿ ਕਰਤਿ ਦੁਲਾਰ ਮੋਦ ਉਪਜਾਹਿ। ਰਲੀਆਂ[3] ਕਰਹਿ ਨਵੀਂ ਨਿਤ ਬਹੁਤੀ ਤ੍ਰਿਯਾ ਵਧਾਈ ਆਵਤਿ ਪ੍ਰਾਹਿਂ[4]। ਦੇਤਿ ਆਸ਼ਿਖਾ 'ਨੰਦਨ ਤੇਰੋ ਜੁਗੁ ਜੁਗੁ ਜੀਵਹੁ ਦੁਖ ਕਬਿ ਨਾਂਹਿ'॥੨੩॥ਰੰਦ੍ਰ ਸੁਤਾ ਸਬੰਧ ਪ੍ਰਤੀਖਤਿ[5] "ਕਬਿ ਆਵੇ-ਦਿਜਬਰ ਇਸ ਥਾਇਂ। ਤਿਸ ਦਿਨ ਪਰ ਬਲਿਹਾਰ ਸਖੀ ਰੀ ਜਬਿ ਮੇਰੋ ਸੁਤ ਤਿਲਕ ਕਢਾਇ।ਉਤਸਵ ਰਚੈਂ ਅਨੇਕ ਬਿਧਨਿ ਕੇ ਢੋਲਕ ਬਜਹਿ, ਨਾਗਰੀ[6] ਗਾਇਂ। ਜਗ ਗੁਰੁ ਬਖਸ਼ਿਸ਼ ਦੀਨਨਿ ਕਰਿ ਹੈਂ, ਮਚਹਿ ਕੁਲਾ-ਹਲ ਨਰ ਸਮੁਦਾਇ'॥੨੪॥ਦੋਹਰਾ॥'ਆਜ ਕਾਲ ਦਿਜ ਆਇ ਹੈ,ਉਤਸਵ ਰਚਹਿਂ ਬਿਸਾਲ'।ਇਮ ਸਖੀਅਨਿ ਮਹਿਂ ਬੈਠਿ ਕਰਿ ਰੰਗਾ ਚਹੇ ਉਤਾਲ॥ ੨੫॥ ਸੈਯਾ ਛੰਦ॥ ਦਿਜ ਦਿੱਲੀ ਤੇ ਆਇ ਸੁਧਾਸਰ ਸ਼੍ਰੀ ਅਰਜਨ ਸੁਨਿ ਕੈ ਕਹਿ ਦੀਨਿ। 'ਗਮਨਹੁ ਦਾਸ ਜਥੋਚਿਤ ਸੇਵਾ ਕਰਹੁ ਭਲੋ ਜੈਸੇ ਚਿਤ ਚੀਨਿ। ਮੋਦਕ ਆਦਿਕ ਦਿਹੁ ਪਕਵਾਨਾ[7] ਸੂਖਮ ਚਾਵਰ ਘ੍ਰਿਤ ਮਲ ਹੀਨਿ'।ਰੁਚਿਰ ਪ੍ਰਯੰਕ ਦਏ ਪਹੁੰਚਾਈ ਆਸਤਰਨਿ ਸੋਂ ਛਾਦਨਿ ਕੀਨਿ॥ ੨੬॥ ਦੋਹਰਾ॥ ਖਰੇ ਕਰੇ ਢਿਗ ਦਾਸ ਗਨ ਸੇਵਾ ਸਰਬ ਪ੍ਰਕਾਰ। ਕਰਿਵਾਈ ਸ਼੍ਰੀ ਸਤਿਗੁਰੁ ਲਖਿ ਲੌਕਿਕ ਬਿਵਹਾਰਿ ॥ ੨੭ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਗਾਈ ਕੋ ਪ੍ਰਸੰਗ' ਬਰਨਨੰ ਨਾਮ ਤੀਸਰੋ ਅੰਸੂ ॥ ੩ ॥

## ੪. [ਸਗਾਈ ਦੇ ਤਿਲਕ ਦੀ ਬਿਲਕੁਲ ਤਿਆਰੀ]।

ਦੋਹਰਾ॥ ਗਮਨੀ ਸੁਧਿ ਰੰਗਾ ਨਿਕਟ 'ਲਾਗੀ ਸੋ ਅਬਿ ਆਇ'। ਸ਼੍ਰੀ ਜਗ ਗੁਰੁ ਸੋਂ ਬੂਝਿ ਕੇ ਉਤਸਵ ਕੀਨਿ ਸੁਹਾਇ ॥੧॥ ਚੌਪਈ॥ ਨਾਰਿ ਸੁਹਾਗਨਿ ਬ੍ਰਿੰਦ ਹਕਾਰੀ।ਬਸਨ ਬਿਭੂਖਨ ਸੁੰਦਰ ਧਾਰੀ।ਮੰਗਲ ਮੂਲ ਧਰਾਯੋ ਢੋਲਿ। ਬਾਜਨਿ ਲਗਯੋ ਗਾਇ ਸੁਠਿ ਬੋਲਿ॥੨॥ਲਘੁ ਨਿਸ਼ਾਨ ਅਰੁ ਬਜੀ ਨਫੀਰੈਂ[1]। ਪਹਿਰੈਂ ਚੀਰ ਨਵੀਨ ਸਰੀਰੈਂ। ਕੋਕਿਲ ਕੰਠੀ ਮਿਲਿ ਮਿਲਿ ਟੋਲੀ। ਉਮਗ

---

[1]ਬੁਹੋਟੇ। [2]ਖੁਸ਼ੀਆਂ। [3]ਆਕੇ ਕਹਿੰਦੀਆਂ ਹਨ। [4](ਮਾਤਾ) ਉਡੀਕਦੀ ਹੈ। [5]ਇਸਤ੍ਰੀਆਂ। [6]ਤਲੀਆਂ ਹੋਈਆਂ ਚੀਜ਼ਾਂ, ਪੂੜੀਆਂ ਆਦਿਕ। [7]ਤੂਤੀਆਂ।

ਅਨੰਦ ਬਧਾਈ ਬੋਲੀ॥੩॥ਮਾਨਿ ਸੌ ਗੁਨੀ ਸੀਸ ਚਢ਼ਾਵਤਿ। ਰੀਗਾ ਅਨੰਦ ਕਹਯੋ ਨਹਿਂ ਜਾਵਤਿ।ਬਾਦਿਤ ਬਜਤਿ ਹਰਖ ਭਰਪੂਰਾ। ਜਹਿਂ ਕਹਿਂ ਉਤ-ਸਵ ਹੋਵਤਿ ਰੂਰਾ॥੪॥ਸੂਖਮ ਬਸਨ ਕੁਸੁੰਭੀ ਬਰਨ।ਪਹਿਰਨਿ ਕਰੇਰੁਚਿਰ ਆਭਰਨ[1]।ਮਧੁਰ ਬਚਨ* ਤੇ ਚੰਪਕ ਬਰਨੀ[2]। ਗਾਰੀ ਦੇਤਿ† ਮਿਲੀ ਗਨ ਤਰੁਨੀ॥੫॥ਪੂਰਨ ਭਵਨਭਯੋ ਮੁਦ ਠਾਨਤਿ।ਸਭਿਹਿਨਿ ਕੌ ਰੀਗਾ ਸਨਮਾ-ਨਤਿ।ਮ੍ਰਿਦੁਲ ਗਿਰਾ ਤੇ ਨਿਕਟਿ ਬਿਠਾਵਤਿ।ਉਮਗਉਮਗ ਸਗਰੀ ਤ੍ਰਿਯ ਗਾਵਤਿ॥੬॥ਕਹੈਂ ਬ੍ਰਿੰਦ ਨਰ ਨਾਰੀ ਐਸੇ। 'ਬਿਤਹਿ ਜਾਮਨੀ ਤੂਰਨ ਕੈਸੇ। ਹੋਤਿ ਪ੍ਰਾਤਕੇ ਉਤਸਵ ਨਾਨਾ। ਮੰਗਲ ਕੌਤਿਕ ਪਿਖਹਿਂ ਮਹਾਨਾ॥੭॥ ਸਭਿ ਤੇ ਹੈਂ ਬਡਿਭਾਗ ਹਮਾਰੇ।ਸ੍ਰੀ ਹਰਿ ਗੋਬਿੰਦ ਚੰਦ ਨਿਹਾਰੇ।ਸ਼ਾਦੀ ਕੋ[3] ਨਿਕ-ਸਾਵਹਿਂ ਟੀਕਾ। ਮਾਨੁਖ ਜਨਮ ਹੋਇ ਹਮ ਨੀਕਾ' ॥੮॥ ਲੇਨਿਹਾਰ ਤ੍ਰਿਯ ਆਵਹਿ ਕੇਈ। ਹਰਖ ਧਰਤਿ ਰੀਗਾ ਧਨ ਦੇਈ। ਕਿਸਹੂੰ ਬਸਨ ਦੇਤਿ ਹਿਤ ਧਰੈ।ਕਿਸੈ ਬਿਭੂਖਨ ਦੇਬੋ ਕਰੈ॥੯॥ਕਿਸਹੂੰ ਦੇਤਿ ਅਧਿਕ ਮਿਸ਼ਟਾਨ। ਕਿਹ ਸੋਂ ਮਾਧੁਰ ਕਰਤਿ ਬਖਾਨ। ਭਈ ਪ੍ਰਥਮ ਸ਼ਾਦੀ ਜਗ ਗੁਰ ਕੋ।ਦੇਤਿ ਚੌਗੁਨੋ ਧਨ ਮੁਦਿ ਕਰਿ ਕੈ॥੧੦॥ ਬਾਦਤਿ ਕੇਰਿ ਬਜਾਵਨ ਹਾਰੇ। ਅਪਰ ਕਿਤੇ ਜੋ ਜਾਚਿਕ ਦ੍ਵਾਰੇ। ਡੂਮ ਭਾਟ ਜੁਤਿ ਦੇਖਿ ਸਰਬ ਕੋ। ਲੇਤਿ ਬਧਾਈ ਦੇਤਿ ਦਰਬ ਕੋ॥੧੧॥ਦੀਪਮਾਲ ਤਿਸਕਾਲ ਬਿਸਾਲਾ। ਹੋਤਿ ਭਈ ਸਭਿ ਥਾਨ ਉਜਾਲਾ।ਸੁਧਾ ਸਰੋਵਰ ਸ੍ਰੀ ਹਰਿਮੰਦਰ।ਪੁਰਿ ਅਰੁ ਬਿਪਨੀ[4] ਕੇ ਥਲ ਸੁੰਦਰ॥੧੨॥ਜਨੁ ਉਤਸਵ ਧਰਿ ਕਰਿ ਨਿਜ ਰੂਪ। ਰਾਮਦਾਸ ਪੁਰਿ ਆਇ ਅਨੂਪ। ਮੰਗਲ ਰੀਤਿ ਜਿਤਿਕ ਜਗ ਅਹੈ। ਸਭਿ ਹੀ ਕਰੀ ਜਥਾ ਬ੍ਰਿਧ ਕਹੈਂ[5]॥੧੩॥ ਖਾਨ ਪਾਨ ਕਰਿ ਕੈ ਨਰ ਨਾਰੀ। ਗੁਰੁ ਘਰ ਮੰਗਲ ਤੇ ਮੁਦ ਧਾਰੀ।ਨਾਨਾ ਗੀਤਨਿ ਗਾਇ ਸੁਨਾਵੈਂ। ਗਾਰੀ ਦੇਤਿ† ਅਧਿਕ ਮਨ ਭਾਵੈਂ॥

---

[1]ਗਹਿਣੇ। [2]ਚੰਬੇ ਵਤ ਰੰਗ ਵਾਲੀਆਂ। [3]ਖੁਸ਼ੀ ਭਾਵ ਮੰਗਣੀ ਦਾ। [4]ਮੰਡੀ ਭਾਵ ਬਜ਼ਾਰ ਦੁਕਾਨਾਂ। [5]ਜਿਵੇਂ ਵਡਿਆਂ ਨੇ ਕਹੀ। (ਅ)ਬਾਬਾ ਬੁੱਢਾ ਜੀ ਨੇ ਜੋ ਕਹੀ। *ਪਾ:-ਬਰਨ।

†ਗੁਰਬਾਣੀ ਗਾਇਨ ਦੇ ਉਪਦੇਸ਼ਟਾ ਸਤਿਗੁਰੂ ਦੇ ਗ੍ਰਿਹ 'ਗਾਲੀਆਂ ਦੇਣੀਆਂ' ਕਵੀ ਜੀ ਦੇ ਵਕਤ ਦੇ ਪ੍ਰਚਲਤ ਰਿਵਾਜ ਦਾ ਵਰਣਨ ਭਾਵੇਂ ਹੋਵੇ, ਪਰ ਅਸਲ ਗਲ ਇਹ ਨਹੀਂ ਜਦ ਕਿ ਛੇਵੇਂ ਸਤਿਗੁਰੂ ਜੀ ਦੇ ਅਵਤਾਰ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਿਖਿਆ ਹੈ ਕਿ:-'ਗੁਰਬਾਣੀ ਸਖੀ ਅਨੰਦੁ ਗਾਵੈ' [ਆਸਾ ਮ: ੫] ॥ ਅਰਥਾਤ ਗੁਰਬਾਣੀ ਘਰ ਵਿਚ ਸਖੀਆਂ ਗਾਂਦੀਆਂ ਹਨ, ਤਾਂ ਕੁੜਮਾਈ ਦੇ ਸਮੇਂ ਗਾਲੀਆਂ ਕਿੱਥੋਂ ਆ ਸਕਦੀਆਂ ਸਨ।

੧੪॥ ਅਰਧ ਰਾਤਿ ਲਗਿ ਗਾਵਤਿ ਰਹੀ। ਪ੍ਰਾਤ ਪ੍ਰਤੀਖਤਿ ਨਿੰਦ੍ਰਾ ਲਹੀ।
ਕੋ ਹਰਖਤਿ ਬਹੁ ਸੁਪਤਜੋ ਨਾਂਹੀ। ਦੇਖਹਿਂ ਉਤਸਵ ਮੁਦ ਉਰ ਮਾਂਹੀ॥
੧੫॥ਜਾਮ ਜਾਮਨੀ ਸ੍ਰੀ ਗੁਰੁ ਜਾਗੇ। ਕ੍ਰਿਯਾ ਸੌਚ ਸਭਿ ਕਰਿਬੇ ਲਾਗੇ॥ ਸ੍ਰੀ
ਹਰਿ ਮੰਦਿਰ ਕੋ ਇਸ਼ਨਾਨ॥ਫਰਸ਼ ਫਨੂਸ[1]ਕਏ ਸਵਧਾਨ॥੧੬॥ ਗਾਵਤਿ
ਰਾਗੀ ਆਸਾਵਾਰ। ਰਾਗਰਾਗਨੀ ਸ਼ਬਦ ਮਝਾਰ। ਸ੍ਰੀ ਪਰਮੇਸ਼ੁਰ ਸਿਮਰਿ
ਬਿਸਾਲਾ॥ਸੁਖਦਾਯਕ ਗਾਯਕ ਸਭਿ ਕਾਲਾ॥੧੭॥ ਸਤਿਗੁਰੁ ਬੀਚ ਬਿਰਾ-
ਜੇ ਜਾਇ। ਸਿੱਖਨਿ ਕੋ ਸਰੂਪ ਦਿਖਲਾਇ। ਕਰੇ ਨਿਹਾਲ ਅਧਿਕ ਫਲ
ਦੀਨਿਸਿ। ਮਾਨੁਖ ਜਨਮ ਲਾਭ ਸਿਖ ਲੀਨਿਸ[2] ॥ ੧੮ ॥ ਪ੍ਰਾਤ ਹੋਤਿ ਲੌ
ਕਿਰਤਨ ਹੋਯੋ॥ਸਿਖ ਸੰਗਤਿ ਗੁਰੁ ਦਰਸ਼ਨ ਜੋਯੋ॥ ਦਿਵਸ ਚਢੇ ਦਿਜਬਰ
ਕਹਿ ਸੋਇ॥'ਲੇਹੁ ਬੁਲਾਇ ਜੋਤਕੀ[3] ਜੋਇ ॥ ੧੯ ॥ ਥਿੱਤੀ ਵਾਰ ਮਹੂਰਤ
ਆਛੋ॥ ਤਿਸ ਕੋ ਸਾਥ ਪੂਛਬੋ[4]ਬਾਂਛੋ'॥ਸ੍ਰੀ ਅਰਜਨ ਤਬਿ ਲੌਕਿਕ ਰੀਤਿ*।

[1]ਵਿਛਾਈ ਤੇ ਝਾੜ। [2]ਸਿੱਖਾਂ ਨੇ ਲਿਆ। [3]ਜੋਤਸ਼ੀ। [4]ਉਸ ਤੋਂ ਪੁੱਛਣਾ ਕਰੋ।

*ਕਵਿ ਜੀ ਦੇ ਸਮੇਂ ਲੌਕਿਕ ਰੀਤੀ ਦੇ ਨਾਮ ਹੇਠਾਂ ਸਿੱਖਾਂ ਦੇ ਵੇਤੇ ਘਰਾਣਿਆਂ ਵਿਚ ਬ੍ਰਾਹਮਣ ਪ੍ਰਵੇਸ਼ ਕਰ ਰਹੇ ਸਨ ਤੇ ਥਿੱਤ ਵਾਰ ਲਗਨ ਦੇ ਭਰਮਾਂ ਦਾ ਜਾਲ ਮੁੜ ਵਿਛਾ ਰਹੇ ਸਨ। ਇਸ ਵੇਲੇ ਜੇ ਕੋਈ ਚੰਗਾ ਸਿੱਖ ਮਨ੍ਹੇ ਕਰੇ ਤਾਂ ਪੋਲੇ ਜਹੇ 'ਇਹ ਐਵੇਂ ਲੋਕਾਚਾਰ ਹੈ' ਕਹਿਕੇ ਟਾਲ ਦਿੰਦੇ ਸਨ, ਆਪਣੇ ਸਮੇਂ ਦੀ ਇਹੋ ਬ੍ਰਿਤੀ ਕਵਿ ਜੀ ਨੇ ਸਤਿਗੁਰਾਂ ਦੇ ਵੇਲੇ ਬੀ ਪ੍ਰਵਿਰਤ ਖਿਆਲ ਕਰ ਲਈ ਹੈ। ਇਹ ਕਦੇ ਨਹੀਂ ਹੋ ਸਕਦਾ ਕਿ ਗੁਰ ਨਾਨਕ ਦੀ ਗੱਦੀ ਦੇ ਮਾਲਕ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਬਾਣੀ ਦੇ ਸੰਕਲਤ ਕਰਤਾ, ਆਪ ਬਾਣੀ ਦੇ ਬੋਹਿਥ, ਭਾਈ ਗੁਰਦਾਸ ਦੇ ਸਿਰਤਾਜ ਗੁਰੂ ਕਦੇ ਲਗਨਾਂ ਮਹੂਰਤਾਂ ਦੇ ਭਰਮ ਵਿਚ ਫਸਦੇ, ਅਰ ਲੌਕਿਕ ਰੀਤ ਨੂੰ ਆਪਣੇ ਬੱਧੇ ਅਸੂਲਾਂ ਦੇ ਸਾਹਮਣੇ ਕੋਈ ਥਾਂ ਦੇਂਦੇ। ਦੇਖੋ ਸ੍ਰੀ ਗੁਰੂ ਗ੍ਰੰਥ ਜੀ ਦੇ ਮਹਾਂ ਵਾਕ:—ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥ [ਆਸਾ ਮ: ੫] ਪੁਨਾ:—'ਨਾਮੁ ਹਮਾਰੈ ਸਉਣ ਸੰਜੋਗ' [ਭੈ ਮ: ੫] ॥ ਪੁਨਾ:—ਪ੍ਰਭੁ ਹਮਾਰੈ ਸਾਸਤ੍ਰ ਸਉਣ ॥ [ਭੈ ਮ: ੫] ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ [ਵਡ ਵਾਰ ਮ: ੧] ॥ ਗੁਰੂ ਅਰਜਨ ਦੇਵ ਜੀ ਦਾ ਆਪਣਾ ਸ੍ਰੀ ਮੁਖ ਵਾਕ ਹੈ "ਦੁਤੀਆ ਤਿਆਗੀ ਲੋਗਾ ਰੀਤਿ" [ਆਸਾ ਮ: ੫] ॥ ਜਦ ਗੁਰੂ ਜੀ ਲੋਕਾ ਰੀਤਿ ਆਪ ਦਸਦੇ ਹਨ ਕਿ ਅਸਾਂ ਤਿਆਗ ਦਿੱਤੀ ਹੈ ਤਾਂ ਫੇਰ ਕਿਸੇ ਹੋਰ ਸਬੂਤ ਦੀ ਲੋੜ ਨਹੀਂ ਹੈ। ਕੁੜਮਾਈ ਦੇ ਚਾਉ ਵਿੱਚ ਜੋ ਕੁਛ ਮਾਤਾ ਗੰਗਾ ਜੀ ਦਾ ਵਰਤਾਉ ਦੱਸਿਆ ਗਿਆ ਹੈ ਉਹ ਬੀ ਆਪਣੇ ਸਮੇਂ ਦੀਆਂ ਸਿਖ ਰਾਣੀਆਂ ਵਾਲਾ ਹੈ, ਪਤਿਬ੍ਰਤ ਧਰਮ ਦੀ ਮੂਰਤਿ, ਲੰਗਰ ਦੀ ਸੇਵਾ ਕਰਨੇ ਵਾਲੀ ਮਾਤਾ ਨਾਮ ਸਿਮਰਣ ਦੀ ਅਵਧੀ ਸਨ ਤੇ ਉਨ੍ਹਾਂ ਦੇ ਚਾਉ ਮਲ੍ਹਾਰ ਕਿਸੇ ਆਤਮ ਰੰਗ ਤੇ ਰਸਾਂ ਵਾਲੇ ਹੁੰਦੇ ਸਨ ਨਾਕਿ ਵਾਹਿਗੁਰੂ ਭੁਲਾਉਣ ਵਾਲੇ ਤੇ ਲੋਕਾਚਾਰੀ ਦੇ

ਸੁਨਿ ਦਿਜ ਤੇ ਕਰਿ ਆਨੰਦ ਚੇਤਿ ॥੨੦॥ ਤਤਛਿਨ ਗਨਕ ਹਕਾਰਨਿ ਕੀਨਾ।ਜੋਤਿਸ਼ਬਿਖੈ ਬਿਲੰਦ ਪ੍ਰਬੀਨਾ।ਚਾਵਰ ਥਾਲ[1]ਪੂਰਿ ਕਰਿ ਸਾਰੋ। ਪੁਨ ਤਿਸ ਬਿਖੈ ਦਰਬ ਕਿਛੁਡਾਰੋ॥੨੧॥ਪਰਿ ਦਿਜ ਆਗੈ ਬੂਝਨਿ ਕੀਨਾ।'ਪਿਖੋ ਮੁਹੂਰਤ ਦੋਸ਼ ਬਿਹੀਨਾ। ਹਰਿਗੁਵਿੰਦ ਕੀ ਹੋਇ ਸਗਾਈ। ਲਾਗੀ ਬੈਠੇ ਆਇ ਇਥਾਈਂ'॥੨੨॥ਸੁਨਤਿ ਗਨਕ ਹਰਖਾਇ ਬਿਚਾਰਾ। ਹੇ ਸਤਿਗੁਰੂ ਸਭਿ ਕੁਛ ਤੁਮ ਧਾਰਾ[2]। ਦਿਵਸ ਆਜ ਕੋ ਉੱਤਮ ਲਹੈ[3]। ਅਗਹਨ ਸੁਦੀ ਸਪਤਮੀ ਅਹੈ[4]॥੨੩॥ ਸਪਤ ਘਰੀ ਦਿਨ ਜਬਿ ਚਢਿ ਆਵੈ।ਉੱਤਮ ਸਮੋ ਲਗਨਿ[5] ਤਬਿ ਪਾਵੈ'।ਸੁਨਿ ਸਤਿਗੁਰ ਤਬਿ ਦਾਸ ਪਠਾਏ।ਸਕਲ ਸਮੱਗ੍ਰੀ ਤੂਰਨ ਲਜਾਏ ॥੨੪॥ ਮਹਾਂਦੇਵ ਕੋ ਪ੍ਰਥਮ ਬੁਲਾਯੋ। ਸਨਮਾਨਤਿ ਨਿਜ ਨਿਕਟਿ ਬਿਠਾਯੋ। ਸਮੈ ਉਚਿਤ ਬੋਲਤਿ ਮੁਸਕਾਵਤਿ[6]। ਕੁਲ ਕੀ ਰੀਤਿ ਬਿਲੰਦ ਬਤਾਵਤਿ॥੨੫॥ਪੁਰਿ ਕੇ ਪੈਂਚ ਹਕਾਰਨਿ ਕੀਨੇ।ਦਿਜਬਰ ਅਪਰ[7] ਬੁਲਾਇ ਪ੍ਰਬੀਨੇ। ਪੁਨਿ ਬਜਾਰ ਤੇ ਬਨਕ[8] ਬੁਲਾਏ। ਕਰਿ ਕਰਿ ਟੋਲਿ ਸਕਲ ਚਲਿਆਏ॥੨੬॥ਸਾਲੋ ਅਰੁ ਬੂੱਢਾਕਲਿਆਨਾ। ਉੱਮਰਸ਼ਾਹੁ ਮਹਾਨ ਦਿਵਾਨਾ। ਹੁਤੇ ਮਸੰਦ ਬਿਲੰਦ ਸੁ ਬ੍ਰਿੰਦ। ਆਇ ਬੰਦਨਾ ਕਰਿ ਕਰ ਬੰਦਿ ॥੨੭॥ਸਿਖ ਸੰਗਤਿ ਸੁਨਿਸੁਨਿ ਸਮੁਦਾਇ।ਲਗੀਸਭਾ ਸਭਿ ਰਹੀ ਸੁਹਾਇ। ਨੌਬਤ ਬਾਜਤਿ ਅਨੰਦ ਉਪਾਵਤਿ।ਮੰਗਲ ਸ਼ਬਦ ਕਲਾਵਤਿ[9] ਗਾਵਤਿ॥ ੨੮॥ ਬਜਹਿ ਨਫੀਰੀ[10] ਨਾਦ ਉਠਾਵੈਂ। ਠਾਂਢੇ ਭਾਟ ਕਬਿੱਤ ਸੁਨਾਵੈਂ।ਸ੍ਰੀ ਅਰਜਨ ਬਿਚ ਸਭਾ ਬਿਰਾਜੇ। ਜਿਮ ਉਡਗਨਿ ਮਹਿ ਨਿਸਪਤਿ ਸਾਜੇ ॥ ੨੯॥ ਚਮਰ ਢੁਰਤਿ ਹੈ ਬਾਰੋਬਰੀ।ਲੇ ਜਨੁ ਬਿਸਦ ਮਰਾਲ ਉਡਾਰੀ। ਸੇਤ ਬਸਤ੍ਰ ਸਤਿਗੁਰ ਗਰ ਪਾਏ। ਮਨੋ ਸਮੇਟ ਚੰਦ੍ਰਿਕਾ ਲਜਾਏ[11]॥੩੦॥ਸ਼ਾਂਤਿ ਸਰੂਪ ਸੁਸ਼ੀਲ ਸਧੀਰ।ਬਦਨ ਪ੍ਰਫੁੱਲਿਤਿਗੁਨੀਗਹੀਰ। ਪਠਜੋ ਦਾਸਤਬਿ* 'ਦਿਜ ਪਹਿ ਜਾਵੋਂ। ਸਮੋਂ ਨੀਕ ਅਬਿ ਲੇ ਕਰਿ ਆਵੋ'॥੩੧॥ ਗਜ਼ਾਨਵਾਨ ਸਿਖ ਸਭਾ ਮਝਾਰੇ।ਚਹੁੰਦਿਸ਼ਿ ਮਹਿੰ ਗੁਰੂ ਕੇ ਪਰਵਾਰੇ। ਬ੍ਰਹਮ ਲੋਕ ਮਹਿ ਬ੍ਰਹਮਾ ਜੈਸੇ।ਸੁਰਗਨ ਸਹਤ ਬਿਰਾਜਹਿਂ ਤੈਸੇ॥੩੨॥ਨਾਰ ਨਾਗਰੀ ਕੋਕਿਲ ਬੈਨੀ।ਗਾਵਹਿਂ ਗੀਤਿ ਪ੍ਰਫੁੱਲਿਤਿ ਨੈਨੀ।ਇਕ ਬੈਠੀ ਢਿਗ ਢੋਲ ਬਜਾਵੈਂ।

---

[1]ਜਾਵਲਾਂ ਦਾ ਥਾਲ। [2]ਧਾਰਨ ਕੀਤਾ ਭਾਵ ਰਚਿਆ ਹੈ। [3]ਜਾਣੀਦਾ ਹੈ। [4]ਮੱਘਰ ਸਪਤਮੀ ਚਾਨਣੇ ਪੱਖ ਦੀ। [5]ਲਗਨ ਦਾ। [6]ਬੁੱਲ੍ਹਾਂ ਵਿਚ ਹੱਸਕੇ। [7]ਹੋਰ। [8]ਬਾਣੀਏ ਭਾਵ ਵਿਹਾਰੀ ਲੋਕ। [9]ਨਾਵੇਂ ਧੋ,ਭੱਟ। [10]ਤੂਤੀਆਂ। [11]ਮਾਨੋਂ ਚਾਂਦਨੀ ਸਮੇਟ ਕਰਕੇ ਲਿਆਂਦੀ ਹੈ। *ਪਾ:-ਭਬ

ਮੰਗਲ ਗੀਤ ਸੁਨਾਇ ਸੁਨਾਵੈਂ*॥੨੩॥ਇਕਿ ਨਾਚਤਿ ਹੈਂ ਪਾਇ ਭਵਾਲੀ॥ ਬਿਹਸਿ ਬਜਾਵਤਿ ਹੈਂ ਇਕ ਤਾਲੀ[1]। ਰੁਣ ਰੁਣਾਟ ਭੂਖਨਿ ਝੁਨਕਾਰੇ। ਭਰੀ ਹਰਖ ਨਿਜ ਅੰਗ ਉਸਾਰੈ[2]॥੨੪॥ਇਮ ਘਰ ਵਹਿਰ ਅਨੰਦਬਿਸਾਲਾ। ਮਿਲੇ ਲੋਕ ਸ੍ਰੀ ਗੁਰੁ ਢਿਗ ਜਾਲਾ। ਬੈਠੇ ਕਿਤਿਕ ਭੀਰ ਬਡ ਹੋਈ। ਚਹੁੰਦਿਸ਼ਿ ਖਰੇ ਭਏ ਥਿਰ ਕੋਈ॥੨੫॥ਸਭਿ ਹੀ ਕਰਤਿ ਮਨੋਰਥ ਜੀਕ॥ ਹੇਰਹਿਂ ਹਰਿ ਗੋਵਿੰਦ ਹੁਇ ਟੀਕ॥ਬਾਸਨਿ ਭਰੇ ਮੋਦਕਨਿ ਕੇਰੇ[3]। ਲ੍ਯਾਇ ਲ੍ਯਾਇ ਕਰਿ ਧਰਹਿਂ ਘਨੇਰੇ॥੨੬॥ਅਸ ਉਤਸਵ ਹੋਵਤਿ ਸਮੁਦਾਏ।ਦਿਜ ਨਾਉ ਤਿਸ ਬਲ ਚਲਿ ਆਏ।ਦੇਖਿ ਸਭਾ ਕੋ ਹਰਖ ਧਰੰਤੇ।ਆਸ਼ਿਖਬਾਦ[4] ਬਿਲੰਦ ਭਨੰਤੇ॥੨੭॥ਸ੍ਰੀ ਸਤਿਗੁਰੂ ਅਰਜਨ ਜੀ ਦੇਖਿ।ਬੈਠਾਰੇ ਸਨਮਾਨ ਵਿਸ਼ੇਖਿ।ਪੁਰਨੋ ਚੌਂਕ ਗਣਕ ਨੇ ਤਬੈ।ਗਣਪਤਿ ਗ੍ਰਹ ਥਾਪਨਿ ਕਰਿ ਸਬੈ† ॥੨੮॥ਚੰਦਨ ਕੀ ਚੌਂਕੀ ਮੰਗਵਾਇ।ਸਭਿ ਮਹਿਂ ਗੁਰੁ ਢਿਗਿ ਦਈ ਡਸਾਇ। ਲੌਕਿਕ ਬੈਦਕ ਰੀਤਿ ਬਡੇਰੀ‡। ਦਿਜਿ ਕਹਿ ਕਰਿਵਾਇਸਿ ਤਿਸ

---

[1]ਤਾੜੀਆਂ। [2]ਉਭਾਰਦੀਆਂ ਹਨ। [3]ਲੱਡੂਆਂ ਦੇ। [4]ਅਸ਼ੀਰਵਾਦ।

*ਡੂੰਮਣੀਆਂ ਆਦਿਕਾਂ ਦੇ ਗਾਣੇ ਬਜਾਣੇ ਥੀ ਕਵਿ ਜੀ ਅਪਣੇ ਸਮੇਂ ਦੇ ਸਿੱਖ ਰਾਜਸੀ ਘਰਾਣਿਆਂ ਵਾਲੇ ਸਤਿਗੁਰ ਦੇ ਦਰਬਾਰ ਵਿੱਚ ਖ਼ਯਾਲ ਕਰ ਰਹੇ ਹਨ। ਪਰ ਉਹ ਸਮਾਂ ਹੋਰ ਸੀ ਤੇ ਤਦੋਂ ਦੇ ਅਨੰਦ ਹੋਰ ਸਨ। ਇਹ ਬਾਤਾਂ ਸਹੀ ਨਹੀਂ। ਇਹ ਤਸਵੀਰ ਸਿੱਖ ਰਾਜ ਵਿਚ ਅੰਨ੍ਯਮਤਿ ਰੀਤਾਂ ਦੇ ਪ੍ਰਵੇਸ਼ ਦੇ ਸਮੇਂ ਦੀ ਹੈ, ਸਤਿਗੁਰ ਦੇ ਸਮੇਂ ਦੀ ਨਹੀਂ। ਸਤਿਗੁਰੂ ਜੀ ਦੇ ਸਮੇਂ ਪੁਰਾਣੇ ਗੀਤਾਂ ਦੇ ਤਿਆਗ ਤੇ ਗੁਰਬਾਣੀ ਦਾ ਪ੍ਰਚਾਰ ਸੀ, ਇਸੇ ਲਈ ਘੋੜੀਆਂ ਆਦਿ ਸਿਰਲੇਖ ਲਿਖਕੇ ਸਤਿਗੁਰੂ ਜੀ ਆਪ ਗੁਰਬਾਣੀ ਰਚਦੇ ਤੇ ਪ੍ਰਚਾਰਦੇ ਸਨ।

†ਗੁਰੂ ਜੀ ਇੱਕ ਅਕਾਲ ਦੇ ਉਪਾਸਕ ਸਨ ਗੇ। ਉਹ ਹੋਰਸ ਦੀ ਪੂਜਾ ਕਦੇ ਨਹੀਂ ਸੇ ਕਰਦੇ ਯਥਾ:—'ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ'॥ ਪੁਨਾ—'ਏਕੋ ਜਪਿ ਏਕੋ ਸਾਲਾਹਿ'॥ ਏ ਕਹਿਣ ਵਾਲੇ ਸਾਹਮਣੇ ਗਨੇਸ਼ ਥਾਪਨਾਂ ਕਹਿਣਾ ਕਵਿ ਉਕਤੀ ਮਾਤ੍ਰ ਹੈ। ਤਥਾ 'ਏਕ ਨਾਮ ਕੋ ਥੀਓ ਪੂਜਾਰੀ'॥ ਪੁਨਾ:—'ਨਾਨਕ ਪੂਜੇ ਹਰਿ ਹਰਿ ਦੇਵਾ'॥ ਪੁਨਾ:—'ਸੋਨ ਸਭੇ ਸੂਭ ਵਾਰ ਨਿਛੱਤ੍ਰਨਿ ਨੌ ਗ੍ਰਹਿ ਆਨਿਕੈ ਕੀਨਿ ਨਮੋ।' (ਰਾ ੩ ਅੰ; ੪ ਅੰਕ ੨੩) ਜਦ ਛੇਵੇ ਗੁਰਾਂ ਦੇ ਅਵਤਾਰ ਸਮੇਂ ਸਿੱਖਾਂ ਵਾਂਗ ਨਛਤ੍ਰਾਂ ਤੇ ਨੌਂ ਗ੍ਰਹਾਂ ਨੇ ਆਕੇ ਮੱਥਾ ਟੇਕਿਆ ਸੀ ਤਾਂ ਹੁਣ ਵਿਆਹ ਸਮੇਂ ਓਹ ਪੂਜਾ ਕਰਾਉਨ ਵਾਲੇ ਪੂਜਾਯੋਗ ਕੀਕੂੰ ਹੋਗਏ? ਤਾਂਤੇ ਏਹ ਲੇਖ ਜਾਂ ਆਖੇਪਕ ਹਨ ਯਾ ਕਵਿ ਜੀ ਤੋਂ ਕਿਸੇ ਹੋਰ ਅਸਰ ਯਾ ਦਬਾਉ ਨੇ ਲਿਖਵਾਏ ਹਨ, ਹਰ ਹਾਲਾ ਇਹ ਗੁਰਮਤ ਅਨਕੂਲ ਨਹੀਂ ਹਨ। ‡ਦੇਖੋ ਇਸੇ ਅੰਸੂ ਦੇ ਅੰਕ ੨੦ ਦੀ ਹੇਠਲੀ ਟੂਕ।

ਥੋਰੀ॥੩੯॥ਦੋਹਰਾ॥ 'ਕਰਿਹੁ ਹਕਾਰਨਿ ਇਹ ਸਮੈਂ ਸ੍ਰੀ ਹਰਿਗੋਵਿੰਦ ਚੰਦ'। ਇਮ ਕਹਿ ਕਰਿ ਵਿਜ ਗਣਕ ਤਬਿ ਪਠੋਯੋ ਦਾਸ ਮਤਿਵੰਦ॥੪੦॥ਬਸਨ ਬਿਭੂਖਨ ਪਹਿਰਤੇ ਕਰਿ ਸ਼ਨਾਨ ਜਿਸ ਥਾਨ। ਤਹਾਂ ਜਾਇ ਕਰਿ ਕਹਤਿ ਭਾ 'ਚਲਹੁ ਆਪਿ ਸੁਖਦਾਨਿ!' ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਗਾਈ ਕੋ' ਪ੍ਰਸੰਗ ਨਾਮ ਚਤੁਰਥੋ ਅੰਸੂ॥ ੪ ॥

ੴ. [ਸੰਗਤਿ ਦੀ ਅਰਦਾਸ ਪੁੱਜੀ। ਸਗਾਈ ਮੋੜ ਦਿੱਤੀ]।

ਦੋਹਰਾ॥ਗੰਗਾ ਰਿਦੇ ਅਨੰਦ ਕਰਿ ਨੰਦਨ ਹਰਿ ਗੋਵਿੰਦ। ਬਸਨ ਬਿਭੂਖਨ ਮੋਲ ਬਹੁ ਪਹਿਰਾਵਤਿ ਸੁਖਕੰਦ॥੧॥ਸੈਯਾਛੰਦ॥ਸੂਖਮ ਬਸਤ੍ਰ ਗਰੇ ਮੈਂ ਜਾਮਾ ਜਿਸਕੇ ਬੀਚ ਦਿਪਤਿ ਤਨ ਚਾਰੁ। ਚੀਰਾ ਰਕਤ ਸੁਹਾਵਤਿ ਸਿਰ ਪਰਿ ਜ਼ਰੀਦਾਰੁਹੈ ਸ਼ੋਭ ਅਪਾਰ*।ਪਰਨੈ ਸਿਕੰਧਨਿ ਪਰ ਦੁਕੂਲ[1] ਸ਼ੁਭ ਦਮਕਤਿ ਗੋਟਾ ਜੁਤਿ ਬਿਸਤਾਰੁ। ਹੀਰੇ ਚੀਰੇ ਕੋਰਦਾਰ ਬਰ ਜਰੇ ਜਵਾਹਰਿ ਜਿਗਾ ਮਝਾਰ॥ ੨ ॥ ਕੁੰਡਲ ਡੋਲ ਕਪੋਲਨਿ ਊਪਰਿ ਮੁਕਤਾ ਗੋਲਿ ਜਿ ਮੋਲਿ ਬਿਸਾਲ। ਤਿਮ ਮੋਤਨਿ ਕੀ ਮਾਲ ਗਰੇ ਮਹਿਂ ਉੱਜਲ ਦਮਕਤਿ ਹੈ ਦੁਤਿ ਜਾਲ। ਕੰਚਨ ਕੇ ਅੰਗਦ ਅਰੁ ਕੰਕਨ ਜ਼ੇਬ ਜਬਰ ਤੇ ਜਟਤਿ ਉਜਾਲ। ਛਾਪ ਛਲਾਧਨਿ ਤੇ ਛਬਿ ਛਾਕਤਿ[2] ਸਰਬ ਸਰਾਹਤਿ ਹੇਰਤਿ ਬਾਲ[3] ॥੩॥ ਨਿਜ ਕਰ ਤੇ ਲੇ ਜਨਨੀ ਅੰਜਨ ਆਂਜੇ[4] ਕਮਲ ਪੱਤ੍ਰ ਸਮ ਨੈਨ। ਰਾਈ ਲਵਨ ਵਾਰਤੀ ਊਪਰ ਡਰਤਿ ਰਿਦੇ ਕਿਸਡੀਠ ਲਗੈ ਨ†।ਪਿਖਤ ਅਨੰਦ

---

[1]ਦੁਪੱਟਾ। [2]ਫਬ ਰਹੀ ਹੈ। [3]ਬਾਲਕ ਰੂਪ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੂੰ ਦੇਖਕੇ ਸਲਾਹੁੰਦੇ ਹਨ ਸਾਰੇ। [4]ਸੁਰਮਾਂ ਪਾਇਆ। *ਪਾ:-ਜੁਗ ਛੋਰ ਉਦਾਰ।

†ਕਵਿਤਾ ਵਿੱਚ ਸਮਾਂ ਬੰਨ੍ਹਣ ਲਈ ਸਾਰੇ ਅੰਗ ਪੂਰੇ ਹੋ ਰਹੇ ਹਨ, ਅਸਲੀਅਤ ਇਹ ਹੈ ਕਿ ਮਾਤਾ ਗੰਗਾ ਜੀ ਨਾ ਡਰਨ ਵਾਲੇ ਸਨ, ਨਾਂ ਭਰਮਾਂ ਵਿੱਚ ਫਸੇ ਸਨ, ਉਹ ਤਾਂ ਨਾਮ ਦੇ ਪ੍ਰੇਮੀ ਤੇ ਪਤੀ ਵਿੱਚ ਪਰਮੇਸ਼ੁਰ ਜੀ ਨੂੰ ਦੇਖਣ ਵਾਲੇ ਸਨ। ਖੁਸ਼ਾਮਦੀ ਟਹਿਲਣਾਂ ਤੇ ਭੁਸ-ਲਾਣ ਵਾਲੇ ਬ੍ਰਹਮਨਾਂ ਦੀਆਂ ਭਰਮਾਦੀਆਂ ਸਿੱਖ ਰਾਜ ਘਰਾਣਿਆਂ ਦੀਆਂ ਇਸਤ੍ਰੀਆਂ ਦਾ ਰੂਪਕ ਇਹ ਠੀਕ ਹੈ। ਕਵਿ ਜੀ ਦੇ ਸਮੇਂ ਸਿੱਖਾਂ ਵਿੱਚ ਐਸ਼੍ਵਰਜ ਪ੍ਰੇਮੀ ਹੁੰਦੇ ਜਾਣ ਕਰਕੇ ਸਹਿਜੇ ਸਹਿਜੇ ਤੇ ਬੇ-ਮਲੂਮੀ ਗਿਰਾਉ ਦੀ ਗਰਦਸ਼ ਘਰਾਂ ਵਿੱਚ ਵੜ ਰਹੀ ਸੀ। ਅਸਲ ਜੋ। ਗੁਰੂ ਜੀ ਦੇ ਸਮੇਂ ਵਰਤਿਆ ਹੈ ਓਹ ਗੁਰਬਾਣੀ ਵਿੱਚ ਸਪਸ਼ਟ ਲਿਖਿਆ ਹੈ 'ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥ ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ' [ਬਿਲਾ: ਮ: ੫]॥ ਗੁਰੂ ਅਰਜਨ ਦੇਵ ਜੀ ਦੇ ਇਸ ਸਪਸ਼ਟ ਉਪਦੇਸ਼ ਦੇ ਸਾਹਮਣੇ ਕਦੇ ਮਾਤਾ ਜੀ ਨਜ਼ਰਾਂ ਟਪਾਰਾਂ ਤੋਂ ਨਹੀਂ ਸਨ ਡਰ ਸਕਦੇ।

ਬਿਲੰਦ ਰਿਦੈ ਲਹਿ,ਇਮਿ ਸੁ ਜਾਇ* ਤ੍ਰਿਯ ਜੁਤ ਬਿਚ ਐਨ। ਕਰੇ ਸੰਗ ਦਾਸਨਿ ਲੇ ਗਮਨੇ ਜਹਾਂ ਸਭਾ ਸਤਿਗੁਰੁ ਸੁਖ ਦੈਨ ॥ ੪ ॥ ਸ਼੍ਰੀ ਅਰਜਨ ਬਿਨ ਉਠੇ ਸਰਬ ਹੀ ਹੇਰਿ ਪ੍ਰਤਾਪ ਨ ਬੈਠਯੋ ਜਾਇ। ਹਾਥ ਜੋਰਿ ਕਰਿ ਬੰਦਨ ਠਾਨਹਿਂ ਚਹੁੰਦਿਸ਼ਿ ਤੇ ਦੇਖਤਿ ਹਰਖਾਇਂ। ਪਿਤ ਕੋ ਨਮੋ ਕੀਨਿ ਭੇ ਠਾਂਢੇ ਦਿਜਬਰ ਨੇ ਕਹਿ ਲਏ ਬਿਠਾਇ। ਚੌਂਕੀ ਪਰ ਸ਼ੋਭਤਿ ਇਮ ਲਖਿਯਤਿ ਸੁਰ ਸਮੁਦਾਇ ਸਹਤ ਸੁਰਰਾਇ ॥ ੫ ॥ ਰੂਪ ਬਿਲੋਕਤਿ ਦੇਤਿ ਆਸ਼ਿਖਾ 'ਜੁਗ ਜੁਗ ਜਿਵਹੁ ਗੁਰੂ ਕੋ ਨੰਦ। ਇਹ ਉਤਸਵ ਹਮ ਹੇਰਨਿ ਕਰਿਹੈਂ ਬਹੁਰ ਬਯਾਹ ਕੋ ਹੋਹਿ ਬਿਲੰਦ। ਸ਼ਾਹੁ ਦਿਵਾਨ ਧਨੀ ਹੁਇ ਅਤਿਸ਼ੈ, ਇਤ ਸਤਿਗੁਰ ਕੋ ਘਰ ਧਨਵੰਦ। ਮੰਗਲ ਹੋਹਿ ਬ੍ਰਿੰਦ ਨਰ ਸੁਖ ਲਹਿਂ ਭਯੋ ਮੇਲਿ ਸਮ ਕੋ ਅਬਿ ਵ੍ਰਿੰਦ'[1] ॥੬॥ ਪਾਂਧੇ ਤਬਿ ਅਭਿਖੇਕ[2] ਕਰਾਯਹੁ ਪੂਰਬ ਗਨਪਤਿ ਕੋ ਕਰਿ ਮਾਨਿ[3]। ਅਪਰ ਗ੍ਰਹਨਿ ਕੋ ਕਰਿ ਅਭਿਸੇਚਨਿ[4]† ਭਰੀ ਭੀਰ ਮਾਨਵ ਗਨ ਆਨਿ। ਸਤਿਗੁਰੁ ਮੁਖ ਦਿਸ਼ਿ ਨਯਨ ਲਗਾਏ ਦਰਸ਼ਨ ਕਰਤਿ ਹਰਖ ਉਰ ਠਾਨਿ। ਕੋ ਬੈਠੇ ਕੋ ਖਰੇ ਤਹਾਂ ਮਿਲਿ ਨਰ ਭੇ ਅਨਗਨ ਥੋਰਿਯ ਥਾਨ ॥ ੭ ॥ ਇਤਨੇ ਮਹਿਂ ਦਿੱਲੀ ਤੇ ਸੰਗਤ ਪਠਯੋ ਦੂਤ ਆਯੋ ਬਹੁ ਚਾਲ। ਸ਼੍ਰੀ ਅਰਜਨ ਕੇ ਨਿਕਟ ਪਹੂੰਚਯੋ ਹਾਥ ਜੋਰਿ ਕਰਿ ਨੰਮ੍ਰੀ ਭਾਲ। 'ਮਹਾਰਾਜ ਅਰਦਾਸ ਏਕ ਹੈ ਮੈਂ ਲਯਾਯਹੁ ਅਬਿ ਲੇਹੁ ਸੰਭਾਲਿ। ਹੋਇ ਇਕੰਤ ਬ੍ਰਿਤੰਤ ਲਖੀਜੈ ਪੁਨ ਕੀਜਹਿ ਜੋ ਕਾਜ ਬਿਸਾਲ ॥ ੮ ॥ ਤੂਰਨ ਹੇਰਹੁ, ਦੇਰਿ ਨ ਠਾਨਹੁ, ਸਗਨ ਬਾਤਿ ਕਰੀਅਹਿ ਪਸ਼ਚਾਤਿ'। ਸੁਨਤਿ ਉਠੇ ਸਤਿਗੁਰ ਤਿਸ ਛਿਨ ਮਹਿ, ਬੈਠਯੋ ਸਿੱਖ ਏਕ, ਸਭਿ ਗਯਾਤ[5]। ਭੂਤ ਭਵਿੱਖਯਤਿ ਬਰਤਹਿ ਜਾਨਤਿ ਬੇਪਰਵਾਹੁ ਸਦਾ ਚਿਤ ਸ਼ਾਂਤਿ। ਮਗਨ ਰਹੈ ਗੁਰੁ ਸ਼ਬਦ ਬਿਖੈ ਨਿਤ ਮਨ ਗੁਰੁ ਚਰਨ ਬਿਖੈ ਦਿਨ ਰਾਤਿ॥੯॥ ਉਠਤਿ ਦੇਖਿ ਕਰਿ ਬੋਲਯੋ ਗੁਰੁ ਸੋਂ, 'ਛਪੀ ਨ ਰਹੈ ਪ੍ਰਭੋ ਇਹ ਬਾਤਿ। ਸ਼ਰਧਾ ਹੀਨ ਹੰਕਾਰਿ ਪਾਤਕੀ ਤਿਸ ਕੀ ਸੁਤਾ ਨ ਲਿਹੁ ਹਿਤ ਤਾਤ। ਟੱਕਰ ਹਤਹਿਚੁਬਾਰੇ ਸੋਂ ਨਿਤ ਮੋਰੀ ਮਹਿਂਮਰਿ ਹੈ ਪਛੁਤਾਤਿ[6] । ਜਿਸੈ ਛਪਾਯਹੁ ਚਾਹਤਿ ਹੋ ਅਬਿ ਸੋ ਬਿਦਤਹਿ ਸਭਿ ਮਹਿਂ ਭਲਿ ਭਾਂਤਿ ॥੧੦॥ ਕੂਕਰ ਕੂਕਤਿ ਕੀ ਸਮ ਪਾਪੀ[7] ਗਜਰਾਜਨਿ ਗੁਰੁ ਕਮੀ ਨ ਹੋਇ।

[1] ਦੁਹਾਂ ਇਕੋ ਜਿਹਾਂ ਦਾ ਮੇਲ ਹੋਇਆ ਹੈ। [2] ਪੂਜਨ ਕਰਾਯਾ। [3] ਮਨਾਕੇ। [4] ਪੂਜਨ । [5] ਜੋ ਸਭ ਜਾਣਦਾ ਸੀ। [6] ਪਸਚਾਤਾਪ ਕਰਕੇ। [7] ਕੁੱਤੇ ਦੇ ਵਾਂਙ ਪਾਪੀ ਕੂਕਦਾ ਹੈ।

*ਪਾ:-ਸੋ ਜਾਇ। †ਦੇਖੋ ਪਿਛਲੇ ਅੰਸੂ ਦੇ ਅੰਕ ੩੮ ਦੀ ਹੇਠਲੀ ਟੂਕ।

ਸਾਕਤਿ ਸੰਗ ਨ ਬਨਿ ਹੈ ਤੁਮ ਸੌਂ, ਇਮ ਬਿਚਾਰ ਕਰਿ ਤ੍ਯਾਗਹੁ ਸੋਇ'। ਸੁਨਤਿ ਲੋਕ ਰਿਸ ਕਰਿ ਤਿਸ ਹਟਕਤਿ 'ਤੂਸ਼ਨਿ ਰਹੋ ਕਹੁ ਨ ਬਚ ਕੋਇ। ਅਤਿ ਸ਼ਾਦੀ ਮਹਿ ਬਿਖ ਸਮ ਕਹਿਬੋ ਉਚਿਤ ਨ ਤੋਹਿ ਲੇਹੁ ਅਵਿ-ਲੋਇ'॥੧੧॥ਅੰਤਰਿ ਜਾਮੀ ਸ਼੍ਰੀਅਰਜਨ ਤਬਿ ਊਚੇ ਕਰਨੇ ਹਾਥ ਅਰਬਿੰਦ। 'ਧੀਰਜ ਧਰਹੁ ਕਰਹਿੰ ਹਮ ਐਸੇ ਬੈਠੇ ਗਾਵਹੁ ਗੁਨ ਗੋਬਿੰਦ'। ਹੁਇ ਇਕੰਤ ਬਿਰਤੰਤ ਪਵਨੇ ਸਭਿ ਲਖੀ ਖੁਟਾਈ ਕੀਨਿ ਜੁਮੰਦ।'ਸਭਿ ਸੰਗਤਿ ਕੋ ਇਹੀ ਮਨੋਰਥ ਨਹਿ ਨਾਤਾ ਲੀਜਹਿ ਜਗਬੰਦ !' ॥੧੨॥ ਪਠਿ ਅਰ-ਦਾਸ ਸਭਾ ਮਹਿੰ ਆਏ ਹੇਰਿ ਉਠੇ ਮਾਨਵ ਸਮੁਦਾਇ। ਨਿਜ ਗਾਦੀ ਪਰ ਬੈਠਿ ਬਿਰਾਜੇ ਜਗਤ ਗੁਰੂ ਸਿੱਖਨਨਿ ਸੁਖਦਾਇ। ਮਹਾਂਦੇਵ ਆਦਿਕ ਸੋਂ ਬੂਝਯੋ 'ਖੱਤ੍ਰੀ ਦੁਸ਼ਟ ਹੰਕਾਰ ਬਧਾਇ। ਬੋਲ ਬਿਗਾਰ ਬਿਸਾਲ ਭਯੋ ਬਹੁ ਨਹਿੰ ਨਾਤੋ ਲੈਨੋ ਬਨਿਆਇ' ॥੧੩ ॥ ਮਹਾਂਦੇਵ, ਬ੍ਰਿਧ[1], ਸਾਲ੍ਹੋ, ਆਦਿਕ ਸਭਿਨਿ ਸਲਾਹ ਦਈ ਤਿਸ ਭਾਇ। 'ਰਾਵਰ ਜਾਨਤਿ ਮੂਢ ਗੁਮਾਨੀ ਤਿਹ ਸਬੰਧ ਨੀਕੋ ਨ ਸੁਹਾਇ'। ਗੈਹ ਅਭਿਖੇਕਤਿ ਬੋਲਯੋ ਪਾਂਧਾ'ਸੁੰਦਰ ਸਮੋ ਨ ਇਹ ਬਿਤ ਜਾਇ। ਤਿਲਕ ਕਰਾਵਹੁ ਅਬਿ ਨਿਜ ਸੁਤ ਕੇ ਬਨਹਿ ਸਬੰਧ ਬਿਘਨ ਬਿਨਸਾਇ[2]' ॥੧੪॥ ਦਿਹੁ ਆਇਸੁ ਦਿਜ ਕਰਹਿ ਸਗੁਨ ਕੋ ਸਭਿ ਕੀ ਲਾਲਸ ਪੂਰੀ ਹੋਇ'।ਭਏ ਬਿਰੁਖ[3] ਸ਼੍ਰੀ ਅਰਜਨ ਬੋਲੇ'ਤਿਸਕੀ ਸਮਤਾ ਹਮੇਂ ਨ ਜੋਇ। ਲੈਬੋ ਉਚਿਤ ਨਹੀਂ ਇਹ ਨਾਤਾ ਜਾਤਿ ਦਰਬ ਹੰਕਾਰੀ ਸੋਇ। ਊਚੋ ਬਨਯੋ ਚੁਬਾਰਾ ਮਦ ਤੇ ਚਹੁੰਦਿਸ਼ਿ ਤੇ ਦੁਖ ਦੇ ਸਭਿ ਕੋਇ॥ ੧੫॥ ਜੋ ਊਚੋ ਤਿਹ ਗਿਰਬੇ ਕੋ ਡਰੁ, ਪਰਹਿ ਗਾਜ ਜਰ ਰਹੈ ਨ ਜਾਇ[4]। ਹਮ ਸਮ ਹਮ ਕੋ ਆਨਿ ਮਿਲਹਿ ਕੋ, ਬਨਹੁ ਚੁਬਾਰਾ ਭਾਲ ਭਨਾਇ[5]। ਸਤਿਗੁਰੁ ਕੋ ਘਰ ਮਾਨ ਨਿਮਾਨਨਿ ਮਾਨੀ ਜਬਿਕਬਿਲਹੈਸਜਾਇ।ਨੰਮ੍ਰਿ ਹੋਇ ਨੰਮ੍ਰਨਿ ਸੋਂ ਮਿਲਿ ਹੈ,ਦੁਹਿ ਦਿਸ਼ਿ ਰਸ ਰਹਿ,ਪ੍ਰਮੁਦ[6]ਉਪਾਇ'॥੧੬॥ ਸਤਿਗੁਰੁ ਗਿਰਾ ਜ੍ਵਾਲ[7] ਸੀ ਨਿਕਸੀ ਸਫਲ ਸਤੇਜ[8] ਪ੍ਰਕਾਸ਼ ਬਿਸਾਲ। ਨਰ ਨਾਰਨਿ ਕੋ ਹਰਖ ਸੁ ਕਾਨਨ[9] ਸੁਨਤਿ ਦਿਯੋ ਇਕ ਛਿਨ ਮਹਿੰਜਾਲ। ਰਿਦੇ ਬਿਸਮ–ਇਹ ਭਈ ਕਹਾਂ ਗਤਿ! ਕ੍ਯਾ ਕਰਤੇ ਕ੍ਯਾ ਬਰਤੀਚਾਲ! ਕਮਲ ਬਾਟਿਕਾ[10] ਹੁਤੇ ਲਗਾਵਨਿ ਉਦੈ ਕੰਟਕਾ ਬਿਰੀ ਸਭਾਲ[11]॥੧੭॥

---

[1]ਬਾਬਾ ਬੁੱਢਾ। [2]ਨਾਸ਼ ਹੋ ਜਾਵੇਗੀ। [3]ਬੇਪ੍ਰਵਾਹ। [4]ਬਿਜਲੀ ਪਿਆਂ ਉਹ ਸੜਨੋ ਬਚ ਨਹੀਂ ਸਕਦਾ। (ਅ) ਉਸਦੀ ਜੜ੍ਹ ਨਾ ਰਹੇਗੀ। [5]ਮੌਕਾ ਬਣਾਵੇ। [6]ਅਨੰਦ। [7]ਅਗਨੀ। [8]ਸਹਤ ਤੇਜ ਦੇ। [9]ਖੁਸ਼ੀ ਰੂਪੀ ਬਨ। [10]ਕਮਲਾਂ ਦੀ ਬਗੀਚੀ। [11]ਕੰਡਿਆਲੀ (ਬੂਟੀ) ਡਾਲੀਆਂ ਸਣੇ ਉੱਗ ਪਈ।

ਉਗਵਨਿ ਲਗੀ ਅਨੰਦ ਬੇਲਿ ਇਹ ਕਿਸਗਜ ਨੇ ਮਰਦੀ[1] ਤਤਕਾਲ!–
ਸਭਿ ਇਸਤ੍ਰਿਨਿ ਕੋ ਭਯੋ ਭੰਗ ਮਨ,ਤਜਿ ਗਾਵਨਿ ਚਹਿ ਸੁਨਯੋ ਉਤਾਲ।
ਬਾਦਤ ਬਜਤਿ ਥਿਰੇ ਇਕ ਬਾਰੀ ਕੋ ਬੂਝਤਿ ਕੋ ਭਾਖਤਿ ਹਾਲ। 'ਸ਼ਾਹੁ
ਦਿਵਾਨ ਦਰਪ ਕੋ ਉਰ ਧਰਿ ਗੁਰੁ ਲਘੁ[2]ਕਹਿ ਨਿਜ ਬਨਯੋ ਬਿਸਾਲ ॥੧੮॥
ਅਬਿ ਸੁਧਿ ਪਾਇ ਬਿਰਖ[3] ਗੁਰੁ ਹੋਏ,ਨਹਿ ਨਾਤਾ ਤਿਹ ਸੁਤਾ ਮਨੋਤਿ।ਰਹੇ
ਬੈਠਿ ਲਾਗੀ ਚਿਤ ਚਿੰਤਾ ਇਮ ਕੁਸੂਤ[4] ਬਰਤਯੋ ਦੁਖਵੰਤਿ'। ਬਿਸਮੇ ਨਰ
ਨਾਰੀ ਤਜਿ ਹਰਖਨਿ ਚੰਦੂ ਕੋ ਸਭਿ ਖੋਟ ਭਨੰਤਿ। 'ਕਾਰਣ ਕਰਣ ਗੁਰੂ
ਸਮਰੱਥੈ ਇਨ ਕੀ ਸਮਤਾ ਕੁਤੋ[5] ਚਹੰਤਿ ॥੧੯॥ ਗਰਬ ਕਹਾਂ ਇਨ ਆਗੇ
ਤਿਸਿ ਕੋ, ਕਹੇ ਬਾਕ[6] ਸੁਖ ਦੁਖ ਨਰ ਪਾਇ। ਪਾਤਸ਼ਾਹ ਕੋ ਰੰਕ ਕਰਹਿਂ
ਦ੍ਰੁਤਿ[7]' ਰੰਕ ਸ਼ਾਹ ਕੀ ਪਦਵੀ ਪਾਇ। ਅਜ਼ਮਤਿ ਅਜਰ ਜਰੀ ਉਰ ਅੰਤਰ
ਨਹਿਂ ਕਾਹੂ ਸੋਂ ਕਰਹਿਂ ਲਖਾਇ। ਜਿਨ ਕੇ ਸੇਵਕ ਸਕਲ ਸ਼ਕਤਿ ਜੁਤਿ
ਜਿਮ ਚਾਹੇਂ ਤਿਮ ਲੇਤਿ ਬਨਾਇ ॥੨੦॥ ਸ਼੍ਰੀ ਨਾਨਕ ਕੋ ਮਹਾਂ ਪ੍ਰਤਾਪ ਜੁ
ਸੂਰਜ ਸਮ ਜਗ ਬਿਦਤਿ ਪ੍ਰਕਾਸ਼। ਚੰਦੂ ਪੇਚਕ[8] ਸੋ ਨਹਿਂ ਜਾਨਯੋ ਬੁੱਧਿ
ਬਿਲੋਚਨ ਮੰਦ ਮਹਾਂ ਮੂ। ਨਿਸ ਮਹਿਂ ਚਮਕ ਜੀਂਗਨਾ[9]ਜੈਸੇ ਰਵਿ ਕੋ ਨਿੰਦੈ
ਧਰਹਿ ਹੁਲਾਸ।ਤੈਸੇ ਜਾਨਿ ਪਰੈ ਸੋ ਮੂਰਖ ਚਾਹਿਸਿ ਅਪਨੋ ਕਰਨੋ ਬਿਨਾਸ਼'
॥੨੧॥ਇਮ ਚਰਚਾ ਲੋਕਨਿ ਮਹਿਂ ਬਿਥਰੀ ਦਿਜ ਲਾਗੀ ਨੇ ਕਹਯੋ ਸੁਨਾਇ
। 'ਸ਼੍ਰੀ ਗੁਰੁ ਤਜਹੁ ਕ੍ਰੋਧ ਤੁਮ ਸਯਾਨੇ ਜਿਸ ਕੀ ਸੁਤਾ ਆਪ ਕੇ ਆਇ।
ਕਹਾਂ ਹੰਕਾਰ ਕਰਹਿਗੋ ਤੁਮ ਸੋਂ ਕਰ ਜੋਰਹਿ ਅਰੁ ਸੀਸ ਨਿਵਾਇ। ਛਿਮਾ
ਕਰਾਵਹਿ ਊਚੇ ਜਾਨਹਿ ਪਿਤਾ ਸੁਤਾ[10] ਕੋ ਇਮ ਬਨਿ ਆਇ॥੨੨॥ ਕਿਤੋ
ਬਡੋ ਹੁਇ ਤਨੀਧਾਂਪਿਤ[11]ਜੋ,ਨੰਮ੍ਰਿ ਹੋਨਿ ਹੀ ਜਦਕਦ ਜਾਨਿ।ਨਰ ਰੰਕਨਿ
ਕੇ ਕਹੇ ਨ ਹਟਿਯੇ ਨਾਤਾ ਲੇਹੁ ਬਡੇ ਸੋ ਥਾਨਿ। ਲਛਮੀ ਆਇ ਕਿਵਾਰ
ਨ ਦੀਜਹਿ ਰਿਦੇ ਅਨੰਦ ਧਰਿ ਲਿਹੁ ਸਨਮਾਨ। ਸ਼ਾਹ ਦਿਵਾਨ ਮਹਾਨ
ਧਨੀ ਸੋ ਉੱਤਮ ਜਾਤਿ ਇਤੇ ਗੁਨ ਮਾਨਿ'॥੨੩॥ਸ਼੍ਰੀ ਅਰਜਨ ਕਹਿਂ 'ਤਿਸ
ਕੇ ਧਨ ਤੇ ਹਮ ਨਹਿਂ ਧਨੀ ਬਨਹਿਂ ਕਿਸ ਭਾਇ। ਚੰਦੂ ਕੈ ਸਮ ਹੋਇ ਸੁ
ਲੈਹੋ ਖੋਜਹੁ ਜਗ ਮਹਿਂ ਦੇਹੁ ਪਠਾਇ। ਹਮੈਂ ਗਰੀਬ ਆਨ ਕੋ ਮਿਲਿ ਹੈ

---

[1]ਮਲ ਦਿੱਤੀ। [2]ਗੁਰੂ ਜੀ ਨੂੰ ਛੋਟਾ। [3]ਮੁਖ ਮੋੜ ਲਿਆ। [4]ਬੁਰਾ ਕੰਮ। [5]ਕਿਵੇਂ! [6](ਗੁਰੂ ਜੀ ਦੇ) ਬਚਨ ਕਹਿਆਂ। [7]ਛੇਤੀ। [8]ਉੱਲੂ। [9]ਟਿਟਾਹਣਾਂ। [10]ਪੁਤ੍ਰੀ ਦੇ ਪਿਤਾ ਨੂੰ। [11]ਧੀ ਦਾ ਪਿਉ।

ਜਿਸ ਮਹਿ ਹੋਹਿ ਨ ਗਰਬ ਬਲਾਇ¹। ਮਿਲਿ ਸੁਖ ਪਾਵੈਂ ਨਿਤ ਹਰਖਾਵੈਂ ਜਹਿਂ ਹੰਕਾਰ ਨਹੀਂ ਦੁਖਦਾਇ'॥੨੪॥ ਦੋਹਰਾ॥ ਸਤਿਗੁਰੁ ਕੋ ਰੁਖ ਦੇਖਿ ਕੈ ਸਭਿ ਸੰਗਤਿ ਭਈ ਮੌਨ।–ਸਾਕਤ ਸੁਤਾ ਨ ਲੇਹਿੰਗੇ, ਨਹਿਂ ਸ਼ਰਧਾ ਗੁਰੁ ਭੌਨ–॥੨੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਗਾਈ ਕੋ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ॥ ੫ ॥

## ੬. [ ਦੋ ਸਗਾਈਆਂ ਕੱਠੀਆਂ ਹੋਣੀਆਂ ]।

ਦੋਹਰਾ॥ ਕਹਨਿ ਸੁਨਨਿ ਬਹੁ ਤਬਿ ਭਯੋ ਠਹਿਰਯੋ ਅੰਤਿ ਮਤੰਤ। 'ਨਹਿ ਨਾਤਾ ਹਮ ਲੇਇ ਹੈਂ ਹੰਕਾਰੀ ਕੁਲਵੰਤ²'॥੧॥ ਚੌਪਈ॥ ਦਿਜ ਨਾਈ ਸੁਨਿ ਜੁਗਲ ਬਿਸੂਰਤਿ।ਜਨੁ ਚਿੰਤਾ ਇਹ ਧਾਰੀ ਮੂਰਤਿ। ਕਹਿ ਬਹੁ ਰਹੇ ਨਹੀਂ ਗੁਰੁ ਮਾਨੀ। ਕਹਿਬੋ ਸੰਗਤਿ ਕੋ ਪ੍ਰਿਯ ਜਾਨੀ³* ॥ ੨॥ ਜਬਿ ਸ੍ਰੀ ਅਰਜਨ ਦੇਵ ਉਚਾਰਾ। 'ਹਮਹਿ ਮਿਲਹਿ ਕੋ ਨਿਰਹੰਕਾਰਾ'। ਡੱਲੇ ਕੀ ਵਾਸੀ ਸਿਖ ਬੈਸੇ। ਸੁਨਯੋ ਬਖਾਨਯੋ ਸਤਿਗੁਰ ਜੈਸੇ॥੩॥ਸ੍ਰੀ ਗੁਰੁ ਅਮਰਦਾਸ ਕੇ ਪਾਸਿ। ਭਾਈ ਪਾਰੋ ਭਯੋ ਪ੍ਰਕਾਸ਼॥ਜਨਮਯੋ ਤਿਸਕੇ ਬੰਸ ਮਝਾਰੇ।ਨਾਮ ਨਰਾਇਣ-ਦਾਸ ਉਚਾਰੇ॥੪॥ਕ੍ਰਿਪਾ ਦ੍ਰਿਸ਼ਟਿ ਸਿੱਖਨਿ ਦਿਸ਼ ਜਾਨੀ। ਨਿਜ ਮਨ ਮਹਿਂ ਗਿਨਤੀ ਤਬਿ ਠਾਨੀ।–ਸੁਤਾ ਸਪਤ ਸੰਮਤ ਕੀ ਮੇਰੀ। ਨਾਤਾ ਦੇਉਂ ਜਿ ਨਹਿਂ ਗੁਰੁ ਫੇਰੀ ॥੫॥ ਨਿਰਹੰਕਾਰ ਗਰੀਬ ਜਿ ਹੋਇਦੇ ਨਾਤਾ ਹਮ ਲੈਹੈਂ ਸੋਇ।ਇਮ ਸ੍ਰੀ ਗੁਰੁ ਨੇ ਬਾਕ ਬਖਾਨਾ। ਸਫਲਹਿ ਸੋਇ ਹੋਇ ਨਹਿਂ ਹਾਨਾ ॥੬॥ਕਹੌਂ ਅਬਹਿ ਬਿਚ ਸਕਲ ਸਮਾਜਾ।ਸ੍ਰੀ ਸਤਿਗੁਰ ਰਾਖਹਿ ਮਮ ਲਾਜਾ। ਇਸ ਜਗ ਮਹਿ ਤੌ ਅਹੈ ਸੁਹੇਲੀ⁴। ਬਿਚ ਪ੍ਰਲੋਕ ਕੇ ਰਖਨਿ ਦੁਹੇਲੀ ॥ ੭॥ ਰਾਖਹਿਂ ਤਹਾਂ ਸਹਾਇਕ⁵ ਹੋਇ।ਬਿਦਤਿ ਬਾਤ ਕੁਛ ਛਪੀ ਨ ਸੋਇ।ਯਾਂ ਤੇ ਸਤਿਗੁਰੁ ਪਰ ਭਰਵਾਸਾ।ਪੂਰਨਿ ਕਰਹਿਂ ਸੋਹਿ ਮਨ ਆਸਾ ॥੮॥ ਭਾਈ ਪਾਰੋ ਕੋ ਬਰੁ ਭਯੋ।ਸ੍ਰੀ ਗੁਰੁ ਅਮਰਦਾਸ ਜੀ ਦਯੋ।'ਗੁਰੁ ਘਰ ਸੋਂ ਤੁਵ ਕੁਲ

---

¹ਹੰਕਾਰ ਰੂਪੀ ਬਲਾਇ। ²ਕੁਲ ਵਾਲੇ ਹੰਕਾਰੀ ਦਾ। ³ਪਿਆਰਾ ਜਾਣਿਆਂ। ⁴(ਲੱਜਾ ਰਖਣੀ) ਸੁਖੱਲੀ ਹੈ। ⁵ਮਦਦਗਾਰ। *ਦਿੱਲੀ ਦੀ ਸੰਗਤਾਂ ਦਾ ਲਿਖਿਆ, ਤੇ ਦੀਵਾਨ ਵਿਚ ਜੁੜੀ ਸੰਗਤ ਦਾ ਆਖਿਆ ਸਤਿਗੁਰ ਜੀ ਨੇ ਨਹੀਂ ਮੋੜਿਆ। ਜਾਣਦੇ ਸਨ ਕਿ ਇਕ ਰਾਜਸੀ ਆਦਮੀ ਨਾਲ ਵਿਗਾੜ ਸੁਖਦਾਈ ਨਹੀਂ ਪਰ ਮੋਈਆਂ ਸੁਰਤਾਂ ਵਿਚ ਜਾਨਾਂ ਪਾਉਣ ਵਾਲੇ, ਮਰਮਿਟੀ ਪੂਜਾ ਨੂੰ ਅਸੂਲ ਪ੍ਰਸਤੀ ਸਿਖਾਉਣ ਵਾਲੇ, ਸੰਗਤ ਨੂੰ ਸਨਮਾਨਣ ਵਾਲੇ ਸਤਿਗੁਰੂ ਨੇ ਸੰਗਤ ਦਾ ਕਿਹਾ ਪ੍ਰਵਾਨ ਕੀਤਾ ਤੇ ਕਿਸੇ ਤੋਖਲੇ ਤੇ ਭੈ ਤੋਂ ਭੈਭੀਤ ਨਹੀਂ ਹੋਏ।

ਕੋ ਨਾਤਾ। ਹੁਇ ਹੈ ਆਗੈ ਜਗ ਬੱਖ੍ਯਾਤਾ'॥੯॥ਸੋ ਅਬਿਸਮਾ ਆਨਿ ਕਰਿ ਹੋਵਾ।ਔਚਕ ਹੀ ਮੰਡਲ[1]ਮਹਿਂ ਜੋਵਾ–।ਇਤ੍ਯਾਦਿਕ ਬਹੁ ਰਿਦੇ ਬਿਚਾਰਾ। ਸਾਰ ਅਸਾਰ ਕਰ੍ਯੋ ਨਿਰਧਾਰਾ॥੧੦॥ ਖਰੋ ਭਯੋ ਜੋਰੇਜੁਗ ਹਾਥ।'ਹੇ ਪ੍ਰਭੁ ਮੁਝਕੋ ਲਖਹੁ ਅਨਾਥ।ਪਾਰੋ ਬੰਸ ਬਿਖੈ ਜਨਮਯੋ।ਡੱਲੇ ਕੀ ਵਾਸੀ ਮੈਂਥਿਯੋ ॥੧੧॥ ਸ਼ੁਭ ਖੱਤ੍ਰੀ ਹੌਂ ਦਾਸ ਤੁਮਾਰਾ।ਮੁਝ ਨਿਕੇਤ ਨਹਿਂ ਦਰਬ ਉਦਾਰਾ। ਥਿਤ੍ਯੋਂ ਸਹਤ ਹਮ ਗੁਰ ਸ਼ਰਨਾਈ। ਮਮ ਪੁੱਤ੍ਰੀ ਕੀ ਲੇਹੁ ਸਗਾਈ॥੧੨॥ ਸੰਮਤ ਸਪਤ ਆਰਬਲ ਹੋਇ। ਹਰਿ ਗੋਬਿੰਦ ਦਾਸੀ ਬਨਿ ਸੋਇ। ਲਾਜ ਬਿਨਾਂ ਮੈਂ ਸਭਾ ਮਝਾਰੀ।ਬਿਨਤੀ ਸ਼ਰਧਾ ਸਹਤ ਉਚਾਰੀ॥੧੩॥ਰਾਖਹੁਲਾਜ ਮੋਹਿ ਭਰਵਾਸਾ। ਯਾਂਤੇ ਕਹੀ ਆਪਨੀ ਆਸਾ'। ਸ਼੍ਰੀ ਅਰਜਨ ਸੁਨਿ ਭਏ ਪ੍ਰਸੰਨਾ।'ਭਲੇ ਸਮੇਂ ਬੋਲ੍ਯੋ ਸਿਖ ਧੰਨ।॥੧੪॥ਉਤਸਵ ਕੋ ਸੰਮਾਜ ਬਰ ਜੁਰ੍ਯੋ। ਸੋ ਤੈਂ ਨਾਂਹਿ ਨ ਬਿਰਥਾ ਕਰ੍ਯੋ। ਮੰਗਲ ਨੌਕਾ ਜਨੋਂ ਬਿਚਿ ਧਾਰਿ[2]।ਡੂਬਤਿ ਹੁਤੀ ਲਗਾਈ ਪਾਰਿ ॥੧੫॥ ਮਹਿਮਾ ਗੁਰੁ ਸਿੱਖਨਿ ਕੀ ਮਹਾਂ। ਕੋ ਸਮਤਾ ਕਰਿ ਸਕਹਿ ਨ ਤਹਾਂ। ਸਤਿਗੁਰੁ ਕੋ ਸਿੱਖਨਿ ਸੋਂ ਮੇਲਾ।ਸਕਲ ਥਾਨ ਮਹਿਂ ਹੋਤਿ ਸੁਹੇਲਾ॥੧੬॥ਹੰਕਾਰੀ ਮਨਮੁਖ ਨਰ ਜੋਇ।ਸਤਿਗੁਰੁ ਸੰਗ ਮੇਲ ਨਹਿਂ ਹੋਇ। ਜੇ ਕਰਿ ਮਿਲਹਿ ਉਠਹਿ ਉਤਪਾਤ। ਜਨੋਂ ਰਵਿ ਰਾਹੁ[3] ਗਗਨ ਮਿਲਿ ਜਾਤਿ॥੧੭॥ਯਾਂਤੇ ਸ਼੍ਰੀ ਨਾਨਕ ਸੁਖਦਾਈ।ਸਿੱਖਨਿ ਸੋਂ ਹਮ ਬਨਤਿ ਬਨਾਈ'।ਦੈਵਗ[4] ਸੋਂ ਸ਼੍ਰੀ ਅਰਜਨ ਭਾਖਾ। 'ਪੂਰਨ ਕਰਹੁ ਸਭਿਨਿ ਅਭਿ-ਲਾਖਾ ॥੧੮॥ ਇਹ ਨਾਤਾ ਲੀਜੈ ਹਿਤ ਸਾਥ। ਦਿਹੁ ਟੀਕਾ ਹਰਿਗੋਵਿੰਦ ਮਾਥ'। ਚਹਿਯ ਸਮਿੱਗ੍ਰੀ ਜੋ ਸਮੁਦਾਈ। ਤੁਰਤ ਨਰਾਇਣ ਦਾਸ ਮੰਗਾਈ ॥੧੯॥ਪਾਈ ਹਰਿ ਗੁਵਿੰਦ ਕੀ ਝੋਰੀ। ਭਈ ਸਭਿਨਿ ਕੇ ਖੁਸ਼ੀ ਨ ਥੋਰੀ। ਕਰ੍ਯੋ ਨਿਕਾਸਨਿ ਮਸਤਕ ਟੀਕਾ। ਅੱਛਤ[5] ਸਹਤ ਬਿਰਾਜਤਿ ਨੀਕਾ ॥ ੨੦॥ਦੋਹਰਾ ॥ ਕੇਸਰ ਤਿਲਕ ਸੁ ਦੇਵਗੁਰੁ ਤਿਸ ਕੇ ਮੰਡਲ*ਆਇ।ਅੱਛਤ ਜਨੁ ਸਸਿ ਕਲਾ ਗਨ ਤ੍ਰਾਸ ਰਾਹੁ ਤੇ ਪਾਇ[6]॥੨੧॥ਚੌਪਈ॥'ਧੰਨ ਧੰਨ'ਸਭਿ ਸਭਾ ਬਖਾਨਾ। ਦਾਸ ਨਰਾਇਣ ਬਹੁ ਸਨਮਾਨਾ। ਹਰੀ ਚੰਦ ਇਕ ਖੱਤ੍ਰੀ

[1]ਸਭਾ। [2]ਖੁਸ਼ੀ ਰੂਪੀ ਬੇੜੀ (ਨਦੀ ਦੀ) ਧਾਰਾ ਵਿੱਚ। [3]ਸੂਰਜ ਤੇ ਰਾਹੂ। [4]ਜੋਤਸ਼ੀ ਨੂੰ। [5]ਚਾਵਲ।
[6]ਕੇਸਰ ਦਾ ਤਿਲਕ ਸੋ ਬ੍ਰਹਸਪਤ ਹੈ (ਕਜੋਂ ਕਿ ਬ੍ਰਹਸਪਤ ਦਾ ਪੀਲਾ ਰੰਗ ਹੁੰਦਾ ਹੈ) ਤਿਸ ਦੇ ਅਸਥਾਨ ਵਿੱਚ ਚਾਵਲ ਮਾਨੋ ਚੰਦ੍ਰਮਾ ਦੀਆਂ ਸਾਰੀਆਂ ਕਲਾਂ ਰਾਹੂ ਤੋਂ ਡਰ ਪਾ ਕੇ ਆਈਆਂ ਹਨ। *ਪਾ:–ਮੰਗਲ।

ਔਰ।ਲੰਮ ਗੋਤ ਬੈਠਨੋ ਤਿਸ ਠੌਰ॥੨੨॥ਬਿਹਬਿਲੋਕ[1]ਤਿਨ ਰਿਦੈ ਬਿਚਾਰਾ
-ਇਸ ਤੇ ਆਛੀ ਅਪਰ ਨ ਕਾਰਾ। ਮਮ ਘਰ ਸੁਤਾ ਸੁ ਅਰਪਨਿ ਕਰੌਂ।
ਇਸੀ ਸਮੇਂ ਮਹਿਂ ਉਚਿਤ,ਨ ਟਰੌਂ-॥੨੩॥ਖਰੇ ਹੋਇ ਸੋ ਬਿਨਤੀਕਹੈ'ਦ੍ਵੈ
ਸੰਮਤਿ ਕੀ ਦੁਹਿਤਾ[2] ਅਹੈ।ਸੋ ਮੈਂ ਚਹੌਂ ਦਿਯੋ ਤੁਮ ਪਾਸੀ। ਹਰਿਗੋਵਿੰਦਕੀ
ਬਨਿ ਹੈ ਦਾਸੀ॥੨੪॥ਆਪਿ ਅਨਾਥਨਿ ਕੇ ਹੋ ਨਾਥ।ਯਾਂਤੇ ਕਹੌਂ ਜੋਰਿ ਜੁਗ
ਹਾਥ। ਕੀਜਹਿ ਅੰਗੀਕਾਰ ਸਗਾਈ। ਮਨ ਬਚ ਕ੍ਰਮ ਤੇ ਮੈਂ ਸ਼ਰਨਾਈ'॥
੨੫॥ ਸ੍ਰੀ ਅਰਜਨ ਸੁਨਿਕੈ ਸਿਖ ਬਿਨਤੀ। ਭਏ ਪ੍ਰੇਮ ਵਸਿ ਤਜਿ ਸਭਿ
ਗਿਨਤੀ।ਭਨਯੋ ਬਾਕ'ਇਹ ਭੀ ਲੈ ਲੇਹੁ।ਆਸਾ ਸਿੱਖਨਿ ਕੀ ਪੂਰੇਹੁ॥੨੬॥
ਲੇਨਾ ਦੇਨਾ ਸਾਥ ਹਮਾਰੇ।ਗੁਰ ਸਿੱਖਨਿ ਕੀ ਸਾਂਝ ਉਦਾਰੇ'।ਹਰੀਚੰਦ ਤਬਿ
ਹੋਇ ਨਜੀਕਾ। ਦਿਯੋ ਸਗਨ ਅਰੁ ਕਾਢਯੋ ਟੀਕਾ ॥੨੭॥ ਲੋਕ ਹਜ਼ਾਰਹੁਂ
ਅਦਭੁਤ ਹੇਰੇ। ਸਭਿ ਕੇ ਉਮਗਯੋ ਅਨੰਦ ਬਡੇਰੇ। ਕਹੈਂ ਪਰਸਪਰ ਚੌਂਪ
ਵਧਾਈ।'ਇਕ ਤਨਾਗੇ ਭਈ ਦੋਇ ਸਗਾਈ॥੨੮॥ਸਤਿਗੁਰੁ ਕੇ ਘਰ ਕਮੀ
ਨ ਕੋਈ। ਕਹਾ ਚੰਦੂ ਤੇ ਧਨੀ ਸੁ ਹੋਈ[3]। ਲੇਨੋ ਦੇਨਿ ਹਜ਼ਾਰਨਿ ਕੇਰਾ।
ਸਭਿ ਤੇ ਸਤਿਗੁਰੁ ਸਦਨ ਉਚੇਰਾ॥੨੯॥ਜੇ ਕਰਿ ਤਿਸ ਕੇ ਹੋਵਤਿ ਨਾਤਾ॥
ਕਬਹੂੰ ਉਠਤਿ ਮਹਿਤ ਉਤਪਾਤਾ। ਸ਼ਾਹੁ ਦਿਵਾਨੀ ਤੇ ਹੰਕਾਰਾ। ਬੋਲੇ ਤੇ
ਕਬਿ ਪਰਤਿ ਬਿਗਾਰਾ॥੩੦॥ਸਹੈਂ ਨ ਗੁਰੂ ਬਾਕ ਹੰਕਾਰੀ।ਚੰਦੂ ਰਿਦੇ ਅਸ਼-
ਰਧਾ ਧਾਰੀ।ਯਾਂਤੇ ਭਲੋ ਭਯੋ ਬੱਖਜਾਤਾ। ਲਿਯੋ ਨ ਤਿਸ ਤਨੁਜਾ ਕੋ ਨਾਤਾ
॥੩੧॥ ਤਤਛਿਨ ਜੁਗ ਨਾਤੇ ਹੁਇ ਗਏ।ਕਹੈਂ ਪਰਸਪਰ ਹਰਖਤਿ ਭਏ।
ਜਨੁ ਗਨ ਰੰਕਨਿ ਸੁਰਤਰੁ ਲੀਓ। ਛੀਨਿ ਸਭਿਨਿ ਤੇ ਪੁਨ ਤਿਨ ਦੀਓ॥
੩੨॥ ਬੋਈ ਕਿਧੌਂ ਅਨੰਦ ਕੀ ਬਾਰੀ[4]। ਸੂਕਤਿ ਹੁਤੀ[5] ਸੀਂਚਿ ਬਰ ਬਾਰੀ'।
ਇਸ ਪ੍ਰਕਾਰ ਮੰਗਲ ਪੁਨ ਹੋਯੋ।ਸਕਲ ਸਮਾਜ ਅਨੰਦ ਕਰਿ ਜੋਯੋ ॥੩੩॥
ਹਰਖਤਿ ਚਿਤ ਗਾਵਤਿ ਪਿਕਬੈਨੀ। ਉਮਗ ਉਮਗ ਕਰਿ ਪੰਕਜ ਨੈਨੀ।
ਨੌਬਤਿ ਬਾਜਤਿ ਸਹਤ ਨਫੀਰੀਨਿ।ਬੋਲਤਿ ਭਾਟ ਸੁਜਸੁ ਵਿਸਤੀਰਨਿ॥੩੪॥
ਤੰਬੂਰਾ ਮਿਰਦੰਗ ਬਜਾਵਤਿ। ਗੀਤ ਕਲਾਵਤਿ ਗਾਵਤਿ ਭਾਵਤਿ। ਡੋਮ
ਆਦਿ ਮੰਗਤ ਜਨ ਸਾਰੇ।ਸਤਿਗੁਰੁ ਕੋ ਜੈਕਾਰ ਉਚਾਰੇ॥੩੫॥ਲੇ ਆਇਸੁ
ਤਬਿ ਉਠੇ ਮਸੰਦਾ।ਮੋਦਕ ਧਰੇ ਪਤਾਸੇ ਬ੍ਰਿੰਦਾ।ਮਿਸਰੀ ਕੇ ਬਹੁ ਥਾਰ ਸੁਧਾਰੇ।

---

[1]ਭਾਵ ਨਰਾਇਣ ਦਾਸ ਜੀ ਨੂੰ ਵੇਖਕੇ। [2]ਏ ਸਲ ਦੀ ਪੁੱਤ੍ਰੀ। [3]ਧਨੀ ਚੰਦੂ ਤੋਂ ਕੀ ਹੋਣਾ ਸੀ।
[4]ਬਗੀਚੀ। [5]ਸੁੱਕ ਰਹੀ ਸੀ।

ਮੇਵਾ ਗਰੀ ਬਦਾਮ ਛੁਹਾਰੇ॥੩੬॥ਸਭਿ ਸਰਤਾਏ ਸਭਾ ਮਝਾਰੇ। ਭਰਿ ਭਰਿ ਅੰਜੁਲ ਦੇ ਜਨ ਸਾਰੇ।ਅਧਿਕ ਭੀਰ ਹੇਰੀ ਗੁਰ ਜਬੈ।ਗਨ ਬਰਤਾਵੇਲਾਯਸਿ ਤਬੈ ॥੩੭॥ 'ਸਭਿ ਕੋ ਪਹੁੰਚਹਿ' ਕਹ੍ਯੋ ਸੁਨਾਈ। ਬਰਤੀ ਤੁਰਤ ਸਮੂਹ ਮਿਠਾਈ। ਸਭਿ ਹੀ 'ਧੰਨ ਧੰਨ ਗੁਰੂ' ਕਹੈਂ। 'ਤੁਮਰੇ ਸਮ ਤੁਮ ਹੀ ਪ੍ਰਭੁ ਅਹੈਂ'॥੩੮॥ਸ੍ਰੀ ਅਰਜਨ ਸਭਿ ਲਾਗ ਦਿਵਾਏ। ਦਾਨਮਾਨ ਦੇਕਰਿ ਹਰਖਾਏ।ਅਨੰਦ ਉਦਧਿ ਜਨੁ ਵਧਯੋ ਅਨੰਤ।ਸਿਖ ਸੰਗਤਿ ਨਰ ਭੇ ਜਲ ਜੰਤੁ ॥੩੯॥ਉਦਯੋ ਅਨੰਦ ਚੰਦ ਕੌ ਅਬੈ। ਕੁਮਦ ਚਕੋਰ ਭਏ ਨਰ ਸਭੈ। ਚੰਦੂ ਕੇ ਲਾਗੀ ਜੇ ਦੋਇ।ਚਕਵਾ ਸਮ ਦੁਖ ਪ੍ਰਾਪਤਿ ਸੋਇ॥੪੦॥ਲਖਿ ਅਨੁਚਿਤ ਗੁਰੁ ਰਿਦੇ ਬਿਚਾਰਾ। ਤਿਨ ਦੋਇਨ ਕੋ ਨਿਕਟ ਹਕਾਰਾ। 'ਸਮੈ ਹਰਖ ਕੋ ਸਭਿ ਹਰਖਾਏ।ਤੁਮ ਮਨ ਭੰਗ ਸਚਿੰਤ ਦਿਸਾਏ॥੪੧॥ਲਿਹੁ ਧਨ ਗਨ ਮਨ ਅਨੰਦ ਕਰੀਜੈ। ਚੰਦੂ ਕੋ ਬ੍ਰਿਤੰਤ ਕਹਿ ਦੀਜੈ। ਜੋ ਸੰਜੋਗ ਬਿਧਾਤਾ ਜੋਰੈ[1]।ਸੋਈ ਹੋਇ,ਨ ਕਿਸਕੋ ਜੋਰੈ[2]'॥੪੨॥ਦਿਜ ਨੇ ਕਹ੍ਯੋ'ਜੋਗਤਾ ਨਾਂਹੀ। ਜੇ ਸਬੰਧ ਤੁਮ ਸੋਂ ਹੁਇ ਜਾਹੀ। ਤੌ ਲੈਬੋ ਹਮ ਕੋ ਬਨਿ ਜਾਇ। ਇਮ ਨਹਿੰ ਲੇਹਿੰ'ਦੇਹੁ ਸਮੁਦਾਇ'॥੪੩॥ਇਸਬਿਧਿ ਜਥਾਜੋਗ ਸਭਿ ਕੀਨਿ।ਸ੍ਰੀਅਰਜਨ ਸਤਿਗੁਰੂ ਪ੍ਰਬੀਨ।ਸੁਤ ਕੋ ਆਇਸੁ ਉਠਿਬੇ ਦਈ।ਸਭਾ ਸਰਬ ਨਿਜ ਨਿਜ ਥਲ ਗਈ ॥੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ ਸਗਾਈ ਕੋ ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥ ੬ ॥

੭. [ਵਿਵਾਹ ਦੀ ਤਿਆਰੀ]।

ਦੋਹਰਾ॥ ਸ੍ਰੀ ਹਰਿਗੋਵਿੰਦ ਚੰਦ ਤਬਿ ਬਦਨ ਪ੍ਰਫੁੱਲਤ ਬਿਲੰਦ। ਰੁਖ਼ ਲਖਿ ਪਿਤ ਸਤਿਗੁਰੂ ਕੋ ਉਠੇ ਸੁ ਦੇਤਿ ਅਨੰਦ ॥੧॥ ਤੋਟਕ ਛੰਦ ॥ ਜਨਨੀ ਗਨ ਤ੍ਰੀਯਨਿ ਬੀਚ ਹੁਤੀ।ਜਿਸ ਭਾਲ ਜਗੀ ਬਡ ਭਾਗ ਰਤੀ[3]।ਹਿਤ ਬੰਦਨ ਕੇ ਤਿਸ ਥਾਨ ਚਲੇ। ਉਰ ਧਾਰਿ ਅਨੰਦ ਬਿਲੰਦ ਭਲੇ ॥੨॥ ਪਦ ਮੰਦਹ ਮੰਦ ਧਰੇ ਧਰਨੀ। ਬਡ ਲੋਚਨ ਤੇ ਕੁਟਿਲੈਂ ਬਰਨੀ[4]। ਜੁਤਿ ਸੁੰਦਰਤਾ ਬਹੁ ਸ਼ੋਭ ਧਰੇ। ਘਰ ਪੌਰ ਬਿਖੇ ਤਬਿ ਜਾਇ ਬਰੇ ॥੩॥ ਗਨ ਤ੍ਰੀਯਨਿ ਦੇਖਿ ਵਿਸ਼ੇਖ ਸੁਖੀਂ। ਹਰਖਾਇ ਬਿਲੋਕਤਿ ਚਾਰੁ ਮੁਖੀਂ।ਕਰਿ ਜੋਰਿ ਨਮੋ ਸਭਿ ਧਾਰਤਿ ਹੈਂ। ਗੁਰੁ ਨੰਦ ਗੁਰੂ ਸੁ ਬਿਚਾਰਤਿ ਹੈਂ॥੪॥ ਸੁਭ ਰੰਗ ਉਮੰਗਹਿ ਸੰਗ ਪਿਖਯੋ।ਗੁਰ ਬੰਸਹਿ ਕੋ ਅਵਿਤੰਸ਼ ਲਖਯੋ। ਪਦਬੰਦਤਿ ਕੋ ਗਹਿ ਅੰਕ ਲਯੋ।ਨਹਿੰ ਜਾਇ

[1]ਉਦ੍ਯਮ ਰੂਪ ਹੋਕੇ। [1]ਜੋੜਦਾ ਹੈ। [2]ਕਿਸੇ ਦਾ ਜ਼ੋਰ ਨਹੀਂ (ਚੱਲਦਾ)। [3]ਭਾਗਾਂ ਦੀ ਮਣੀ, [ਦੇਖੋ ਗੁਰੂ ਗ੍ਰੰਥ ਕੋਸ਼]। ਭਾਗਾਂ ਦੀ ਸ਼ੋਭਾ। [4]ਟੇਢੀਆਂ ਝਿੰਮਣੀਆਂ।

ਕਹ੍ਯੋ ਜੁ ਅਨੰਦ ਭਯੋ॥੫॥ਮੁਖ ਸੁੰਘਤਿ ਧਾਰਿ ਦੁਲਾਰ[1] ਘਨੋ। ਕਿਸਿ ਰੰਕ
ਲਹੀ ਨਿਧਿ ਬਿੰਦ ਮਨੋ। 'ਸੁਤ ਜੀਵਹੁ ਪੁੰਜ ਬਿਘੰਨ ਹਨੋ'। ਇਮ ਆਸ਼ਿਖ
ਦੇਤਿ ਸੁ ਪ੍ਰੀਤ ਸਨੋ॥੬॥ਨਿਜ ਅੰਕ ਬਿਠਾਇ ਸੁ ਨੰਦਨ ਕੋ। ਸਭਿ ਨਾਰਿ
ਪਿਖ੍ਯੋ ਜਗ ਬੰਦਨ ਕੋ।ਬਹੁ ਆਸ਼ਿਖ ਦੇਤਿ ਵਧਾਇਨਿ ਕੋ। 'ਬਯ ਦੀਰਘ
ਸੰਕਟ ਹੋਇ ਨ ਕੋ'॥੭॥ਮਿਲਿ ਕੋ ਅਬਲਾ[2] ਪਗ ਕੰਜ ਛੁਵੈਂ। ਅਵਿਲੋਕਤਿ
ਕੇ ਸਿਰ ਨੰਮ੍ਰ ਹੁਵੈਂ।ਮਨ ਭਾਵਤਿ ਗੀਤਨ ਗਾਵਤਿ ਹੈਂ। ਪਟ ਭੂਖਨ ਚਾਰੁ
ਸੁਹਾਵਤਿ ਹੈਂ॥੮॥ਇਮ ਹੋਤਿ ਭਯੋ ਉਤਸਾਹੁ ਮਹਾਂ।ਗੁਰ ਕੋ ਪੁਰਿ ਮੋਦ ਜਹਾਂ
ਸੁ ਕਹਾਂ।ਨਰ ਨਾਰਿ ਮਿਲੇ ਅਵਿਲੋਕਨਿ ਕੋ। ਹਰਖਾਇ ਗਏ ਸਭਿ ਓਕਨ
ਕੋ[3]॥੯॥ ਗਨ ਮੰਗਤਿ ਕੋ ਧਨ ਦੀਨ ਮਹਾਂ। ਸਭਿ ਹੂੰ ਜਸੁ ਕੀਨਿ ਗਏ ਸੁ
ਜਹਾਂ।ਨਰ ਬਾਜਬਜਾਵਤਿ ਜੋ ਗਨਕੌ[4]।ਸਮੁਦਾਇ ਪ੍ਰਮੋਦਤਿਲੇ ਧਨਕੋ॥੧੦
॥ਇਸ ਭਾਂਤਿ ਬਿਤਾਇ ਭਲੇ ਦਿਨ ਕੋ।ਕਰਿ ਖਾਨ ਰੁ ਪਾਨ ਸੁ ਜਾਮਨਿ ਕੋ।
ਸੁਪਤੇ ਸੁਖ ਸਾਥ ਸਭੇ ਤਬਿ ਹੂੰ।ਤਜਿ ਨੀਂਦ ਪ੍ਰਭਾਤਿ ਭਈ ਜਬਿ ਹੂੰ॥੧੧॥
ਦੋਹਰਾ॥ਦਿੱਲੀ ਕੋ ਗਮਨ੍ਯੋ ਤਬੈ ਦਿਜ ਨਾਈ ਲੈ ਸੰਗ।ਮਹਾਂ ਦੁਖਤਿ ਚਿਤ
ਮਹਿੰ ਚਲਤਿ ਭਯੋ ਜਾਂਹਿ[5] ਮਨ ਭੰਗ॥੧੨॥ਤੋਟਕ ਛੰਦ॥ਬਿਵਹਾਰ ਮਨੋ ਬਡ
ਘਾਟ ਪਯੋ[6]। ਸਮ ਬਾਨਿਕ[7] ਚਿੰਤ ਬਿਲੰਦ ਲਯੋ। ਉਦਵਤ੍ਯੋ ਜਨੁ ਬਾਗ
ਲਗਾਵਨਿ ਕੋ।ਛਿਤਿ ਛੀਨਿ ਲਈ ਪਛੁਤਾਵਨਿ ਕੋ॥੧੩॥ਕਿ ਜਹਾਜਭਰ੍ਯੋ
ਜਲ ਡੂਬ ਗਯੋ। ਨ ਬਚ੍ਯੋ ਕੁਛ, ਯੋਂ ਦੁਖ ਤਾਂਹਿ ਭਯੋ। ਮੁਰਝਾਇ ਰਹ੍ਯੋ
ਕਹਿ ਸੰਗਨਿ ਕੋ। 'ਬਿਗਰੀ ਬਹੁ ਬਾਤਿ ਨਿਰੰਗਨ ਕੋ[8]'॥੧੪॥ ਸ਼ੁਭ ਮੇਲਿ
ਬਿਖੈ ਬਡ ਭੰਗ ਭਯੋ। ਸਮ ਦੋਇਨਿ ਬੀਚ[9] ਬਿਗਾਰ ਕਿਯੋ। ਜਿਮ ਚੰਦੂ
ਕਹ੍ਯੋ ਤਿਮ ਸ਼੍ਰੌਨ ਸੁਨ੍ਯੋ[10]।ਰਿਸ ਤੇ ਨਹਿੰ ਲੇਹਿ,ਕੁਵਾਕ ਭਨ੍ਯੋ[11]'॥੧੫॥
ਇਮ ਸੋਚਤਿ ਬੋਲਤਿ ਸ਼ੋਕ ਧਰੇ।ਪੁਨਿ ਚੰਦੂ ਜਹਾਂ ਤਹਿੰ ਪਯਾਨੁ ਕਰੇ।ਜਬਿ
ਸ਼੍ਰੀ ਗੁਰੁ ਬੈਠਿ ਦਿਵਾਨ ਕਿਯੋ।ਤਬਿ ਆਇ ਨਰਾਇਣ ਦਾਸ ਗਯੋ॥੧੬॥
ਕਰ ਜੋਰਿ ਕਹੀ ਬਿਨਤੀ ਗੁਰੁ ਕੋ।'ਪ੍ਰਭੁ ਮੋਰ ਮਨੋਰਥ ਯੋਂ ਉਰ ਕੋ।ਦਿਜ
ਦੈਵਗ[12] ਲੇਹੁ ਬੁਲਾਇ ਇਹਾਂ।ਦਿਨ ਬ੍ਯਾਹ ਬਿਚਾਰਹਿ ਬੈਠਿ ਮਹਾਂ॥੧੭॥
ਬਿਨੁ ਦੋਸ਼ਨਿ ਦ੍ਯੋਸ[13] ਬਤਾਇ ਜਬੈ। ਹਰਿਗੋਵਿੰਦ ਬ੍ਯਾਹ ਉਮਾਹ ਤਬੈ।

---

[1]ਲਾਡ। [2]ਇਸਤ੍ਰੀ। [3]ਘਰਾਂ ਨੂੰ। [4]ਕੌਣ ਗਿਣੇ ?। [5]ਜਿਸਦਾ। [6]ਮਾਨੋ ਘਾਟਾ ਪੈ ਗਿਆ।
[7]ਬਾਣੀਏ ਵਾਂਙੂ। [8]ਰੰਗ ਰਹਿਤ ਹੋ ਗਈ। [9]ਬਰਾਬਰ ਦੇ ਦੋਹਾਂ ਵਿਚ। [10]ਭਾਵ, ਗੁਰੂ
ਜੀ ਨੇ। [11](ਕਿਉਂ ਜੋ) ਉਨ੍ਹ ਨੇ ਕੁਵਾਕ ਕਹੇ ਹਨ। [12]ਜੋਤਸ਼ੀ। [13]ਬਿਨਾ ਦੂਸ਼ਨ ਦੇ ਦਿਨ।

ਲਿਹੁ ਆਪਿ ਪ੍ਰਭੂ ਨਹਿ ਦੇਰਿ ਕਰੋ।ਗਨ ਜੋ ਵਸਤੂ ਮੰਗਵਾਇ ਧਰੋ॥੧੮॥
ਉਤ ਮੈਂ ਸੁਨਿਕੈ ਘਰਿ ਜਾਇ ਅਬੈ। ਇਕਠੀ ਗਨ ਸੌਜ ਕਰਾਇ ਸਬੈ'।
ਸੁਨਿ ਪਾਸ ਨਰਾਇਣ ਦਾਸਹਿ ਤੇ।ਸਿਖ ਸੰਗਤਿ ਮੋਦ ਪ੍ਰਕਾਸ਼ਹਿਤੇ॥੧੯॥
ਤਬਿ ਸ੍ਰੀ ਗੁਰ ਬਿੱਪ੍ਰ ਬੁਲਾਇ ਲਿਯੋ। ਨਿਜ ਪਾਸ ਬਿਠਾਇ ਸੁ ਮਾਨ ਕਿਯੋ।
ਭਰਿ ਅੰਛਤਬਾਰ ਧਰ੍ਯੋ ਧਨ ਕੋ।ਕਹਿ'ਸੋਧਹੁ ਬ੍ਯਾਹਨਿਕੇ ਦਿਨਕੋ॥੨੦॥
ਇਮ ਚਾਹਿ ਨਰਾਇਣਦਾਸ ਧਰੈ।ਸੁਧਿ ਦ੍ਯੋਸ ਬਤਾਵਹੁ ਜਾਨਿ ਪਰੈ।ਬਿਨ
ਦੋਸ਼ ਬਨੈ ਅਸ ਨੀਕ ਅਹੈ।ਦੁਹ ਪਾਸਨਿ ਤੇ ਰਸ ਰੀਤਿ ਰਹੈ'॥੨੧॥ ਸੁਨਿ
ਬਿੱਪ੍ਰ ਲਯੋ ਪਤ੍ਰਾ[1] ਕਰ ਮੈਂ। ਦਿਨ ਦੇਖਿ ਬਿਚਾਰਤਿ ਭਾ ਉਰ ਮੈਂ। ਗ੍ਰੇਹ
ਵਾਰ ਨਿਛੱਤ੍ਰਨਿ ਰਾਸਿਨਿ ਕੌ[2]।ਦਿਨ ਜਾਨਿ ਸੁ ਬ੍ਯਾਹ ਪ੍ਰਕਾਸ਼ਨਿਕੋ॥੨੨॥
ਗੁਰੁ ਸੰਗ ਭਨ੍ਯੋ 'ਜੁਗ ਮਾਸ ਬਿਤੇ। ਹੁਇ ਮਾਘ ਸੁਦੀ ਦਸਮੀ ਸੁ ਹਿਤੇ।
ਸੁਧਿ ਦ੍ਯੋਸ ਅਹੈ ਤਬਿ ਬ੍ਯਾਹ ਕਰੋ।ਰੁਤਿਸੁੰਦਰ ਹੈ ਨਿਸ਼ਚੈ ਸੁਧਰੋ'॥੨੩॥
ਦੋਹਰਾ ॥ ਇਮ ਸਾਹਾ ਸੁਧਵਾਇ ਕਰਿ*ਸੁਨ੍ਯੋ ਨਰਾਇਣਦਾਸ।ਕਰਿਨਿ ਸ਼ਰੈ
ਹਰਖਤ ਭਯੋ ਖਰੇ ਕਰੀ ਅਰਦਾਸਿ ॥ ੨੪ ॥ ਤੋਟਕ ਛੰਦ ॥ 'ਦਿਹੁ ਆਇਸੁ
ਜਾਉਂ ਅਵਾਸਿ ਅਬੈ।ਗਨ ਸੌਜਨਿ ਤ੍ਯਾਰ ਕਰਾਉਂ ਸਬੈ'। ਕਰਿ ਬੰਦਨਕੋ
ਤਤਕਾਲ ਗਯੋ।ਅਪਨੇਘਰ ਪ੍ਰਾਪਤਿ ਹੋਤਿਭਯੋ॥੨੫॥ਬਿਰਤਾਂਤ ਕੁਟੰਬਹਿ
ਸੰਗਿ ਕਹ੍ਯੋ। ਸੁਨਿਕੈ ਸਭਿ ਨੇ ਮਨ ਮੋਦ ਲਹ੍ਯੋ।ਨਿਜ ਭਾਗ ਬਿਸਾਲਹਿ

[1]ਤਿੱਥ ਪੱਤ੍ਰਕਾ। [2]ਸਾਰੇ ਨਿਛੱਤ੍ਰਾਂ ਨੂੰ (ਅ) ਨਿਛੱਤ੍ਰਾਂ ਤੇ ਰਾਸ਼ੀਆਂ ਨੂੰ।

*ਪਿਛੇ ਬਹੁਤ ਥਾਈਂ ਦੱਸ ਆਏ ਹਾਂ ਕਿ 'ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ' ॥ ਬਾਣੀ ਦੇ ਉਚਾਰਨ, ਪ੍ਰਚਾਰਨ ਤੇ ਮੰਨਣ ਵਾਲੇ ਆਪ ਕਦੋਂ ਅਪਣੇ ਵਾਕਾਂ ਦੇ ਵਿਰੁੱਧ ਟੁਰ ਸਕਦੇ ਸਨ ? ਇਹ ਮੰਨਣੇ ਯੋਗ ਗੱਲਾਂ ਨਹੀਂ ਹਨ। ਦੇਖੋ ਸਤਿ-ਗੁਰ ਜੀ ਦੇ ਇਸ ਵਿਸ਼ੇ ਤੇ ਵਾਕ ਜੋ ਕਵਿ ਜੀ ਨੇ ਆਪ ਰਾਸ ੩ ਅੰਸੂ ੩੨ ਵਿਚ ਐਉਂ ਲਿਖੇ ਹਨ:—ਭਗਤ ਅਨੰਨ ਕਹਾਵਤਿ ਪੰਡਿਤ। ਖਰ ਤੇ ਜਾਤ੍ਰਾ ਕੀਨਸਿ ਖੰਡਤਿ। ਗਣਪਤਿ ਆਦਿ ਪੰਚਾਂਗ ਮਨਾਏ। ਤਿਨ ਪਰ ਨਿਸਚਾ ਨਹੀਂ ਟਿਕਾਏ। ਸਿੱਖ ਅਨੰਨ ਭਗਤ ਹੈਂ ਮੇਰੇ। ਜੇ ਨ ਪ੍ਰਤੀਤ; ਲੇਹੁ ਅਬਿ ਹੇਰੇ ॥ ੧੪ ॥ [ਰਾਸ ੩ ਅੰਸੂ ੩੨] । ਪੁਨਾ—'ਪੰਡਿਤ ਕੋ ਦਿਖਾਇ ਤਬਿ ਕਹ੍ਯੋ। ਗਮਨ੍ਯੋ ਸਿੱਖ ਭਲੇ ਤੈਂ ਲਹ੍ਯੋ। ਵਾਰ ਮਹੂਰਤ ਤਿਥਿਨਹਿੰ ਪੂਛਾ। ਬਿਨਾਂ ਖਰਚ ਤੇ ਮਨ ਨਹਿੰ ਛੂਛਾ ॥ ੨੨ ॥ ਨਿਸਚਾ ਏਕ ਕਰਨਿ ਅਰਦਾਸ। ਨਿਤ ਜਾਵਹਿੰ ਜਹਿ ਕਹਿੰ ਗੁਰ ਪਾਸ। ਭਗਤਿ ਅਨੰਨ ਕਹਾਵਤਿ ਐਸੇ। ਗੁਰ ਬਿਨ ਅਪਰ ਨ ਮਾਨਹਿ ਜੈਸੇ ॥ ੨੩ ॥ ਗਨ ਦੇਵਨ ਪਰ ਨਿਸ਼ਚਾ ਤੇਰਾ। ਤਜ੍ਯੋ ਸੋ ਪਿ ਸੁਨਿ ਰਵ ਖਰ ਕੇਰਾ'। [ਰਾਸ ੩ ਅੰਸੂ ੩੨] ਵਿਸ਼ੇਸ਼ ਵਿਚਾਰ ਲਈ ਦੇਖੋ ਇਸਿ ਰਾਸ ਦੇ ਅੰਸੂ ੪ ਅੰਕ ੩੮ ਦੀ ਹੇਠਲੀ ਟੂਕ।

ਧੰਨ ਲਖੈ। ਘਰ ਸ਼੍ਰੀ ਗੁਰੁ ਆਇ ਸਰੂਪ ਪਿਖੈ ॥੨੬॥ ਸਭਿ ਸੰਗ੍ਰਹਿ ਸੌਜ
ਕਰੰਤਿ ਭਏ। ਹਿਤ ਬਯਾਹ ਉਛਾਹ ਅਨੰਦ ਲਏ। ਇਤ ਸ਼੍ਰੀ ਗੁਰੁ ਸੰਗਹਿ
ਸੰਗਤਿ ਹੈ।ਮਿਸ਼ਟਾਨ ਮੰਗਾਇ ਉਮੰਗਤਿ ਹੈਂ।੨੭।ਪਿਤ ਬਾਨਬਪੈ ਹਰਿ
ਮੰਦਰ ਕੋ। ਹਿਤ ਪੂਜਨਿ ਕੇ ਚਲਿ ਸੁੰਦਰ ਕੋ। ਸਿਖ ਸੇਵਕ ਭੀਰ ਸੁ ਸਾਥ
ਮਹਾਂ। ਤਟ ਤੀਰਥ ਪੌਰ[1] ਪਹੂੰਚਿ ਤਹਾਂ।੨੮।ਹਰਿ ਗੋਵਿੰਦ ਨਾਰਿ ਅਨੇਕ
ਮਿਲੀ। ਨਿਜ ਸੰਗਿ ਕਰੇ ਤਹਿਂ ਰੰਗ ਚਲੀ। ਗੁਰੁ ਅੱਗ੍ਰ ਭਏ ਪਸ਼ਚਾਤਿ
ਇਹੀ।ਗੁਰੁ ਨਾਨਕ ਨਾਮ ਉਚਾਰਤਿ ਹੀ ॥੨੯॥ ਦਰਬਾਰ ਕਿ ਦ੍ਵਾਰਿ ਨਮੋ
ਕਰਿਕੈ।ਪਰਦੱਛਨ ਦੀਨਿ ਸਭੀ ਫਿਰਿਕੈ।ਸਭਿ ਹੋਇ ਖਰੇ ਅਰਦਾਸ ਕਰੀ।
ਬਰ ਫੂਲਨਿ ਕੀ ਬਰਖਾ ਸੁ ਝਰੀ॥੩੦॥ ਬਹੁ ਧੂਪ ਧੁਖਾਵਤਿ ਦੇਵਤਿ ਹੈਂ।
ਕਰ ਜੋਰਤਿ ਸ਼੍ਰੀ ਗੁਰੁ ਸੇਵਤਿ ਹੈਂ।ਬਰਤਾਇ ਪ੍ਰਸਾਦਿ ਸਮੂਹ ਦਿਯੋ। ਪਿਖਿ
ਮੰਗਲ ਕੌ ਹਰਖੰਤਿ ਹਿਯੌ[2]॥੩੧॥ਕਰ ਬੰਦਿ ਕਰੈਂ ਅਭਿਬੰਦਨ ਕੌ[3]।ਗੁਰੁ
ਨਾਮ ਜਪੈਂ ਅਭਿਨੰਦਨਕੌ[4]। ਇਮ ਰੰਗ ਲਿਏ ਨਿਜ ਨੰਦਨ ਕੌ[5]। ਝੁਕ
ਬੰਦਤਿ ਹੈਂ ਜਗ ਬੰਦਨ ਕੌ[6]॥੩੨॥ਪੁਨ ਆਇ ਨਿਕੇਤ ਅਨੰਦਭਰੀ।ਕੁਲ
ਰੀਤਿ ਹੁਤੀ ਸਭਿ ਹੀ ਸੁ ਕਰੀ। ਮਿਸ਼ਟਾਨਿ ਦਿਯੋ ਸਭਿ ਕੇ ਘਰ ਮੈਂ।ਰਹਿ
ਊਚ ਜੁ ਨੀਚ ਗੁਰੂ ਪੁਰਿ ਮੈਂ ॥੩੩॥ ਇਮ ਮੰਗਲ ਔ ਕੁਲ ਰੀਤਿ ਜਿਤੀ।
ਹਰਖਾਇ ਕਰੀ ਤਬਿ ਰੰਗ ਤਿਤੀ।ਜਸੁ ਫੈਲਤਿ ਭਾ ਤਿਸ ਦੇਸ਼ ਮਹਾਂਧਨ
ਲੇ ਉਚਰੰਤਿ ਜਹਾਂ ਸੁ ਕਹਾਂ॥੩੪॥ਪੁਨ ਸ਼੍ਰੀ ਗੁਰ ਸੌਜ ਮੰਗਾਵਤਿ ਹੈਂ।ਹਿਤ
ਬਯਾਹ ਅਵਾਸ ਰਖਾਵਤਿ ਹੈਂ।ਬਹੁ ਗ੍ਰਾਮਨਿ ਤੇ ਘ੍ਰਿਤਲੇਤਿ ਭਏ।ਧਨ ਪਾਸ
ਮਸੰਦਨਿ ਕੇ ਸੁ ਦਏ॥੩੫॥ਪੁਰਿ ਭੂਰਨਿ ਮੈਂ ਧਨ ਭੇਜਿਦਿਯੋ। ਮਿਸ਼ਟਾਨ
ਮਹਾਂਨ ਮੰਗਾਇ ਲਯੋ।ਬਡ ਬਾਸਨਿ ਲੇ ਕਰਿ ਪੂਰਿ ਧਰੇ। ਗਨ ਮੇਵਨਿ ਕੀ
ਸੁ ਖਰੀਦ ਕਰੇ॥੩੬॥ਪਸ਼ਮੰਬਰ[7] ਕੇਤਿਕ ਮੋਲਿ ਲਿਯੇ। ਬਹੁ ਸੂਖਮ ਅੰਬਰ
ਬ੍ਰਿੰਦ ਕਿਯੇ। ਗਨ ਜਾਤ ਪਟੰਬਰ ਲੀਨਿ ਭਲੇ। ਜਿਨ ਲਾਗਿ ਜ਼ਰੀ ਬਹੁ
ਭਾਵ ਮਿਲੇ[8]॥੩੭॥ ਸਿਖ ਸੰਗਤਿ ਔਰ ਮਸੰਦਨਿ ਕੋ। ਪੁਰਿ ਪੈਂਚ ਅਨੇਕ
ਬਿਲੰਦਨਿ ਕੋ। ਜਿਨਿ ਦੇਨਿ ਬਨੇ ਹਿਤ ਮਾਨਿ ਘਨੇ । ਸੁ ਖਰੀਦ ਕਰੇ
ਤਿਨ ਕੌਨ ਗਿਨੇ॥੩੮॥ ਦੋਹਰਾ ॥ ਸਾਹਾ ਜਾਨਿ ਸਮੀਪ ਕੋ ਸਭਿ ਤਯਾਰੀ
ਕਰਿ ਲੀਨਿ।ਅੰਨ ਅਧਿਕ ਸੰਚੇ ਕਰਯੋ ਜਹਿਂ ਕਹਿਂ ਧਨ ਗਨ ਦੀਨ ॥੩੯

---

[1]ਪੌੜਾਂ ਉੱਪਰ। [2]ਹਿਰਦੇ। [3]ਬੰਦਨਾ ਯੋਗ ਨੂੰ। [4]ਅਨੰਦ ਹੁੰਦੇ ਹਨ, ਯਾ ਹੋਣ ਲਈ। [5]ਪੁੱਤ੍ਰ ਨੂੰ।
[6]ਜਗਤ ਦੇ ਬੰਦਨ ਯੋਗ ਨੂੰ। [7]ਪਸ਼ਮੀਨੇ ਦੇ ਬਸਤ੍ਰ। [8]ਮਹਿੰਗੇ ਭਾਉ ਨੂੰ ਦੇ ਮਿਲੇ [ਭਾਉ=ਨਿਰਖ]।

॥ ਰਿਦੇ ਅਨੰਦ ਬਿਲੰਦ ਤੇ ਰੋਗਾ ਧਾਰਿ ਉਮੰਗ।ਪ੍ਰਥਮ ਬਨਾਹ ਲਖਿ ਚੌਂਪ ਚਿਤਿ ਕਰਤਿ ਅਧਿਕ ਗਨ ਰੰਗ॥ ੪੦ ॥ ਜਾਇ ਨਰਾਇਣ ਦਾਸ ਘਰ ਜਥਾ ਸ਼ਕਤਿ ਕੋ ਧਾਰਿ।ਸਰਬ ਵਸਤੁ ਸੰਚੈ ਕਰੀ ਹੈ ਜੁ ਅਨੇਕ ਪ੍ਰਕਾਰ।੪੧। ਹਿਤ ਦਾਇਜ[1] ਕੇ ਦੇਨਿ ਕੌ ਕਰਨਿ ਸਮੂਹ ਅਹਾਰ। ਅੰਨ ਬਸਨ ਭੂਖਨ ਭਲੇ ਕੀਨਿਸਿ ਸਗਰੇ ਤਯਾਰ॥ ੪੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸਗਾਈ ਕੋ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ॥ ੭॥

੮. [ਚੰਦੂ ਦਾ ਵੈਰ ਵਧਿਆ]।

ਦੋਹਰਾ॥ ਦਿਜ ਨਾਈ ਛੂਛੇ ਹਟੇ ਤਿਨ ਕੋ ਸੁਨੋ ਬ੍ਰਿਤੰਤ। ਮਹਾਂ ਦੁਖਤਿ ਗਮਨਤਿ ਭਏ ਰਿਦੇ ਅਧਿਕ ਪਛੁਤੰਤ॥੧॥ਚੌਪਈ॥ਸਨੈ ਸਨੈ ਦਿੱਲੀ ਪੁਰਿ ਗਏ। ਮਗ ਮਹਿਂ ਕਿਨਹੁੰ ਲੂਟਿ ਜਨੁ ਲਏ। ਘਰ ਖੱਤ੍ਰੀ ਕੇ ਪਹੁੰਚੇ ਜਾਇ। ਜਹਾਂ ਮੂਢ ਬੈਠਯੋ ਗਰਬਾਇ॥੨॥ਗਿਲਮਿ ਗਲੀਚੇ[2] ਫਰਸ਼ ਬਿਸਾਲਾ। ਬੈਠਿਕ ਮੈਂ ਬੈਠਯੋ ਖੁਸ਼ਹਾਲਾ। ਬਡ ਉਪਧਾਨ[3] ਧਰਯੋ ਜਿਹ ਪਾਛੇ। ਸਗਰੇ ਸੇਤ ਬਸਤ੍ਰ ਤਨੁ ਕਾਛੇ[4]॥੩॥ਬੈਠੇ ਲਿਖਿਨਹਾਰ ਢਿਗ ਬ੍ਰਿੰਦ। ਕਿਤਿਕ ਖੁਸ਼ਾਮਦ ਕਰਤਿ ਬਿਲੰਦ। ਕਾਰਜ ਅਰਥੀ ਮਾਨਵ ਕੋਈ। ਜੋਰਤਿ ਹਾਥਨਿ ਜਾਚਤਿ ਸੋਈ॥੪॥ਬਡੀ ਕਚਹਿਰੀ ਮਹਿਂ ਸੋ ਬੈਸਾ। ਉੱਤਰ ਦੇਤਿ ਜੋਗ ਜਿਸ ਜੈਸਾ। ਬਿੱਪ੍ਰ ਅਸ਼ੀਰਬਾਦ ਕਹਿ 'ਜੀਵਹੁ। ਚਿਰੰਕਾਲ ਜਸੁ ਜੁਤਿ ਜਗ ਥੀਵਹੁ' ॥੫॥ਮੁਖ ਮੁਰਝਾਯੋ ਬਹੁ ਦਿਜ ਕੇਰਾ।ਚੰਦੂ ਤਬਹਿ ਬਿਲੋਚਨ ਹੇਰਾ। 'ਪਾਂਇ ਲਗਹਿਂ[5],ਪਾਂਧਾ! ਕਹੁ ਬਾਤੀ।ਤੁਝ ਦੇਖਤਿ ਧਰਕਤਿ ਮੁਝ ਛਾਤੀ ॥੬॥ ਫਰਕਤਿ ਬਾਂਮ ਅੰਗ ਤਨ ਮੇਰੋ।ਨਹੀਂ ਸ਼ਗੁਨ ਕੁਛ ਆਛੇ ਹੇਰੋ।ਬਦਨ ਸਚਿੰਤ ਦੇਖਿ ਕਰਿ ਤੋਹੀ।ਅਤਿ ਸੰਸੈ ਹੋਵਤਿ ਉਰ ਮੋਹੀ ॥੭॥ ਪੰਥ ਚਲਤਿ ਵਸਤੂ ਚੁਰਵਾਈ। ਕਿਧੌਂ ਅਪਰ ਕਾਰਜ ਬਿਗਰਾਈ। ਮੁਦਿ ਜੁਤ ਮਿਲਿਬੋ ਚਹੀਅਹਿ ਤੇਰਾ। ਪਠਯੋ ਹੁਤੋ ਸ਼ਾਦੀ ਹਿਤ ਮੇਰਾ॥੮॥ਜਿਸ ਮਹਿਂ ਤੁਝ ਕੋ ਲਾਭ ਬਿਸਾਲਾ।ਅਸ ਕਾਰਜ ਮਹਿਂ ਤੂੰ ਇਸ ਕਾਲਾ। ਸਮੇ ਹਰਖ ਕੇ ਮੁਖ ਮੁਰਝਾਯੋ।ਦੇਖਤਿ ਮੋਕੋ ਅਚਰਜ ਆਯੋ॥੯॥ਸ਼ੁਭ ਕਾਰਜ ਸੋ ਬਨਯੋ ਕਿ ਨਾਹੀ? ਕਹੁ ਪਾਂਧਾ ਸਭਿ ਬਿਧਿ ਮੁਝ ਪਾਹੀ'।ਸੁਨਿ ਚੰਦੂ ਤੇ ਬਿੱਪ੍ਰ ਉਚਾਰਾ।'ਸੁਨਹੁ ਇਕੰਤ ਹੋਇ ਕਰਿ ਸਾਰਾ'॥੧੦॥ਸੰਸੈ ਜੁਤ ਉਠਿ ਕਰਿ ਤਤਕਾਲਾ। ਬੈਠਯੋ

[1]ਦਾਜ। [2]ਨਰਮ ਵਿਛੌਣੇ ਤੇ ਕਾਲੀਨ [ਫ਼ਾ:, ਗਿਲੀਮ=ਕੰਬਲੀ, ਗੱਦਾ। ਫ਼ਾ:, ਗ਼ਾਲੀਚਹ=ਕਾਲੀਨ]। [3]ਤਕੀਆ, ਸਿਰਹਾਣਾ। [4]ਸਜਾਏ ਹੋਏ। [5]ਪੈਰੀ ਪੈਂਦਾ ਹਾਂ।

ਸਭਿ ਤੇ ਹੋਇ ਨਿਰਾਲਾ। ਦ੍ਵਿਜ ਨੇ ਢਿਗ ਹੁਇ ਸਕਲ ਸੁਨਾਯੋ।'ਹੇ ਜਜਮਾਨ! ਸੁ ਹੁਇ ਪ੍ਰਭੁ ਭਾਯੋ[1]॥੧੧॥ ਹਮ ਨਾਤਾ ਜਬਿ ਲੇ ਕਰਿ ਗਏ। ਸ਼ੁਭ ਦਿਨ ਤਬਹਿ ਸੁਧਾਵਤਿ ਭਏ। ਸਕਲ ਸਮਾਜ ਮਿਲ੍ਯੋ ਤਤਕਾਲਾ। ਲੋਕ ਹਜ਼ਾਰਹੁੰ ਅਨੰਦ ਬਿਸਾਲਾ॥੧੨॥ਬਾਲਕ ਚੌਂਕੀ ਆਨਿ ਬਿਠਾਯਹੁ।ਗਾਵਨਿ ਬਾਦਤਿ ਸਕਲ ਰਚਾਯਹੁ। ਹਮਹਿਂ ਬੁਲਾਯੋ ਗਮਨੇ ਤੀਰ। ਜਹਿਂ ਗੁਰੁ ਅਪਰ ਨਰਨਿ ਕੀ ਭੀਰ॥੧੩॥ਨੌ ਗ੍ਰਿਹ ਗਨਪਤਿ ਹੁਤੋ ਮਨਾਯਹੁ।ਤਿਲਕ ਕਰਨਿ ਕੋ ਜਬਿ ਉਦਤਾਯਹੁ। ਦਿੱਲੀ ਤੇ ਤਬਿ ਪਠਈ ਪਾਤੀ[2]। ਚਲਤਿ ਹਮਹਿ ਤੁਮ ਕਹੀ ਜੁ ਬਾਤੀ॥੧੪॥ਮੋਰੀ ਅਰੁ ਦ੍ਰਿਸ਼ਟਾਂਤ ਚੁਬਾਰਾ। ਨਿਜ ਬਡਤਾ[3]ਕੇ ਹੇਤੁ ਉਚਾਰਾ। ਕਿਹ ਸੁਨਿ ਕੈ ਲਿਖਿ ਭੇਜ੍ਯੋ ਸਾਰੋ। ਸੋ ਪਠਿ ਕੈ ਲਖਿ ਤੁਵ ਹੰਕਾਰੋ॥੧੫॥ਜਰੀ ਨ ਬਾਤ,ਨ ਲਖੀ ਬਡਾਈ। ਤੁਰਨ ਹਮ ਸੋਂ ਗਿਰਾ ਅਲਾਈ।-ਰਹੈ ਚੁਬਾਰੋ ਸੋ ਦੁਖ ਪਾਵਹਿ। ਮਾਰਹਿ ਟੱਕਰ ਭਾਲ ਭਨਾਵਹਿ-॥ ੧੬॥ ਕੇਤਿਕ ਸਿੱਖ ਕਹ੍ਯੋ ਬਖਸ਼ਾਤਾ।-ਨਹਿਂ ਲਿਹੁ ਇਸ ਕਿਰਾੜ ਕੋ ਨਾਤਾ-।ਪ੍ਰਥਮ ਭਯੋ ਤੈਂ ਬੋਲ ਬਿਗਾੜ। ਸਹੀ ਨ ਤਿਨਹੁ ਸੁ ਦੀਨਿ ਉਘਾੜ[4]॥੧੭॥ਕਨਾ ਕਹੀਅਹਿ ਬਡ ਕਾਜ ਬਿਗਾਰਾ।ਨਹਿ ਸਵਰ੍ਯੋ ਮੈਂ ਬਹੁਤ ਉਚਾਰਾ।ਕਹਤਿ ਭਏ,-ਜੋ ਸਮ ਹੈ ਮੋਰੀ[5]।ਸਮ ਮੋਰੀ ਕੋਮਿਲਹਿ ਸੁ ਮੋਰੀ[6]-॥੧੮॥ਇਮ ਸੁਨਿ ਬਹੁਤ ਥਾਨਿ ਕੀ ਸੰਗਤਿ।ਬੈਠੀਬ੍ਰਿੰਦ ਬਿਲੋਕ ਉਮੰਗਤਿ। ਤਿਨ ਮਹਿ ਤੇ ਇਕ ਉਠਿ ਕਰਿ ਖੱਤ੍ਰੀ।ਹਾਥ ਜੋਰਿ ਕਹਿ ਗਿਰਾ ਬਚਿੱਤ੍ਰੀ॥੧੯॥-ਸਪਤ ਬਰਖ ਕੀ ਦੁਹਿਤਾ ਮੇਰੀ।ਲਿਹੁ ਨਾਤਾ ਗੁਰ ਕਰਹੁ ਨ ਦੇਰੀ-। ਬਾਲਕ ਤਿਲਕ ਕਰ੍ਯੋ ਤਤਕਾਲਾ। ਤਿਮ ਹੀ ਉਤਸਵ ਰਹ੍ਯੋ ਬਿਸਾਲਾ॥੨੦॥ਖੱਤ੍ਰੀ ਔਰ ਉਠ੍ਯੋ ਇਕ ਪਾਛੈ।ਸੰਗ ਗੋਤ ਨਿਜ ਕਹਿ ਕਰਿ ਆਛੈ।ਤਬਿ ਹੀ ਦੂਜੀ ਕਰੀ ਸਗਾਈ।ਦੇਖਤਿ ਦੁਗਨੀ ਬਜੀ ਬਧਾਈ॥੨੧॥ ਨਾਤਾ[7]ਤੋਹਿ ਸੁਤਾਕੋ ਫੇਰਾ।ਚਲ੍ਯੋ ਉਪਾਇ ਨਹੀਂ ਕਛੁ ਮੇਰਾ'।ਸੁਨਿ ਅਨਖ੍ਯੋ[8] ਚੰਦੂ ਮਤਿ ਹੀਨਾ।ਤਾਪ੍ਯੋ ਤਿਰਿਦਾ ਤ੍ਰਿਸ਼ਨਿ ਦੁਖਭੀਨ॥੨੨॥ਬਾਨ ਸਮਾਨ ਬੈਨ ਦ੍ਵਿਜ ਕੇਰੇ। ਲਗੇ ਰਿਦੇ ਭਏ ਦੁਖਤਿ ਬਡੇਰੇ।।ਕਹਤਿ ਭਯੋ 'ਪਾਂਧਾ! ਸੁਨਿ ਲੇਹੁ। ਜਨੋਂ ਕਨੋਂ ਸਾਕ ਤਿਸੀ ਥਲ ਦੇਹੁ॥੨੩॥ਐਸੀ ਬਿਦਤਿ ਹੋਇ

[1]ਸੋ ਹੋਂਵਦੀ ਹੈ (ਜੋ) ਪ੍ਰਭੂ ਨੂੰ ਚੰਗੀ ਲਗਦੀ ਹੈ। [2]ਭੇਜੀ ਗਈ ਪੱਤ੍ਰਿਕਾ। [3]ਬਡਿਆਈ। [4]ਪ੍ਰਗਟ ਕਰ ਦਿੱਤੀ। [5]ਜੋ ਮੋਰੀ ਦੇ ਸਮਾਨ ਹੈ। [6]ਉਹ ਮੇਰੇ ਸਾਮਾਨ ਹੈ ਸੋ ਮੇਰੇ ਤਾਈਂ ਮਿਲੇਗਾ (ਅ)ਓਹ ਮੋਰੀ ਨੂੰ ਮੋਰੀ ਵਾਂਗ ਆ ਮਿਲੇਗਾ। [7]ਸਾਕ। [8]ਅਣਖ ਵਿੱਚ ਆਯਾ ਭਾਵ ਖਿਝਿਆ।

ਨਹਿੰਜਾਇ।–ਹਟਨੋ ਸਾਕ ਲਾਗੀ ਮੁਹਿ ਅਧਿ–।ਯਾਂਤੇ ਤੂਰਨਿ ਅਬ ਚਲਿ ਜਾਵਹੁ।ਮੈਂ ਪੱਤ੍ਰੀ ਲਿਖਿ ਦੇਉਂ ਸਿਧਾਵਹੁ॥੨੪॥–ਮੋਹਿਦਿਵਾਨ ਸ਼ਾਹਕੋ ਜਾ-ਨਹੁ।ਭਲੀ ਬਾਤ ਨਾਤੋ ਅਬ ਮਾਨਹੁ–।ਇਮ ਡਰਾਇ ਕਰਿ ਦੀਜਹੁ ਪਾਤੀ। ਜਿਸਤੇ ਧਰਕ ਉਠੈ ਤਿਸ ਛਾਤੀ॥੨੫॥ਮ੍ਰਿਦੁਲ ਕਠੋਰ ਕਹਹੁ ਬਿਧਿ ਦੋਈ। –ਅਬਿ ਨਾਤੋ ਇਹ ਲੇਹਿ ਨ ਕੋਈ। ਯਾਤੇ ਤੁਮ ਢਿਗ ਪੁਨਹੁ ਪਠਾਵਾ–'। ਇਸ ਪ੍ਰਕਾਰ ਦਿਜ ਕੋ ਸਮੁਝਾਵਾ॥੨੬॥ਪਾਤੀ ਲਿਖਨਿ ਲਗਯੋ ਪਨ ਚੰਦੂ। 'ਲਿਖਤੁਮ ਸ਼ਾਹੁ ਦਿਵਾਨੁ ਬਿਲੰਦੂ।ਸ਼੍ਰੀ ਅਰਜਨ! ਰਿਸ ਕੈਸੇ ਕਰੀ?।ਸਹਜ ਸੁਭਾਇਕ ਮੈਂ ਜੁ ਉਚਰੀ ॥੨੭॥ ਕਿਨਹੂੰ ਅਧਿਕ ਵਧਾਇ ਸੁਨਾਈ। ਜਾਤ ਗੋਤ ਉੱਤਮ ਲਘੁਤਾਈ।ਕਯਾ ਹੁਇ ਗਯੋ ਜੁ ਮੈਂ ਕਹਿ ਦੀਨਿ। ਜਥਾ ਜੋਗ ਲਿਹੁ ਮਨ ਮਹਿਂ ਚੀਨਿ ॥੨੮॥ਕਹਾਂ ਭਯੋ ਜੇ ਅਪਰ ਸਗਾਈ।ਧਨੀ ਪੁਰਖ ਕੈ ਬਹੁ ਹੁਇ ਜਾਈਂ। ਜੇ ਹਮਰੋ ਸਨਬੰਧ ਤੁਮਾਰੇ। ਕਾਰਜ ਦੇਉਂ ਅਨੇਕ ਸੁਧਾਰੇ ॥੨੯॥ ਨਾਂਹਿ ਤ ਜੇ ਕਰਿ ਲੇਹੁ ਨ ਨਾਤਾ।ਤੌ ਮੇਰੋ ਬੈਰੀ ਬੱਖਯਾਤਾ। ਤੁਮਰੇ ਸਿੱਖਨ ਕੂਕਰ ਕਹਯੋ।ਸੋ ਸੁਨਿ ਮੈਂ ਹਿਰਦੇ ਦੁਖ ਲਹਯੋ॥੩੦॥ਕੂਕਰ ਹੋਇ ਲਗੇਂ ਤੁਮ ਗੈਲ[1]। ਤਬਿ ਜਾਨਹੁ ਜਬਿ ਹੁਇ ਫਲ ਫੈਲ[2]। ਅਬਿ ਲੌ ਰਸ ਹੇ ਹਮ ਤੁਮ ਮਾਂਹਿ। ਅਧਿਕ ਬਿਰੋਧ ਬਧਾਵਹੁ ਨਾਂਹਿ॥੩੧॥ਮੋ ਸੋਂ ਦ੍ਵੈਸ਼ ਰਚਹਿ ਬਿਨ ਜਾਨੇ।ਸੋ ਆਸ਼ਾ ਜੀਵਨਿ ਕਿਮ ਠਾਨੇ।ਸ਼ਾਹੁ ਦਿਵਾਨ ਮਰਾਤਬ ਮੋਹਿ। ਕਹੌਂ ਬਾਕ ਮਾਨਹਿਂ ਤਿਮ ਹੋਹਿ[3]॥੩੨॥ ਕਨਕਾ ਅਥਹਿ ਹੁਤਾਸਨ ਦ੍ਵੈਸ਼[4]।ਸਮਝਹੁ ਕੀਜਹੁ ਨਹੀਂ ਵਿਸ਼ੇਸ਼'। ਇੱਤਯਾਦਿਕ ਲਿਖਿ ਕੇ ਬਿਚ ਪਾਤੀ। ਲਿਖਿ ਅਨੀਤ ਕੋ ਸੁਲਗਤਿ ਛਾਤੀ॥੩੩॥ਏਕ ਨਿਸਾ ਦਿੱਲੀ ਦਿਜ ਰਹਯੋ।'ਬਡੀ ਪ੍ਰਾਤ ਚਲਿ' ਚੰਦੂ ਕਹਯੋ। ਪਸ਼ਚਮ ਮੁਖ ਕਰਿ ਗਮਨਯੋ ਤਬੈ। ਸਨੈ ਸਨੈ ਮਗ ਉਲੰਘਯੋ ਸਬੈ॥੩੪॥ ਗੁਰੁਪੁਰਿ ਬਿਖੈ ਪ੍ਰਵੇਸ਼ਯੋ ਆਇ।ਨਿਸ ਪਰਿ ਗਈ ਬਸਯੋ ਇਕ ਥਾਇਂ। ਭਈ ਪ੍ਰਾਤ ਗੁਰੁ ਸਭਾ ਲਗਾਈ। ਸੰਗਤਿ ਸਿਖ ਮਸੰਦ ਸਮੁਦਾਈ॥੩੫॥ਬਿੱਪ੍ਰ ਆਇ ਕਰਿ ਆਸ਼ਿਖਦੀਨਿ।ਪਾਤੀ ਬੈਠਿ ਅੱਗ੍ਰ ਕੋ ਕੀਨਿ। ਲੇ ਸਿਖ ਗੁਰੁ ਕੇ ਕਰ ਪਕਰਾਈ।ਖੋਲਿ ਪਢੀ ਚੰਦੂ ਚਤੁ-ਰਾਈ ॥੩੬॥ ਜਾਨਿ ਕੁਟਿਲਤਾ ਮੂਰਖ ਕੇਰੀ। ਉੱਤਰ ਕਹਤਿ ਭਏ ਤਿਸ ਬੇਰੀ ।'ਮਾਨਨੀਯ ਗੁਰੁ ਸਿੱਖ ਹਮਾਰੇ।ਕਰਹਿਂ ਤਥਾ ਇਹ[5] ਜਥਾ ਉਚਾਰੇਂ॥

[1]ਪਿੱਛੇ। [2]ਫਲ ਫਲੇਗਾ। [3](ਬਾਦਸ਼ਾਹ) ਮੰਨਦਾ ਹੈ ਤੇ ਤਿਵੇਂ ਹੀ ਹੁੰਦਾ ਹੈ। [4]ਕਿਣਕਾ ਵਤ ਵੈਰ ਦੀ ਅਗਨੀ। [5]ਭਾਵ ਸਿੱਖ।

੩੭॥ ਸ੍ਰੀ ਨਾਨਕ ਆਦਿਕ ਗੁਰੁ ਸਾਰੇ। ਜਾਨਤਿ ਰਹੇ ਇਨਹੁ ਬਹੁ ਪਯਾਰੇ। ਹਮ ਭੀ ਮਾਨਤਿ ਹੈਂ ਸਿਖ ਬਾਕ। ਕਹਯੋ ਤਿਨਹੁ—ਨਹਿਂ ਲੀਜਹਿ ਸਾਕ—॥ ੩੮॥ ਸੋ ਕਿਮ ਫੇਰਿ ਸਕਹਿ ਮਨ ਜਾਨੋ। ਤੁਮ ਕਯੋਂ ਅਬਿ ਐਸੇ ਹਠ ਠਾਨੋ। ਅਪਰ ਥਾਨ ਨਾਤਾ ਕਰਿ ਦੀਜਹਿ। ਜੋ ਅਪਨੇ ਸਮਸਰ ਲਖਿ ਲੀਜਹਿ॥ ੩੯॥ਦੋਹਰਾ॥ਸੁਤ,ਤਿਯ,ਧਨ,ਤਨ ਆਦਿ ਸਭਿ ਤਜਿਤਿ ਨ ਲਾਵੇਂ ਦੇਰਿ। ਸਿੱਖ ਬਚਨ ਕੋ ਤਯਾਗਬੋ ਤਊ ਨ ਹਮਤੇ ਹੇਰਿ*॥ ੪੦॥ ਚੌਪਈ॥ ਹੋਇ ਸਿੱਖਯ ਏਤੋ ਪਦ ਪਾਏ। ਸਕਲ ਜਗਤ ਕੇ ਪੂਜ ਬਨਾਏ। ਸਿਖ ਕੇ ਸਮਸਰ ਅਪਰ ਨ ਪਯਾਰੋ। ਸਾਸਿ ਸਾਸਿ ਮਹਿਂ ਸਿੱਖ ਸੰਭਾਰੋਂ॥੪੧॥ ਪੂਜਨੀਯ ਹੈਂ ਸਿੱਖਯ ਮਹਾਂਨ। ਤਨ ਧਨ ਮੇਰੋ ਹੈਂ ਸਿੱਖ ਪ੍ਰਾਨ। ਸਿੱਖਨਿ ਕੀ ਕਰੁਨਾ ਸੁਖ ਪੱਯੈ। ਕਹਯੋ ਤਿਨਹੁ ਕੋ ਕਿਮ ਹਟਕੱਯੈ॥ ੪੨॥ ਬਿਸ਼ਨੁ ਭਗਤ ਵਤਸਲ ਭਗਵਾਨ[1]। ਜਿਮ ਤਿਨ ਕੇ ਪ੍ਰਿਯ ਭਗਤ ਮਹਾਂਨ। ਤਥਾ ਹਮਾਰੇ ਸਿੱਖਨਿ ਕੇਰੀ। ਸ੍ਰੀ ਸਤਿਗੁਰੁ ਸੋਂ ਪ੍ਰੀਤਿ ਘਨੇਰੀ॥੪੩॥ਹਮ ਤੇ ਲਿਯੋ ਜਾਇ ਨਹਿਂ ਨਾਤਾ।ਕਹੁ ਦਿਜ ਚੰਦੂ ਕਹੁ ਬੱਖਯਾਤਾ'। ਸੁਨਤਿ ਬਿੱਪ੍ਰ ਨੇ ਗਿਰਾ ਬਖਾਨੀ। 'ਸ਼ਾਹੁ ਦਿਵਾਨ ਅਧਿਕ ਹਠ ਮਾਨੀ[2]॥੪੪॥ਪਰਹਿ ਬੈਰ ਬਹੁ ਕਾਜ ਬਿਗਾਰੇ। ਚਹੇ ਸੁ ਕਰੈ ਮਹਾਂ ਬਲ ਧਾਰੇ। ਹਟੀ ਸਗਾਈ ਸਮ ਦੁਖ ਔਰਿ। ਨਹੀਂ ਹੋਤਿ ਜਾਨਹਿਂ ਸਭਿ ਠੌਰਿ॥ ੪੫॥ ਹਿਤ ਰਾਵਰ[3] ਕੋ ਮੈਂ ਸ਼ੁਭ ਕਹਯੋ। ਜਥਾ ਭਵਿੱਖਯਤਿ ਬਰਤਹਿ ਲਹਯੋ[4]। ਲਿਹੁ ਨਾਤਾ ਹੁਇ ਸ਼ਾਂਤਿ ਬਿਖੇਰਾ। ਨਾਂਹਿ ਤ ਇਸ ਫਲ ਕਸ਼ਟ ਘਨੇਰਾ॥੪੬॥ਸਮਾ ਚੁਕੇ ਪਛੁਤਾਵਨਿ ਰਹੈ।—ਭਲੋ ਨ ਕਰਯੋ—ਆਪਿ ਕੋ ਕਹੈ[5]। ਯਾਂਤੇ ਮਾਨਿ ਲੇਹੁ ਮਤਿ ਮੇਰਾ। ਦੁਹ ਦਿਸ਼ਿ ਵਧਹਿ ਪ੍ਰਮੋਦ ਬਡੇਰਾ॥੪੭॥ ਨਤੁ ਸੰਸੈ ਜੀਵਨਿ ਮਹਿਂ ਹੋਇ। ਜੇਤੋ ਬਲ ਕਰਿ ਹੈ ਸਭਿ ਕੋਇ'। ਸੁਨਿ ਸ੍ਰੀ ਅਰਜਨ ਦਿਜ ਤੇ ਬਾਤਿ। ਬੋਲੇ ਸ੍ਰੀ ਮੁਖ ਤੇ ਮੁਸ-

[1]ਭਗਤਾਂ ਦਾ ਪਿਆਰਾ ਵਿਸ਼ਨੂੰ ਭਗਵਾਨ ਹੈ। [2]ਹੰਕਾਰੀ। [3]ਆਪਦੇ ਭਲੇ ਲਈ। [4]ਅੱਗੇ ਨੂੰ ਵਰਤਦੀ ਜਾਪਦੀ ਹੈ। [5](ਉਸ ਵੇਲੇ) ਜੋ ਕੀਤਾ ਸੀ ਚੰਗਾ ਨਹੀਂ ਸੀ—ਇਉਂ ਆਪਣੇ ਆਪ ਨੂੰ (ਪਿਛੋਂ) ਕਹੀਦਾ ਹੈ।

*ਦੇਖੋ ਸਤਿਗੁਰ ਜੀ ਸਿੱਖ ਨੂੰ ਕਿੰਨਾਂ ਪਿਆਰ ਕਰਦੇ ਹਨ। ਇਹੋ ਬਿਰਦ ਦਸਾਂ ਗੁਰਾਂ ਦਾ ਰਿਹਾ ਹੈ। ਸ੍ਰੀ ਮੁਖ ਵਾਕ ਹੈ:—'ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ' ਫੇਰ ਸ੍ਰੀ ਮੁਖ ਵਾਕ ਉਚਾਰਿਆ:—'ਮੋ ਗ੍ਰਹ ਮੈ ਤਨ ਤੇ ਮਨ ਤੇ ਧਨ ਲੌ ਸਭ ਹੈ ਇਨ ਹੀ ਕੋ'। ਪਰ ਏਹ ਯਾਦ ਰਹੇ ਕਿ ਇਸ ਸਮੇਂ ਦੇ ਸਿੱਖ ਨਾਮ ਨਾਲ ਜਾਗੇ ਹੋਏ ਲਿਵ ਵਾਲੇ ਬੰਦੇ ਹੁੰਦੇ ਸਨ। ਸਾਈਂ ਤੋਂ ਟੁੱਟੀ ਸੁਰਤ ਵਾਲੇ ਸਾਕਤ ਨਰ ਨਹੀਂ ਸਨ ਹੁੰਦੇ।

ਕਾਤਿ॥੪੮॥'ਹਮ ਕਿ ਸਹੂੰ ਸੋ ਬੈਰ ਨ ਕਰੈਂ।ਕਿਸਕੋ ਬੁਰੋ ਨ ਹਿਰਦੈ ਧਰੈਂ।
ਕਰਹਿ ਨ੍ਰਿਵੈਰ ਸੰਗ ਜੋ ਬੈਰ। ਤਿਸ ਕੇ ਜੁਗ ਲੋਕਨਿ ਕਹਾ ਖੈਰ?॥੪੯॥
ਸਭਿ ਕੋ ਪਤਿ ਪਰਮੇਸ਼ੁਰ ਅਹੈ।ਸੁਖਦੁਖਕੀ ਸੁਧਿ ਜਗ ਕੀ ਲਹੈ।ਭਲਾਬੁਰਾ
ਜੋ ਕਰਮ ਕਰੰਤ।ਤਿਨ ਤੇ ਸੁਖ ਦੁਖ ਜੀਵ ਧਰੰਤੇ॥੫੦॥ਚਿਤਵਤਿ ਬੁਰਾ,
ਬੁਰਾ ਫਲ ਪਾਵੈ।ਇਹੀ ਨੇਮ ਪ੍ਰਭੁ ਤੇ ਬਨਿ ਆਵੈ।ਪਰ ਕੋ ਖਨਹਿ ਕੂਪ ਹਿਤ
ਬੁਰੇ[1]।ਝੇਰੇ[2]ਗਿਰੈ ਸੁ ਬਹੁ ਦੁਖਭਰੈ'॥੫੧॥ਇਮ ਕਹਿਤੁ ਸ਼ਨਿਭਏ ਗੁਸਾਈਂ।
ਦਿਜ ਉਠਿ ਗਯੋ ਬਹੁਤ ਪਛੁਤਾਈ। ਦਿੱਲੀ ਪੁਰਿ ਕੋ ਹੋਇ ਨਿਰਾਸ।
ਚੰਦੂ ਕੋ ਸੁਧਿ ਦਈ ਅਵਾਸ ॥ ੫੨ ॥ ਦੋਹਰਾ ॥ ਚੰਦੂ ਸੁਨਿ ਜਰ ਬਰ ਗਯੋ
–ਨੈਕ ਨ ਮਾਨਯੋ ਤ੍ਰਾਸ।ਕਰੀ ਜਾਤਿ ਮੈਂ ਹੀਨਤਾ[3]ਹਤੌਂ ਜਤਨ ਨਿਰਜਾਸ–
॥ ੫੩ ॥ ਗੁਰੁ ਘਰ ਸੋਂ ਰਚਿ ਦ੍ਵੈਸ਼ ਕੋ ਬੁਰੀ ਕਰਨਿ ਤਬਿ ਲਾਗਿ। ਘਾਤਿ
ਬਿਚਾਰਤਿ ਪਿਖਤਿ ਨਿਤ ਚੁਗਲੀ ਉਗਲਕੁਭਾਗ॥੫੪॥ਬਹੁਰ ਕਥਾ ਇਹ
ਕਹੈਂ ਗੇ ਦੁਸ਼ਟੀ ਦੁਸ਼ਟ ਜੁ ਕੀਨਿ। ਸ਼੍ਰੀ ਹਰਿ ਗੋਵਿੰਦ ਬਨਾਹੁ ਕੋ ਸ੍ਰੋਤਾ
ਸੁਨਹੁ ਪ੍ਰਬੀਨ ॥੫੫॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਚੰਦੂ ਕੋ'
ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥ ੮ ॥

## ੯. [ਵਿਆਹ ਦੀ ਤਿਆਰੀ। ਮੇਲ ਦਾ ਆਵਣਾ]।

ਦੋਹਰਾ ॥ ਬਾਸੁਰ ਕਿਤਿਕ ਬਿਤਾਇ ਕਰਿ ਸ਼੍ਰੀ ਗੁਰ ਅਰਜਨ ਨਾਥ। ਚਿਤ-
ਵਤਿ ਨੰਦਨ ਬਨਾਹ* ਕੋ ਬਡਿ ਉਤਸਵ ਕੇ ਸਾਥ ॥ ੧ ॥ ਨਿਸਾਨੀ ਛੰਦ ॥
ਅਗਹਨਿ[4] ਬੀਤਯੋ ਮਾਸ ਜਬਿ ਪੁਨ ਪੂਸ[5] ਸੁ ਆਯੋ।ਸਮੈ ਮਹਾਂ ਉਤਸਾਹ ਕੋ
ਜਾਨਯੋ ਨਿਧਰਾਯੋ। ਮਹਾਂਦੇਵ ਸੋਂ ਮਿਲਿ ਗੁਰੂ ਬੈਠੇ ਇਕ ਥਾਨਾ। ਕਰੀ
ਵਾਰਤਾ ਬਹੁਤ ਹੀ ਪਰਸੰਗ ਜਿ ਨਾਨਾ॥ ੨॥ ਬਹੁਰ ਬਨਾਹ ਕੀ ਬਾਤਿ ਕੋ
ਸਬਿ ਜ਼ਿਕਰ ਸੁਨਾਯੋ।'ਏਕ ਮਾਸ ਹੀ ਬਿਚਿ ਰਹਯੋ।ਦਿਨ ਨਿਕਟ ਸੁ ਆਯੋ
। ਬ੍ਰਡੋ ਭ੍ਰਾਤ ਅਬਿ ਦੂਰਿ ਹੈ ਬਡ ਧਰਤਿ ਬਿਰੋਧਾ।ਨੰਮ੍ਰ ਭਏ,ਨਹਿਮਾਨਹੀ,
ਰਾਖਹਿ ਉਰ ਕ੍ਰੋਧਾ॥੩॥ਚਹਿਯਹਿ ਅਬਹਿ ਬੁਲਾਵਨੋ ਇਹੁ ਉਚਿਤ ਮਹਾਨਾ
।ਸਹਤ ਕੁਟੰਬ ਸੁ ਆਵਨੋ ਹੋਵਹਿ ਇਸ ਥਾਨਾ'। ਮਹਾਂਦੇਵ ਬੋਲਯੋ ਸੁਨਤਿ
'ਭੇਜਹੁ ਲਿਖਿ ਪਾਤੀ। ਕੋ ਨਰ ਆਛੋ ਜਾਇਕੈ ਆਨਹਿ ਭਲਿ ਭਾਂਤੀ॥

---

[1]ਪਰਾਏ ਦੇ ਬੁਰੇ ਲਈ ਖੂਹ ਖੋਦੇ। [2]ਖਾਤੇ ਵਿਖੇ। [3]ਮੇਰਾ ਡਰ (ਗੁਰੂ ਜੀ ਨੇ)ਨਹੀਂ ਮੰਨਿਆਂ,ਮੇਰੀ ਜਾਤ (ਭਾਈਆਂ) ਵਿਚ ਹੀਨਤਾ ਕੀਤੀ। [4]ਮੱਘਰ। [5]ਪੋਹ ਦਾ ਮਹੀਨਾ। *ਸ਼੍ਰੀ ਗੁਰੂ ਹਰਿਗੋਬਿੰਦ ਜੀ ਦੇ ਵਿਵਾਹਾਂ ਪਰ ਦੇਖੋ ਰਾਸ ੫ ਅੰਸੂ ੨੭ ਅੰਕ ੪੬ ਦੀ ਹੇਠਲੀ ਟੂਕ।

੪॥ ਸਨਮਾਨਹੁ ਸਭਿ ਰੀਤਿ ਤੇ ਹੈ ਭ੍ਰਾਤ ਬਡੇਰੋ। ਜਨੇਂ ਕਨੇਂ ਕਰਿ ਤਿਸ ਆਨਿਧੈ ਆਛੀ ਬਿਧਿ ਹੇਰੋ।ਪਰਨੇ[1]ਮਰਨੇ ਮਹਿਂ ਸਰਬ ਸਨਬੰਧਿ[2]ਮਿਲੰਤੇ। ਇਹੀ ਜਗਤ ਕੀ ਰੀਤਿ ਹੈ ਸਭਿ ਨਰ ਬਰਤੰਤੇ॥੫॥ਸ਼ਾਦੀ ਤੁਮਰੈ ਸਦਨ ਹੈ ਰੂਠੇ ਸੁ ਮਨਾਓ[3]। ਭ੍ਰਾਤਾ ਕਰਹੁ ਇਕੱਤ੍ਰ ਸਭਿ ਬਡਿਤਾ।ਜਸ ਪਾਓ। ਸ਼ੋਭਾ ਹੈਬਹੁ ਮੇਲਿ ਕੀ ਬੰਧੁਪ ਸਮੁਦਾਯਾ[4]।ਜਾਤਿ ਬਿਖੈ ਸੋ ਬਡਾ ਹੁਇ ਸਭਿ ਸੋਂ ਬਨਿ ਆਯਾ॥੬॥ ਮਹਾਂਦੇਵ ਕੇ ਬਾਕ ਕੋ ਸਤਿਗੁਰੁ ਨੇ ਮਾਨਾ। ਲਿਖੀ ਪੱਤ੍ਰਿਕਾ ਤਬਹਿ ਗੁਰੁ ਬਡਿਆਇ ਮਹਾਨਾ।'ਮਿਹਰਵਾਨ ਨੰਦਨ ਜਥਾ ਹਰਿ ਗੋਵਿੰਦ ਤੈਸੇ।ਬਨਾਹ ਸਮਾਂ ਇਨ ਕੋ ਅਬਹਿ ਭੇਜਨੋ ਲਿਖਿ ਜੈਸੇ॥੭॥ਅਪਨਿ ਜਾਨਿ ਆਵਹੁ ਇਹਾਂ ਤੁਮ ਕਾਜ ਰਚਾਵੋ। ਜਿਮ ਆਇਸੁ ਦਿਂਹੁ ਕਰਹਿਂ ਤਿਮ ਜਿਸ ਤੇ ਜਸੁ ਪਾਵੈਂ। ਕ੍ਰੋਧ ਬਿਰੋਧ ਨ ਕੀਜੀਏ ਹਮ ਕੋ ਲਘੁ ਜਾਨੋ। ਹਾਨ ਲਾਭ ਤੁਮ ਕੋ ਅਹੈ ਜਸੁ ਅਪਜਸੁ ਸਾਨੋ[5]॥੮॥ਹਮ ਲਘੁ ਤੁਮ ਭ੍ਰਾਤਾ ਬਡੇ ਸਗਰੀ ਬਿਧਿ ਜਾਨੋ। ਚਤੁਰ ਮਹਾਂ ਬਿਵਹਾਰ ਮਹਿਂ ਸਭਿ ਤੇ ਨਹਿ ਛਾਨੋ[6]।ਇੱਤਆਦਿਕ ਲਿਖਿ ਸਿਖ ਪਠਯੋ ਜੰਗਲ[7]ਦਿਸ਼ਿ ਜਾਹੀ।ਗ੍ਰਾਮਨਾਮ ਕੋਠਾ ਅਹੈ ਬਾਸਹਿ ਤਿਸ ਮਾਂਹੀ॥ ੯ ॥ ਕਾਵਰਿ[8] ਭਰਿ ਪਕਵਾਨ ਕੀ ਸੰਗ ਕਰੇ ਕਹਾਰਾ।ਗਮਨੇ ਲੇ ਕਰਿ ਪੰਥ ਕੋ ਗੇ ਸਲਿਤਾ ਪਾਰਾ।ਉਲੰਘ ਬਿਪਾਸਾ ਸਤੁਦ੍ਰਵਾ ਕੋਠੇ ਕਹੁ ਆਏ। ਜਹਿਂ ਪ੍ਰਿਥੀਆ ਬੈਠਯੋ ਸੁਨਯੋ ਤਿਸ ਨਿਕਟ ਸਿਧਾਏ॥੧੦॥ ਅਗ੍ਰ ਮਿਠਾਈ ਕੋ ਧਰਯੋ ਪਾਤੀ ਕਰ ਦੀਨੀ।ਗੁਰੁ ਦਿਸ਼ਿ ਤੇ ਬੰਦਨ ਕਰੀ ਬਹੁ ਧਰੀ ਅਧੀਨੀ।ਪਾਤੀਖੋਲ੍ਹੀਪਠੀ ਜਬਿ ਦੁਖ ਰਿਦਾ ਪਰੋ-ਯੋ।ਚਿਤਵਤਿ-ਸਭਿ ਬਿਧਿ ਭਯੋ ਬਡ[9],ਸੁਤ ਬਨਾਹ ਸੰਜੋਯੋ[10]॥੧੧॥ਵਧਤਿ ਗਯੋ ਦਿਨ ਪ੍ਰਤਿ ਅਧਿਕ, ਨਹਿ ਚਲਯੋ ਉਪਾਊ। ਕਿਮ ਗਹਾਇ ਮਰ-ਵਾਇ ਹੌਂ, ਕੋ ਘਾਤ ਨ ਪਾਊਂ-।ਇਮ ਮਨ ਮਹਿਂ ਸੰਕਟ ਲਹਯੋ ਪਠਿਕੈ ਪੁਨ ਪਾਤੀ। ਉਤਸਵ ਸੁਨਿ ਕੈ ਅਨੁਜ ਕੋ ਜਨੁ ਫਾਟਤਿ ਛਾਤੀ॥੧੨॥ਮੁਖ ਤੇ ਕਹਿ ਸਿਖ ਸਾਥਿ ਤਬਿ'ਕੋ ਹਮਰੋ ਭਾਈ?।ਦੁਸ਼ਮਨ ਜਾਨਤਿਹੌਂ ਮਹਾਂ, ਤਿਹ ਸਾਂਝਿ ਨ ਕਾਈ। ਘਰ ਦਰ ਮੇਰੋ ਲੂਟਿ ਕੈ ਪੁਰਿ ਵਹਿਰ ਨਿਕਾਸਾ। ਤੁਹਮਤ ਲਾਇ ਤੁਫਾਨ ਕੀ[11] ਸਭਿ ਬਿਖੈ ਪ੍ਰਕਾਸ਼ਾ॥ ੧੩ ॥ ਮਹਾਂ ਕਠੋਰ

---

[1]ਵਿਵਾਹ। [2]ਸੰਬੰਧੀ। [3]ਰੁੱਸਿਆਂ ਨੂੰ ਮਨਾਓ। [4]ਸਾਰੇ ਸਬੰਧੀਆਂ ਦੇ ਮੇਲ ਦੀ ਸ਼ੋਭਾ ਹੈ। [5]ਜਸ ਅਪਜਸ ਸਣੇ। [6]ਸਭ ਨੂੰ ਪਤਾ ਹੈ ਤੁਸੀ ਵਿਹਾਰ ਵਿਚ ਸਿਆਣੇ ਹੋ। [7]ਮਾਲਵਾ। [8]ਵਹਿੰਗੀ। [9]ਸਭ ਤਰ੍ਹਾਂ ਵੱਡੇ ਹੋ ਗਏ ਹਨ। [10]ਰਚਾਇਆ ਹੈ। [11]ਤੁਫਾਨ ਦੀ, ਭਾਵ ਭਾਰੀ ਤੁਹਮਤ ਲਾਕੇ।

ਨਿਲਾਜ ਹੈ,ਘਟ ਕਪਟ ਬਿਸਾਲਾ। ਮੁਖ ਤੇ ਮੀਠਾ ਉੱਜਲਾ ਅੰਤਰ ਤੇ ਕਾਲਾ॥ਪਾਇ ਪਿਤਾ ਕੀ ਵਸਤੁ ਕੋ ਬਡ ਮਾਲਿਕ ਹੋਵਾ॥ਤਿਸ ਕੋ ਫਲ ਪਾਯੋ ਨਹੀਂ ਸੰਕਟ ਨਹਿਂ ਜੋਵਾ ॥੧੪॥ ਮੇਲ ਹਮਾਰੋ ਰਹਿ ਰੁਕਯੋ, ਨਹਿਂ ਬਦਨ ਮਿਲੈ ਹੈਂ[1]।ਸ਼ਾਹੁ ਪਾਸ ਗਹਿਵਾਇ ਕਰਿ ਅਵਿਲੋਕ ਸੁ ਲੈਂ ਹੈਂ।ਉਰ ਗ਼ਰੂਰ ਗੁਰੁਤਾ ਲਹੈ[2] ਨਹਿਂ ਜਾਨੈ ਆਨਾ। ਸ਼ਾਹੁ ਦਿਵਾਨ ਮਹਾਨ ਸੋਂ ਜਿਨ ਬਾਦ ਉਠਾਨਾ॥ ੧੫॥ ਕਹਾਂ ਅਲਪ ਹਮ, ਕਹਾਂ ਸੋ ਜਹਿਂ ਬੈਰ ਲਗਾਯੋ। ਨਿਜ ਜੀਵਨਿ ਨਹਿਂ ਚਾਹਤੋ ਦਿਲ ਕੁਤੋ ਬੈਧਾਯੋ[3]।ਮੈਂ ਜਾਵੋਂ ਜਬਿ ਬਨਾਹਮੈਂ ਚੰਦੂ ਸੁਨਿ ਲੈ ਹੈ।ਕਰਹਿ ਬੈਰ ਮੋ ਸੋਂ ਤਬਹਿ ਸਭਿ ਕਿਛੁ ਬਿਗਰੈ ਹੈ॥੧੬॥ਧਾਂਤੇ ਮੈਂ ਕਿਮ ਜਾਇ ਹੌਂ, ਪੁਨ ਦੁਸ਼ਮਨ ਮੇਰਾ। ਨਹਿਂ ਭ੍ਰਾਤਾ ਮਨ ਜਾਨਤੋ,ਛਲ ਕਰਤਿ ਬਡੇਰਾ॥ਲੈਜਾਵੋ ਮਿਸ਼ਟਾਨ ਕੋ ਮੈਂ ਨਾਂਹਿ ਨ ਜਾਵੋਂ।ਜੀਵਤਿ ਮਿਲੌਂ ਨ ਪ੍ਰੀਤਿ ਕਿਰ, ਛਾਤੀ ਤਪਤਾਵੋਂ॥੧੭॥ ਉਠਹੁ ਜਾਹੁ ਮਮ ਪਾਸ ਤੇ ਨਹਿਂ ਬਿਲਮ ਲਗੀਜੈ। ਅਨਿਕ ਜਤਨ ਤੇ ਨਹਿ ਮਿਲੌਂ ਅਬਿ ਜਾਇ ਕਹੀਜੈ'। ਇਤਯਾਦਿਕ ਕਹਿ ਕ੍ਰੋਧ ਸੋਂ ਸਿਖ ਦਿਯੋ ਉਠਾਈ॥ਕਾਵਰ ਸਭਿ ਮਿਸ਼ਟਾਨ ਕੀ ਹਟਿ ਕਰਿ ਪੁਰਿ ਆਈ॥ ੧੯ ॥ ਆਇ ਸਿੱਖ ਸਤਿਗੁਰੂ ਕੋ ਬੰਦਨ ਪਦ ਕੀਨੀ। ਪ੍ਰਿਥੀਏ ਕੀ ਸਭਿ ਬਾਰਤਾ ਬਿਤਿ ਹੁਇ ਕਹਿ ਦੀਨੀ। 'ਕ੍ਰੋਧ ਬਿਸਾਲ ਕਰਾਲ ਤਿਸ ਉਰ ਬੈਰ ਧਰੈਤਾ॥ ਚਾਹਤਿ ਹੈ ਗਹਿਵਾਇਬੋ ਪ੍ਰਾਨਨ ਕੋ ਹੈਤਾ'॥੧੯॥ਸੁਨਿ ਸ਼੍ਰੀ ਅਰਜਨ ਜਾਨਿ ਕਰਿ ਤੂਸ਼ਨਿ ਹੀਠਾਨੀ॥ਬੁਰਾ ਭਲਾ ਕਿਛੁ ਨਹਿਂ ਕਹਯੋ ਭਾਵੀ ਅਸਮਾਨੀ॥ਮਹਾਂਦੇਵ ਕੇ ਫੇਰ ਤਬਿ ਨਿਜ ਨਿਕ-ਟ ਬੁਲਾਯੋ॥ਬਡੇ ਭ੍ਰਾਤ ਬਿਰਤੰਤ ਕੋ ਕਹਿ ਸਕਲ ਸੁਨਾਯੋ॥੨੦॥'ਤਿਹ ਸੋਂ ਮੇਲ ਨ ਬਨਤਿ ਹੈ, ਟੂਟਯੋ ਨਹਿਂ ਥੋਰਾ। ਜੋ ਚਾਹਤਿ ਹੈ ਰਿਸ ਧਰੇ ਹਤਿ ਪ੍ਰਾਨਨਿ ਮੋਰਾ॥ਪੁਸ਼ਤਨਿ ਲੌਂ[4] ਕਿਮ ਮਿਲਹਿ ਨਹਿਂ,ਐਸੀ ਤਿਨ ਕੀਨੀ॥ਗਯੋ ਪੁਕਾਤੂ ਫਿਰਿ ਰਹਯੋ ਰਿਸ ਤਜੀ ਨ, ਚੀਨੀ'॥ ੨੧ ॥ ਮਹਾਂਦੇਵ ਨੇ ਸੁਨਿ ਭਨਯੋਂ 'ਕ੍ਰੋਧੀ ਸੋ ਮਾਨੀ। ਉਚਿਤ ਰੀਤਿ ਤੁਮ ਨੇ ਕਰੀ, ਅਨਉਚਿਤ ਨ ਮਾਨੀ। ਹੇਰਿ ਹੇਰਿ ਐਸ਼੍ਵਰਜ ਕੋ ਦੁਖਪਾਇ ਘਨੇਰੇ।ਸਮਤਾ ਚਾਹਤਿ ਕਿਮ ਲਹੇ ਨਹਿਂ ਭਾਗ ਬਡੇਰੇ'॥੨੨॥ਸ਼੍ਰੀ ਅਰਜਨ ਜੀ ਪੁਨ ਭਨਯੋ 'ਸਭਿ ਮੇਲ ਬੁਲਾਵੈਂ।ਗੋਇੰਦਵਾਲ ਖਡੂਰ ਤੇ ਸੁਨਿ ਕਰਿ ਚਲਿ ਆਵੈਂ'। ਕਾਵਰ ਭਰੇ

---

[1]ਮੂੰਹ ਨਹੀਂ ਲੱਗਾਂਗੇ। [2]ਗੁਰਿਆਈ ਲੈਕੇ ਰਿਦੇ ਵਿਚ ਹੰਕਾਰ ਹੈ। [3]ਦਿਲ (ਪਤਾ ਨਹੀਂ) ਕਿੱਥੇ ਲੱਗਾ ਹੈ, ਭਾਵ ਕਿਥੋਂ ਐਡਾ ਹੀਆ ਕੀਤਾ ਨੇ। [4]ਪੀੜ੍ਹੀਆਂ ਤਕ।

ਕਹਾਰ ਗਨਿ ਪਠਿਏ ਪਕਵਾਨਾ। ਲਿਖੀ ਪੱਤ੍ਰਿਕਾ ਸਭਿਨਿ ਸ ਕਰਿ ਪ੍ਰੇਮ ਮਹਾਨਾ ॥੨੩॥ 'ਸਰਬ ਸੰਗਿ ਪਰਵਾਰ ਲੇ ਇਤਿ ਦਿਸ਼ਿ ਕੋ ਆਵੋ। ਹਰਿ ਗੋਵਿੰਦ ਵਿਵਾਹੁ ਲਖਿ ਨਹਿਂ ਦੇਰ ਲਗਾਵੋ'।ਗੋਇੰਦਵਾਲ ਪਠਾਇਓ ਸਿਖ ਦੇ ਕਰਿ ਪਾਤੀ।ਮਿਲ੍ਯੋ ਜਾਇ ਕਰਿ ਮੋਹਰੀ ਸੁਨਿ ਸੀਤਲ ਛਾਤੀ ॥ ੨੪ ॥ ਸਭਿ ਕੁਟੰਬ ਹਰਖਤਿ ਭਯੋ ਨਿਜ ਉਤਸਵ ਜਾਨਾ। ਤਥਾ ਜਾਇ ਦਾਤੂ ਨਿਕਟ ਬਿਰਤਾਂਤ ਬਖਾਨਾ। ਸੁਨਤਿ ਸੁਧਾਸਰ ਕੋ ਚਹ੍ਯੋ ਕਰਿਬੇ ਪ੍ਰਸ-ਥਾਨਾ।ਤਯਾਰ ਸਰਬ ਪਰਵਾਰ ਭਾ ਕਰਿ ਹਰਖ ਮਹਾਨਾ॥੨੫॥ਪੁਨ ਅਪਨੇ ਸਸੁਰਾਰ ਘਰ ਇਕ ਮਨੁਜ ਪਠਾਵਾ। ਮਉ[1] ਸੁ ਗ੍ਰਾਮ ਕੋ ਨਾਮ ਤਿਹ ਸੁਧਿ ਸਕਲ ਸੁਨਾਵਾ॥ਕ੍ਰਿਸ਼ਨਚੰਦ[2]ਆਨੰਦ ਲਹਿ ਧਨਵੰਤੀ[3]ਦਾਰਾ। ਦੋਹਿਤ ਕੋ ਉਤਸਵ ਸੁਨ੍ਯੋ, ਕੀਨਿਸਿ ਬਡ ਤਯਾਰ॥੨੬॥ਬ੍ਰਿੰਦ ਮਸੰਦ ਹਕਾਰਿ ਗੁਰੂ ਆਇਸੁ ਫੁਰਮਾਈ॥'ਤਯਾਰ ਸਮਿੱਗ੍ਰੀ ਕਰਹੁ ਸੁਭ ਚਹਿਯ ਜੁ ਸਮੁਦਾਈ। ਚੰਦੋਏ ਬਹੁ ਮੋਲ ਕੇ ਝਾਲਰ ਝਮਕੇਤੀ।ਖੀਨਖਾਬ ਲਾਗਹਿ ਜ਼ਰੀ ਸੁੰਦਰ ਦੁਤਿਵੰਤੀ ॥੨੭॥ ਰੇਸ਼ਮ ਕੀ ਡੋਰੈਂ ਲਗੀ ਬਹੁ ਬਰਨ ਬਨਾਵੋ। ਮਖਮਲ ਕੇ ਸਭਿ ਫਰਸ਼ ਕੋ ਗਨ ਦਰਬ ਲਗਾਵੋ।ਕਰੌ ਕਨਾਤ ਬਨਾਤਕੀ ਤੰਬੂ ਜੁ ਬਿਸਾਲਾ। ਚਾਂਦੀ ਕੀ ਚੋਬੈਂ ਰੁਚਿਰ ਕੀਜੈ ਦਰਹਾਲਾ[4] ॥ ੨੮ ॥ ਸਯੰਦਨ ਸਕਟਨਿ ਤਯਾਰ ਹੁਇ ਜੋ ਚਹਿਯ ਕਰਾਵੋ।ਆਤਸ਼ਬਾਜੀ ਹੋਹਿ ਬਹੁ ਤਿਨ ਦਰਬ ਦਿਵਾਵੋ।ਜ਼ੀਨ ਤੁਰੰਗਨਿ ਕੇ ਨਵੇਂ ਲੀਜਹਿ ਬਡਿ ਮੋਲੇ। ਅਲੰਕਾਰ ਘਰਿਵਾਇ ਕਰਿ ਸਾਜਹੁ ਸਭਿ ਟੋਲੇ' ॥੨੯॥ ਲਘੁ ਨੌਬਤ ਆਇਸੁ ਦਈ ਦਿਨ ਰੈਨ ਬਜਾਵੋ।ਤੂਤੀ ਅਪਰ ਨਫੀਰੀਆਂ ਨਿਜ ਸੰਗਿ ਮਿਲਾਵੋ। ਡਫ ਬਾਜਤਿ ਜੁਤ ਬੇਸਰੀ ਬਡ ਧੌਂਸ ਗਹੀਰੇ[5]।ਪਟਹ ਪਣਵ[6]ਕੀ ਧੁਨਿ ਉਠਹਿ ਸੁਨਿ ਹੋਵਹਿ ਭੀਰੇ॥੩੦॥ਬਜਹਿ ਢੋਲ ਅਰੁ ਬੀਸਰੀ ਦਿਨ ਪ੍ਰਤਿ ਗੁਰਦ੍ਵਾਰੇ। ਮਹਾਂ ਕੁਲਾਹਲ ਹੋਤਿ ਹੈ ਸੁਨਿ ਹਰਖਤਿ ਭਾਰੇ। ਅਨਿਕ ਕਰਾਹੇ ਧਰਿ ਦਏ ਪਕਵਾਨ ਪਕਾਵੈਂ।ਭਾਂਤਿ ਭਾਂਤਿ ਕੀ ਸ੍ਵਾਦਿ ਮਹਿਂ ਮੇਵੇ ਸੁ ਮਿਲਾਵੈਂ ॥੩੧॥ਮੋਦਕ,ਖੁਰਮੇ,ਅਰੁ ਬਰੇ ਦਧਿ ਲਵਨਿ ਰਲਾਏ।ਚਿਰਵੇ[7]ਬਡੇ ਜਲੇਬ ਜੁਤਿ ਇੱਤਯਾਦਿ ਬਨਾਏ।ਮੋਲ ਲਗ੍ਯੋ ਆਵਨਿ ਤਬੈ ਹਰਖਤਿ ਨਰਨਾਰੀ।

---

[1]ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਾਹੁਰੇ ਪਿੰਡ ਦਾ ਨਾਮ ਸੀ ਜੋ ਤਸੀਲ ਫਲੌਰ ਵਿਚ ਹੈ। [2]ਪੰਚਮ ਗੁਰੂ ਜੀ ਦੇ ਸਹੁਰੇ ਦਾ ਨਾਮ। [3]ਨਾਮ ਸੀ ਪੰਚਮ ਸਾਹਿਬਾਂ ਦੀ ਸੱਸ ਦਾ। [4]ਛੇਤੀ। [5]ਭਾਰੀ ਧੌਂਸਾ। [6]ਪਟਹ—ਵਡਾ ਨਗਾਰਾ। ਪਣਵ—ਛੋਟੇ ਢੋਲ। [7]ਝੋਨਾ ਉਬਾਲ ਤੇ ਕੁੱਟਕੇ ਕਢੇ ਚਾਵਲ ਜਿਸ ਦੀ ਖੀਰ ਸ੍ਵਾਦੀਕ ਹੁੰਦੀ ਹੈ।

ਪਹਰਿ ਬਿਭੂਖਨ ਬਸਨ ਸ਼ੁਭ ਬਡਿ ਸ਼ੋਭਾ ਧਾਰੀ ॥ ੩੨ ॥ ਗੁਇੰਦਵਾਲ ਤੇ ਮੋਹਰੀ ਇਸਤ੍ਰੀ ਗਨ ਲ੍ਯਾਯੋ। ਰਿਦੇ ਅਨੰਦ ਅਨੰਦ[1] ਮਿਲਿ ਸੰਸਰਾਮ ਸੁ ਆਯੋ। ਸੁੰਦਰ[2] ਜੁਤਿ ਗਮਨੇ ਸਕਲ ਸਨੇਦਨ ਚਢਿ ਚਾਲੇ। ਕਿਤਿਕ ਅਰੂਢੇ ਸਕਟ ਪਰ ਸ਼ਿੰਗਾਰ ਬਿਸਾਲੇ ॥੩੩॥ ਉਤਰੇ ਨਿਕਟ ਖਡੂਰ ਮੈਂ ਦਾਤੂ ਘਰ ਜਾਏ। ਕਰੀ ਸੇਵ ਸਭਿ ਭਾਂਤਿ ਕੀ ਨਿਸ ਤਹਾਂ ਬਿਤਾਏ। ਉਠੇ ਪ੍ਰਾਤ ਕਰਿਬੇ ਗਮਨ ਰਥ ਸਕਟ ਸੁ ਜੋਰੇ। ਆਰੂਢੇ ਬਡ ਚੌਂਪ ਜੁਤਿ ਚਲਿ ਗੁਰੁ ਪੁਰਿ ਓਰੇ ॥੩੪॥ ਸਭਿ ਕੁਟੰਬ ਕੋ ਸੰਗ ਲੇ ਦਾਤੂ ਭਾ ਤਯਾਰੀ। ਚਢਿ ਚਢਿ ਅਪਨੇ ਜਾਨੁ ਪਰਿ ਗਮਨੇ ਹਿਤ ਧਾਰੀ। ਦੌਨਹੁੰ ਥਲ ਤੇ ਚਾਲਿ ਕਰਿ ਗੁਰ ਨਗਰੀ ਆਏ। ਕੂਪ ਸ਼ਨਾਨੇ ਪ੍ਰਥਮ ਪੁਨ ਅੰਮ੍ਰਿਤਸਰ ਨ੍ਹਾਏ ॥੩੫॥ ਹਰਿ ਮੰਦਿਰ ਸੁੰਦਰ ਸਭਿਨਿ ਬੰਦਨ ਕੋ ਕੀਨੀ। ਦਰਸ਼ਨ ਕਰਿ ਜਸੁ ਉਚਰਤੇ ਪਰਦਛਨਾ ਦੀਨੀ। ਪੁਨਿ ਸਤਿਗੁਰੂ ਕੇ ਸਦਨ ਕੋ ਗਮਨੇ ਸਮੁਦਾਈ। ਮਿਲਿ ਮਿਲਿ ਕਰਤਿ ਪ੍ਰਨਾਮ ਕੋ ਬਹੁ ਭਨੈਂ ਬਡਾਈ ॥੩੬॥ ਜਥਾ ਜੋਗ ਅਰਜਨ ਗੁਰੂ ਸਗਰੇ ਸਨਮਾਨੇ। ਸੁੰਦਰ ਸਦਨ ਨਿਵੇਸ ਦੇ[3] ਬਚ ਮਧੁਰ ਬਖਾਨੇ। ਮਹਾਂ ਦੇਵ ਸੌਂ ਮਿਲੇ ਸਭਿ ਧਰਿ ਪ੍ਰੇਮ ਉਦਾਰਾ। ਕਰਤਿ ਪਰਸਪਰ ਬੰਦਨਾ ਨਿਜ ਕੁਸ਼ਲ ਉਚਾਰਾ ॥ ੩੭ ॥ ਬੁੱਢਾ ਅਰੁ ਗੁਰਦਾਸ ਜੁਤ ਮਿਲਿ ਆਨੰਦ ਪਾਏ। ਸਾਲੋ ਆਦਿ ਮਸੰਦ ਗਨ ਸਭਿ ਸੀਸ ਨਿਵਾਏ। ਜਹਾਂ ਕਹਾਂ ਕੀ ਸੰਗਤਾਂ ਸੁਨਿ ਸੁਨਿ ਚਲਿ ਆਈ। ਧਰਹਿਂ ਅਕੋਰ ਅਨੇਕ ਬਿਧਿ ਗੁਰੁ ਨਿਕਟਿ ਰਹਾਈ ॥੩੮॥ ਅਨਗਨ ਨਰ ਕੀ ਭੀਰ ਭੀ ਉਤਸਵ ਹੁਇ ਭਾਰੀ। ਭੋਜਨ ਬਨਿਹੈਂ ਭੰਡਾਰ ਬਹੁ ਜਿਨ ਸ੍ਵਾਦ ਉਦਾਰੀ। ਦਿਨ ਪ੍ਰਤਿ ਅਧਿਕ ਅਨੰਦ ਭਾ ਕੋ ਕਹੈ ਬਨਾਈ। ਹਰਿ ਗੁਵਿੰਦ ਜੀ ਤਬਿ ਅਏ ਨਿਜ ਗ੍ਰੀਵ ਨਿਵਾਈ ॥੩੯॥ ਤੁਰਤ ਅੰਕ[4] ਲੇ ਮੋਹਰੀ ਨਿਜ ਗਰੇ ਲਗਾਯੋ। ਕਰਿ ਦੁਲਾਰ ਸਿਰ ਸੂੰਘਕੈ ਦੇਖਤਿ ਹਰਖਾਯੋ। ਮਿਲਿ ਅਨੰਦ ਸੰਸਰਾਮ ਜੁਤਿ ਦਾਤੂ ਭਰਿ ਅੰਕਾ। ਕਰਹਿ ਸਰਾਹਨਿ ਰੂਪ ਕੋ ਬੋਲਹਿ ਸਹਿ ਸ਼ੰਕਾ[5] ॥ ੪੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਚਤੁਰਥ ਰਾਸੇ 'ਮੇਲ ਆਵਨ' ਪ੍ਰਸੰਗ ਬਰਨਨੰ ਨਾਮ ਨਵਮੋ ਅੰਸੂ ॥ ੯ ॥

---

[1]ਬਾਬਾ ਅਨੰਦ ਜੀ ਅਨੰਦ ਹਿਰਦੇ ਨਾਲ। [2]ਬਾਬਾ ਸੁੰਦਰ ਜੀ। [3]ਡੇਰਾ ਦਿੱਤਾ। [4]ਜੱਫੀ। [5](ਨਜ਼ਰ ਨਾ ਲੱਗ ਜਾਏ ਇਸ ਗੱਲੋਂ ਡਰਦਾ) ਸੰਗ ਸੰਗ ਕੇ ਸਲਾਹੁਤ ਕਰਦਾ ਹੈ। ਅਥਵਾ ਸ੍ਰੀ ਗੁਰੂ ਹਰਿ ਗੋਬਿੰਦ ਜੀ ਨੂੰ ਜਦ ਬੁਲਾਂਵਦੇ ਹੈਨ ਤਾਂ ਓਹ ਨਵੇਂ ਸਨਬੰਧੀ ਡੱਕਕੇ ਬਕ ਬਕ ਕੇ ਬੋਲਦੇ ਹੈਨ।

੧੦, [ਬਰਾਤ ਦੀ ਚੜ੍ਹਾਈ]।

ਦੋਹਰਾ॥ ਨਾਰਿ ਮੋਹਰੀ ਕੀ ਸੁਮਤਿ ਮਿਲਿ ਰੀਂਗਾ ਕੇ ਸੰਗ। ਨੇਹੁ ਜਨਾਵਤਿ ਅਧਿਕ ਹੀ ਕਰਿ ਕਰਿ ਹ੍ਰਿਦੈ ਉਮੰਗ॥੧॥ਪਾਧੜੀ ਛੰਦ॥ਗਨ ਅਬਲਾ ਅਪਰ ਮਿਲੰਤਿ ਸੰਗ। ਸਨਮਾਨਤਿ ਸਭਿ ਕਹਿ ਮ੍ਰਿਦੁਲ ਰੰਗ। ਦਾਤੂ ਸੁ ਤ੍ਰਿਯਾ ਮਿਲਿ ਅਨੰਦ ਕੀਨਿ। ਹਿਤ ਬੈਠਨਿ ਚਾਰੁ ਆਸਨਿ ਸੁਦੀਨ॥੨॥ਪਨ ਬੂਝਨਿ ਲਗੀ'ਕਿਤ ਹਰਿ ਗੁਵਿੰਦ?। ਦਿਖਰਾਵਹੁ ਮੁਹਿ ਲਾਲਸਬਿਲੰਦ'।ਕਹਿ ਰੀਂਗ'ਗਯੋ ਅਬਿ ਵਹਿਰ ਬਾਨਿ।ਆਏ ਸੁਨੇ ਸੁ ਜਬਿ ਪ੍ਰੀਤਿ ਠਾਨਿ[1]॥੩॥ਹਿਤ ਮਿਲਨਿ ਕਰਤਿ ਬਡ ਚਾਵ ਚੀਤ[2]। ਤਿਨ ਨਿਕਟ ਹੋਹਿੰਗੇ ਧਰਤ ਪ੍ਰੀਤ'। ਇਮਿ ਕਹਿ ਸੁ ਦਾਸ ਭੇਜਯੋ ਤੁਰੰਤ।'ਘਰ ਬਿਖੈ ਆਨਿ ਮਿਲਿਬੋ ਚਹੰਤਿ'॥੪॥ਸ੍ਰੀਅਮਰ ਪੁੱਤ੍ਰ ਕੇ ਨਿਕਟ ਹੇਰਿ।ਲੀਨਸਿ ਹਕਾਰ ਜੋ ਗਯਹੁ ਫੇਰਿ।ਨਿਜ ਸਾਥ ਆਨਿਕਰਿ ਘਰ ਮਝਾਰ।ਸਭਿ ਤ੍ਰਿਯਨਿ ਹਰਖ ਸੂਰਤਿਨਿਹਾਰਿ॥੫॥ ਤ੍ਰਿਯ ਮੋਹਰੀ ਜੂ, ਗਹਿ ਕੰਠ ਲਾਇ। ਬਹੁ ਚੀਤ ਪ੍ਰੀਤ ਗੋਦ ਸੁ ਬਿਠਾਇ। ਸਿਰ ਹਾਥ ਫੇਰਿ ਮੁਖ ਹੇਰਿ ਹੇਰਿ। ਕਰਤੀ ਦੁਲਾਰ ਬਹੁ ਫੇਰ ਫੇਰ॥੬॥ ਸ੍ਰੀ ਹਰਿ ਗੁਵਿੰਦ ਕਰ ਬੰਦਿ ਬੰਦਿ।ਸਭਿਹੂੰਨਿ ਬੰਦਨਾ ਕਰਿ ਅਨੰਦ।ਸਗਰੀਨਿ ਗੋਦ ਲੇਕਰਿ ਦੁਲਾਰ। ਚਿਰ ਜੀਵ ਆਸ਼ਿਖਾ ਦੇਤਿ ਪਯਾਰ ॥੭॥ ਨਰ ਨਾਰਿ ਮੇਲਿ ਹੋਯਹੁ ਬਿਸਾਲ।ਕਰਿ ਜਥਾ ਜੋਗ ਸੇਵਾ ਸੰਭਾਲਿ। ਦਿਨ ਪ੍ਰਤਿ ਉਛਾਹ ਵਧਤੋ ਬਿਲੰਦ। ਜਨੁ ਮੀਨ ਹੋਤਿ ਸਾਗਰ ਅਨੰਦ॥੮॥ ਇਮ ਬਸੇ ਜਾਮਨੀ ਜਬਿ ਬਿਤਾਇ। ਸਰ ਮੱਜਤਿ ਮੰਦਿਰ ਦਰਸ ਜਾਇ। ਸ੍ਰੀ ਅਰਜਨ ਕੋ ਸਸੁਰਾਰ ਜੋਇ। ਗੁਰ ਪੁਰੀ ਅਯੋ ਪਿਖਿ ਹਰਖ ਸੋਇ ॥ ੯ ॥ ਤਬ ਕ੍ਰਿਸ਼ਨ ਚੰਦ ਸੁਨਿਓ ਅਵੰਤਿ[3]। ਉਠਿ ਆਗੇ ਸ੍ਰੀ ਅਰਜਨ ਤੁਰੰਤ। ਲਖਿ ਜਗਤ੍ਰ ਰੀਤਿ ਬੰਦਨ ਸੁ ਕੀਨਿ। ਆਸਨਿ ਬਿਠਾਇ ਸਨਮਾਨ ਦੀਨਿ ॥ ੧੦ ॥ ਸ੍ਰੀ ਹਰਿ ਗੁਵਿੰਦ ਸੁਨਿ ਆਇਧਾਇ।ਕਰਿ ਨਮੋ ਤੁਰਤ ਨਾਨੇ ਸੁ ਪਾਇ।ਧਨਵਤੀਸਾਸੁ ਗੁਰ ਕੀ ਸੁਨੀਤਿ[4]। ਮਿਲ ਸੁਤਾ ਸੰਗਿ ਧਰਿ ਪ੍ਰੀਤ ਚੀਤਿ॥੧੧॥ ਨਰ ਨਾਰਿ ਅਪਰ ਪਰਵਾਰ ਕੇਰਿ। ਮਿਲਿ ਮਿਲਿ ਅਨੰਦ ਸੁਖ ਹੇਰਿ ਹੇਰਿ। ਕੀਨਸਿ ਨਿਵੇਸ ਸੁੰਦਰ ਅਵਾਸ।ਤਬਿ ਮਾਤ ਮਾਤ[5]ਕੇ ਆਇ ਪਾਸਿ॥੧੨॥ਮਿਲਿਹਰਿ-

---

[1]ਜਦੋਂ ਹਰਿ ਗੋਬਿੰਦ ਜੀ ਨੇ (ਗੋਇੰਦਵਾਲ ਦੇ ਸਬੰਧੀ) ਆਏ ਸੁਣੇ ਤਾਂ ਪ੍ਰੀਤ ਨਾਲ ਬਾਹਰ ਗਏ ਹਨ, ਕਿਉਂਕਿ। [2]ਮਿਲਨ ਵਾਸਤੇ ਚਿਤ ਵਿਚ ਵੱਡਾ ਚਾਉ ਕਰਦੇ ਸਨ। [3]ਆਂਵਦਾ। [4]ਸ਼ੀਲ ਸੁਭਾਵ ਵਾਲੀ (ਅ) ਅਕਲ ਵਾਲੀ। [5]ਭਾਵ ਨਾਨੀ ਜੀ ਦੇ ਪਾਸ।

ਗੁਵਿੰਦ ਬੰਦਨ ਸੁ ਕੀਨਿ।ਧਰਿ ਹਰਖ ਉਰ ਆਸ਼ਿਖ ਸੁ ਦੀਨਿ।ਗਨ ਮੇਲਿ ਪਰਸਪਰ ਮਿਲਹਿ ਚਾਇ।ਕੌਤਕ ਹੁਵੰਤਿ ਸੁਭ ਥਾਇਂ ਥਾਇਂ॥੧੩॥ਸੰਗਤਿ ਮਸੰਦ ਅਰੁ ਮੇਲਿ ਆਇ।ਬਹੁ ਭਈ ਭੀਰ ਬਾਜਤਿ ਬਧਾਇ।ਇਮ ਕਿਤਿਕ ਦਯੋਸ ਬੀਤੇ ਮਿਲੰਤਿ। ਸਭਿ ਕਰੀ ਤਯਾਰ ਵਸਤੂ ਤੁਰੰਤ॥੧੪॥ਮੰਗਵਾਇ ਸਰਬ ਕੋ ਗੁਰ ਨਿਹਾਰ। ਤੰਬੂ ਕਨਾਤ ਕੀਨੇ ਉਦਾਰ। ਰਥ ਬਹਿਲ ਸਾਜਿ ਸੁੰਦਰ ਸ਼ਿੰਗਾਰਿ।ਜਿਨਿ ਲਗੇ ਘੁੰਘਰੂ ਬਜਤਿ ਚਾਰੁ ॥੧੫॥ ਸ੍ਰੀ ਹਰਿ ਗੁਵਿੰਦ ਚੌਕੀ ਬਿਠਾਇ। ਤ੍ਰਿਯ ਮਿਲਿ ਸੁਹਾਗਨਿ ਗੀਤਿ ਗਾਇ। ਮਰਦਨ ਕਰੰਤ ਬਟਨਾ ਸੁ ਅੰਗ।ਸਭਿ ਬਿਖੈ ਅਧਿਕ ਆਨੰਦ ਰੰਗ॥੧੬॥ਬਲਿਹਾਰ ਹੋਤਿ ਪਿਖਿ ਸੁਤ ਸਰੂਪ। ਦਿਨ ਪ੍ਰਤਿ ਉਦੋਤਿ ਸੁੰਦਰ ਅਨੂਪ। ਕਰ ਬੰਧਿ ਕੰਗਨਾ ਸਗੁਨ ਸੰਗਿ। ਪਟ ਪੀਤ ਪਹਿਰ ਕਰਿ ਸਰਬ ਅੰਗੁ ॥੧੭॥ ਕੁਲ ਰੀਤਿ ਕਰੀ ਜੇਤਿਕ ਬਤਾਇ। ਦਿਨ ਚਢਨਿ ਬਰਾਤ[1] ਸਮੀਪ ਆਇ। ਸ੍ਰੀ ਅਰਜਨ ਤਯਾਰੀ ਸਭਿ ਕਰਾਇ।ਜਨੁ ਕਰਹਿਂ ਸ਼ੀਘ੍ਰਤਾ ਲੇਂਬਨਾਇ॥੧੮॥ ਦੋਹਰਾ ॥ ਜੇਵਰ ਜਰੇ ਜਰਾਇ[2] ਜੇ ਜਬਰ ਜਵਾਹਰ ਜੋਤਿ। ਜਾਂਬੂਨਦ[3] ਦਮਕਤਿ ਮਹਿਦ, ਪਹਿਰੇ ਸ਼ੋਭ ਉਦੋਤਿ॥੧੯॥ਪਾਧੜੀ ਛੰਦ॥ ਸ੍ਰੀ ਹਰਿਗੁਵਿੰਦ ਤਨ ਕਰਿ ਸ਼ਿੰਗਾਰ। ਸਭਿ ਬਸਤ੍ਰ ਬਿਭੂਖਨ ਚਾਰੁ ਡਾਰਿ। ਸਿਰਪੇਚ[4] ਸੀਸ ਪਰ ਅਤਿ ਸੁਹਾਇ। ਜਿਸ ਪਰਿ ਜਿਗਾ ਸੁ ਹੀਰੇ ਜਰਾਇ ॥੨੦॥ ਕਲਗੀ ਉਤੰਗ ਜਿਹ ਜਗਤਿ ਜੋਤਿ।ਮੁਖ ਮੰਡਲ ਸੁਭਤਿ ਅਨੰਦ ਹੋਤਿ। ਕੁੰਡਲ ਸੁ ਡੋਲਿ ਗੋਲੈਂ ਕਪੋਲ[5]।ਸ਼ੋਭਤਿ ਅਮੋਲ ਜਬਿ ਹੋਤਿ ਲੋਲ[6] ॥੨੧॥ ਮੁਕਤਾ ਸੁ ਮਾਲ ਉਰ ਮੈਂ ਬਿਸਾਲ। ਭੁਜਦੰਡਨਿ ਅੰਗਦ ਦੁਤਿ ਉਜਾਲ। ਹਾਟਕ ਜੜਾਵ ਕਰ ਕਟਕ ਪਾਇ[7]।ਛਬਿ ਛਾਪ ਛਲਾਯਨਿ ਸੁੱਛ ਛਾਇ[8]॥੨੨॥ ਕਰ ਬੰਧਯੋ ਕੰਗਨਾ ਸੋਭ ਦੇਤਿ।ਪਟ ਪੀਤ ਪਹਿਰ ਦੁਤਿਪਰਮਲੇਤਿ।ਝੁਲਿਯੰਤਿ ਛਤਰ ਢਿਰ ਢਿਰ ਢਿਰਾਇ।ਢੁਰਿਯੰਤਿ ਚੌਰਚਾਰੂ ਸੁਹਾਇ॥੨੩॥ਤਬਿਗਈ ਰੰਗ ਲੇ ਗੁਰੂ ਸਥਾਨ। ਇਸਤ੍ਰੀ ਸਮੂਹ ਮਿਲਿ ਕਰਤਿ ਗਾਨ। ਤਬਿ ਹਨੇ ਡੰਕ ਧੌਂਸਾ ਧੁੰਕਾਰ। ਡਫ ਪਣਵ ਪਟਹ, ਧੁਨਿ ਭੀ ਉਦਾਰ ॥੨੪॥ ਤੁਰਰੀ ਨਫੀਰ ਛੈਣੇ ਬਜੰਤਿ। ਗਨ ਢੋਲ ਬੰਸਰੀ ਧੁਨਿ ਉਠੰਤਿ। ਗਨ ਥਾਰ ਭਰੇ

[1]ਜੰਞ ਚੜ੍ਹਨ ਦਾ ਦਿਨ। [2]ਗਹਿਣੇ ਜੜੇ ਜੜਾਊ। [3]ਸੋਨਾ। [4]ਚੀਰਾ। [5]ਵਾਲੇ ਲਟਕਦੇ ਹਨ ਗੋਲ ਗੱਲ੍ਹਾਂ ਤੇ। [6]ਜਦੋਂ ਹਿੱਲਦੇ ਹਨ। [7]ਸੋਨੇ ਦੇ ਜੜਾਊ ਕੜੇ ਹੱਥਾਂ ਵਿਚ ਪਾਏ ਹੋਏ ਹਨ। [8]ਪਵਿੱਤ੍ਰ ਛਬੀ ਛਾ ਰਹੀ ਹੈ।

ਮੋਦਕ ਬਿਲੰਦ। ਬਿਰ ਪੌਰ[1] ਦਰਸ਼ਨੀ ਹਾਥ ਬੰਦਿ ॥੨੫॥ ਪੁਨ ਅੱਗ੍ਰ ਜਾਇ ਦਰਬਾਰ ਦ੍ਵਾਰ। ਕਰਿ ਨਮੋ ਤਹਾਂ ਬਿਨਤੀ ਉਚਾਰਿ। 'ਇਹ ਦਾਸ ਆਪਕੋ ਬਨਾਹ ਜਾਹਿ। ਤੁਮ ਹੁਇ ਸਹਾਇ ਦਿਹੁ ਬਿਘਨ ਦਾਹਿ॥੨੬॥ ਸਭਿ ਥਾਨ ਕਰੋ ਕੱਲ੍ਯਾਨ ਨਾਥ। ਨਿਸ ਦਨੌਸ ਦਾਸ ਕੇ ਹੋਇ ਸਾਥ। ਸੁਖ ਸੰਗਿ ਬਨਾਹ ਕੇ ਸਦਨ ਆਇ। ਤੁਮ ਢਿਗ ਕਰਾਹੁ ਬਹੁ ਤਬਿ ਚਢਾਇੰ'॥੨੭॥ ਇਮ ਪੁੱਤ੍ਰ ਸ੍ਰੇਯ ਹਿਤ[2] ਰੀਗ ਭਾਖਿ। ਗੁਰੁ ਦਾਸਨਿ ਕੀ ਪੁਰਵਤਿ ਭਿਲਾਖ। ਪੁਨ ਦੀਨਿ ਪ੍ਰਦੱਛਨ ਚਾਰ ਬਾਰਿ। ਚਹੁੰਓਰ ਨੰਮ੍ਰਿ ਹ੍ਵੈ ਭਾਉ ਧਾਰਿ॥੨੮॥ ਸਤਿਗੁਰੁ ਮਨਾਇ ਲੈ ਤਨੁਜ ਸੰਗਿ। ਹਿਤ ਬ੍ਯਾਤਿ ਚਢਾਵਨਿ ਗਮਨਿ ਰੀਗ। ਪੁਰਿ ਵਹਿਰ ਜਾਇ ਗਨ ਸੰਗ ਨਾਰਿ। ਬਾਦਤ ਬਜੰਤ ਧੁਨਿ ਏਕ ਸਾਰ॥੨੯॥ ਵਾਹਨ ਅਨੇਕ ਨਿਕਸੰਤਿ ਚਾਰੁ। ਸਨੈਦਨ ਸੁਰੰਗ ਜ਼ਰ ਸੋਂ ਉਛਾਰ[3]। ਕਿਸਹੂੰ ਤੁਰੰਗ ਕਿਸ ਬ੍ਰਿਖਭ ਜੋਰਿ। ਜਿਨ ਕੇਰ ਪੁਸ਼ਟ ਤਨ ਮਹਿਦ ਜੋਰਿ ॥ ੩੦ ॥ ਘੰਟੇ ਠਨੰਕ, ਘੁੰਘਰ ਝਨੰਕ। ਪ੍ਰੇਰਕ ਸਬਿੱਦਨ[4] ਤੋਰਤਿ[5] ਨਿਸ਼ੰਕ। ਬਹੁ ਬਹਿਲ ਬੇਗ ਤੇ ਚਲਿ ਬਿਲੰਦ। ਸੁੰਦਰ ਸ਼ਿੰਗਾਰ ਪਿਖਿ ਦੇ ਅਨੰਦ ॥ ੩੧ ॥ ਨਿਕਸੇ ਕਿਤੇਕ ਚਢਿ ਕਰਿ ਤੁਰੰਗ। ਜੋ ਚਲਤਿ ਚਾਲ ਬਡ ਬੇਗ ਸੰਗਿ। ਬਹੁ ਹੇਮ ਰਜ-ਤਿ ਜੁਤ ਸਜਤਿ ਜ਼ੀਨ। ਪਰ ਅਲੰਕਾਰ ਪਹਿਰੇ ਨਵੀਨ॥੩੨॥ ਚਢਿ ਛੈਲ[6] ਕੁਦਾਵਤਿ ਚਲਤਿ ਗੈਲਿ। ਪੁਰਿ ਤਜਿ ਬਰਾਤ ਗਈ ਵਹਿਰ ਫੈਲਿ। ਸ੍ਰੀ ਅਰਜਨ ਤਬਿ ਦਰਬਾਰ ਜਾਇ। ਪਿਤ ਧ੍ਯਾਨ ਧਾਰਿ ਕਰਿ ਸਿਰ ਨਿਵਾਇ॥ ੩੩॥ ਲੇ ਬ੍ਰਿੱਧ ਸੰਗਿ ਗੁਰਦਾਸ ਆਨਿ। ਅਰੁ ਮਹਾਦੇਵ ਬਡ ਭ੍ਰਾਤ ਜਾਨਿ। ਸਨੈਦਨ ਚਢਾਇ ਸਨਮਾਨ ਕੀਨਿ। ਪੁਨ ਦਾਤੂ ਮੁਹਰੀ ਬੋਲਿ ਲੀਨਿ॥੩੪॥ ਜੁਤ ਅਨੰਦ ਭ੍ਰਾਤ ਸੰਸਰਾਮ ਜੋਇ। ਬਚ ਮ੍ਰਿਦੁਲ ਸੁਨਤਿ ਰਥ ਚਢਤਿ ਸੋਇ। ਪੁਨ ਕ੍ਰਿਸ਼ਨਚੰਦ ਨੰਦਨ ਸਮੇਤ। ਹੁਇ ਕਰਿ ਅਰੂਢ ਬਡ ਸ਼ੋਭ ਦੇਤਿ॥ ੩੫॥ ਜੇਠਾ ਪਿਰਾਣ ਅਰੁ ਬਿਧਿਚੰਦ। ਚਢਿ ਕਰਿ ਸੁ ਲੈਂਢ[7] ਪੈੜਾ ਬਿਲੰਦ। ਗਨ ਭੱਲੇ ਤੇਹਣ ਸਹਤ ਦਾਸ। ਗੁਰੁ ਸਿੱਖ ਚਲੇ ਧਰਿ ਕੈ ਹੁਲਾਸ॥੩੬॥ ਸਗਰੇ ਮਸੰਦ ਲਹਿ ਲਹਿ ਅਨੰਦ। ਸਭਿ ਚਢੇ ਜਾਨੁ ਪਿਖਿ ਪਿਖਿ ਸੁਛੰਦ। ਸਾਲ੍ਹੋ ਅਰੂਢ ਹ੍ਵੈ ਕਰਿ ਸੁ ਚਾਲਿ। ਅਰੁ ਉਮਰ ਸ਼ਾਹੁ ਕੱਲ੍ਯਾਨ ਲਾਲ॥੩੭॥ ਮੋਰਨਿ ਮਨਿੰਦ ਘੋਰਨਿ ਚਲਾਇ। ਜੁਤ ਬਸਨ ਬਿਭੂਖਨ ਦੁਤਿ ਬਢਾਇ

[1]ਦਰਵਾਜ਼ੇ। [2]ਭਲੇ ਲਈ। [3]ਜ਼ਰੀ ਦੇ ਉਛਾੜਾਂ ਸਮੇਤ। [4]ਰਥਵਾਹੀ ਵਿੱਦਿਆ ਸਹਤ, ਭਾਵ ਪ੍ਰਬੀਨ ਰਥਵਾਹੀ। [5]ਤੋਰਦੇ ਹਨ। [6]ਬਾਂਕੇ ਜਵਾਨ। [7]ਨਾਮ ਹੈ—ਲੰਗਾਹ।

ਅਰੁ ਔਰ ਨਾਮ ਗਿਨੀਅਹਿਂ ਕਿਤੇਕ। ਚਾਲੇ ਬਰਾਤਿ ਸਾਊ[1] ਅਨੇਕ॥੩੮॥
ਸ੍ਰੀ ਅਰਜਨ ਸਿਵਕਾ ਪਰ ਅਰੂਢਿ। ਜਿਹ ਜਰੀ ਲਾਗਿ ਦੁਤਿ ਹੈ ਅਗੂਢ॥
ਬਿਚ ਮੁਕਰ[2] ਜਰੇ ਮਲਹੀਨ ਚਾਰੁ। ਲਟਕੰਤਿ ਜਰੀ ਗੁੱਫਨਿ ਸੁ ਲਾਰੁ[3]
॥੩੯॥ਸ੍ਰੀ ਹਰਿ ਗੁਵਿੰਦ ਪਟ ਪੀਤ ਸ਼ੋਭ।ਚਢਿ ਹੈਂ ਕੁਦਾਇ ਕਵਿ ਚਿੱਤ ਲੋਭ
।ਜਨੁ ਸੰਝ ਸਮੈ ਘਨ ਅਲਪ ਹੋਇ[4]।ਬਰ ਬਰਹਿ[5] ਨਚਾਵਤਿ ਚਲਤਿ ਸੋਇ
॥੪੦॥ਇਕ ਦਿਸ਼ਾ ਬਜਤਿ ਬਾਜੇ ਉਦਾਰ। ਇਕ ਦਿਸ਼ਾ ਗੀਤ ਗਨ ਗਾਇ
ਨਾਰਿ। ਛਣਕਾਰ ਰਥਨਿ ਉਤ ਅਧਿਕ ਹੋਇ। ਇਕ ਦਿਸ਼ਾ ਕੁਦਾਵਤਿ
ਹਯਨਿ ਕੋਇ॥ ੪੧ ॥ ਬਡ ਸ਼ਬਦ ਚੱਕਰਨਿ[6] ਭਰੀ ਭੀਰ। ਨਰ ਬ੍ਰਿੰਦ
ਕੁਲਾਹਲ ਅਧਿਕ ਭੀਰ।ਹੁਇ ਹਯਨਿ ਹਿਰੇਖਾ ਧੁਨਿ ਉਠੰਤਿ। ਸ਼ੁਤਰੰਨਿ
ਉਪਰ ਸੁਤਰੀ[7] ਬਜੰਤਿ॥੪੨॥ਕੁਛ ਕਹੀ ਬਾਤ ਨਹਿਂ ਸੁਨਿਯ ਜਾਇ। ਇਮ
ਪਣਵ ਪਟਹ ਢੋਲਾਦਿ ਵਾਇ[8]। ਗੁਰ ਪੁਰੀ ਛੋਟਿ ਉਤਸਵ ਬਿਸਾਲ। ਜਨੁ
ਬਿਚ ਨ ਮੇਯ ਬਾਹਰ ਉਛਾਲਿ॥੪੩॥ਗਮਨੇ ਸੁ ਪੰਥ ਦਿਨ ਰਹਤਿ ਜਾਮ।
ਜੁਗ ਕੋਸ ਜਾਇ ਠਾਨਯੋ ਬਿਸ੍ਰਾਮ।ਚਲਿ ਪ੍ਰਥਮ ਸਿਵਰ ਕਿਯ ਥੋਰਿ ਦੂਰਿ।
ਉਤਰੀ ਬਰਾਤ ਸ਼ੋਭੰਤਿ ਰੂਰ॥੪੪॥ਗਨ ਤ੍ਰੀਯ ਸੰਗ ਲੇ ਗੰਗ ਆਇ।ਨਿਜ
ਸਦਨ ਪ੍ਰਵੇਸ਼ਤਿ ਰੁਚਿਰ ਗਾਇ।ਸੁਖ ਚਹਤਿ,ਪੁੱਤ੍ਰ ਮਹਿ ਅਧਿਕ ਪਯਾਰਿ।
ਬਿਛਰਯੋ ਸੁ ਪ੍ਰਥਮ ਜਿਸ ਨਿਤ ਨਿਹਾਰ ॥ ੪੫ ॥ ਸੁਤ ਸਹਤ ਸਨੁਖਾ
ਪਿਖਿਵ ਢੇਰਿ। ਉਰ ਸਿਮਰਿ ਸਿਮਰਿ ਕਹਿ ਬੇਰਿ ਬੇਰਿ।'ਗੁਰੁ ਕ੍ਰਿਪਾ ਪਾਇ
ਆਵਹਿ ਅਨੰਦ'।ਸਭਿ ਤ੍ਰੀਯ ਕਹਤਿ 'ਤੁਵ ਨੰਦ ਚੰਦ[9]' ॥੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਬਰਾਤ' ਪ੍ਰਸੰਗ ਬਰਨਨੰ ਨਾਮ ਦਸ਼ਮੋ ਅੰਸੂ ॥ ੧੦ ॥

### ੧੧. [ਬਰਾਤ ਦਾ ਢੁਕਾਉ]।

ਦੋਹਰਾ॥ ਖਾਨ ਪਾਨ ਉੱਤਮ ਕਰਯੋ ਨਿਸਾ ਬਿਖੈ ਪਰਿ ਸੋਇ। ਸ੍ਰੀ ਸਤਿਗੁਰੁ ਅਰਜਨ ਨਿਕਟਿ ਹਰਿ ਗੁਵਿੰਦ ਤਬਿ ਹੋਇ॥੧॥ ਪਾਧੜੀ ਛੰਦ ॥ ਜਬਿ ਰਹੀ ਜਾਮਨੀ ਆਨਿ ਜਾਮ।ਸਿਮਰਨਿ ਲਗੇ ਸੁ ਕਰਤਾਰ ਨਾਮ।ਰਾਗੀ ਰਬਾਬ ਸੁ ਮ੍ਰਿਦੰਗ ਸੰਗਿ। ਇਨਕੋ ਬਜਾਇ ਗਾਵਤਿ ਉਤੰਗ॥੨॥ਸ਼੍ਰੁਤਿ ਸੁਖਦ ਗਾਇਂ ਗੁਰੁ ਸ਼ਬਦ ਰਾਗ[10]। ਸਿਖ ਸੁਨਤਿ ਪ੍ਰੇਮ ਕਰਿ ਮਹਿਦ ਭਾਗ। ਇਸ਼ਨਾਨ

---

[1]ਭਲੇ ਪੁਰਸ਼। [2]ਸ਼ੀਸ਼ੇ। [3]ਜ਼ਰੀਦਾਰ ਗੁੱਛਿਆਂ ਦੀ ਪੰਕਤੀ। [4]ਕੱਦਲ ਥੋੜਾ ਹੋਵੇ। [5]ਸ੍ਰੇਸ਼ਟ ਮੋਰ [ਸੰਸ:, ਬਰ੍ਹਿ]। [6]ਪਹੀਆਂ ਦਾ। [7]ਉਠਾਂ ਉਤੇ ਧਰੇ ਜਾਣ ਵਾਲੇ ਨਗਾਰੇ। [8]ਵਜਦੇ ਹਨ। [9]ਤੇਰਾ ਪੁੱਤ੍ਰ ਚੰਦ੍ਰਮਾਂ ਵਤ (ਸੁਹਣਾ) ਗੁਰੂ ਕ੍ਰਿਪਾ ਨਾਲ ਛੇਤੀ ਰਾਜ਼ੀ ਖੁਸ਼ੀ ਆਵੇ। [10]ਕੰਨਾਂ ਨੂੰ ਸੁਖ ਦੇਣ ਵਾਲੇ ਗੁਰ ਸ਼ਬਦ ਰਾਗ ਵਿਚ ਗਾਵੈਂ।

ਆਦਿ ਸਭਿ ਸੌਚਿ ਕੀਨਿ।ਨਰ ਉਠੇ ਸਕਲ ਮਤਿ ਨਾਮ ਭੀਨਿ॥੩॥ 'ਧੰਨ ਧੰਨ ਸਤਿਗੁਰੂ'ਭਨਤਿ ਬੈਨ।ਸਤਿਨਾਮ ਸ਼੍ਰੌਨਿ ਸੁਨਿ ਹੋਤਿ ਚੈਨ।ਪੁਨਿ ਬਜੇ ਬਾਜ ਪਿਖਿ ਪ੍ਰਾਤਕਾਲ। ਸਭਿ ਥਿਏ ਤਯਾਰਿ ਉਰ ਮੁਦ ਬਿਸਾਲ॥੪॥ਅਸ-ਵਾਰੁ ਭਏ ਸਭਿ ਸਜਤਿ ਜਾਨੁ। ਬਡ ਉਠਯੋ ਸ਼ਬਦ ਨਹਿਂ ਸੁਨਿਯ ਕਾਨ। ਦਿਨ ਚਢੇ ਚਲਤਿ ਹਿਮਰੁਤ ਮਹਾਨ। ਨਹਿਂ ਲਗਹਿ ਸੀਤ ਹੁਇ ਤੇਜ ਭਾਨੁ॥੫॥ਸਯੰਦਨ ਤੁਰੰਗ ਅਰੁ ਬਹਿਲ ਜਾਲ[1]।ਬਾਦਿਤ ਬਜੰਤਿ,ਚਾਲਤਿ ਉਤਾਲ।ਬਡ ਧੂਲਿ ਉਠਤਿ ਵਾਹਨ ਚਲੰਤਿ।ਗਨ ਸ਼ੁਤਰ ਗਮਨਿ ਭਾਰਨਿ ਉਠੰਤਿ॥੬॥ਗਨ ਆਇ ਜੁ ਮੰਗਤਿ ਪੰਥ ਬੀਚ। ਸਭਿ ਲਹੈਂ ਦਰਬ ਹੁਇ ਊਚਿ ਨੀਚ।ਜਸੁ ਭਨਤਿ ਗ੍ਰਾਮ ਜੋ ਰਾਹ ਮਾਂਹਿ। ਢਿਗ ਆਇ ਜਾਚਿ ਹਟਿ ਛੂਛ ਨਾਂਹਿ* ॥੭॥ਜਨੁ ਧਨੁ ਗਨ ਘਨ ਬਰਖੰਤਿ ਜਾਤਿ।ਇਮ ਦੇਤਿ ਗੁਰੂ ਅਰਜਨ ਸੁ ਦਾਤਿ।ਚਲਿ ਸਨੇ ਸਨੇ ਪਹੁੰਚੇ ਖਡੂਰ।ਤਬਿ ਆਇ ਦਾਤੁ ਗੁਰੁ ਕੇ ਹਦੂਰ ॥੮॥ ਬਚ ਕਹਯੋ 'ਕਰਹੁ ਡੇਰਾ ਸਥਾਨ। ਮੈਂ ਚਹੌਂ ਦਿਯੋ ਸਭਿ ਖਾਨ ਪਾਨ । ਪੁਰਿ ਗੋਂਦਵਾਲ ਜੇ ਚਹਹੁ ਜਾਨਿ। ਸਭਿ ਹੋਹਿਂ ਸ਼੍ਰਮਤਿ ਬਡ ਖੇਦ ਮਾਨਿ ॥੯ ॥ ਹਿਤ ਬਨਾਹ ਆਵਨੋ ਨਿਤ ਨ ਹੋਇ। ਪਹੁਨਾਈ ਪ੍ਰਿਯ ਮੁਝ ਅਧਿਕ ਜੋਇ' । ਇਮ ਦਾਤੂ ਤੇ ਸੁਨਿ ਸ਼੍ਰੌਨ ਬਾਤ। ਸ਼੍ਰੀ ਅਰਜਨ ਉਲੰਘਨਿ ਨਹਿ ਚਹਾਤਿ ॥੧੦॥ ਕਹਿ ਕਰਿ ਨਿਦੇਸ਼ ਕੀਨਸਿ ਨਿਵੇਸ। ਸਭਿ ਪਰੇ ਉਤਰ ਕਰਿ ਮੁਦ ਵਿਸ਼ੇਸ਼। ਸ਼੍ਰੀ ਹਰਿ ਗੁਵਿੰਦ ਕੋ ਸੰਗ ਲੀਨਿ। ਗੁਰ ਅੰਗਦ ਥਲ ਚਹਿ ਦਰਸ ਕੀਨਿ ॥੧੧॥ ਧਨ ਪੰਚ ਸਹਸ[2] ਗਿਨ ਲੀਨਿ ਸਾਥ। ਪਰਸਾਦਿ ਥਾਰਿ ਭਰਿ ਧਰਹਿ ਹਾਥਿ। ਸ਼੍ਰੀ ਅਰਜਨ ਗਮਨੇ ਅਨੰਦ ਧਾਰਿ।ਚਲਿ ਪਹੁੰਚਤਿ ਭੇ ਦਰਬਾਰ ਦ੍ਵਾਰਿ॥੧੨॥ਅਰਦਾਸ ਖਰੇ ਹ੍ਵੈ ਕਰਿ ਕਰਾਇ। ਬਹੁ ਨਮੋ ਕੀਨਿ ਧਰਿ ਸਿਰ ਨਿਵਾਇ।ਪਰਦਛਨ ਦੀਨਿ ਪੁਸ਼ਪਨਿ ਚਢਾਇ।ਉਰਭਾਉ ਧਾਰਿ ਧੁਪਨਿ ਧੁਖਾਇ॥੧੩॥ਜਬਿ ਰਹਯੋ ਦਿਵਸ ਘਟਿਕਾ ਸੁ ਚਾਰ। ਗੁਰੁ ਸਭਾ ਲਾਇ ਦਰਬਾਰ ਦ੍ਵਾਰ ਸੁਨਿ ਚੌਕੀ ਸੋਦਰ ਸੰਝਿ ਆਇ।ਤਬਿ ਬਿਚ ਨਿਵੇਸ[3]ਪ੍ਰਵਿਸ਼ੇ ਸੁ ਆਇ॥੧੪॥ਸਭਿ ਖਾਨ ਪਾਨ ਕੀ ਸੇਵ ਜੋਇ। ਹਿਤ ਲਾਇ ਸੁ ਦਾਤੂ ਕੀਨਿ ਸੋਇ। ਸੁਖ ਕੇ ਸਮੇਤ ਜਾਮਨਿ ਬਿਤਾਇ। ਉਠਿ ਸੌਚ ਕ੍ਰਿਯਾ ਕੀਨਿਸਿ ਨਹਾਇ ॥੧੫॥ ਚਢਿਕੈ ਬਰਾਤ ਗਮਨੀ ਸੁ ਰਾਹੁ।ਜਿਸ ਬਿਖੇ ਛੈਲ[4] ਕਰਤੇ ਉਮਾਹੁ। ਦ੍ਵੈ ਕੋਸ ਹੁਤੀ

[1]ਜੱਥੇ। [2]ਪੰਜ ਸੌ। [3]ਘਰ, ਉਤਾਰੇ ਦੇ ਥਾਂ। [4]ਬਾਂਕੇ ਜਵਾਨ। *ਪਾ:-ਨਹਿਂ ਛੂਛ ਜਾਹਿਂ।

ਗੋਇੰਦ ਵਾਲ।ਤਹਿਂ ਗਏ ਜਾਇ ਪਹੁੰਚੇ ਉਤਾਲ॥੧੬॥ਸਭਿ ਉਤਰਥਾਵਲੀ ਕਰਿ ਸ਼ਨਾਨ।ਕਰਿ ਨਮੋ ਜਹਾਂ ਸ਼੍ਰੀ ਅਮਰ ਥਾਨ। ਪੁਨ ਮਿਲੇ ਜਾਇ ਮੋਹਨ ਸੁ ਪਾਸ।ਕਰ ਬੰਦਿ ਬੰਦਨਾ ਕੀਨਿ ਤਾਸਿ॥੧੭॥ਸ਼੍ਰੀਹਰਿਗੁਵਿੰਦਸਿਰ ਚਰਨ ਧਾਰਿ। ਬਲਿਹਾਰ ਹੌਤਿ ਤਨ ਦੁਤਿ ਨਿਹਾਰਿ। ਲਹਿ ਸੋਢਿਬੰਸ ਬਡਿਤਾ ਬਿਲੰਦ। ਜਿਨ ਸ਼ੁਭਤਿ ਰੂਪ ਜਨੁ ਉਦਯ ਚੰਦ॥੧੮॥ਜਿਨ ਅੰਕ ਲੀਨਿ ਧਾਰਤਿ ਦੁਲਾਰਿ। ਪਿਖਿ ਵਧੀ ਪ੍ਰੀਤਿ ਲਾਗੰਤਿ ਪਯਾਰ। ਅਸ ਕੌਨ ਪੁਰਖ ਦੇਖੇ ਸਰੂਪ।ਨਹਿਂ ਕਰਹਿ ਪ੍ਰੇਮ ਅਸ ਲਹਿ ਅਨੂਪ॥੧੯॥ਪੁਨ ਗ੍ਰਿੰਥ ਕਰਨਿ ਕੀ ਬਾਤਿ ਕੀਨਿ।ਸ਼੍ਰੀ ਅਰਜਨ ਸੁਧਿ ਸਭਿ ਉਚਰਿ ਦੀਨਿ। 'ਇਹ ਕ੍ਰਿਪਾ ਆਪ ਕੀ ਭੀ ਬਿਸਾਲ।ਨਰ ਮੰਦ ਮਤੀ ਕਲਿ ਕਾਲ ਜਾਲ॥੨੦॥ਇਸ ਕੇ ਅਲੰਬ ਹੋਇਸਿ ਉਧਾਰ। ਉਪਕਾਰ ਮਹਾਂ ਜਗ ਪਰ ਤੁਮਾਰ'।ਸੁਨਿ ਮੋਹਨ ਕਹਤਿ ਸਗਰੋ ਬਿਚਾਰ।'ਮਮ ਪਿਤਾ ਕਰਨਿ ਲਾਗੇ ਉਚਾਰ॥੨੧॥-ਨਹਿਂ ਲਿਖਨ ਹਾਰ ਢਿਗ-ਉਰ ਬਿਚਾਰਿ।ਸੰਸਰਾਮ ਪੁੱਤ੍ਰ ਮੇਰੋ ਹਕਾਰ। ਇਸ ਕੋ ਸਿਖਾਇ ਦਿਨ ਥੋਰ ਮਾਂਹਿ।ਤਬਿ ਲਿਖਨਿ ਲਗਾਯਸਿ ਸ਼ਬਦ ਤਾਂਹਿ॥੨੨॥ ਸਭਿ ਗੁਰਨਿ ਕੇਰਿ ਬਾਨੀ ਮਹਾਨ।ਕਰਿ ਖੋਜਿ ਰੋਜ ਲਿਖਿ ਕਰਿ ਸੁਜਾਨ। ਸਭਿ ਸ਼ਬਦ ਸਕਲ ਪੋਥੀ ਸੁ ਕੀਨਿ। ਇਹ ਪਿਤਾ ਮੋਹਿ ਉਪਕਾਰ ਚੀਨ ॥੨੩॥ਜਬਿ ਦੇਵ ਲੋਕ ਪਹੁੰਚੇ ਕ੍ਰਿਪਾਲ।ਤਬਿ ਸੰਸਰਾਮ ਰਾਖੀ ਸੰਭਾਲਿ।ਤੁਮ ਕਰੀ ਜਾਚਨਾ ਬਹੁਰ ਆਇ।ਹਮ ਦਈ ਤਬਹਿ ਸੁਤ ਤੇ ਮੰਗਾਇ' ॥੨੪॥ ਸ਼੍ਰੀ ਅਰਜਨ, ਕਹਿ'ਅਬਿ ਚਲਹੁ ਸੰਗ।ਨਿਜ ਸੇਵਕ ਬਯਾਹਨਿ ਕੋ ਉਮੰਗ ।ਤੁਮ ਬਡੇ ਸਦਾ ਹਮਰੇ ਅਲੰਬ। ਨਿਜ ਸ਼ਰਨਿ ਹੇਰਿ ਹਤਿ ਦੁਖ ਕੁਟੰਬ'॥ ੨੫ ॥ ਸੁਨਿ ਮੋਹਨ ਉਤਰ ਬਹੁਰ ਦੀਨਿ। 'ਸਭਿ ਕੁਟੰਬ ਸੰਗ ਹਮਰੋ ਸੁ ਲੀਨਿ।ਹਮ ਸਦਾ ਸਾਥ ਤੁਮਰੇ ਰਹੰਤਿ।ਨਿਤ ਮੋਹਿ ਭਾਵਤੋ ਰਹਿ ਇਕੰਤ'॥ ੨੬॥ਸੁਨਿ ਕ੍ਰਿਪਾ ਭਰੇ ਮਾਤੁਲ ਸੁ ਬੈਨ।ਕਰਿ ਨਮੋ ਉਠੇ ਪੁਨ ਤਾਂਹਿ ਐਨ। ਉਲੰਘੀ ਬਰਾਤ ਸਲਿਤਾ ਸੁ ਪਾਰ।ਬਾਦਿਤ ਬਜੰਤਿ ਗਮਨੇ ਅਗਾਰਿ॥੨੭॥ ਸ਼੍ਰੀ ਹਰਿ ਗੁਵਿੰਦ ਨਿਜ ਸੰਗ ਲੀਨਿ। ਹੁਇ ਨਦੀ ਪਾਰਿ ਪ੍ਰਸਥਾਨ ਕੀਨਿ। ਸੁਲਤਾਨ ਪੁਰੇ ਪਹੁੰਚੇ ਸੁ ਜਾਇ।ਧਨ ਦੇਤਿ ਜਾਚਤੋ ਜੌਨ ਆਇ॥੨੮॥ਸ਼੍ਰੀ ਗੁਰੂ ਨਿਦੇਸ਼ ਲੇਕਰਿ ਨਿਵੇਸ। ਉਤਰੇ ਸਮੂਹ ਪਿਖਿ ਥਾਨ ਬੇਸ਼¹।ਸਨੈਦਨ ਤੁਰੰਗ ਦੀਨਿਸਿ ਲਗਾਇ²।ਲਗਿ ਖਾਨਪਾਨ ਸਭਿ ਥਾਇ ਥਾਇ॥੨੯॥ਸ਼੍ਰੀ

¹ਸੁੰਦਰ, [ਫਾ:, ਬੇਸ਼=ਬੜਾ, ਵਧੀਆ]। ²ਥਾਂ ਸਿਰ ਬੰਨ੍ਹ ਦਿੱਤੇ।

ਹਰਿ ਗੁਵਿੰਦ ਨਿਜ ਸੰਗ ਲੀਨਿ।ਗੁਰੁ ਨਾਨਕ ਥਲ ਤਿਨ ਦਰਸ ਕੀਨਿ।
ਜਹਿਂ ਲਗੀ ਦੰਤਧਾਵਨਿ[1]ਸੁ ਬੇਰਿ।ਤਹਿਂ ਧਰੀ ਭੇਟਿ ਕਰ ਜੋਰਿ ਹੇਰਿ॥੩੦॥
ਪੁਨਿ ਕਰੀ ਕਾਰ ਮੋਦੀ ਦੁਕਾਨ। ਤਿਸ ਦਰਸ ਕੀਨਿ ਨਿਜ ਜੋਰਿ ਪਾਨ।
ਨਿਜ ਸੰਗ ਸੰਗਤਾਂ ਸਿਖ ਮਹਾਨ। ਤਿਨ ਸੋਂ ਪ੍ਰਸੰਗ ਕਰਤੇ ਬਖਾਨ॥੩੧॥
'ਦਿਨਤੀਨ ਰਹਿ ਸੁ ਵੇਂਈਮਝਾਰ।ਪੁਨ ਨਿਕਸਿ ਲੁਟਾਇ ਵਸਤੁ ਉਦਾਰ।
ਬਹੁ ਦੇਸ਼ ਵਿਦੇਸ਼ਨਿ ਫਿਰਿ ਵਿਸ਼ੇਸ਼।ਬਿਸਤਾਰ ਦੀਨਿ ਸਿੱਖੀ ਸੁ ਬੇਸ਼॥੩੨॥
ਕਲਿਕਾਲ ਘੋਰ ਅੰਧੇਰ ਕੂਰ।ਕੀਨਸਿ ਪ੍ਰਕਾਸ਼ ਜਿਮ ਚਢਤਿ ਸੂਰ'। ਇਮ
ਕਹਤਿ ਦਰਸ ਕਰਿ ਸਕਲ ਥਾਨ।ਪੁਨ ਬਸੇ ਨਿਸਾ ਨਿਜ ਸਿਵਰ ਆਨਿ॥
੩੩॥ ਕਰਿ ਖਾਨਪਾਨ ਮਿਸ਼ਟਾਨ ਆਦਿ। ਨਰ ਭਏ ਸੁਪਤਿ ਪਰਿ ਸਾਹਿ-
ਲਾਦ[2]।ਉਠਿਕੇਪ੍ਰਭਾਤਿ ਸਭਿਹਰਖ ਧਾਰਿ।ਪਹਿਰੇ ਸੁ ਬਿਭੂਖਨਬਸਨ ਚਾਰੁ
॥੩੪॥ਵਾਹਨਿ ਸਜਾਇ ਨਿਜ ਨਿਜ ਬਡੇਰ।'ਹੁਇ ਹੈ ਢੁਕਾਉ'ਮੁਖ ਕਹਤਿ
ਟੇਰਿ। ਸਭਿ ਚਢੇ ਬਜਤਿ ਬਾਜੇ ਉਦਾਰ। ਤੁਰਗੀ ਨਫੀਰ ਧੌਂਸਾ ਧੁੰਕਾਰ॥
੩੫॥ਡਫ,ਪਣਵ,ਪਟਹ, ਮੁਰਲੀ ਬਜੰਤਿ। ਬਡ ਸ਼ੁਤਰਨਿ ਪਰਿ ਸੁਤਰੀ[3]
ਚਲੰਤਿ। ਸਨੈਦਨਿ ਧਵਾਇ ਘੋਰਨਿ ਕੁਦਾਇ।ਬਹਿਲਨਿ ਚਲਾਇ ਘੁੰਘਰੂ
ਬਜਾਇ॥੩੬॥ਇਮ ਮਚਯੋ ਕੁਲਾਹਲ ਧੁਨਿ ਬਿਲੰਦ। ਗਮਨੈਂ ਸੁ ਪੰਥ ਧਰਿ
ਧਰਿ ਅਨੰਦ। ਤਬਿ ਗਏ ਸਰਬ ਪਹੁੰਚੇ ਸੁ ਜਾਇ। ਅਧ ਕੋਸ ਗ੍ਰਾਮ ਡੱਲਾ
ਰਹਾਇ॥੩੭॥ਤਹਿਂ ਉਤਰ ਪਰੇ ਸਭਿ ਜਾਨੁ[4]ਛੋਰ।ਸੁਧਿ ਗਈ ਤਬਹਿ ਡੱਲੇ
ਸੁ ਓਰਿ। ਸੁਨਿ ਸ਼੍ਰੁਤਿ[5] ਨਰਾਇਣ ਦਾਸ ਸੋਇ। ਸਭਿ ਕਰੀ ਤਯਾਰਿ ਹਿਤ
ਪਠਨਿਜੋਇ॥੩੮॥ ਪਕਵਾਨ ਅਧਿਕ ਮਿਸ਼ਟਾਨ ਲੀਨਿ। ਭਰਿ ਕਾਵਰ[6]
ਜੇਤਿਕ ਖਰਚ ਚੀਨਿ। ਸਜਿ ਵਾਹਨ ਅਪਨੇ ਹੁਇ ਸੁਚੇਤ। ਚਢਿ ਚਲੇ
ਅਗਾਊ ਲੈਨਿ ਹੇਤਿ॥੩੯॥ਅਗਵਾਨ ਆਇ ਅਵਿਲੋਕਿ ਬ੍ਰਿੰਦ। ਤਬਿ ਹਨੇ
ਡੰਕ ਬਾਦਿਤ ਬਿਲੰਦ।ਛੂਟੇ ਨਿਸ਼ਾਨ ਅਗਵਾਨਿ ਜਾਤਿ।ਜਿਨ ਜ਼ਰੀ ਲਾਗਿ
ਬਹੁ ਰੰਗ ਭਾਂਤਿ॥੪੦॥ਦੁਹਿਂ ਦਿਸ਼ਨਿ ਮੇਲ ਇਸਰੀਤਿ ਕੀਨਿ। ਜਨੁਘੋਖਿ
ਘੋਖਿ ਘਨ ਮਿਲਤਿ ਪੀਨ[7]। ਵਾਹਨਿ[8]ਭਜਾਇ ਵਾਹਨ[9] ਉਠਾਇ। ਮਿਲਿ
ਆਪਿ ਮਾਹਿ ਆਨੰਦ ਉਪਾਇ॥੪੧॥ਜਨੁ ਨਦੀ ਹਰਖ ਕੀ ਉਮਡਿ ਦੋਇ

---

[1]ਦਾਤਣ। [2]ਸਹਿਤ ਅਨੰਦ ਦੇ ਪੇਕੇ ਸੁੱਤੇ। [3]ਊਠੀ ਨਗਾਰੇ। [4]ਅਸਵਾਰੀਆਂ। [5]ਕੰਨੀ (ਅ) ਖਬਰ। [6]ਵਹਿੰਗੀ। [7]ਮਾਨੋ ਭਾਰੀ ਬੱਦਲ ਗੱਜ ਗੱਜ ਕੇ ਮਿਲਦੇ ਹਨ। [ਸਿਸ:, ਪੁ.ਸ਼- ਰਟਨ, ਉਚਾਰਨਾ]। [8]ਅਸਵਾਰੀਆਂ ਭਾਵ ਘੋੜੇ ਭਜਾਕੇ। [9]ਬਾਹਵਾਂ।

ਹੁਇ ਸੰਗਮ[1] ਅੰਗਉਮੰਗ ਜੋਇ।ਗਨ ਵਸਤੁ ਅੱਗ੍ਰ ਗੁਰੁ ਕੇ ਟਿਕਾਇ।ਸਭਿ ਪਰੇ ਪਾਂਇ ਚਿਤ ਚਾਇ ਚਾਇ॥੪੨॥ ਬਹੁ ਬਿਨੈ ਭਨੀ ਸਭਿ ਹਾਥ ਬੰਦਿ। 'ਹਮ ਅਲਪ, ਲਘੁ, ਤੁਮ ਬਡਿ ਬਿਲੰਦ। ਨਿਜ ਦਾਸ ਜਾਨਿ ਪਤਿ ਲੇਹੁ ਰਾਖਿ।ਦੇ ਦਰਸ ਕਰੀ ਪੂਰਨ ਭਿਲਾਖ'॥੪੩॥ਸਨਮਾਨ ਜਾਨਿ ਗੁਰੁ ਤਿਨਹੁੰ ਕੇਰਿ।ਪਕਵਾਨ ਲੀਨਿ ਦਿਯ ਬਾਂਟਿ ਫੇਰਿ।ਸਭਿ ਜਥਾ ਜੋਗ ਕਰਿ ਤਿਨਹੁੰ ਸਾਥ। ਕਰਿਬੇ ਢੁਕਾਉ ਪੁਨ ਚਹਤਿ ਨਾਥ ॥ ੪੪ ॥ ਇਕਿ ਮਹਾਂਦੇਵ ਕੋ ਦਰਬ ਦੀਨਿ। ਗੁਰੁਦਾਸ ਬ੍ਰਿੱਧ, ਦੋਨੋ ਸੁ ਲੀਨਿ।ਪੁਨ ਕ੍ਰਿਸ਼ਨ ਚੰਦ ਬਾਤੀ ਸੁ ਧਾਰਿ। 'ਬਰਖਾਵਤਿ ਗਮਨਹੁ*' ਗੁਰੁ ਉਚਾਰਿ॥੪੫॥ ਤਬਿ ਚਲੇ ਗ੍ਰਾਮ ਕੇ ਸਮੁਖ ਹੋਇਂ। ਨਰ ਮਿਲੇ ਹਜ਼ਾਰੋਂ ਦਿਸਨਿ ਦੋਇ। ਗਨ ਬਜਤਿ ਬਾਜ ਭਈ ਧੂਮ ਧਾਮ।ਬਡ ਉਠੀ ਧੂਲਿ ਲਿਯ ਛਾਦਿ ਗ੍ਰਾਮ॥੪੬॥ਧਨ ਕੋ ਬ੍ਰਖਾਇ ਘਨ ਮਨਹੁੰ ਚਾਰੁ। ਬਡ ਭਯੋ ਸ਼ੋਰ ਇਕ ਬਾਰਿ ਝਾਰਿ। ਚਢਿ ਕੈ ਉਤੰਗ ਨਰ ਨਾਰਿ ਹੇਰਿ। ਕਹਿ ਬਚ 'ਬਰਾਤ ਆਈ ਬਡੇਰਿ' ॥੪੭॥ ਸ਼ੁਭ ਥਾਨ ਦੀਨਿ ਡੇਰੋ ਲਗਾਇ। ਕਰਿ ਰੰਕ ਤ੍ਰਿਪਤ,ਧਨ ਕੋ ਬ੍ਰਖਾਇ।ਤੰਬੂ ਸ਼ਮਯਾਨ ਦੀਨੇ ਸੁ ਤਾਨਿ।ਬਡਿ ਜੈ ਉਤੰਗ ਬਹੁ ਸ਼ੋਭਵਾਨ॥੪੮॥ਦੋਹਰਾ॥ਬੀਚ ਚੰਦੋਆ ਚਾਨਣੀ ਤਾਨੇ ਰੇਸ਼ਮ ਡੋਰ।ਲਗੀ ਕਨਾਤ ਬਨਾਤਕੀ ਚਹੁੰ ਗਿਰਦੇ ਡੂਬਿ ਬੋਰ[2]॥੪੯॥ਸ਼੍ਰੀ ਅਰਜਨ ਨਿਜ ਤਨੁਜ ਜੁਤਿ ਬੈਠੇ ਬ੍ਰਿੰਦ ਮਝਾਰ। ਮਨਹੁੰ ਸੁਧਰਮਾ[3] ਸ਼ੋਭਤੀ ਬਸਨ ਬਿਭੂਖਨ ਚਾਰੁ ॥ ੫੦ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਬਿਆਹ' ਪ੍ਰਸੰਗ ਬਰਨਨੰ ਨਾਮ ਇਕਾਦਸ਼ਮੋ ਅੰਸੂ ॥ ੧੧ ॥

### ੧੨. [ਬਰਾਤ]।

ਦੋਹਰਾ॥ ਸ਼੍ਰੀ ਅਰਜਨ ਕੇ ਸਾਥ ਤਬਿ ਮਿਲਨਿ[4] ਹੇਤੁ ਹਿਤੁ ਧਾਰਿ। ਤਯਾਰ ਨਰਾਇਨ ਦਾਸ ਭਾ ਗਨ ਵਸਤ੍ਰਨਿ ਸ਼ਿੰਗਾਰਿ॥੧॥ਚੌਪਈ॥ਜਰੇ ਜ਼ੀਨ ਬਾਜੀ ਚਪਲਾਵਤਿ। ਗਰੇ ਬਿਭੂਖਨ ਸ਼ੋਭ ਬਢਾਵਤਿ। ਬਸਤ੍ਰ ਰੇਸ਼ਮੀ ਛਾਦਨਿ ਕੀਨੇ।ਗਹੇ ਲਗਾਮ ਨ ਥਿਰਤਾ ਲੀਨੇ[5]॥੨॥ਲੇ ਬਹੁ ਮੋਲੇ ਲਲਿਤ ਦੁਕੂਲ।

---

[1]ਮੇਲ। [2]ਸ਼ੋਭਾ ਵਿਚ ਡੁੱਬੀ ਹੋਈ (ਅ) ਬੋਰਾਂ ਦੀ ਸ਼ੋਭਾ [ਬੋਰ=ਛੋਟੇ ਛੋਟੇ ਘੁੰਗਰੂ ਜੋ ਗਹਿਣਿਆਂ ਨੂੰ ਲਾਏ ਜਾਂਦੇ ਹਨ]। [3]ਇੰਦ੍ਰ ਦੀ ਸਭਾ। [4]ਮਿਲਨੀ ਕਰਨ ਲਈ। [5]ਲਗਾਮ ਫੜਿਆਂ ਬੀ ਜੋ ਨਹੀਂ ਟਿਕਦੇ, ਭਾਵ ਅਤਿ ਚੰਚਲ।

*ਇਹ ਧਨ ਬ੍ਰਿਥਾ ਗਵਾਉਣਾ ਗੁਰੂ ਜੀ ਦੀ ਰੀਤੀ ਨਹੀਂ ਸੀ, ਸਮਾਂ ਬੰਨ੍ਹਣਾਂ ਤੇ ਉਸ ਦੇ ਸਾਰੇ ਅੰਗ ਪੂਰਣ ਕਰਨੇ ਇਹ ਕਾਵਯ ਦੀ ਇਕ ਰੀਤੀ ਹੈ, ਇਤਿਹਾਸਕ ਵਾਕਿਆ ਨਹੀਂ ਜਾਪਦਾ। ਉਂਞ ਲੋੜਵੰਦਾਂ, ਗ੍ਰੀਬਾਂ, ਥੁੜਿਆਂ ਨੂੰ ਗੁਰੂ ਜੀ ਧਨ ਦੇਂਦੇ ਹੁੰਦੇ ਸਨ।

ਸ੍ਰੀ ਸਤਿਗੁਰੁ ਕੇ ਹੁਇ ਅਨੁਕੂਲ। ਊਪਰ ਧਰਿ ਕਰਿ ਗਨ ਦੀਨਾਰੂ[1]। ਲੇ ਕਰਿ ਸੰਗ ਨਰਨਿ ਪਰਵਾਰੂ॥੩॥ ਬੰਧਪ ਸਖਾ ਸਹਿਤ ਸਮੁਦਾਊ। ਚਲਯੋ ਨਰਾਇਨਦਾਸ ਅਗਾਊ।ਸ੍ਰੀ ਅਰਜਨ ਸਨਮੁਖ ਤਿਹ ਸਮੋ। ਆਇ ਮਿਲਯੋ ਕਰਿਬੇ ਚਹਿ ਨਮੋ॥੪॥ਹੁਤੋ ਪਰੋਹਤਿ ਤਿਹ ਸਮੁਝਾਇਵ। 'ਭੁਜਾ ਪਸਾਰਿ ਮਿਲਹੁ ਗਰ ਲਾਇਵ।ਸਮ ਸਮਧੀ ਇਸ ਸਮੈ ਬਨੰਤੇ। ਰਾਉ ਰੰਕ ਕੈਸੇ ਸੁ ਹੁਵੰਤੇ॥੫॥ਲੌਕਿਕ ਬੈਦਕ ਰੀਤਿ ਜੁ ਦੋਊ।ਬਜਾਹ ਆਦਿ ਮਹਿ ਕਰਿ ਸਭਿ ਕੋਊ।ਲਾਜ ਛੋਰਿ ਕਰੀਅਹਿ ਬਿਵਹਾਰੋ।ਸਮਧੀ ਸੋਂ ਮਿਲਿ ਭੁਜਾ ਪਸਾਰੇ'॥੬॥ਸੁਨਤਿ ਨਰਾਇਨਦਾਸ ਬਖਾਨਾ।'ਮੈਂ ਕੈਸੇ ਕਰਿ ਇਨਹੁ ਸਮਾਨਾ।ਲੋਕ ਪ੍ਰਲੋਕ ਸਹਾਇਕ ਸ੍ਵਾਮੀ। ਤੀਨ ਭਵਨਿ ਪਤਿ ਅੰਤਰਿਜਾਮੀ॥੭॥ਇਨ ਕੇ ਦਾਸ ਦਾਸ ਕੋ ਦਾਸਾ। ਕਿਮ ਸਮਤਾ ਕਰਿਹੌਂ, ਹੁਇ ਹਾਸਾ'। ਇਮ ਕਹਿ ਕਰੀ ਅਕੋਰ ਅਗਾਰੀ। ਪਰਯੋ ਚਰਨ ਪਰ ਨਿਰਹੰਕਾਰੀ॥੮॥ਸ੍ਰੀ ਅਰਜਨ ਸਿਮਧੀ[2] ਲਖਿ ਭਾਊ।ਪਕਰਿ ਉਠਾਇ ਲਿਯੋ ਗਰ ਲਾਊ।ਜਥਾ ਜੋਗ ਕਰਿ ਲੌਕਿਕ ਰੀਤਿ।ਸਨਮਾਨਯੋ ਸਭਿ ਮਹਿਂ ਲਖਿ ਪ੍ਰੀਤਿ॥੯॥ ਹੇਰਿ ਹੇਰਿ ਸਿਖ ਸਭਿ ਬਿਸਮਾਵਹਿਂ।'ਧੰਨ ਨਰਾਇਣ ਦਾਸ' ਅਲਾਵਹਿਂ। 'ਆਦਰ ਅਧਿਕ ਗੁਰੂ ਕਿਯ ਜਾਂਹੀ।ਲਗਯੋ ਗਰੇ,ਇਹ ਸਮ ਕੋ ਨਾਂਹੀ'॥੧੦॥ਇਮ ਮਿਲਿਨੀ ਕਰਿ ਘਰੋਂ ਸਿਧਾਰਾ। ਸ੍ਰੀ ਗੁਰੂ ਜਨਵਾਸੇ[3] ਪਗ ਧਾਰਾ[4]।ਲਾਵਾਂ ਲੇਨਿ ਸਮੈ ਤਬਿ ਆਯਹੁ।ਧੇਨੁ ਧੂਲਿ ਪਾਵਨਿ ਦਰਸਾਯਹੁ[5]॥੧੧॥ਦਿਜ ਗਨ ਪ੍ਰੇਰਯੋ ਬੈਠੇ ਪਾਸ। ਭੇਜਯੋ ਮਨੁਜ ਨਰਾਇਨਦਾਸ।'ਲਾਵਾਂ ਹਿਤ ਕਰੀਅਹਿ ਆਗਵਨੂ। ਮੈਂ ਤਯਾਰੀ ਜੁਤਿ ਇਸਥਿਤ ਭਵਨੂ' ॥੧੨॥ ਜਬਿ ਜਨਵਾਸ[3] ਬਿਖੇ ਸੁਧਿ ਆਈ।ਹਨੇ ਡੰਕ ਸਭਿ ਬਾਜ ਬਜਾਈ। ਲਘੁ ਦੁੰਦਭਿ ਬਡਿ ਧੌਂਸ ਧੁੰਕਾਰੀ। ਤੁਰਰੀ, ਮੁਰਲਿ,ਨਫੀਰ ਸੰਭਾਰੀ॥੧੩॥ਪਟਹ ਪਣਵ ਬਡ ਢੋਲ ਬਜਾਏ। ਸੁਨਿਤ ਉਠੇ ਤਤਛਿਨ ਸਮੁਦਾਏ। ਦੂਲਹੁ ਸ੍ਰੀ ਹਰਿ ਗੋਵਿੰਦ ਚੰਦ। ਗੁਰੂ ਨੰਦਨ ਸੁੰਦਰ ਸੁਖਕੰਦ॥੧੪॥ਮਹਾਂਦੇਵ,ਬ੍ਰਿਧ ਅਰੁ ਗੁਰੁਦਾਸ।ਉਮਰਸ਼ਾਹੁ, ਸਾਲੋ ਗੁਰੂ ਪਾਸ। ਲੇ ਗਮਨੇ ਸਭਿਹਿਨਿ ਕੋ ਸੰਗ। ਹਿਤ ਲਾਵਾਂ ਕੇ ਚਲੇ ਉਮੰਗ॥੧੫॥ਬਾਦਿਤ ਬਾਜਤਿ ਜਾਤਿ ਅਗਾਰੀ। ਕੀਰਤਿ ਭਾਟ ਨਕੀਬ[6] ਉਚਾਰੀ।ਆਤਪੱਤ੍ਰ[7] ਦੂਲਹੁ ਪਰ ਫਿਰਿਹੀ।ਚਮਰ ਚਾਰੁ ਸਤਿਗੁਰੂ ਪਰਫੁਰ

[1]ਮੁਹਰਾਂ। [2]ਕੁੜਮ ਦਾ। [3]ਡੇਰਾ ਘਰ, ਜਿਥੇ ਜੰਞ ਨੂੰ ਉਤਾਰਾ ਦਿੱਤਾ ਜਾਂਦਾ ਹੈ। [4]ਭਾਵ ਗਏ। [5]ਗਊ ਧੂੜ ਦਾ ਪਵਿੱਤ੍ਰ (ਸਮਾਂ) ਦੇਖਿਆ (ਜਦ)। [6]ਚੋਬਦਾਰਾਂ। [7]ਛਤਰ।

ਹੀ॥੧੬॥ਮਹਿਦ ਕੁਲਾਹਲ ਸਭਿ ਮਹਿਂ ਹੋਵਾ।ਤ੍ਰਿਯ ਗਨ ਚਾਹਤਿ ਦੂਲਹੁ ਜੋਵਾ। ਸੁਨਿ ਬਾਦਿਤ ਕੀ ਧੁਨਿ ਇਕ ਬਾਰੀ।ਬਿੱਭ੍ਰਮ[1]ਭਯੋ ਸਭਿਨਿ ਮਨ-ਨਾਰੀ ॥੧੭॥ ਤਜੀ ਕਾਰ ਘਰ ਕੀ ਉਠ ਧਾਈ। ਛੁਦ੍ਰ ਘੰਟਿਕਾ[2] ਲੇ ਗਰਿ ਪਾਈ।ਅੰਜਨ ਅੰਜ ਕਪੋਲਨਿ ਲਾਯੋ[3]।ਕੰਠਹਾਰ ਕਟ ਸੋਂ ਲਪਟਾਯੋ॥੧੮॥ ਕਰਤਿ ਸ਼ੀਘ੍ਰਤਾ ਚਢੀ ਅਟਾਰੀ।ਖਰੀ ਸੁ ਦੂਲਹੁ ਬਦਨ ਨਿਹਾਰੀ।ਬਾਦਿਤ ਧੁਨਿ ਬਡ ਛੁਟੀ ਹਵਾਈ।ਚਢੀ ਗਗਨ ਪੁਨ ਹਟਿ ਕਰਿ ਆਈ॥੧੯॥ਜਨੁ ਤਾਰੇ ਟੂਟਤਿ ਚਮਕੰਤੇ। ਭਯੋ ਪ੍ਰਕਾਸ਼ ਅਕਾਸ਼ ਦਿਖੰਤੇ। ਛੁਟਤਿ ਬਰੂਦ ਭਰੇ ਗਜ ਘੋਰੇ। ਇਤ ਉਤ ਜਰਤਿ ਬੇਗ ਤੇ ਦੌਰੇ ॥੨੦॥ ਚਾਦਰ ਝਾਰ ਛੁਟਤਿ ਫੁਲਵਾਈ[4]। ਦੇਖਤਿ ਲੋਕ ਹਸਤਿ ਹਰਖਾਈ। ਦੇਵ ਦੇਵਨੀ ਦਾਰੁਨ ਬਨੇ[5]। ਛੁਟਤਿ ਬਿਲੋਕਤ ਮਾਨਵ ਘਨੇ॥੨੧॥ਅਧਿਕ ਕੁਲਾਹਲ ਹਰਖਤਿ ਹੋਵਾ। ਜਰੈਂ ਮਤਾਬੀ ਅਦਭੁਤ ਜੋਵਾ।ਭਯੋ ਪ੍ਰਕਾਸ਼ ਸਭਿਨਿ ਮਹਿ ਐਸੇ।ਬਿਨਾ ਤੇਜ[6]ਤੇ ਬਾਸੁਰ ਜੈਸੇ॥੨੨॥ਮਨਹੁੰ ਮਤਾਬੀ ਪਾਇ ਬਹਾਨਾ।ਗੁਰੂ ਪ੍ਰਕਾਸ਼ ਦਿਖਾਇ ਮਹਾਨਾ। ਦੇਖਿ ਭਏ ਬਿਸਮੈ ਨਰੁ ਨਾਰੀ। ਅਸ ਪ੍ਰਕਾਸ਼ ਨਹਿਂ ਕਬਹੁਂ ਨਿਹਾਰੀ॥੨੩॥ਤਿਸ ਪ੍ਰਕਾਸ਼ ਮਹਿਂ ਦੂਲਹੁ ਦੇਖੈ। ਬਾਰਿ ਬਾਰਿ ਬਲਿਹਾਰ ਵਿਸ਼ੇਖੈ। ਕੋਠਨਿ ਚਢੀ ਨਿਹਾਰਹਿਂ ਦਾਰਾ। ਸ਼੍ਰੀ ਅਰਜਨ ਕੋ ਕਰਹਿਂ ਜੁਹਾਰਾ ॥੨੪॥ ਸਨੈ ਸਨੈ ਦੇਖਤਿ ਦਿਖਰਾਵਤਿ। ਸਿਮਧੀ ਸਦਨ ਸਤਿਗੁਰੂ ਜਾਵਤਿ। ਬੜਵਾ ਪਰ ਸ਼੍ਰੀ ਹਰਿ ਗੋਬਿੰਦ। ਗਏ ਸਸੁਰ ਕੇ ਸਦਨ ਅਨੰਦ ॥੨੫॥ ਆਇ ਨਰਾਇਣਦਾਸ ਅਗਾਰੇ। ਲੇਤਿ ਪ੍ਰਵੇਸ਼ਨੌ ਅੰਤਰਿ-ਦ੍ਵਾਰੇ।ਜਹਿਂ ਬੇਦੀ ਸੁੰਦਰ ਰਚਿ ਰਾਖੀ।ਗਨ ਬੰਧੁਪਖਿਤ ਦੇਖਨਿਕਾਂਖੀ॥੨੬ ॥ ਖਰੋ ਹੇਰਿ ਸ਼੍ਰੀ ਗੁਰ ਆਗਵਨੂ।ਸਭਿ ਆਗੈ ਦੂਲਹੁ ਦੁਤਿ ਰਵਨੂ[7]।ਸਾਦਰ ਸਗਰੇ ਕਰੇ ਬਿਠਾਵਨਿ। ਚਹੁੰਦਿਸ਼ ਬੇਦੀ ਕੇ ਥਲ ਪਾਵਨ ॥੨੭॥ ਬਿੱਪ੍ਰ ਉਚਾਰ ਕਰਨਿ ਤਬਿ ਲਾਗੇ। ਪੂਜਤਿ ਨਵਗ੍ਰੈਹ ਗਣਪਤਿ ਆਗੇ। ਬੀਚ ਹੁਤਾਸਨ ਕੀਨਿ ਪ੍ਰਕਾਸ਼ਨਿ। ਪਾਵਤਿ ਸਰਪੀ ਕਰਤਿ ਉਪਾਸਨਿ*॥੨੮॥ ਤਬਿ ਦੂਲਹਨ ਢਿਗ ਆਨਿ ਬਿਠਾਈ। ਜਥਾਜੋਗ ਸਭਿ ਬਿਧਿ ਕਰਵਾਈ।

[1]ਕਿਸੇ ਅਚਾਨਕ ਆਏ ਚਾਉ ਸਮੇਂ ਦਾ ਘਬਰਾ, ਜਿਸ ਵਿਚ ਕਿ ਇਸਤ੍ਰੀ ਕਾਹਲੀ ਵਿਚ ਉਲਟ ਪੁਲਟ ਗਹਿਣੇ ਕੱਪੜੇ ਪਹਿਨਣ ਲੱਗ ਜਾਂਦੀ ਹੈ। [2]ਤੜਾਗੀ। [3]ਸੁਰਮਾਂ ਗੱਲ੍ਹਾਂ ਪਰ ਪਾਕੇ ਲਾ ਲਿਆ। [4](ਆਤਸ਼ਬਾਜੀ ਦੀਆਂ) ਚਾਦਰਾਂ, ਝਾੜ ਤੇ ਫੁਲਵਾਈਆਂ ਛੁਟਦੀਆਂ ਹਨ। [5]ਬਰੂਦ ਦੇ ਬਣੇ ਹੋਏ। [6]ਪ੍ਰਕਾਸ਼। [7]ਸੁਹਣੀ ਦੁਤੀ ਵਾਲਾ। *ਇਹ ਰੀਤੀ ਗੁਰੂ ਘਰ ਦੀ ਨਹੀਂ, ਦੇਖੋ ਇਸੇ ਰਾਸ ਦੇ ਅੰਸੂ ੪, ਅੰਕ ੩੮ ਤੇ ਅੰਸ ੭, ਅੰਕ ੨੪ ਦੀ ਹੇਠਲੀ ਟੂਕ।

ਬਰਬਰ[1] ਸੰਗਫੇਰਿ ਕਰਿ ਫੇਰੇ।ਪਾਣਗ੍ਰਹਣੋ ਕੀਨਸਿ ਤਿਸਬੇਰੇ।੨੯।ਮਿਲਿ ਸੁਰਬਧੂ ਕਰੇ ਛਲ ਬੇਸਾ। ਆਨਿ ਪ੍ਰਵੇਸ਼ੀ ਰੂਪ ਸੁ ਬੇਸਾ। ਰਲਿ ਨਾਰਿਨਿ ਮੈਂ ਗੀਤਿਨਿ ਗਾਵੈਂ।ਸਤਿਗੁਰੁ ਮੰਗਲ ਅਧਿਕ ਵਧਾਵੈਂ॥੩੦॥ਕਰਤਿ ਅਪਨਿਪੌ ਸਫਲ ਬਿਸਾਲਾ।ਗੁਰੁ ਕੋ ਦਰਸਹਿ ਅਨਦ ਉਛਾਲਾ। ਤ੍ਰਿਯਾ ਨਰਾਇਣ-ਦਾਸ ਸੁਜਾਨੀ[3]।ਬਿਨ ਜਾਨੇ ਸਗਰੀ ਸਨਮਾਨੀ॥੩੧॥ਬ੍ਰਿੰਦ ਮੇਲ ਘਰ ਬਿਖੈ ਸਕੇਲਾ।ਤਿਨ ਮੈਂ ਤੇ ਜਾਨਸਿ ਹਿਤ ਮੇਲਾ[4]।ਸੁਰਨਰ ਬੇਸ ਧਾਰਿ ਸਮੁਦਾਏ। ਮਿਲੇ ਆਨਿ ਬਹੁ ਸੇਵ ਕਮਾਏ॥੩੨॥ਜਥਾ ਜੋਗ ਸ੍ਰੀ ਅਰਜਨ ਤਹਾਂ। ਦਿਯੋ ਦਰਬ ਹਰਖੇ ਜਹਿਂ ਕਹਾਂ। ਬਿੱਪ੍ਰ ਪ੍ਰਸੰਸਤਿ ਧਨ ਹਿਤ ਚਾਉ। ਕਿਤਿਕ ਸਰਾਹਹਿਂ ਧਰਿ ਧਰਿ ਭਾਉ॥੩੩॥ ਸਾਖੋਚਾਰ[5] ਉਚਾਰਨਿ ਕੀਨਿਸਿ। ਸੁਨਕੇ ਸਭਿਨਿ ਪੁਨਿ ਧਨ ਗਨ ਦੀਨਸਿ।ਇਮ ਲਾਵਾਂ ਲੇ ਕਰਿ ਜਸੁ ਸਾਜਾ। ਬੀਚ ਬੇਦਿਕਾ[6]ਉਠਯੋ ਸਮਾਜਾ॥੩੪॥ ਸ੍ਰੀ ਅਰਜਨ ਗਮਨੇ ਜਨਵਾਸੇ। ਛੁਟਤਿ ਮਤਾਬੀ ਹੋਤਿ ਪ੍ਰਕਾਸ਼ੇ। ਬ੍ਰਿੰਦ ਮਸਾਲੈਂ ਜੁਲਤਿ ਅਗਾਰੀ। ਬਾਜੇ ਬਜਹਿਂ ਉਠਤਿ ਧੁਨਿ ਭਾਰੀ॥੩੫॥ ਆਇ ਥਿਰੇ ਜਨਵਾਸ ਮਝਾਰੇ। ਹਿਤ ਅਹਾਰ ਗੁਰ ਬਹੁਰ ਹਕਾਰੇ। ਸਕਲ ਬਰਾਤਿ ਜਾਤਿ ਹਰਖੰਤੀ। ਆਤਸ਼ਬਾਜ਼ੀ ਬ੍ਰਿੰਦ ਛੁਟੰਤੀ।੩੬।ਸੁੰਦਰ ਮੰਦਿਰਅੰਦਰਸਾਰੇ।ਸਾਦਰ ਕਹਿ ਕਹਿ ਪੰਤਿ[7] ਬਿਠਾਰੇ। ਪੁਨ ਚੌਕੀ ਪਰ ਆਸਨ ਡਾਸਾ। ਸਤਿਗੁਰੁ ਥਿਰੇ ਬਿਸਾਲ ਪ੍ਰਕਾਸ਼ਾ॥੩੭॥ ਪਰੁਸਨਿਹਾਰਿ[8] ਆਇ ਸਮੁਦਾਏ। ਧਰੇ ਥਾਰ ਸਭਿਕੇ ਅਗੁਵਾਏ।ਮੋਦਕ, ਖੁਰਮੇ ਨੁਗਦੀ[9]ਘਨੀ।ਘੇਵਰ ਘ੍ਰਿੱਤਿ ਸਿਤਾ ਬਹੁ ਸਨੀ॥੩੮। ਸ੍ਵਾਦਿਲ ਮਹਾਂ ਅੰਮ੍ਰਿਤੀ ਦੀਨਿ। ਮੇਵੇ ਬ੍ਰਿੰਦ ਮਿਲੌਨੀ ਕੀਨਿ। ਤੁਰਤ ਪਰੋਸਯੋ ਚਤੁਰਨਿ-ਚਾਰੂ। ਖਾਨਿ ਲਗੇ ਬਹੁ ਸ੍ਵਾਦਿ ਅਹਾਰੂ॥੩੯॥ ਗਾਰਿ ਗੋਰਿ[10] ਗੀਤਨਿ ਕੋ ਗਾਵੈਂ*। ਸੁੰਦਰ ਰੀਤਨਿ ਸਭਿਨਿ ਸੁਨਾਵੈਂ। ਬੈਠਿ ਝਰੋਖਨਿ ਕਹਿ ਕਹਿ

---

[1]ਸੁਹਣੇ ਲਾੜੇ ਨਾਲ। [2]ਭਾਵ, ਪਿਤਾ ਨੇ ਕੰਨਜਾਂ ਦਾ ਹੱਥ ਵਰ ਦੇ ਹੱਥ ਫੜਾਉਣਾ। [3]ਸੁਜਾਨੀ= ਸਿਆਣੀ ਹੈ। (ਅ) ਭਾਵ ਨਰੈਣ ਦਾਸ ਦੀ ਵਹੁਟੀ ਨੇ (ਦੇਵ ਬਧੂਆਂ ਨੂੰ) ਚੰਗੀ ਤਰ੍ਹਾਂ ਜਾਣਿਆਂ; ਭਾਵ ਹਿਤ ਨਾਲ ਬੁਲਾਇਆ। [4]ਜਾਣਿਆਂ ਕਿ ਘਰ ਵਿਚ ਇਕੱਠੇ ਹੋਏ ਮੇਲ ਵਿਚੋਂ ਇਹ ਬੀ ਕੋਈ ਹਿਤ ਵਾਲੇ ਮੇਲੀ ਹੀ ਹਨ। [5]ਗੋਤ੍ਰਾਚਾਰ। [6]ਵੇਦੀ ਵਿਚੋਂ। [7]ਪੰਕਤੀਆਂ। [8]ਪ੍ਰੋਸਣਵਾਲੇ। [9]ਬੂੰਦੀ। [10]ਸਿੱਠਣੀਆਂ ਪਾਕੇ। *ਗੁਰੂ ਸਾਹਿਬਾਂ ਨੇ ਵਿਆਹ ਸਮੇਂ ਦੀਆਂ ਰੀਤੀਆਂ ਤੇ ਸ਼ਬਦ ਉਚਾਰੇ ਹਨ। ਪ੍ਰਯੋਜਨ ਇਹੋ ਸੀ ਕਿ ਗੰਦੇ ਗੀਤ ਹਟ ਜਾਣ ਤੇ ਵਾਹਿਗੁਰੂ ਮਹਿਮਾ ਦਾ ਸੁਜਸ ਪ੍ਰਚਾਰ ਪਾਵੇ। ਇਹ ਕਦੇ ਹੋ ਹੀ ਨਹੀਂ ਸਕਦਾ ਕਿ ਐਸੇ ਮਹਾਂ ਪੁਰਖਾਂ ਦੀ ਹਜ਼ੂਰੀ ਵਿਚ ਕੋਈ ਗਾਰੀ ਸਿੱਠਣੀ ਦੇ ਸਕੇ। ਦੇਖੋ ਇਸੇ ਰਾਸ ਦੇ ਅੰਸੂ ੪ ਅੰਕ ੧੪ ਦੀ ਹੇਠਲੀ ਟੂਕ।

ਨਾਮੂ।ਮਿਲੀ ਮਨੋਹਰ ਤ੍ਰਿਯ ਅਭਿਰਾਮੂ॥੪੦॥ਸੁਨਤਿ ਮੁਦਤਿ ਗੁਰੁ ਸਹਤ ਸਮਾਜਾ। ਸਮੈਂ ਉਛਾਹ ਬਿਸਾਲ ਬਿਰਾਜਾ। ਸੁਨਿ ਸੁਨਿ ਪਿਖਿ ਪਿਖ ਦੁਹ-ਦਿਸ਼ ਹਰਖਹਿਂ।ਮਨਹੁੰ ਅਨੰਦ ਉਨਵ ਕਰਿ ਬਰਖਹਿਂ ॥੪੧॥ ਇਮ ਅਹਾਰ ਕੋ ਅਚਵਨਿ ਕੀਨਿ।ਉਠੀ ਬਰਾਤਿ ਲਾਗਿ[1] ਧਨਦੀਨਿ। ਪਾਇ ਉਛਿਸਟ[2] ਬਿਖੈ ਬਹੁ ਦਰਬ।ਖਾਨ ਪਾਨ ਕਰਿ ਗਮਨੇ ਸਰਬ॥੪੨॥ਦੋਹਰਾ॥ਜਨਵਾਸੇ ਮਹਿਂ ਜਾਇ ਗੁਰੁ, ਸੁਪਤੇ ਨਿਜ ਨਿਜ ਥਾਨ। ਅਤਿ ਅਨੰਦ ਉਰ ਪਾਇ ਕਰਿ ਸਕਲ,ਬਰਾਤ ਸੁ ਜਾਨ ॥੪੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਬ਼ਜਾਹ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅੰਸੂ॥ ੧੨ ॥

## ੧੩. [ਬਰਾਤ]।

ਦੋਹਰਾ॥ਸੁਖ ਸੋਂ ਬੀਤੀ ਜਾਮਨੀ ਜਾਮ ਰਹੀ ਜਬਿ ਆਇ। ਗਾਵਤਿ ਆਸਾ ਵਾਰ ਜੁਤ ਰਾਗਨਿ ਕੇ ਸਮੁਦਾਇ॥੧॥ ਹਾਕਲ ਛੰਦ॥ ਗੁਰ ਉਠਿ ਕਰਿ ਸੌਚ ਸ਼ਨਾਨੇ।ਪੁਨ ਬੈਠੇ ਏਕਲ ਥਾਨੇ।ਨਿਜ ਰੂਪ ਬਿਖੈ ਲਿਵ ਲਾਈ। ਮਨ ਥਿਰਤੋ ਸਮਾਧਿ ਲਗਾਈ ॥੨॥ ਤਬਿ ਪ੍ਰਾਤਕਾਲ ਹੁਇ ਗਇਊ। ਸਭਿ ਸੌਚਾ ਚਾਰੀ ਭਇਊ[3]।ਗਨ ਬਾਦਿਤ ਬਾਜ ਬਿਲੰਦੇ।ਤਬਿ ਉਠਿ ਸ੍ਰੀ ਹਰਿ ਗੋਵਿੰਦੇ ॥੩॥ ਕਰਿ ਸੌਚ ਸ਼ਨਾਨ ਮਹਾਨਾ। ਤਨ ਬਸਤ੍ਰ ਪਹਿਰ ਦੁਤਿ ਨਾਨਾ।ਦਿਨ ਚਢੇ ਦਿਵਾਨ ਲਗਾਯੋ।ਸਿਖ ਸੰਗਤਿ ਬਹੁ ਛਬਿ ਪਾਯੋ ॥੪॥ ਥਿਤ ਬ੍ਰਿੰਦ ਮਸੰਦ ਮਝਾਰੇ।ਗਨ ਧਨੀ ਤਹਾਂ ਪਰਵਾਰੇ।ਬ੍ਰਿਧ ਸਾਲੋ ਅਰੁ ਗੁਰੁਦਾਸੂ। ਕੱਲਜਾਨ ਆਦਿ ਸਭਿ ਪਾਸੂ॥੫॥ਥਿਤ ਮਹਾਂਦੇਵ ਗੁਰੁ ਤੀਰਾ। ਜਿਮ ਬੂਝਤਿ ਭਾਖਤਿ ਧੀਰਾ। ਤਬਿ ਡੱਲੇ ਗ੍ਰਾਮ ਮਝਾਰੀ। ਸਿਖ ਸੰਗਤਿ ਬਸਹਿ ਸੁ ਸਾਰੀ ॥ ੬ ॥ ਹੁਇ ਇਕਠੀ ਲੇ ਗੁਰ ਕਾਰੀ। ਕਰਿ ਅਪਰ ਉਪਾਇਨ ਧਾਰੀ। ਧਰਿ ਭਾਉ ਦਰਸ ਕੋ ਆਏ।ਜੋ ਸਿੱਖ ਕਦੀਮੀ ਗਾਏ ॥੭॥ ਗੁਰੁ ਅੰਗਦ ਅਮਰ ਸਧੀਰਾ। ਹਿਤ ਸੇਵਾ ਰਹੇ ਜੁ ਤੀਰਾ।ਗਨ ਧਰੀ ਅਕੋਰ ਅਗਾਰੀ। ਕਰ ਬੰਦਤਿ ਬੰਦਨ ਧਾਰੀ॥੮॥ਸਿਖ ਸ਼ਰਧਾਵਾਨ ਅਨੇਕਾ। ਜਿਨ ਰਿਦੈ ਬਿਸਾਲ ਬਿਬੇਕਾ। ਅਸ ਜਾਨਿ ਗੁਰੂ ਸਨਮਾਨੇ।ਢਿਗ ਬੈਠੇ ਹਰਖ ਮਹਾਂਨੇ ॥੯॥ ਜੋ ਭਏ ਪ੍ਰਥਮ ਸਿਖ ਧੀਰਾ।ਸੋ ਬੂਝੇ ਗੁਨੀ ਗਹੀਰਾ[4]।'ਕੋ ਭਯੋ ਮਹਦਗੁਰੁ ਪਯਾਰੋ?।ਸੋਹਮਰੇ ਪਾਸ ਉਚਾਰੋ'।੧੦।ਸੁਨਿ ਸਿੱਖਨਿ ਜੋਰੇ ਹਾਥਾ।'ਇਸ ਗ੍ਰਾਮ ਦਾਸ ਗਨ ਨਾਥਾ[5]। ਭਾ ਲਾਲੋ,ਭਾਈ ਧੀਰਾ।ਗੁਨ ਸਿੱਖੀ ਕੇ ਭਰਪੂਰਾ॥ ੧੧॥ਜੋ ਰਾਵਰਿ ਬਖਸ਼ਿਸ਼

[1] ਲਾਗੀਆਂ ਦਾ। [2] ਜੂਠ। [3] ਸੌਚ ਇਸ਼ਨਾਨ ਆਦਿ ਆਚਾਰ ਵਾਲੇ ਹੋਏ। [4] ਭਾਵ ਗੁਰੂ ਜੀ ਨੇ ਪੁੱਛੇ। [5] ਗੁਰੂ ਜੀ ਦੇ ਬਹੁਤੇ ਦਾਸ (ਹੋਏ ਹਨ) ਅਥਵਾ ਹੇ ਨਾਥ ਜੀ।

ਕੀਨੀ। ਸਿਖ ਬਹਿਲੋ ਹਿਤ ਕਰਿ ਲੀਨੀ। ਸ੍ਰੀ ਅਮਰਦਾਸ ਸਭਿ ਸੋਈ। ਢਿਗ ਲਾਲੋ ਕੇ ਦਈ ਜੋਈ॥੧੨॥ਅਸ ਸਿੱਖ ਅਪਰ ਗਨ ਹੋਏ।ਜੋਗਿਨਿਬੇ ਤੇ ਬਹੁ ਜੋਏ।ਇਕ ਭਯੋ ਸੁ ਭਾਈਪਾਰੋ।ਗੁਰੁ ਅਮਰਕੇਰਿ ਬਹੁਪਜਾਰੋ॥੧੩॥ ਤਿਸ ਊਪਰ ਅਧਿਕ ਪ੍ਰਸੰਨੇ। ਗੁਰੁ ਭਾਣਾ ਜਿਨ ਮਨ ਮੰਨੇ। ਉਰ ਗਜਾਨ ਮਹਿਦ ਗੰਭੀਰੈ।ਨਿਤਨਿਸ਼ਚਲ ਮਨ,ਉਰਧੀਰੈ॥੧੪॥ਤਿਸਗੁਰੁਤਾ ਦੇਵਨਿ ਲਾਗੇ।ਨਹਿਂ ਮਾਨੀ ਮਨ ਬਡਭਾਗੇ।ਕਰ ਜੋਰਤਿ ਬਿਨੈ ਬਖਾਨੇ।–ਹਮਸਿੱਖੀ ਮਹਿਂ ਮਨ ਮਾਨੇ ॥੧੫॥ ਇਹ ਤੁਮ ਕੋ ਹੀ ਬਨਿ ਆਵੈ। ਹਮ ਸੇਵਕ ਸੇਵ ਕਮਾਵੈਂ–। ਸੁਨਿ ਅਮਰਦਾਸ ਗੁਰੁਭਾਖਾ।–ਜੇ ਤੇਰੀਅਸ ਅਭਿਲਾਖਾ॥੧੬॥ ਤੌ ਤਨੁ ਕੋ ਤਜਾਗ ਸਮਾਵੇ। ਗੁਰੁ ਬਿਖੈ ਏਕਤਾ ਪਾਵੈ–। ਇਮ ਆਗਜਾ ਸੁਨਿ ਘਰ ਆਯੋ।ਤਤਛਿਨ ਤਨੁ ਤਜਯੋਸਮਾਯੋ॥੧੭॥ਇਕ ਬੜਵਾਚਪਲ ਬਲੀ ਹੈ।ਜਿਹ ਸਮ ਨਹਿਂ ਔਰ,ਭਲੀ ਹੈ। ਸੋ ਅਮਰ ਗੁਰੂ ਢਿਗ ਭੇਜੀ।ਨਹਿਂ ਅਪਰ ਚਢਨਿ ਦੇ ਤੇਜੀ[1] ॥੧੮॥ ਪਿਖਿ ਅਪਨੇ ਢਿਗ ਰਖਿ ਲੀਨੀ। ਗੁਰੁ ਰਾਮਦਾਸ ਕੋ ਦੀਨੀ। ਸ੍ਰੀ ਅੰਮ੍ਰਿਤਸਰ ਕੇ ਥਾਨਾ। ਤਿਸ ਚਢਿਕੈ ਕੀਨਸਿ ਪਯਾਨਾ॥੧੯॥ਦੋਹਰਾ॥ ਸੋ ਭਾਈ ਪਾਰੋ ਭਯੋ ਬਡੋ ਨਰਾਇਣ ਦਾਸ[2]। ਜਿਸ ਕੀ ਤਨੁਜਾ ਨਿਜ ਤਨੁਜ[3] ਬਯਾਹੀ ਧਰੇ ਹੁਲਾਸ ॥੨੦॥ ਹਾਕਲਛੰਦ ॥ ਅਬਿ ਸਭਿ ਸਿੱਖਨਿ ਕੀ ਬਿਨਤੀ।ਜਿਮ ਆਏ ਮਿਲਿ ਕਰਿਗਿਨਤੀ[4]। ਸੋ ਸੁਨੀ-ਅਹਿ ਕਰਿ ਨਿਰਧਾਰਾ।ਇਤਿ ਆਵਨ ਭਯੋ ਤੁਮਾਰਾ ॥੨੧॥ ਕੁਛ ਕੀਜਹਿ ਚਿੰਨ੍ਹ ਇਥਾਈਂ।ਸਿਖ ਹੇਰੈਂ ਸੀਸ ਨਿਵਾਈ'।ਸ੍ਰੀ ਅਰਜਨ ਸੁਨਤਿ ਪ੍ਰਸੰਨੇ। 'ਗੁਰੁ ਸਿੱਖਜਨਿ ਮਹਿਮਾ ਧੰਨੇ॥੨੨॥ ਨਿਤ ਚਾਹਤਿ ਪਰਉਪਕਾਰਾ। ਹਮ ਬਚਨ ਮਾਨਿਬੋ ਧਾਰਾ[5]।ਜਬਿ ਜਾਮ ਰਹੇਦਿਨ ਆਈ।ਤਬਿ ਕਰੈਂਜਿ ਤੁਮਹੁ ਅਲਾਈ'॥੨੩॥ ਇਮ ਕਹਯੋ ਗੁਰੂ ਅਰੁ ਸੰਗਤਿ। ਜਹਿਂ ਨਰਨਿ ਹਜ਼ਾਰਹੁਂ ਪੰਗਤਿ। ਸਿਖ ਗਮਨੇ ਨਮਹੁ ਕਰੇਤੇ। ਸ਼ਰਧਾ ਉਰ ਭਾਉ ਧਰੇਤੇ ॥੨੪॥ ਗਨ ਸੰਗਤਿ ਜਨ ਤਬਿ ਆਏ।ਬਹੁ ਗ੍ਰਾਮਨਿ ਤੇ ਇਕ ਥਾਏਂ।ਤਿਸ ਕਾਲ ਬਿਖੇ ਜਸ ਜਾਚੇ[6]।ਤਸ ਦੇਤਿ ਤੁਰਤ ਗੁਰੁ ਸਾਚੇ॥੨੫॥ ਗਨ ਢਾਢੀ, ਭਾਟ, ਕਲਾਵਤਿ।ਬਹੁ ਡੂਮ,ਬਿੱਪ੍ਰ ਧਨੁ ਪਾਵਤਿ।ਹੁਇ ਹਰਖਤਿ ਦੇਤਿ ਅਸੀਸਾ 'ਗੁਰ ਨੰਦ ਜਿਵਹੁ ਜੁਗ ਬੀਸਾ'॥੨੬॥ਗਨ ਰੰਕਨਿ ਕੋ ਧਨ ਦੀਨਾ। ਜਸੁ ਕਰਤਿ ਜਾਤਿ ਸਭਿ ਲੀਨਾ।ਇਮ ਦੇਤਿ ਢਰਯੋ ਦਿਨ ਜਾਏ। ਹਿਤ ਅਸਨ

[1](ਐਸੀ) ਤੇਜ਼ ਸੀ। [2]ਭਾਈ ਨਰਾਇਣ ਦਾਸ ਜੀ ਦਾ ਵੱਡਾ। [3](ਆਪ ਜੀਓ ਜੋ ਨੇ) ਆਪਣੇ ਪੋਤ੍ਰ ਕ੍ਰਾਲ। [4]ਮਿਲਕੇ ਵਿਚਾਰ ਕਰਕੇ ਆਏ ਹਾਂ। [5]ਕੀਤਾ ਹੈ। [6]ਜੈਸਾ (ਕਿਸੇ) ਮੰਗਿਆ।

ਹਕਾਰਨਿ ਆਇ॥੨੭॥ਕਰਿ ਦੂਲਹੁ ਸਭਿਨਿ ਅਗਾਰੀ।ਪੁਨ ਚਲੀ ਬਰਾਤਿ ਪਿਛਾਰੀ।ਘਰ ਗਏ ਨਰਾਇਨਦਾਸੇ।ਬਡਿ ਧੂਮ ਧਾਮ ਚਹੁੰ ਪਾਸੇ॥੨੮॥ਹਰਿ ਗੋਵਿੰਦ ਰੂਪ ਸੁਹੰਤਾ[1]। ਸਿਰ ਊਪਰਿ ਛਤਰ ਝੁਲੰਤਾ। ਗੁਰੂ ਅਰਜਨ ਪਰ ਦੁਤਿਵਾਰੂ[1]। ਕਰਿ ਚਮਰ ਢੁਰਾਵਤਿ ਚਾਰੂ॥੨੯॥ ਸਭਿ ਬਸਨ ਬਿਭੂਖਨ ਆਛੇ।ਨਰ ਸਭਿ ਬਰਾਤ ਮੈਂ ਕਾਛੇ[2]।ਤਬਿ ਮੰਦਰ ਅੰਦਰ ਗਮਨੇ।ਕਰਿ ਪੰਕਤਿ ਬੈਠੇ ਰਵਨੇ॥੩੦॥ ਤਬਿ ਅਏ ਪਰੋਸਨਿਹਾਰੇ। ਜਲ ਲੇ ਕਰਿ ਹਾਥ ਪਖਾਰੇ। ਸਭਿ ਕੇਰਿ ਅਗਾਰੀ ਥਾਰਾ।ਬਹੁ ਸ੍ਵਾਦਲਿ ਪਾਇ ਅਹਾਰਾ॥੩੧॥ ਜੋ ਸਪਤਿ ਬਿਧਿਨਿ ਪਕਵਾਨਾ।ਬਿਚ ਮੇਵੇ ਮਿਲੇ ਮਹਾਨਾ।ਦਧਿ ਸੰਗ ਬਿਸਾਲ ਮਸਾਲੇ । ਗਨ ਬਰੇ ਪਕੌਰੇ ਡਾਲੇ ॥੩੨॥ ਸਭਿ ਅਰਤੇ ਸਾਦ ਸਰਾਹੇ । ਪੁਨ ਸੂਖਮ ਚਾਵਰ ਚਾਹੇ।ਜੁਗਰੀਤਨਿ ਕੇ[3]ਤਬਿ ਲਜਾਇ।ਇਕ ਮਧੁਰ,ਸਲਵਨ ਮਿਲਾਏ ॥੩੩॥ ਬਹੁ ਸਾਵਗ[4],ਗਰੀ,ਬਦਾਮੀ।ਕਿਯ ਚਤੁਰਨਿ ਅਤਿ ਅਭਿਰਾਮੀ।ਪਿਖਿ ਬੈਠੀ* ਨਾਗਰਿ ਨਾਰੀ[5]।ਗਨ ਭੂਖਨ ਬਸਨ ਸ਼ਿੰਗਾਰੀ ॥੩੪॥ ਕਲ ਕੋਕਲ ਕੰਠੀ ਗਾਵੈਂ।ਦ੍ਰਿਗ ਖੰਜਨ ਅੰਜ ਨਚਾਵੈਂ[6]।ਨਰ ਜੇ ਬਰਾਤ ਅਭਿਰਾਮੂ। ਦੇਂ ਗਾਰੀ†ਲੇ ਕਰਿ ਨਾਮੂ॥੩੫॥ਸਭਿ ਰਿਦੇ ਅਨੰਦ ਵਧਾਵੈਂ। ਹੈਂ ਗਾਰਿ ਤਊ ਮਨ ਭਾਵੈਂ[7]।ਰਸ ਰੰਗ ਸਮੈ ਤਿਸ ਹੋਵਾ।ਮੁਦ ਕਰਹਿ ਪਰਸਪਰ ਜੋਵਾ‡॥੩੬॥ ਅਹਿ ਸਨੈ ਸਨੈ ਅਸ ਅਸਨਾ। ਮੁਸਕਾਇ ਦਿਪੈਂ ਦੁਤਿ ਬਸਨਾ।ਮਨ ਸਭਿ ਕੇ ਤਬਿ ਬਿਰਮਾਇ।ਨਹਿਂ ਉਠਨਿ ਕਿਸੂ ਮਨਿ ਭਾਇ॥੩੭॥ਸੁਖ ਪਾਇ ਭਨੈਂ ਸਭਿ ਐਸੇ।'ਅਸ ਉਤਸਵ ਕਿਤਹੁੰ ਨ ਕੈਸੇ'।ਉਰ ਬਿਸਰਜੋ ਦੇਸ਼ ਰੁ ਕਾਲਾ।ਅਸ ਆਨੰਦ ਭਯੋ ਬਿਸਾਲਾ॥੩੮॥ਤਬਿ ਨੀਠਿ ਨੀਠਿ ਲੇ ਪਾਨੀ।ਸਭਿ ਕਰੇ ਪਖਾਰਨਿ ਪਾਨੀ[8]।ਪੁਨ ਦੀਨਿ ਗਿਲੌਰੀ ਖਾਨੇ[9]।ਮੁਖ ਰੰਗ ਸੁਰੰਗੀ ਬਾਨੇ[10]॥ ੩੯॥ਧਨ ਜਥਾਜੋਗ ਤਹਿਂ ਦੀਨਾ।ਉਠਿ ਗਮਨੇ ਗੁਰੂ ਪ੍ਰਬੀਨਾ।ਸਿਖ ਸੰਗਤਿ ਸੰਗ ਲਏ ਹੈਂ। ਦਿਸ਼ਿ ਪੂਰਬ ਗ੍ਰਾਮ ਗਏ ਹੈਂ[11]॥੪੦॥ਤਹਿਂ ਖਰੇ ਹੋਇ ਮੁਖ

---

[1]ਸ਼ੋਭਾਵਾਨ। [2]ਫਬਾਏ ਹੋਏ। [3]ਦੋ ਤਰ੍ਹਾਂ ਦੇ। [4]ਸਾਵਗੀ। [5]ਸੁੰਦਰ ਇਸਤ੍ਰੀਆਂ (ਜੰਵ ਨੂੰ)ਬੈਠੀਆਂ ਵੇਖ ਰਹੀਆਂ ਸਨ। [6]ਅਮੋਲੇ (ਜੇਹੇ) ਨੇਤ੍ਰਾਂ (ਵਿਚ) ਸੁਰਮਾ ਪਾਕੇ ਮਟਕਾਉਂਦੀਆਂ ਹਨ। [7]ਭਾਵੇਂ ਗਾਲ੍ਹਾਂ ਹਨ। [8]ਹੱਥ ਧੋਤੇ। [9]ਪਾਨਾਂ ਦੇ ਬੀੜੇ ਖਾਣ ਨੂੰ। [10]ਜੀਕੁਣ ਰੰਗਾਂ ਦੇ (ਬਾਨੇ=) ਪੁਸ਼ਾਕੇ ਸਨ ਤੀਕੁਣ ਮੁਖ ਭੀ ਰੰਗੇ ਗਏ। [11]ਪਿੰਡ ਦੀ ਪੂਰਬ ਦਿਸ਼ਾ ਵਲ। *ਪਾ:-ਪਿਕ ਬੈਨੀ।

†ਦੇਖੋ ਇਸੇ ਰਾਸ ਦੇ ਅੰਸੂ ੧੨ ਅੰਕ ੪੦ ਦੀ ਹੇਠਲੀ ਟੂਕ। ‡ਦੁਵੱਲੀ ਨਾਮਰਸੀਏ ਪੁਰਖ ਤੇ ਇਸਤ੍ਰੀਆਂ ਹਨ, ਦਾਤਾ ਵਿਚ ਬੈਠਾ ਹੈ, ਐਸਾ ਹੋ ਸਕਣਾ ਅਸੰਭਵ ਹੈ।

ਭਾਖਾ।'ਸਭਿ ਸਿੱਖਨਿ ਕੀਅਭਿਲਾਖਾ।ਰਿਤ ਰਹੈਂ ਕਰਨੋ ਇਸਥਾਨਾ। ਬਨਿ ਹੈ ਗੁਰ ਚਿਨ੍ਹ ਮਹਾਨਾ॥੪੧॥ਜੋ ਆਇ ਦਰਸ ਕੋ ਲੈ ਹੈ।ਕਰਿ ਬੰਦਨ ਸ਼ੁਭ ਫਲ ਪੈ ਹੈ। ਟਕ ਬਾਪੀ ਕੋ ਹਮ ਲਾਈਂ।ਪੁਨ ਪੀਛੇ ਲੇਹੁ ਬਨਾਈ' ॥੪੨॥ ਇਮ ਕਹਿ ਕਰਿ ਕਹੀ ਮੰਗਾਈ। ਬਹੁ ਦੀਨਸਿ ਬਾਂਟਿ ਮਿਠਾਈ। ਨਿਜ ਕਰ ਸੌਂ ਟੱਕ ਲਗਾਯੋ।ਪੁਨ ਖੋਦਨੋ ਪਾਤ੍ਰ ਬਨਾਯੋ॥੪੩॥ਫਿਰ ਸਾਲੋ ਕੋ ਗੁਰ ਹੇਰਾ।ਸ਼੍ਰੀ ਮਖ ਤੇ ਕਹਿ ਤਿਸ ਬੇਰਾ।'ਤੁਮ ਰਹੋ ਕਿਤਿਕ ਚਿਰ ਗ੍ਰਾਮੂ। ਹਿਤ ਬਾਪੀ ਕਰਿਬੇ ਕਾਮੂ॥੪੪॥ਜਬਿ ਤਨਾਰਸਰਬ ਬਨਿ ਜਾਵੈ।ਗੁਰੁ ਬਾਪੀ ਸੰਗਤਿ ਨ੍ਹਾਵੈ। ਸਤਿਨਾਮ ਜਪੈ ਲਿਵਲਾਵੈ। ਮਨਿ ਬਾਂਛਤਿ ਸੋ ਫਲ ਪਾਵੈ' ॥੪੫॥ ਇਮ ਕਹਿ ਕਰਿ ਗੁਰੂ ਕ੍ਰਿਪਾਲੇ। ਜਨਵਾਸੇ ਕੋ ਪੁਨ ਚਾਲੇ।ਜੋ ਸੰਗਤਿ ਜਨ ਜਬਿ ਆਵੈ।ਧਨ ਲੇ ਜਸੁ ਉਚਰਤਿ ਜਾਵੈ॥੪੬॥ਗੁਰੁ ਆਨਿ ਬਿਰਾਜੇ ਡੇਰੇ। ਸਿਖ ਸੰਗਤਿ ਸੰਗ ਘਨੇਰੇ। 'ਧੰਨ ਧੰਨ' ਉਚਾਰਤਿ ਬਾਨੀ। ਤਹਿੰ ਕੀਰਤਿ ਭਈ ਮਹਾਨੀ॥੪੭॥ਇਮ ਰਹੇ ਤਹਾਂ ਗਤਿਦਾਈ।ਸਭਿ ਬਜਾਹ ਰੀਤਿਕਰ-ਵਾਈ। ਜੋ ਲਾਗਿ ਦੇਨਿ ਅਰੁ ਲੈਨਾ।ਸਭਿ ਕਰੇ ਮਹਾਂ ਗੁਨ ਐਨਾ' ॥੪੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਬਿਆਹ' ਪ੍ਰਸੰਗ ਬਰਨਨੰ ਨਾਮ ਤ੍ਰੌਦਸ਼ਮੋ ਅੰਸੂ ॥ ੧੩ ॥

### ੧੪. [ਬਰਾਤ ਵਾਪਸ ਆਈ]।

ਦੋਹਰਾ॥ ਸ੍ਰੀ ਹਰਿਗੋਵਿੰਦ ਚੰਦ ਕੇ ਬ੍ਰਿੰਦ ਨਾਗਰੀ ਨਾਰਿ। ਬਿਚ ਬਰਾਤ ਤੇ ਲੇ ਗਏ ਕਰਿ ਜਬਿ ਲੀਨਿਅਹਾਰ॥੧॥ਸ੍ਵੈਯਾ॥ਦੇਖਿ ਸਰੂਪ ਵਿਸ਼ੇਖ ਹੀ ਦੂਲੋ ਆਨੰਦ ਤੇ ਬਤਰਾਵਤਿ ਹੈਂ[2]। ਦੀਰਘ ਅੰਗ, ਪ੍ਰਲੰਬ[3] ਭੁਜਾ, ਅਰਬਿੰਦ ਬਿਲੋਚਨ ਭਾਵਤਿ ਹੈਂ। ਕੇਚਿਤ ਜਾਨਿ ਗੁਰੂ ਸੁਤ ਹੈਂ ਗੁਰੂ ਹੇਰਤਿ ਸੀਸ ਝੁਕਾਵਤਿ ਹੈਂ[4]। ਹਾਸ ਬਿਲਾਸ ਕਰੈਂ ਮਿਲਿਕੈ ਇਕ ਪ੍ਰੇਮ ਧਰੇ ਬਲਿ ਜਾਵਤਿ ਹੈਂ ॥੨॥ 'ਰੂਪ ਦਮੋਦਰੀ ਕੋ ਜਿਮ ਸੁੰਦਰ ਤਨੌਂ ਹਰਿਗੋਵਿੰਦ ਰੂਪ ਬਿਸਾਲ।ਆਏ ਰੀ ਸਖੀ!ਇਹ ਜੋਰੀ[5]ਜੁਰੀ ਸਮ,ਜੀਵੋ ਭੋਗਭੁਗੋ ਚਿਰਕਾਲਾ। ਭਾਗ ਨਰਾਇਨਦਾਸ ਬਡੇ ਜਿਸ ਕੇਰਿ ਦਮਾਦ[6]ਭਯੋ ਦੁਤਿ ਜਾਲਾ।ਸੁੰਦਰ ਲੱਛਨ ਅੰਗ ਸਮੂਹਮਨਿੰਦ ਬਿਲੰਦ ਦਿਪੈ ਮਹਿਪਾਲਾ[7]'॥੩॥ਸਾਸੁ ਤਬੈ ਬਡ ਭਾਗ ਭਰੀ ਨਿਜ ਅੰਕ ਬਿਠਾਇ ਸਨੇਹ ਮਹਾਨਾ।ਸੀਸ ਪੈ ਹਾਥ ਕੋ ਫੇਰਿ ਸਰਾਹਤਿ, ਡੀਠ ਲਗੈ ਨਹਿਂ, ਭੈ ਉਰ ਮਾਨਾ। ਸਾਰੀਆਂ ਸਾਰੀਆਂ ਆਇ[8]

[1]ਭਾਵ ਗੁਰੂ ਜੀ ਨੇ। [2]ਗੱਲਾਂ ਕਰਦੀਆਂ ਹਨ। [3]ਲੰਬੀਆਂ। [4]ਕਈ ਗੁਰਾਂ ਦੇ ਸਪੁੱਤ੍ਰ ਨੂੰ ਗੁਰੂ ਜਾਣਕੇ, ਦਰਸ਼ਨ ਕਰ ਮੱਥੇ ਟੇਕਦੀਆਂ ਹਨ। [5]ਜੋੜੀ। [6]ਜਵਾਈ। [7]ਰਾਜੇ ਵਾਂਙ। [8]ਸਾਰੀਆਂ ਸਾਲੀਆਂ ਨੇ ਆਕੇ।

ਪਿਖਯੋ ਬਲਿਹਾਰੀਆਂ ਹ੍ਵੈ ਮਨ ਕੋ ਬਿਰਮਾਨਾ[1]। ਬੋਲਿ ਮਹਾਂ ਮਧੁਰੇ ਬਚਨਾਂ ਹਰਿ ਗੋਵਿੰਦ ਆਨੰਦ ਕੋ ਪ੍ਰਗਟਾਨਾ॥੪॥ਯੌਂ ਮਿਲਿਕੈ ਸਭਿ ਸੋਂ ਸ਼ੁਭਿ ਰੀਤਿ ਬਿਲਾਸ ਕੇ ਹਾਸ ਕਰੇ ਮਨ ਭਾਇ।ਜਾਨਿ ਸਮੈ ਨਿਕਸੇ ਤਬਿ ਹੀ ਜਨਵਾਸ ਵਿਖੈ ਹਰਿ ਗੋਵਿੰਦ ਆਇ।ਸ਼੍ਰੀ ਗੁਰੁ ਬੀਰ ਸਭਾ ਕੇ ਸੁਹਾਵਤਿ,ਹੋਇ ਸਮੀਪ ਤੇ ਸੀਸ ਨਿਵਾਇ। ਬੈਠਿ ਗਏ ਮੁਦ ਦੇਤਿ ਭਏ, ਬਹੁ ਸ਼ੋਭ ਲਏ ਸੁ ਤਹਾਂ ਦਿਪਤਾਇ॥੫॥ਬਾਸੁਰ ਤੀਨ ਰਹੇ ਥਿਰ ਕੀਨਿ ਗੁਰੂ ਸੁ ਪ੍ਰਬੀਨਿ ਮਹਾਂ ਜਸੁ ਛਾਯੋ।ਫੇਰ ਨਰਾਇਨਦਾਸ ਕਹ੍ਯੋ, ਸਭਿ ਦਾਇਜ ਕੋ ਨਿਕਸਾਇ ਧਰਾਯੋ। ਬੋਲਿ ਪਠੋ[2] ਤਬਿ ਹੇਤ ਬਿਦਾ,ਸੁਨਿ ਬਾਦਿਤ ਬ੍ਰਿੰਦ ਬਿਸਾਲ ਬਜਾਯੋ। ਮੰਦ ਹੀ ਮੰਦ ਗਏ ਗੁਰੁ ਮੰਦਰ ਸੁੰਦਰ ਸਾਜ ਸਮਾਜ ਸੁਹਾਯੋ॥੬॥ਤੇਵਰ ਜੇਵਰ ਜੇਵਰ[3] ਹੈਂ ਜਿਮ ਜੋਤਿ ਜਵਾਹਰ ਕੀ ਝਮਕਾਵੈਂ। ਭੂਖਨ ਸੰਗ ਤੁਰੰਗਮ ਭੂਖਤਿ[4] ਚੰਚਲ ਅੰਗਨਿ ਤੇ ਚਪਲਾਵੈਂ। ਬਾਸਨ ਬ੍ਰਿੰਦ ਬਿਸਾਲ ਧਰੇ ਜੁਰਿ ਦਾਸਨਿ ਕੇ ਕਹਿ ਭਾਟ ਸੁਨਾਵੈਂ। ਦ੍ਵੈ ਕਰਿ ਜੋਰਿ ਨਰਾਇਨ ਦਾਸ ਭਨੈ ਬਿਨਤੀ'ਗਿਨਤੀ ਨ ਸੁਹਾਵੈ॥੭॥ਔਰ ਕਛੂ ਨ ਬਨ੍ਯੋ ਮੁਝ ਤੇ ਇਕ ਦਾਸੀ ਦਈ ਹਿਤ ਸੇਵ ਤੁਮਾਰੀ।ਆਪ ਕੋ ਨਾਮ ਅਨਾਥ ਕੋ ਨਾਥ ਹੈ ਰਾਖਿ ਲਈ ਪਤਿ ਆਨਿ ਹਮਾਰੀ।ਦੋਨਹੁਂ ਲੋਕ ਸਹਾਇ ਕਰੋ ਸੁ ਕਰੋਰਨਿ ਕੀ[5]* ਕਰਤੇ ਰਖਵਾਰੀ। ਮੈਂ ਪਕਰ੍ਯੋ ਇਕ ਦਾਮਨ[6] ਆਪ ਕੋ ਆਯੋ ਸ਼ਰੰਨ ਲਖੇ ਉਪ-ਕਾਰੀ॥੮॥ਮੈਂ ਸਮਤਾ ਕੋ ਸਮਰਥ ਨਹੀਂ ਜਿਮ ਰੰਚਕ ਮੇਰੁ ਅਗਾਰੀ ਕਹਾਂ ਆਪ ਨੇ ਨਾਮ ਕੀ ਲਾਜ ਰਖੀ ਬਡ਼ਿਆਈ ਦਈ ਘਰਿ ਆਇ ਇਹਾਂ'। ਸ਼੍ਰੀ ਗੁਰੁ ਸ਼੍ਰੋਨ ਸੁਨੀ ਬਿਨਤੀ ਭਨਿ ਧੀਰਜ ਦੀਨਿ ਪ੍ਰਬੀਨ ਮਹਾਂ। 'ਸਾਧੁ ਹੀ ਸਾਧ[7] ਅਹੈ ਤੁਝ ਕੋ ਬਹੁ ਦੀਨਿਸਿ[8] ਦੀਨਿ ਹੀ ਬਾਕ ਕਹਾਂ[9]' ॥ ੯ ॥ ਸ਼੍ਰੀ ਹਰਿ ਗੋਵਿੰਦ ਸੰਗ ਦਮੋਦਰੀ ਦਾਇਜ ਬੀਚ ਧਰ੍ਯੋ ਸਮੁਦਾਈ। ਪਾਨ ਲੈ ਪਾਨ ਮੈਂ ਕੀਨਿ ਸਭੀ ਬਿਧਿ[10], ਡੋਰਾ ਮੰਗਾਇ ਲਿਯੋ ਤਿਸ ਥਾਈਂ। ਦੀਨੀ ਬਿਠਾਇ ਸੁਤਾ ਤਿਸ ਮੈਂ ਘਰ ਤੇ ਨਿਕਸੇ ਤ੍ਰਿਯ ਬਾਹਿਰ ਆਈ।

---

[1]ਭਾਵ ਮੋਹਿਤ ਹੋ ਗਈਆਂ। [2]ਬੁਲਾ ਭੇਜਿਆ। [3]ਉਹ ਤੇਉਰ (ਭਾਵ ਪੁਸ਼ਾਕੇ) (ਜੇਵਰ=) ਤਿੱਲੇ ਗੋਟੇ ਨਾਲ ਜੜੇ ਹੋਏ ਤੇ (ਜ਼ੇਵਰ=) ਗਹਿਣੇ। (ਅ) ਤੇਵਰ ਤੇ ਗਹਿਣੇ ਜੋ ਵਰ (ਸ੍ਰੇਸ਼ਟ) ਹੈਨ। [4]ਗਹਿਣੇ ਪਹਿਨਾਏ ਹੋਏ। [5]ਕਰੋੜਾਂ ਦੀ। [6]ਪੱਲਾ। [7]ਸ਼ਾਬਾਸ਼ ਹੈ ਸਾਬਾਸ਼ ਹੈ। [8]ਬਥੇਰਾ ਦਿੱਤਾ ਹੈ। [9]ਫਿਰ ਦੀਨਤਾ (ਨਿੰਮ੍ਰਤਾ) ਦੇ ਵਾਕ ਕਹਿ ਰਹੇ ਹੋ। [10]ਭਾਵ, ਸ੍ਰੀ ਮਤੀ ਦਮੋਦਰੀ ਦਾ ਹੱਥ ਤੇ ਸ਼੍ਰੀ ਗੁਰੂ ਹਰਿ ਗੋਬਿੰਦ ਜੀ ਦਾ ਹੱਥ ਵਿਚ ਹੱਥ ਮਿਲਵਾਕੇ ਦਾਜ ਵੇਲੇ ਦਾਜ ਦੇਣ ਦੀ ਸਾਰੀ ਰਸਮ ਪੂਰੀ ਕੀਤੀ।

*ਪਾ:-ਨਿਜ ਦਾਸਨ ਕੀ।

ਰੋਦਤਿ ਹੈ ਗਰ ਸੰਗ ਲਗਾਵਤਿ ਮਾਤ ਮਿਲੈ ਬਡਿ ਨੇਹੁ ਜਨਾਈ ॥੧੦॥
'ਦੇਰਿ ਲਗੈ,ਫਿਰ ਫੇਰ ਮਿਲੈ, ਹਟਿ ਜਾਹੁ' ਨਰਾਇਣਦਾਸ ਕਹ੍ਯੋ। ਹੋਇ
ਬਿਦਾ ਗਮਨੇ ਜਬਿਹੀ,ਬਰਖਾਧਨ ਕੀ ਬਹੁ ਦੀਨ ਲਹ੍ਯੋ°। ਸ੍ਰੀ ਹਰਿਗੋਵਿੰਦੁ
ਦੂਲਹੁ ਤੇ ਦੁਲਹੀ ਚਲਿ ਆਗੇ ਸੁ ਅੱਸ਼੍ਵ ਬਹ੍ਯੋ। ਊਪਰ ਕੋ ਬਰੁ ਡਾਰਤਿ
ਹੈਂ ਬਿਤ,ਦਾਰਿਦ ਰੰਕਨ ਬ੍ਰਿੰਦ ਦਹ੍ਯੋ ॥੧੧॥ਭ੍ਰਾਤਨਿ ਸਾਥ ਨਰਾਇਣ-
ਦਾਸ ਗਯੋ ਮਗ ਕੇਤਿਕ ਸ੍ਰੀ ਗੁਰੁ ਜਾਨਾ। ਆਪ ਖਰੇ ਹੁਇ ਤੀਰ ਬੁਲਾਇ ਕੈ
ਬਾਕ ਕਹ੍ਯੋ 'ਹਟੀਏ ਨਿਜ ਥਾਨਾ'। ਯੌਂ ਸੁਨਿਕੈ ਬਿਨਤੀ ਬਹੁ ਕੀਨਿ 'ਛਿਮੋ
ਅਪਰਾਧ ਮੈਂ ਕੀਨੋ ਮਹਾਨਾ। ਆਪਨੇ ਧਾਮ ਬੁਲਾਇ ਪਠੇ ਜਗ ਕੇ ਗੁਰ ਪੂਜ
ਨ ਮਾਨ ਪਛਾਨਾ°॥੧੨॥ਚਾਰ ਦਿਸ਼ਾ ਨਰ ਦੇਖਨਿ ਕੇਹਿਤ ਪੰਥ ਉਲੰਘਤਿ
ਦੂਰਿ ਤੇ ਆਵੈਂ। ਦੇਤਿ ਅਕੋਰ ਖਿਰੈਂ ਕਰ ਜੋਰਿ ਅਨੇਕ ਮਨੋਰਥ ਆਪ
ਤੇ ਪਾਵੈਂ।ਰਾਉ ਕੈ ਰੰਕ ਤਜੈਂ ਸਭਿ ਸ਼ੰਕ ਧਰੇ ਸ਼ਰਧਾ ਪਦ ਕੰਜ ਮਨਾਵੈਂ।ਮੈਂ
ਮਤਿਹੀਨ ਨ ਜਾਨਯੋ ਕਛੂ ਲਖਿ ਲੌਕਿਕ ਰੀਤਿ ਕਰੇ ਬਨਿ ਆਵੈ' ॥੧੩॥
ਸ੍ਰੀ ਗੁਰੁ ਨੇ ਸੁਨਿ ਧੀਰਜਿ ਦੀਨਿ 'ਇਤੇ ਹਮ ਆਪਹੀ ਆਵਨਿ ਠਾਨਾ।
ਤੋਕਹੁ ਦੋਸ਼ ਨ,ਰਾਖਿ ਭਰੋਸ ਕੋ ਜਾਪ ਕਰੋ ਸਤਿਨਾਮ ਸੁਜਾਨਾ। ਆਪਿ ਹਟੌ
ਨਿਜ ਧਾਮਨਿ ਕੋ,ਅਬਿ ਚਾਹਤਿ ਹੈਂ ਹਮ ਭੀ ਪ੍ਰਸਥਾਨਾ। ਲੌਕਿਕ ਰੀਤਿ ਸਭੈ
ਬਨਿ ਆਵਤਿ,ਕਯੋਂ ਮਨ ਤੋਹਿ ਸੰਦੇਹ ਉਠਾਨਾ'।੧੪॥ਬੈਨ ਸਨੇ ਕਰੁਨਾ
ਸੁਨਕੈ ਕਰ ਜੋਰਿ ਨਰਾਇਣ ਦਾਸ ਤਬੈ। ਸ੍ਰੀ ਗੁਰੁ ਕੇ ਪਗ ਪੰਕਜ ਊਪਰ
ਸੀਸ ਧਰ੍ਯੋ ਬਿਰ ਭ੍ਰਾਤ ਸਬੈ°। ਸ੍ਰੀ ਹਰਿ ਗੋਵਿੰਦ ਬੰਦਨ ਕੀਨਿ ਲਖ੍ਯੋ
ਸਸੁਰੋ ਬਡ ਥਾਨ ਜਬੈ।ਔਰ ਨਮੋ ਸਗਰੇ ਕਰਿਕੈ ਹਟਿ ਧਾਮ ਚਲੇ ਮਨ ਪ੍ਰੇਮ
ਫਬੈ ॥ ੧੫ ॥ ਯੌਂ ਮਿਲਿ ਕੈ ਬਿਛੁਰੇ ਦਿਸਿ ਦੋਇ, ਗਏ ਨਿਜ ਧਾਮ ਬਡੋ
ਮੁਦ ਪਾਏ। ਗ੍ਰਾਮ ਕੇ ਲੋਕ ਕਹੈਂ ਸਭਿ ਹੀ 'ਬਹੁ ਬਯਾਹ ਪਿਖੇ ਹਮ ਨੇ ਬਡਿ
ਥਾਏ।ਹੁਯੋ ਨ ਐਸੋ ਅਨੰਦ ਬਿਲੰਦ ਜਥਾ ਇਸ ਮੈਂ ਗਨ ਮੰਗਲ ਛਾਏ'। ਸ੍ਰੀ
ਗੁਰੁ ਕੇਰ ਪ੍ਰਤਾਪ ਬੱਖਯਾਤ ਹੈ ਗ੍ਰਾਮ ਬਿਖੈ ਸਗਰੇ ਹਰਖਾਏ ॥੧੬॥ ਬ੍ਰਿੰਦ
ਬਰਾਤ ਲਿਯੇ ਹਰਿ ਗੋਵਿੰਦ ਡੇਰੇ ਕੋ ਅੱਗ੍ਰ ਕਰੇ ਮਗ ਚਾਲੇ। ਲੰਘਿ ਗਏ
ਸੁਲਤਾਨ ਪੁਰੇ ਕੋ ਬਾਦਿ ਬਜਾਵਤਿ ਜਾਤਿ ਬਿਸਾਲੇ। ਭਾਨੁ ਢਰੇ ਸਲਿਤਾ
ਉਲੰਘੇ ਸਭਿ ਪਾਰ ਪਰੇ ਬਿਤਿ ਗੋਇੰਦਵਾਲੇ।ਕੇਵਟ ਕੋ ਧਨ ਦੀਨਿ ਮਹਾ

°ਧਨ ਦੀ ਬਰਖਾ ਕੀਤੀ ਜੋ ਗ਼ਰੀਬਾਂ ਨੇ ਲੀਤਾ। °ਪੂਜਨ ਤੇ ਸਤਿਕਾਰ ਕਰਨ ਦੀ ਜਾਚ ਨਹੀਂ ਆਈ। °ਮੇਹਰ ਭਰੇ ਬਚਨ। °ਸਾਰੇ ਭ੍ਰਾਵਾਂ ਦੇ ਵਿਚ।

ਹਰਖਾਇ ਰਹ੍ਯੋ ਪਿਖਿ ਰੂਪ ਕ੍ਰਿਪਾਲੇ ॥੧੭॥ਜਾਇ ਨਿਵੇਸ ਬਰਾਤ ਕਿਯੋ ਗਨ ਸ੍ਯੰਦਨ ਸੰਗਿ ਤੁਰੰਗ ਬਿਲੰਦੇ। ਡੇਰੇ ਕੇ ਅੰਤਰ ਲੇ ਗਮਨੇ ਬਹੁ ਆਦਰ ਸੋਂ ਉਰ ਧਾਰਿ ਅਨੰਦੇ।ਬਾਹਰ ਔਰਿ ਥਿਰੇ ਸਭਿ ਹੂੰ ਸਕਟੇ ਉਤਰੇ ਢਿਗ ਭਾਰਨਿ ਬ੍ਰਿੰਦੇ। ਮੋਹਰੀ ਸੇਵ ਕਰੀ ਸਗਰੀ ਬਹੁ ਖਾਨੁ ਰੁ ਪਾਨ ਕਿਯੋ ਮਨਚਿੰਦੇ[1]॥੧੮॥ਸ੍ਰੀ ਗੁਰੁ ਨੰਦਨ ਸੰਗ ਲਿਏ ਚਲਿ ਮੋਹਨ ਕੋ ਪਗ ਬੰਦਨ ਕੀਨੀ। ਦੇਖਤਿ ਹੀ ਹਰਖ੍ਯੋ ਤਬਿਹੂੰ ਹਰਿ ਗੋਵਿੰਦ ਗੋਦਲੈਆਸ਼ਿਖ ਦੀਨੀ। ਬ੍ਯਾਹ ਪ੍ਰਸੰਗ ਜੁ ਬੂਝ੍ਯੋ ਤਬੈ ਜਿਮ ਹੋਯੋ ਕਹ੍ਯੋ ਸੁਖ ਮੈਂ ਮਤਿ ਭੀਨੀ। ਆਇ ਨਿਵੇਸ ਪ੍ਰਵੇਸ਼ ਭਏ,ਗੁਰੁ ਥਾਨ ਨਮੋ ਕਰਿ ਜੋ ਪੁਨ ਚੀਨੀ[2] ॥੧੯॥ ਰੈਨਿ ਬਿਖੈ ਸਭਿ ਸੈਨ ਕਰੀ ਮਨ ਚੈਨ ਧਰੀ,ਮੁੰਦ ਨੈਨ ਲਿਏ।ਪ੍ਰਾਤ ਉਠੇ ਕਰਿ ਮੱਜਨ ਬਾਵਲੀ ਨ੍ਹਾਨੇਗੁਰੂ[3]ਕੋਪ੍ਰਨਾਮ ਕਿਏ।ਹੋਇ ਸੁ ਤ੍ਯਾਰਿ ਬਰਾਤ ਥਿਰੀ ਪੁਨਿ ਮੋਹਨਿ ਪਾਸ ਗੁਰੂ ਜੀ ਗਏ। 'ਆਪ ਕ੍ਰਿਪਾ ਕਰਿ ਸੰਗ ਚਲੋ ਤਹਿਂ ਦੇਖਹੁ ਤੀਰਥ ਜੈਸੇ ਥਿਏ॥੨੦॥ਬਾਨੀ ਇਕੱਤ੍ਰ ਕੈ ਬੀੜ ਰਚੀ ਬਡ ਗ੍ਰਿੰਥ ਭਯੋ ਅਵਿਲੋਕਹੁ ਤਾਂਹੀ। ਸ੍ਰੀ ਹਰਿ ਮੰਦਰ ਸੁੰਦਰ ਭਾ ਤਿਸ ਅੰਦਰ ਮੈ ਅਸਥਾਪ ਕਿਯਾ ਹੀ।ਮੰਗਲ ਕੋਰਿ ਸਮੋ ਅਬਿ ਹੈ ਸਭਿ ਸੰਗ ਅਹੈਂ ਪਿਖਿ ਕੈ ਸੁਖ ਪਾਂਹੀ'। ਮਾਤੁਲ ਸੋਂ ਬਿਨਤੀ ਇਮ ਕੀਨਿ ਸੁ ਮਾਨਿ ਲਈ ਹਰਖੇ ਉਰ ਮਾਂਹੀ॥੨੧॥ਦੀਰਘ ਮਾਤੁਲ ਸੰਗ ਭਯੋ ਮਨ ਆਨੰਦ ਪਾਇਕੈ ਲੀਨਿ ਚਢਾਈ।ਮੋਹਰੀ ਔ ਸੰਸਰਾਮ[4]ਅਨੰਦ[5]ਚਲੇ ਚਢਿ ਕੈ ਬਹੁ ਬਾਦ ਬਜਾਈ। ਛੂਟੇ ਨਿਸਾਨ ਚਲੇ ਅਗੁਵਾਇ ਕੁਲਾਹਲ ਮਾਰਗਿ ਮਾਂਹਿ ਉਠਾਈ। ਗ੍ਰਾਮ ਖਡੂਰ ਪਹੂਚਤਿ ਭੇ ਤਬਿ ਦਾਤੂ ਨੇ ਹੋਇਸਮੀਪ ਅਲਾਈ॥੨੨॥'ਡੇਰਾ ਕਟੋ ਗੁਰੁ, ਦੇਗ ਅਚੋ,ਪੁਨ ਪ੍ਰਾਤ ਕੋ ਆਪ ਕਿਜੈ ਪ੍ਰਸਥਾਨਾ'।ਯੌਂ ਸੁਨਿ ਸ੍ਰੀ ਗੁਰ ਬੈਨ ਭਨੇ'ਉਤਰੇਂ ਅਬਿ ਆਗੈ,ਨਰੋਕ ਪਯਾਨਾ[6]।ਜਾਤਿ'ਦਯੋਤੁਮਖਾਨ ਰੁ ਪਾਨ,ਅਨੰਦ ਕਰੋ ਬਸਿ ਕੈ ਇਸ਼ ਥਾਨਾ।ਤੀਨਹੀ ਕੋਸ ਚਲੇ ਅਟਕੈਂ ਕਿਮ ਆਗੈ ਰਹ੍ਯੋ ਕੱਲ ਪੰਥ ਮਹਾਨਾ[7]॥੨੩॥ 'ਰੈਨਿ ਬਸੋ ਨਹਿਂ ਜੇ ਤੁਮ ਆਪ, ਅਹਾਰਿ ਹੈ ਤ੍ਯਾਰ ਅਚੋ ਸਮੁਦਾਈ'।ਯੌਂ ਕਹਿ ਕੈ ਅਟਕਾਇ ਲਿਏ, ਸਭਿ ਕੋ ਹਿਤ ਲ੍ਯਾਇ ਸੁ ਦੀਨਿ ਅਚਾਈ। ਸ੍ਰੀ ਗੁਰ ਅੰਗਦ ਮੰਦਰ ਕੋ ਅਭਿ-ਬੰਦਨ ਕੋ ਗਮਨੇ ਅਗੁਵਾਈ। ਸੰਗ ਲਿਯੋ ਨਿਜ ਦਾਤੂ ਚਲ੍ਯੋ ਅਤਿ ਮੋਦ

---

[1]ਮਨ ਭਾਂਵਦੇ। [2]ਵੇਖਿਆ। [3]ਸ੍ਰੀ ਗੁਰੂ ਅਮਰਦਾਸ ਜੀ। [4]ਬਾਬੇ ਮੋਹਨ ਜੀ ਦਾ ਪੁੱਤ੍ਰ। [5]ਬਾਬੇ ਮੋਹਰੀ ਜੀ ਦਾ ਪੁੱਤ੍ਰ। [6]ਜਾਂਦਿਆਂ ਨੂੰ ਨਾ ਰੋਕੋ। [7]ਜਾਂਦੀ ਵਾਰ। [8]ਕੱਲ ਦਾ ਰਸਤਾ ਬਹੁਤਾ।

ਬਢ੍ਯੋਸਭਿ ਮੈਂ ਤਿਸ ਥਾਈਂ ॥੨੪॥ ਦੋਹਰਾ॥ ਉਲੰਘਿ ਪੰਥ ਪਹੁੰਚਤਿ ਭਏ ਤਾਰਨ ਤਰਨ[1] ਸਥਾਨ। ਉਤਰੇ ਜਾਇ ਸਮੂਹ ਤਹਿਂ ਸ੍ਰੀ ਅਰਜਨ ਗੁਨੈ ਖਾਨ॥੨੫॥ਸੈਯਾ॥ਦੀਨਿ ਸਬੈ ਪਕਵਾਨ ਸੁ ਖਾਨ ਕੋ ਵਾਹਨ ਕੋ ਮਨ ਭਾਇ ਖੁਲਾਯੋ।ਰੈਨਿ ਬਿਖੈ ਕਰਿ ਸੈਨ ਪਰੇ ਸੁਖ ਸੰਗ ਤਹਾਂ ਸਭਿ ਕਾਲ ਬਿਤਾਯੋ। ਪ੍ਰਾਤ ਉਠੇ ਕਰਿ ਮੱਜਨ ਤੀਰਥ ਦਾਨ ਦਿਯੋ ਜੁਉ ਮਾਂਗਨਿ ਆਯੋ।ਗ੍ਰਾਮਨਿ ਕੇ, ਪੁਰਿ ਕੇ, ਮਗ ਕੇ ਨਰ ਰੰਕਨਿ ਕੋ ਧਨ ਦੇ ਹੁਲਸਾਯੋ॥੨੬॥ ਦੁੰਦਭਿ ਦੀਰਘ ਧੌਂਸ ਬਜੀ ਸਜਿ ਵਾਹਨ ਤ੍ਯਾਰਿ ਭਏ ਸਭਿ ਚਾਲੇ।ਕੇਤਿਕ ਸ੍ਯੰ-ਦਨ ਜਾਤਿ ਪਲਾਵਤਿ,ਕੇਤਿਕ ਬਾਜੀ ਕੁਦਾਇ ਬਿਸਾਲੇ।ਕੇਤਿਕ ਬੈਲਨ ਕੀ ਬਹਿਲੈਂ ਬਹੁ ਦੌਰਤਿ ਹੈਂ ਤਨ ਪ੍ਰਾਕ੍ਰਮ ਵਾਲੇ। ਘੁੰਘਰ ਕੀ ਛਨਕਾਰ ਮਹਾਂ ਧੁਨਿ ਬਾਦਤ ਕੀ ਮਿਲਿਕੈ ਤਿਸ ਨਾਲੇ॥੨੭॥ਹਾਸ ਬਿਲਾਸ ਪ੍ਰਕਾਸ਼ਤਿ ਹੈਂ ਮਿਲਿ ਆਪਸ ਮਹਿਂ ਮਨ ਮੋਦ ਉਪਾਏ। ਮਾਰਗ ਦੂਰਿ ਉਲੰਘ ਗਏ ਨਹਿਂ ਜਾਨ ਪਰ੍ਯੋ ਪੁਰਿ ਕੇ ਨਿਯਰਾਏ[2]।ਡੇਰੇ ਕੋ ਆਗੇ ਕਰੇ ਗਮਨੇ ਹਰਿ-ਗੋਵਿੰਦ ਦੂਲਹੁ ਸ਼ੋਭ ਵਧਾਏ। ਆਇ ਸੁਧਾਸਰ ਤੀਰ ਗਏ ਤਬਿ ਬਾਦਿਤ ਕੀ ਧੁਨਿ ਊਚ ਉਠਾਏ॥੨੮॥ਕਬਿੱਤ॥ਮਹਾਂਦੇਵ,ਮੋਹਰੀ ਔ ਮੋਹਨ ਸੁ ਦਾਤੂ ਸਾਥ,ਬ੍ਰਿੱਧ,ਗੁਰਦਾਸ ਤੇ ਮਸੰਦ ਬ੍ਰਿੰਦ ਆਵਈਂ।ਸੇਵਕ ਔ ਸਿੱਖ ਹਰਖਾਏ ਦੇਖਿ ਦੇਖਿ ਪੁਰਿ ਆਨੰਦ ਬਿਲੰਦ ਤੇ ਨ ਅੰਗਨਿ ਮੈਂ ਮਾਵਈਂ। ਪਟਹ, ਪਨਵ,ਢੋਲ,ਦੁੰਦਭਿ,ਨਫੀਰੀ ਜੁਤ ਧੌਂਸਾ ਕੀ ਧੁੰਕਾਰ ਧੁਨਿ ਅਧਿਕਉਠਾ-ਵਈਂ। ਡ੍ਰਫ ਅਰੁ ਬੰਸਰੀ ਬਜਾਈ ਔਲਿ ਗੌਲਿ[3] ਭਯੋ ਸੁਥਰੀ ਸੁ ਤੁਰਰੀ ਸ਼ਬਦ ਕੋ ਸੁਨਾਵਈਂ ॥ ੨੯ ॥ ਸੁਨੀ ਧੁਨਿ ਰੰਗ, ਭਈ ਆਨੰਦ ਕੇ ਸੰਗ ਉਠੀ ਰਿਦੇ ਤੇ ਉਮੰਗ,ਸਾਜ ਮੰਗਲ ਬਿਸਾਲ ਕੋ। ਬ੍ਰਿੰਦ ਕੀਨਿ ਅੰਗਨਾ ਸੁ ਅੰਗਨਿ ਮੈਂ ਅੰਗ ਸੁਭ[4],ਅੰਗਨਿ ਮੈਂ ਮੇਵੈ ਨਹਿਂ ਦੇਖਿਮੋਦ ਜਾਲ ਕੋ[5]।ਦਾਤੂ ਦਾਰਾ,ਮੋਹਨ ਔ ਮੋਹਰੀ ਕੀ ਦਾਰਾ ਸੰਗ ਔਰਗਿਨੈਂ ਕੌਨ ਕੌਨ ਮਿਲੀ ਗਨ ਬਾਲ ਕੋ[6]।ਦੇਤਿ ਹੈਂ ਵਧਾਈ ਲੇਤਿ ਸੌ ਗੁਨੀ ਚਵਾਈ ਸੀਸ,ਸਭਿ ਉਮਹਾ-

---

[1]ਭਾਵ ਤਰਨ ਤਾਰਨ। [2]ਰਾਹ ਨਿਬੜਦਾ ਜਾਣਿਆਂ ਨਾ ਗਿਆ ਤੇ ਛੇਤੀ ਹੀ ਰਾਮਦਾਸ ਪੁਰੇ ਦੇ ਨੇੜੇ ਆ ਪਹੁੰਚੇ। [3]ਰੌਲਾ ਗੌਲਾ (ਅ) ਰਸਤੇ ਵਿਚ (ਅਵਾਜ਼) ਭਰ ਗਈ ਜਾਂ ਮੁਹਾਵਰਾ ਹੈ। 'ਚਹਲ ਪਹਲ'। [4]ਕੋਠੀਆਂ ਜੋਤੀਆਂ ਸੁਹਣੇ ਅੰਗਾਂ ਵਾਲੀਆਂ ਇਸਤ੍ਰੀਆਂ ਵੇਹੜੇ ਵਿਚ। [5](ਮਾਤਾ ਜੀ) ਅੰਗਾਂ ਵਿਚ ਮਿਉਂਦੇਨਹੀਂ ਸਾਰੇ ਅਨੰਦ ਨੂੰ ਦੇਖਕੇ। [6]ਬਹੁਤ ਇਸਤ੍ਰੀਆਂ।

ਈ ਦੇਖਿਬੇ ਕੋ ਬਧੂ ਲਾਲ ਕੌ[1] ॥੨੦॥ ਡਾਰੈਂ ਧਨ ਵਾਰਿ ਵਾਰਿ ਸ੍ਰੀ ਗੁਰੂ ਉਦਾਰ ਚਿਤ ਮਿਲੇ ਨਰ ਨਾਰਿ ਮੋਦ ਧਾਰਿ ਪੁਰਿ ਬਰੇ ਹੈਂ।ਸੁਜਸ ਪਸਾਰਿ ਕਰਿ,ਜੋਰੀ[2] ਗਈ ਦ੍ਵਾਰ ਨਿਜ, ਗੰਗ ਨੇ ਨਿਹਾਰਿ ਸੁਤ ਰੀਤਿ ਗਨ ਕਰੇ ਹੈਂ। ਸਹਤ ਸਨੁਖਾ ਲੀਨਿ ਜੋਖਤਾ[3] ਕੋ ਪੁੰਜ ਸੰਗਿ, ਬੰਦਨਾ ਕੇ ਹੇਤੁ ਹਰਿ-ਮੰਦਿਰ ਕੋ ਮੁਰੇ ਹੈਂ। ਤਜਾਗ ਅਸਵਾਰੀ ਲਏ ਮੋਦਕ ਕੋ ਥਾਰ ਭਰਿ ਸਗਰੀ ਪਧਾਰੀ ਗੀਤ ਗਾਇ ਪ੍ਰੀਤਿ ਧਰੇ ਹੈਂ॥੨੧॥ ਸਨੈ ਸਨੈ ਗਏ ਸੰਗ ਬਾਦਿਤ ਬਜਾਇ ਗਨ, ਜਾਚਕ ਜੋ ਆਏ ਧਨ ਪਾਇ ਹਰਖਾਇ ਕੈ। ਤੀਰਥ ਕੇ ਤੀਰ ਪਰ ਭਈ ਬਹੁ ਭੀਰ ਤਹਾਂ,ਬੰਦਨਾ ਕਰਤਿ ਨਰ ਨਾਰੀ ਸੀਸ ਨਜਾਇ ਕੈ।ਅੰਤਰਿ ਪ੍ਰਵੇਸ਼ ਹੋਏ ਸੇਤੁ[4] ਪੈ ਗਮਨ ਕਰੇ, ਥਿਰੇ ਹਰਿ ਮੰਦਿਰ ਅਗਾਰੀ ਉਰ ਭਾਇ ਕੈ। ਦੇਕਰਿ ਦਰਬ ਅਰਦਾਸ ਕੋ ਕਰਾਇਓ ਖਰੇ ਜੋਰਿ ਜੁਗ ਹਾਥਨਿ ਕੋ ਬੰਦੈਂ ਭਾਲ ਲਾਇਕੈ॥੨੨॥ ਬਾਂਟਿ ਕੈ ਪ੍ਰਸਾਦਿ ਅਹਿਲਾਦਿ ਕੈ, ਅਗਾਰੀ ਕਰਿ[5], ਦੀਨਿ ਹੈ ਪ੍ਰਦੱਛਨਾ ਫਿਰੇ ਸੁ ਚਾਰਿ ਬਾਰਿ ਹੈਂ। ਸਤਿਗੁਰੂ ਰਾਮਦਾਸ ਚਰਨ ਮਨਾਇ ਚਲੇ ਆਪਨੇ ਸਦਨ ਕੌ ਅਨੇਕ ਨਰ ਨਾਰਿ ਹੈਂ। ਬਾਦਿਤ ਬਜਤਿ ਆਗੇ ਗਾਵੈਂ[6], ਤ੍ਰੀਯ ਪਾਛੇ ਲਾਗੇ, ਸਭਿਨਿ ਮਝਾਰ ਜੋਰੀ ਸ਼ੋਭਤਿ ਉਦਾਰ ਹੈ। ਚਿੱਤ੍ਰਾ ਕੇ ਸਮੇਤ ਚੰਦ[7] ਆਨੰਦ ਬਿਲੰਦ ਕਰਿ ਪੂਜਿ ਦੇਵ ਗੁਰੂ[8] ਕੋ ਚਲਤਿ ਮਨੋ ਚਾਰੁ ਹੈਂ ॥ ੨੩ ॥ ਦੇਵਕੀ[9] ਮਨਿੰਦ ਸ਼ਜਾਮ ਘਨ[10] ਸਤਿਭਾਮਾ[11] ਜੁਤਿ ਮਾਨੋ ਕੁਲ ਬਡੋ ਪੂਜ ਜਾਤਿ ਨਿਜ ਦ੍ਵਾਰ ਹੈਂ*। ਮੰਦ ਮੰਦ ਗਮਨਤਿ ਗਏ ਨਿਜ ਮੰਦਿਰ ਕੋ ਸੁੰਦਰ ਫਰਸ਼ ਜਹਾਂ ਆਸਨ ਉਦਾਰ ਹੈ।ਸਹਤ ਸਨੁਖਾ ਸੁਤ ਹੇਰਤਿ ਹਰਖਚਿਤ ਗੰਗਾ ਕੋ ਅਨੰਦ ਕਿਮ ਕਰੈ ਕੋ ਉਚਾਰ ਹੈ। ਜਥਾ ਜੋਗ ਸਗਰੀ ਬਿਠਾਈ ਸਨਮਾਨ ਕਰਿ, ਹੁਤੀ ਕੁਲ ਰੀਤਿ ਸਭਿ ਕੀਨੀ ਨਿਰਧਾਰ ਹੈ ॥੨੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਬਰਾਤ ਆਗਵਨ' ਪ੍ਰਸੰਗ ਬਰਨਨੰ ਨਾਮ ਚੌਦਸਮੋਂ ਅੰਸੂ ॥ ੧੪ ॥

## ੧੫. [ਮੇਲ ਦੀ ਵਿਦੇਗੀ]।

ਦੋਹਰਾ ॥ ਗੰਗਾ ਮੰਗਲ ਸੰਗ ਤਬਿ ਕਰਤਿ ਨਿਛਾਵਰ ਨੰਦ[12]। ਅਪਰ ਸਰਬ ਨੇ ਉਠਿ ਕਰੀ,ਖਰਚਹਿੰ ਦਰਬ ਬਿਲੰਦ॥੧॥ਚੌਪਈ ॥ ਪਿਖਿਨਿ ਸਨੁਖਾ[13] ਮੁਖ ਕੋ ਲਾਗੀ। ਰਿਦਾ ਅਨੰਦ ਭਰਜੋ ਬਡਿ ਭਾਗੀ। ਪਾਇ ਓਲਿ ਮਹਿ[14]

[1] ਚਾਹੁੰਦੀਆਂ ਹਨ ਦੇਖਣਾ ਲਾਲ ਦੀ ਵਹੁਟੀ ਨੂੰ (ਅ) ਨੌਂਹ ਪੁੱਤ੍ਰ ਨੂੰ। [2] ਭਾਵ ਲਾੜਾ ਲਾੜੀ। [3] ਇਸਤ੍ਰੀਆਂ। [4] ਪੁਲ। [5] (ਜੋੜੀ ਨੂੰ) ਅੱਗੇ ਕਰਕੇ। [6] ਗਾਂਵਦੇ ਹਨ (ਸ਼ਬਦ)। [7] ਮਾਨੋਂ ਚੰਦ, ਚੰਦ੍ਰਮਾਂ ਦੀ ਇਸਤ੍ਰੀ ਸਣੇ। [8] ਬ੍ਰਹਸਪਤਿ। [9] ਕ੍ਰਿਸ਼ਨ ਦੀ ਮਾਤਾ। [10] ਕ੍ਰਿਸ਼ਨ। [11] ਇਸਤ੍ਰੀ ਕ੍ਰਿਸ਼ਨ ਦੀ। [12] ਵਾਰਨੇ ਕਰਦੀ ਹੈ ਪੁੱਤ੍ਰ ਉਪਰੋਂ। [13] ਨੂੰਹ। [14] ਝੋਲੀ ਵਿਚ। *ਇਹ ਦੋਨੋਂ ਦ੍ਰਿਸ਼ਟਾਂਤ ਮਾਤ੍ਰ ਹਨ।

ਧਨ ਕੀ ਥਾਤੀ॥ਅਵਿਲੋਕਤਿ ਭਈ ਸੀਤਲ ਛਾਤੀ ॥੨॥ ਪੁਨ ਉਠਿ ਉਠਿ ਕਰਿ ਸਗਰੀ ਦਾਰਾ॥ਜਥਾ ਉਚਿਤ ਝੋਰੀ ਧਨ ਡਾਰਾ। ਪਿਖਤਿ ਬਧੂ ਕੋ ਮੁਖ ਹਰਖਾਈ।ਕਰਹਿੰ ਸਰਾਹਨਿ ਸੁੰਦਰਤਾਈ ॥੩॥'ਹੇ ਅਲਿ[1]! ਗੰਗਾ ਕੇ ਬਡਿ-ਭਾਗਾ। ਜਿਸਕੋ ਜਗ ਗੁਰੁ ਅਹੈਂ ਸੁਹਾਗਾ। ਬਹੁਰ ਪੁੱਤ੍ਰ ਜਨੁ ਚੰਦ ਅਮੰਦੂ[2]। ਕੋ ਅਸ ਤ੍ਰਿਯ,ਪਿਖਿ ਹ੍ਵੈ ਨ ਅਨੰਦੂ॥੪॥ ਤਿਹ ਸੁਤ ਸੰਗਿ ਸੁਨੁਖਾ ਸੋਹੀ। ਰਾਮ-ਚੰਦ ਜਨੁ ਸੀਤਾ ਹੋਹੀ॥ਇਹ ਜੋਰੀ ਜੀਵਹੁ ਚਿਰਕਾਲਾ। ਇਕ ਸਮ ਸੁੰਦਰ ਰੂਪ ਬਿਸਾਲਾ'॥੫॥ਉਤਸਵ ਜਥਾ ਜੋਗ ਕਰਿ ਗੰਗਾ। ਸਭਿ ਕੋ ਸਨਮਾਨਤਿ ਹਿਤ ਸੰਗਾ॥ਨਾਨਾ ਭਾਂਤਿਨਿ ਬਨਨੇ ਅਹਾਰਾ। ਸੂਖਮ ਚਾਵਰ ਦੌਨਿ ਪ੍ਰਕਾ-ਰਾ॥੬॥ਮਧੁਰ ਸਲਵਣ ਸੁ ਮੇਵਾ ਡਾਲੇ। ਗਰੀ ਬਦਾਮਨਿ ਛੀਲ[3] ਬਿਸਾਲੇ। ਪਿਸਤਾ ਸ੍ਵਾਦ ਸਾਵਗੀ ਪਾਏ। ਪੂਰੀ ਕਰਿ ਕਚੌਰਿ ਸਮੁਦਾਏ ॥ ੭ ॥ ਬਰੇ ਪਕੌਰੇ ਦਧਿ ਮਹਿਂ ਡਾਲੇ।ਧਨੀਆ ਮਿਰਚ ਅਨੇਕ ਮਸਾਲੇ। ਨਰ ਨਾਰਿਨਿ ਕੋ ਰੁਚਿਰ ਅਹਾਰਾ॥ਸਾਦਰ ਕਹਿ ਕਹਿ ਸਭਿਨਿ ਖੁਆਰਾ॥੮॥ਤ੍ਰਿਪਤਿ ਹੋਇ ਭੀ ਚਾਹਤਿ ਖਾਯੋ[4]।ਅਸਨ ਸੁ ਅਸ ਸ੍ਵਾਦਲ ਮਨ ਭਾਯੋ। ਸਭਿ ਕੇ ਵਾਹਨ ਕੋ ਦੇ ਦਾਨਾ॥ਤ੍ਰਿਨਗਨ ਦਈ ਨਿਹਾਰੀ[5] ਖਾਨਾ॥੯॥ਦਾਸ ਅਨਿਕ ਅਰੁ ਸਗਲ ਮਸੰਦਾ॥ਸਭਿ ਕੀ ਸੇਵਾ ਕਰਹਿਂ ਬਿਲੰਦ। ਜੋ ਜਿਸ ਚਾਹਿ ਦਈ ਤਿਹ ਸੋਈ। ਰਿਦੇ ਕਾਮ ਪੂਰਤਿ ਸਭਿ ਕੋਈ[6] ॥੧੦॥ ਖਾਨ ਪਾਨ ਸਨਮਾਨ ਮਹਾਨਾ। ਪਰੀ ਰੈਨ ਸੁਪਤੇ ਨਿਜ ਥਾਨਾ। ਸ੍ਰੀ ਅਰਜਨ ਸੁਧਿ ਸਭਿ ਕੀ ਸੁਨਿ ਕੈ।-ਭਈ ਸੇਵ ਤ੍ਰਿਪਤੇ ਗਨ-ਗੁਨਿਕੈ[7]॥੧੧॥ਸੁਪਤੇ ਸਭਿਹਿਨਿ ਤੇ ਪਸ਼ਚਾਤੀ। ਤ੍ਰਿਮ ਅੰਤਰਿ ਗੰਗਾ ਹਰਖਾਤੀ॥ਦਾਸੀ ਗਨ ਕੇ ਪ੍ਰੇਰਨਿ ਕਰਤੀ। ਖਾਨ ਪਾਨ ਸਭਿ ਕੀ ਸੁਧਿ ਧਰਤੀ॥੧੨॥ਬਹੁ ਸਨੇਹ ਤੇ ਨੁਖਾ ਬਿਠਾਵਹਿ। ਕਹਿ ਕਹਿ ਬਰ ਭੋਜਨ ਕੋ ਖ੍ਵਾਵਹਿ। ਪੁਨ ਅਪਨੇ ਢਿਗ ਸਿਹਜਾ ਸੁੰਦਰ। ਕਰੀ ਡਸਾਵਨਿ ਅੰਦਰ ਮੰਦਿਰ ॥੧੩॥ ਲੇ ਕਰਿ ਨਿਕਟ ਆਪ ਤਬਿ ਸੋਈ। ਨੁਖਾ ਬਿਲੋਕਤ ਹਰਖਤਿ ਹੋਈ॥ਹਰਿ ਗੁਵਿੰਦ ਬਰ ਇੰਦ ਮਨਿੰਦਾ। ਪਿਤ ਸਮੀਪ ਪੌਢੇ ਸੁਖਕੰਦਾ॥੧੪॥ਮਹਾਂਦੇਵ ਨਿਜ ਘਰਹੁਂ ਸਿਧਾਰਾ। ਸਭਿ ਕੁਟੰਬ ਹਿਤ ਪਠਨੇ ਅਹਾਰਾ॥ਮੋਹਨ ਅਪਰ ਮੋਹਰੀ ਦਾਤੂ। ਖਾਨ ਪਾਨ ਸੁਪਤੇ ਹਰਖਾਤੂ ॥ ੧੫॥ ਅਪਰ ਸਿੱਖ ਸੰਗਤਿ ਨਰ ਨਾਰੀ। ਬ੍ਰਿੰਦ ਮਸੰਦ ਕਰਤਿ ਜੇ ਕਾਰੀ।

[1]ਸਖੀ। [2]ਨਿਹਕਲੰਕ ਚੰਦ੍ਰਮਾ ਵਤ। [3]ਛਿੱਲਕੇ। [4]ਰੱਜਕੇ ਵੀ ਖਾਣਾ ਚਾਹੁੰਦੇ ਹਨ। [5]ਛੋਲਿਆਂ ਦਾ ਆਟਾ ਤੇ ਗੁੜ ਆਦਿ ਜੋ ਮਿਲਾਕੇ ਘੋੜਿਆਂ ਨੂੰ ਦੇਂਦੇ ਹਨ। [6]ਰਿਦੇ ਦੀ ਕਾਮਨਾ ਸਭ ਕਿਸੇ ਦੀ ਪੂਰਨ ਕਰਦੇ ਹਨ। [7]ਬਿਚਾਰਕੇ।

ਦਾਸੀ ਦਾਸ ਸਭਿਨਿ ਸੁਖ ਪਾਇ।ਨਿਜ ਨਿਜ ਥਾਨ ਸਕਲ ਸੁਪਤਾਇ॥੧੬॥ ਜਾਮ ਜਾਮਨੀ ਜਾਗੇ ਨਾਥ।ਮੋਹਨ ਮਾਤੁਲ ਲੀਨਸਿ ਸਾਥ।ਸੌਚਾਚਾਰ ਕਰੇ ਬਿਧਿ ਸਾਰੀ। ਪ੍ਰਥਮ ਨਹਾਇ ਕੂਪ ਕੇ ਬਾਰੀ॥ ੧੭॥ ਸੁਧਾ ਸਰੋਵਰ ਜਾਇ ਸ਼ਨਾਨੇ। ਪੁਨ ਪਹੁਚੇ ਹਰਿਮੰਦਿਰ ਥਾਨੇ। ਬੈਠਤਿ ਭਏ ਸੁ ਸਭਾ ਸੁਧਾਰਿ। ਗਾਵਨਿ ਲਗੇ ਸੁ ਆਸਾਵਾਰਿ॥੧੮॥ਬ੍ਰਿੱਧ ਜੁਤ ਆਇਗਯੋ ਗੁਰਦਾਸ।ਬੈਠੇ ਬ੍ਰਿੰਦ ਮਸੰਦੈ ਪਾਸ।ਉਮਰਸ਼ਾਹੁ,ਭਾਈ ਕੱਲਯਾਨਾ। ਬਹੁ ਸਿਖ ਕਰਹਿਂ ਦਰਸ ਕੋ ਆਨਿ॥੧੯॥ਨੰਦ ਅਨੰਦ ਮੋਹਰੀ ਸੰਗਿ[1]।ਸੰਸਰਾਮ ਜੁਤਿ ਰਿਦੇ ਉਮੰਗਿ। ਆਇ ਸਭਾ ਦਰਬਾਰ ਲਗਾਈ[2]। ਹੇਰਤਿ ਸੁਨਤਿ ਸਰਬ ਹਰਖਾਈ॥੨੦॥ ਪ੍ਰਾਤ ਹੋਤਿ ਕੇ ਪਾਯੋ ਭੋਗ।ਸਿਰ ਨਿਵਾਇ ਤਬਿ ਸਭਿਹੂੰ ਲੋਗ॥ਸ੍ਰੀ ਗੁਰੁ ਗ੍ਰਿੰਥ ਸਾਹਿਬ ਜਬਿ ਆਇਵ।ਸਗਰੇ ਉਠਿ ਸਨਮਾਨ ਬਧਾਇਵ॥੨੧॥ ਸ੍ਰੀ ਮੰਜੀ ਪਰ ਖੋਲਨਿ ਕੀਨਿ। ਪਠਨਿ ਹੇਤੁ ਗੁਰੁ ਆਇਸੁ ਦੀਨਿ। ਬ੍ਰਿੱਧ ਨੇ ਤਬਿ ਬਾਂਚੀ ਗੁਰ ਬਾਨੀ। ਜਿਸ ਮਹਿਂ ਹੰਤਾ ਮਮਤਾ ਹਾਨੀ॥੨੨॥ਸ੍ਰੀ ਮੁਖਵਾਕ॥ ਛੰਤੁ॥

ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ ॥ ਸੇ ਸਹਜਿ ਸੁਹੇਲੇ ਜਿਨ ਹਰਿ ਹਰਿ ਰਸਨਾ ਭਣਿਆ ਰਾਮ ॥ ਸੇ ਸਹਜਿ ਸੁਹੇਲੇ ਗੁਣਹ ਅਮੋਲੇ ਜਗਤ ਉਧਾਰਣ ਆਏ ॥ ਭੈ ਬੋਹਿਥ ਸਾਗਰ ਪ੍ਰਭ ਚਰਣਾ ਕੇਤੇ ਪਾਰਿ ਲੰਘਾਏ ॥ ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ ॥ ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ ॥ ੧ ॥

ਚੌਪਈ ॥ ਪਰਮੇਸੁਰ ਕੋ ਸੁਜਸੁ ਮਹਾਨਾ। ਕੈ ਸੰਤਨਿ ਕੋ ਕੀਨਿ ਬਖਾਨਾ। ਅਧਿਕ ਨੰਮ੍ਰਤਾ ਤਜਿਨਿ ਹੰਕਾਰ।ਸੱਤਿਨਾਮ ਸਿਮਰਨ ਸੁਖਸਾਰ॥੨੩॥ਕਾਮ ਕ੍ਰੋਧ ਆਦਿਕ ਕੋ ਤ੍ਯਾਗਨਿ। ਸ੍ਰੀ ਭਗਵੰਤ ਭਗਤਿ ਕੋ ਲਾਗਨਿ। ਬਹੁ ਬੈਰਾਗ ਜਗਤ ਤੇ ਕਰਿਬੋ।ਸੰਤਨਿ ਸੇਵਨਿ ਸ਼ਰਧਾ ਧਰਿਬੋ॥੨੪॥ ਜਿਸ ਤੇ ਉਧਰਹਿ ਜੀਵਨਿ ਜਾਲ। ਅਸ ਜਹਾਜ ਕੀਨਸਿ ਕਲਿ ਕਾਲ। ਸੁਨਿ ਮੋਹਨਿ ਦਾਸ਼ੁ ਤਬਿ ਸ਼ੌਨ।ਭਰੇ ਹਰਖ ਕੁਛ ਠਾਨੀ ਮੌਨ॥੨੫॥ਬਹੁਰ ਸਰਾ-ਹਨਿ ਲਗੇ ਬਿਸਾਲਾ।ਸੋਢੀ ਪੰਥ ਸੁ ਕੀਨਿ ਉਜਾਲਾ।ਦੋਨੋ ਕਰੇ ਮਹਾਂ ਉਪ-ਕਾਰੇ।ਜਿਸ ਤੇ ਕਲਿ ਮਹਿਂ ਮੰਦ ਉਧਾਰੇ॥੨੬॥ਪੰਨ ਬੈਠਿਬੋ ਗੁਰਤਾ ਗਾਦੀ । ਜਿਸ ਤੇ ਹੋਹਿ ਅਨਿਕ ਅਹਿਲਾਦੀ। ਸਰਬ ਗੁਰੁਨਿ ਕੋ ਸੁਜਸੁ ਪ੍ਰਕਾਸ਼। ਬਿਸਥਾਰਨੋ ਸਭਿ ਮਹਿਂ ਚਹੁੰ ਪਾਸ॥੨੭॥ਗੁਰਬਾਨੀ ਇਕਠੀ ਦਰਸਾਵੈ। ਪਢਹਿਂ ਲਿਖਹਿਂ ਸਿਖ ਸਨੈਂ ਸੁਨਾਵੈਂ। ਅਵਨੀ ਮੰਡਲ ਗਿਰ ਲਗਿ

[1]ਮੋਹਰੀ ਜੀ (ਆਪਣੇ) ਪੁੱਤ੍ਰ ਅਨੰਦ ਜੀ ਨਾਲ। [2]ਦਰਬਾਰ ਸਾਹਿਬ ਵਿਖੇ ਸਭਾ ਲਗਾਈ।

ਸਾਗਰ[1]।ਪੁਰਿ ਪੁਰਿ ਘਰ ਘਰਹੋਇ ਉਜਾਗਰ॥੨੮॥ਹਰਿ ਮੰਦਿਰ ਤੀਰਥ
ਗੁਰੁ ਕੇਰੋ। ਇਨ ਪ੍ਰਤਾਪ ਨਿਤ ਵਧਹਿ ਵਧੇਰੋ।ਰਹੁੰਦਿਸ਼ਿ ਕੇ ਨਰ ਸ਼ਰਧਾ
ਧਰਿ ਧਰਿ।ਨਿਰਮਲ ਹੋਹਿਂ ਸੁ ਮੱਜਨ ਕਰਿ ਕਰਿ'॥੨੯॥ਸ੍ਰੀਅਰਜਨ ਪੁਨ
ਭਨ੍ਯੋ ਸੁਨਾਯੋ।'ਕ੍ਰਿਪਾ ਤੁਮਾਰੀ ਤੇ ਬਨਿ ਆਯੋ।ਭਈ ਇਕੱਤ੍ਰ ਸਕਲ ਗੁਰੁ
ਬਾਨੀ। ਸਿਰਜ੍ਯੋ ਤੀਰਥ ਕਲਮਲ ਹਾਨੀ॥੩੦॥ਗੁਰਿ ਸਿੱਖਨਿ ਕੋ ਭਯੋ
ਅਧਾਰਾ। ਹੋਹਿਂ ਭਵਿੱਖਤਿ ਬਿਖੇ ਅਪਾਰਾ। ਮਿਟਹਿ ਨ ਸਿੱਖੀ ਇਨਹੁ
ਅਲੰਬ।ਗੁਰੁ ਕੋ ਮਾਨਹਿਂ ਸਦਾ ਕਦੰਬ[2]॥੩੧॥ਜੋ ਨਰ ਹਿਤ ਧਰਿ ਸੁਨਹਿਂ
ਸੁਨਾਵੈਂ।ਜਨਮ ਮਰਨ ਤਿਨ ਕੌ ਛੁਟਿ ਜਾਵੈ।ਮਹਾਂ ਮਹਾਤਮ ਹੈ ਗੁਰੁ ਬਾਨੀ।
ਤਜਹਿ ਕਸ਼ਟ ਕੋ ਲਾਖਹੁੰ ਪ੍ਰਾਨੀ'॥੩੨॥ਸੁਨਿ ਗੁਰੁ ਮੁਖ ਤੇ ਹਰਖੇ ਸਾਰੇ।
ਕਰੇ ਸਰਾਹਨਿ ਸੁਜਸੁ ਉਚਾਰੇ।ਜਾਮ ਦਿਵਸ ਤਹਿਂ ਬੈਠੇ ਆਯੋ।ਪੁਨ ਸਭਿ-
ਹਿਨਿ ਤਹਿਂ ਸੀਸ ਨਿਵਾਯੋ॥੩੩॥ ਉਠਿ ਗਮਨੇ ਪਰਦਛਨਾ ਧਾਰੇ। ਲੀਨੇ
ਸੰਗ ਆਪਨੇ ਸਾਰੇ।ਬਹੁਰੋ ਵਹਿਰ ਪ੍ਰਕਰਮਾ ਫਿਰੇ। ਪੌਰ ਦਰਸ਼ਨੀ ਬੰਦਨ
ਕਰੇ॥੩੪॥ਤਹਿਂ ਤੇ ਚਲਿ ਨਿਜ ਘਰ ਕੋ ਆਏ।ਮੋਹਨ ਆਦਿ ਸੰਗ ਸਮੁ-
ਦਾਏ।ਥਾਨ ਬੈਠਿਬੇ ਕੋ ਤਹਿਂਗਏ।ਸਰਬ ਜਥੋਚਿਤ ਥਲ ਥਿਰਭਏ॥੩੫॥
ਬਹੁ ਸ੍ਵਾਦਨਿ ਜੁਤਿ ਬਨ੍ਯੋ ਅਹਾਰਾ।ਧਰਿ ਧਰਿ ਥਾਰ ਸਭਿਨਿ ਕਹੁ ਖ੍ਵਾਰਾ।
ਕ੍ਰਿਸ਼ਨ ਚੰਦ ਆਦਿਕ ਤ੍ਰਿਪਤਾਏ।ਮਹਾਂਦੇਵ ਪੁਨ ਚਲਿ ਕਰਿਆਏ॥੩੬॥
ਮਿਲਿ ਬੈਠੇ ਸਗਰੇ ਇਕ ਥਾਨਾ। ਕਰਹਿਂ ਪਰਸਪਰ ਬਾਕ ਬਖਾਨਾ।
'ਪ੍ਰਿਥੀਏ ਕਹਾਂ ਕਰ੍ਯੋ ਨਹਿਂ ਆਯੋ।ਕਨੌਂ ਦੁਖਪਾਇ ਬਿਰੋਧ ਉਠਾਯੋ॥੩੭॥
ਸ੍ਰੀ ਗੁਰੁ ਰਾਮਦਾਸ ਕੇ ਹਾਥ[4]।ਦੇ ਗੁਰਤਾ ਕੇ ਕਰ੍ਯੋ ਸਨਾਥ।ਅਪਰਜਤਨ
ਤੇ ਕਨੌਂਹੁ ਨ ਪਾਵੈ।ਕਨੌਂ ਅਬਿ ਲਗਿ ਬਹੁ ਕਪਟ ਕਮਾਵੈ॥੩੮॥ਅਬਿ ਕੇ
ਬਿਛਰ੍ਯੋ ਮਿਲਹਿ ਨ ਕੈਸੇ।ਆਗੈ ਸੰਤਤਿ ਰਹਿ ਹੈ ਤੈਸੇ।ਨਹਿਂ ਕੁਛਸਮਝੀ
ਭ੍ਰਾ ਮਤਿ ਮੰਦ।ਮਿਲ੍ਯੋ ਨ ਐਸੇ ਕਾਜ ਬਿਲੰਦ'॥੩੯॥ ਸ੍ਰੀ ਅਰਜਨ ਸਭਿ
ਸਾਥ ਬਖਾਨੀ। 'ਅਘ ਕੋ ਕਰਤਿ ਰਹ੍ਯੋ ਛਲਸਾਨੀ। ਹਰਿ ਗੁਵਿੰਦ ਕੇ
ਮਾਰਨਿ ਕਾਰਨ।ਕਰੇ[5]ਅਨਿਕ,ਕਿਯ ਗੁਰੁ ਉਬਾਰਨਿ॥੪੦॥ ਤਉ ਬੇਨਤੀ
ਹਮ ਨੈ ਕੀਨਿ।ਨਹਿਂ ਮਾਨ੍ਯੋ ਮਨ ਮਹਾਂ ਮਲੀਨ। ਤੁਰਕਨਿ ਪਾਸਿ ਪੁਕਾਰੂ
ਗਯੋ।ਕੁਛ ਨ ਬਸਾਇ ਤ ਬੈਠਤਿ ਭਯੋ॥੪੧॥ਲਿਖਿ ਅਰਦਾਸ ਪਠ੍ਯੋ ਪਕ-
ਵਾਨ। ਪਿਖਿ ਕਹਿ–ਕਰੌਂ ਪ੍ਰਾਨ ਤਿਨ ਹਾਨਿ–। ਅਬਿ ਤੇ ਹਮਨੇ ਤ੍ਯਾਗਨਿ
ਕਰ੍ਯੋ। ਮਿਲ੍ਯੋ ਨ,ਮਰਨੇ ਪਰਨੇ ਬਰ੍ਯੋ'॥੪੨॥ ਸੁਨਿ ਕੁਕਰਮ ਕੋ ਸਗਰੇ

[1]ਪਹਾੜ ਤੋਂ ਲੈਕੇ ਸਮੁੰਦ੍ਰ ਤਕ। [2]ਬਹੁਤ। [3]ਸਾਰੇ। [4](ਜੀ ਨੇ) ਆਪਣੀ ਹੱਥੀਂ। [5](ਛਲ) ਕੀਤੇ।

ਨਿੰਦਹਿਂ । ਕਪਟੀ ਕ੍ਰੋਧੀ ਕਲਹੀ ਬਿੰਦਹਿਂ[1] । ਇੱਤਯਾਦਿਕ ਬਹੁ ਬਾਤਨਿ ਕਰਤੇ।ਸ਼੍ਰੀ ਅਰਜਨ ਕੋ ਸੁ ਜਸੁ ਉਚਰਿਤੇ॥੪੩॥ਪੁਨ ਅਹਾਰ ਸਭਿਹਿਨਿ ਕਹੁ ਦੀਨੇ। ਮਹਾਂਦੇਵ ਹਿਤ ਧਾਰਿ ਪ੍ਰਬੀਨੋ। ਸ਼੍ਰੀ ਅਰਜਨ ਜੁਤ ਮੇਲਿ ਜਿ ਸਾਰੇ । ਜਾਇ ਕਰਯੋ ਤਿਹ ਸਦਨ ਅਹਾਰੋ॥੪੪॥ਦਿਨ ਪ੍ਰਤਿ ਨਈ ਪ੍ਰੀਤਿ ਉਪਜਾਵੈ। ਬਿਨ ਜਾਨੇ ਨਿਸ ਦਯੋਸ ਬਿਤਾਵੈਂ[2] । ਬਾਸੁਰ ਪੰਚ ਬਿਤੇ ਇਸ ਰੀਤਿ।ਸਮ ਘਟਿਕਾ ਕੇ ਜਾਨਿਸਿ ਚੀਤ[3]॥੪੫॥ਨਿਜ ਨਿਜ ਸਦਨ ਜਾਨਿ ਕੌ ਸਾਰੇ।ਹੁਇ ਕਰਿ ਬਹੁ ਬੇਬਸੇ ਉਚਾਰੇ।'ਬਸਿ ਸਨੇਹ ਕੇ ਗਯੋ ਨ ਜਾਵ-ਤਿ[4] । ਨਿਸ ਦਿਨ ਬਸਿਬੇ ਪੁਰੀ ਉਮਾਹਤਿ'॥੪੬॥ ਬਸਤ੍ਰ ਬਿਭੂਖਨਿ ਦੇ ਕਰਿ ਸੋਹਨ[5]।ਕਰੇ ਬਿਸਰਜਨ ਮੁਹਰੀ ਮੋਹਨ। ਸੰਸਰਾਮ ਕੇ ਸੰਗ ਅਨੰਦ। ਸਭਿ ਕੇ ਉਰ ਉਪਜਾਇ ਅਨੰਦ ॥੪੭॥ ਤਿਮ ਦਾਤ੍ਰੂ ਕੋ ਦੀਨਸਿ ਦਾਤਿ। ਦਾਰਾ ਸਹਤ ਹਰਖ ਧਰਿ ਗਾਤਿ। ਹਰਿਗੁਵਿੰਦ ਸੰਗਿ ਕਰਿ ਕਰਿ ਪਯਾਰਿ। ਮਿਲਹਿ ਤ੍ਰਿਯਾ ਗਨ ਬਾਰਿ ਬਾਰਿ॥੪੮॥ਨਿਜ ਘਰ ਕੋ ਗਮਨੇ ਮਗ ਮਾਂਹੀ। ਸ਼੍ਰੀ ਅਰਜਨ ਕੋਅਧਿਕ ਸਰਾਹੀਂ। 'ਮ੍ਰਿਦੁਲ ਸੁਸ਼ੀਲ ਸਨੇਹ ਮਹਾਨੇ । ਬਡੇ ਉਦਾਰ ਗਯਾਨ ਗੁਨਵਾਨੇ' ॥ ੪੯ ॥ ਸਭਿ ਖਡੂਰ ਮਹਿ ਉਤਰੇ ਜਾਈ। ਗੋਇੰਦਵਾਲ ਗਏ ਅਗਵਾਈ। ਕ੍ਰਿਸ਼ਨਚੰਦ ਧਨਵੰਤੀ ਦੋਊ। ਪਿਖਤਿ ਕੁਟੰਬ ਹਿਤੂ ਨਿਜ ਸੋਊ॥੫੦॥ਅਸ਼ਟਦਿਵਸ ਪਾਛੇ ਸੋ ਰਹਯੋ।ਬਹੁਰ ਚਲਨਿ ਕੋ ਚਿਤਮਹਿਂ ਚਹਯੋ।ਬਯਾਹਿ ਦੋਹਤੇ ਕੋ ਹਰਖਾਨਾ।ਖਰਚਯੋਵਿਗ ਤੇ ਦਰਬ ਮਹਾਨਾ ॥੫੧॥ਕਰਯੋ ਜਥੋਚਿਤ ਤਬਹਿ ਬਿਸਰਜਨ । ਭਯੋ ਸਨੇਹ ਅਛੇਹ ਦੁਹਨਿ ਮਨ।ਮਿਲ ਪੁੱਤ੍ਰੀ ਸੰਗ ਬਾਰਹਿ ਬਾਰੀ।ਮੌ[6]ਕੀ ਓਰ ਚਲੇ ਸੁਖਧਾਰੀ ॥੫੨॥ਅਪਰ ਸਿੱਖ ਸੰਗਤਿ ਜੇ ਆਏ। ਜਥਾ ਜੋਗ ਸਭਿ ਬਿਦਾ ਕਰਾਏ। ਉਤਸਵ ਏਵ ਬਯਾਹ ਕੋ ਹੋਵਾ।ਪਠਹਿਂ ਸੁਨਹਿਂ ਸਿਖ ਤਿਨ ਦੁਖ ਖੋਵਾ॥੫੩॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਬਿਵਾਹ' ਪ੍ਰਸੰਗ ਬਰਨਨੰ ਨਾਮ ਪੰਚਦਸ਼ਮੋ ਅੰਸੂ ॥ ੧੫ ॥

## ੧੬. [ਪ੍ਰਿਥੀਏ ਨੇ ਸੁਲਹੀ ਨੂੰ ਸੱਦਿਆ]।

ਦੋਹਰਾ॥ਸ਼੍ਰੀ ਗੁਰੂ ਇਮ ਸੁਤ ਬਯਾਹ ਕੈ ਲੀਨੋ ਸੁਜਸੁ ਬਿਲੰਦ।ਜਾਚਕ ਜਹਿ ਕਹਿਂ ਕਹਤਿ ਭੇ ਦੇਸ਼ ਬਿਦੇਸ਼ਨਿ ਬ੍ਰਿੰਦ॥੧॥ਚੌਪਈ॥ਲੋਕ ਹਜ਼ਾਰਹੁਂ ਉਤਸਵ ਦੇਖਾ। ਸਭਿਹਿਨਿ ਕਉ ਭਾ ਮੋਦ ਵਿਸ਼ੇਖਾ। ਜਿਤ ਜਿਤ ਦੇਸ਼ ਗਯੋ ਚਲਿ ਜੋਈ। ਬਯਾਹ ਕਥਾ ਕਹੁ ਭਾਖਤਿ ਸੋਈ ॥ ੨ ॥ ਅਪਰ ਪ੍ਰਸੰਗ ਹਟੀ ਜੁ

[1]ਜਾਣਦੇ ਹਨ । [2]ਭਾਵ ਦਿਨ ਰਾਤ ਬੀਤਦੇ ਮਲੂਮ ਨਹੀਂ ਪੈਂਦੇ। [3]ਪੰਜ ਦਿਨ ਇੱਕ ਘੜੀ ਵਾਂਙੂ ਲੰਘ ਗਏ। [4]ਜਾਯਾ ਨਹੀਂ ਜਾਂਦਾ। [5]ਸੁਹਣੇ। [6]ਮਉ ਪਿੰਡ।

ਸਗਾਈ[1]। ਇਸ ਤੇ ਭੀ ਕਹਿਂ 'ਗੁਰੁ ਬਡਿਆਈ। ਆਜ ਸ਼ਾਹੁ ਕੇ ਮਹਾਂ ਦਿਵਾਨ।ਜਿਸਕੀ ਮਾਨਹਿ ਆਨ ਜਹਾਨ॥੩॥ਫੇਰਨੋ ਤਿਸੀ ਸੁਤਾ ਕਾ ਨਾਤ।' ਕਹਿ ਬਹੁ ਰਹਨੋ ਨ ਮਾਨੀ ਬਾਤਾ। ਇਕ ਦ੍ਵੈ ਬੇਰ ਪਠਾਏ ਲਾਗੀ। ਨਹੀਂ ਲੀਨਿ,ਚਿਤ ਚਿੰਤਾ ਜਾਗੀ[2]॥੪॥ਦਰਬਦੈਨਿ ਕੋ ਕਹਨੋ ਘਨੇਰੋ।-ਕਰੈਂ ਕਾਜ ਮੈਂ ਸ਼ਾਹੁ ਸੁ ਨੇਰੋ-।ਤਊ ਨ ਸ੍ਰੀ ਅਰਜਨ ਮਨ ਮਾਨੀ।ਜਾਨਨੋ-ਮੂਢਿ ਮਹਾਂ ਮਨਮਾਨੀ-॥੫॥ ਕਰਿ ਹੰਕਾਰ ਜੁ ਬੋਲਿ ਬਿਗਾਰੀ[3]। ਸਿੱਖਨਿ ਭਨੇ ਲਖੀ ਗੁਰੁ ਗਾਰੀ[4]।ਕਰਨੋ ਅਨਾਦਰ ਨੀਚ ਸਮਾਨਾ।ਮਾਨ ਮਹਾਨ ਠਾਨਤੋ ਮਾਨਾ[5] ॥੬॥ਕੁਲ ਖੱਤ੍ਰੀਨਿ ਜਹਾਂ ਕਹਿਂ ਜੋਈ[6]।ਹਾਨ ਭਈ ਚੰਦੂ ਕੀ ਸੋਈ*।ਦਿੱਲੀ ਲਵਪੁਰਿ ਆਦਿਕ ਸਾਰੇ।ਕਹੈਂ ਬਿਚਾਰੈਂ ਸਾਰ ਅਸਾਰੇ[7] ॥੭॥ ਸਿਖ ਸੰਗਤਿ ਭੇਜੀ ਅਰਦਾਸ। ਤਿਨਹੁ ਕਹੀ ਮਾਨੀ ਲਖਿ ਦਾਸ।ਸੋ[8] ਕਹਿ ਰਹਨੋ ਫਿਰੇ ਨਹੀਂ ਫੇਰੇ[9]।ਸੁਤ ਕੇ ਅਪਰ ਥਾਨ ਕਿਯ ਫੇਰੇ[10] ॥ ੮ ॥ ਪ੍ਰਿਥੀਏ ਨਿਕਟ ਸੁਧਿ ਨਰ ਜੋਈ।ਕਹੇ ਬਹੁਤ ਜੈਸੇ ਇਤ ਜੋਈ।ਕੀਰਤਿ ਨਹੀਂ ਅਨੁਜ ਕੀ ਜਰੈ।ਬਿਨਾਂ ਹੁਤਾਸਨ ਹੀਯੋ ਜਰੈ॥੯॥ਚਿਤਵਹਿ ਜਤਨ ਅਨੇਕ ਪ੍ਰਕਾਰ।-ਕੁਛ ਨ ਸਰੀ ਦੁਸ਼ਮਨ ਸੋਂ ਕਾਰ।ਦਿਨਪ੍ਰਤਿ ਵਧਨੋ ਅਨੰਦ ਬਿਲੰਦੂ।ਜਨੋ ਸਾਗਰ ਪਿਖਿ ਪੂਰਨਿ[11] ਚੰਦੂ॥੧੦॥ਮੈਂ ਨਿਤ ਨਿਬਲ ਪਰਨੋ,ਦੁਖ ਪਰਨੋ। ਸੁਤ ਪਿਤ ਮਹਿਂ ਤੇ ਏਕਨ ਮਰਨੋ।ਗਹਨੋਨ ਗਯੋ ਸ਼ਾਹੁ ਢਿਗ ਗਯੋ[12]।ਸੁਲਹੀ ਆਦਿ ਨ ਕੁਛ ਕਰਿ ਲਿਯੋ ॥ ੧੧ ॥ ਜਤਨ ਰਚੌਂ ਅਬ ਪ੍ਰਾਪਤਿ ਘਾਤਿ[13]। ਜਿਸਤੇ ਹੋਇ ਸ਼ੱਤ੍ਰੂ ਕੋ ਘਾਤ।ਸੁਲਹੀ ਸੋਂ ਲਿਖਿਕੈ ਇਕ ਵਾਰੀ। ਮੰਗਵਾਵੈਂ ਇਸ ਥਲ ਅਸੁਵਾਰੀ[14]॥੧੨॥ਜੇ ਕਰਿ ਅਪਨੋ ਪ੍ਰਕ੍ਰਮ ਧਰੈ।ਆਨਿ ਇਹਾਂ ਅਰਜਨ ਕੋ ਧਰੈ[15]।ਮਿਲਿ ਮਸਲਤਿ ਕਰਿ ਕੈ ਸੰਗ ਚੰਦੂ। ਗਹੈ ਇਸੈ ਰਾਹੂ ਜਿਮ ਇੰਦੂ[16]-॥੧੩॥ਇਮ ਬਿਚਾਰਿ ਲਿਖਿਬੇ ਲਗਿ ਪਾਤੀ।ਰਿਸ ਤੇ ਨਿਸ ਦਿਨ ਸੁਲਗਤਿ ਛਾਤੀ। 'ਲਿਖਿਤਮ ਪ੍ਰਿਥੀਆਮਲ ਸੁਨਿ ਮੀਤ। ਚਿਤਵੈਂ ਚੀਤ ਨੀਤ ਕਰਿ ਪ੍ਰੀਤ॥੧੪॥ਸਕਲ ਕਾਜ ਕੀਨਸਿ ਤੈਂ ਮੋਰ।ਇਹ ਨ ਭਯੋ

[1] ਜੋ ਮੰਗਣੀ ਮੋੜੀ (ਚੰਦੂਵਾਲੀ)। [2] ਚੰਦੂ ਨੂੰ। [3] ਹੰਕਾਰ ਨਾਲ ਜੋ ਬੋਲ ਵਿਗਾੜ ਕੀਤਾ। [4] ਸਿਖਾਂ ਨੇ (ਆਪਣੇ ਗੁਰੂ ਨੂੰ) ਗਾਲ੍ਹੀ (ਦਿੱਤੀ) ਲਖਕੇ (ਗੁਰਾਂ ਨੂੰ) ਕਹਿ ਦਿੱਤਾ (ਕਿ ਨਾਤਾ ਨਾ ਲਓ) (ਅ) ਸਿਖਾਂ ਦੇ ਕਹੇ ਗੁਰੂ ਜੀ ਨੇ (ਗੁਰ ਘਰ ਨੂੰ ਉਹ) ਗਾਲ੍ਹੀ ਸਮਝੀ। [5] (ਚੰਦੂ ਨੇ) ਆਪ ਨੂੰ ਵੱਡਾ ਮੰਨਕੇ ਹੰਕਾਰ ਕੀਤਾ ਸੀ। [6] ਖੱਤ੍ਰੀਆਂ ਦੀ ਕੁਲ ਜਿੱਥੇ ਕਿੱਥੇ ਜੋ ਹੈ। [7] ਭਲਾ ਬੁਰਾ ਵਿਚਾਰਕੇ ਆਖਨ ਲੱਗੇ। [8] ਚੰਦੂ। [9] ਮੋੜੇ ਨਹੀਂ ਮੁੜੇ। [10] ਭਾਵ ਵਿਵਾਹ। [11] ਪੂਰਨਮਾਸ਼ੀ ਦਾ। [12] (ਮੇਰੇ) ਗਿਆਂ ਤੇ ਵੀ। [13] ਮੌਕਾ, ਦਾਉ। [14] ਸੁਲਹੀ ਦੀ ਸਵਾਰੀ। [15] ਫੜੇ। [16] ਜਿਵੇਂ ਰਾਹੂ ਚੰਦ ਨੂੰ। *ਪਾ:-ਜੋਈ।

ਕਬਿ ਰਿਪੁ ਮੁਖ ਮੋਰਾ[1]।ਤੈਂ ਅਰੁ ਮੈਂ ਮਿਲਿ ਕਰੇ ਉਪਾਯਾ।ਨਹੀਂ ਅਨੁਜ ਤੇ ਗੁਰੁ ਪਦ ਪਾਯਾ[2] ॥੧੫॥ ਮਿਹਰਬਾਨਗੀ ਚਾਹਤਿ ਤੋਰੀ।ਕਬਹੁੰ ਦੇਹੁ ਰਿਪੁ ਧੀਰਜ ਤੋਰੀ[3]। ਵਧ੍ਯੋ ਜਗਤਿ ਮੈਂ ਅਧਿਕ ਪ੍ਰਤਾਪੂ। ਦੇਖਤਿ ਸੁਨਤਿ ਮੋਹਿ ਉਰ ਤਾਪੂ ॥੧੬॥ਆਇ ਇਤਹੁੰ[4]ਕਰਿ ਕਾਜ ਹਮਾਰੇ।ਦਿਹੁ ਗੁਰੁਤਾ, ਅਰਜਨ ਕੋ ਮਾਰੇ। ਤੋ ਪਰ ਮੋਹਿ ਬਿਸਾਲ ਭਰੋਸਾ।ਵਧ੍ਯੋ ਸ਼ੱਤ੍ਰੁ ਲਖਿ ਕੀਜਹਿ ਰੋਸਾ'॥੧੭॥ ਇਮ ਲਿਖਿ ਦਿੱਲੀ ਪਠਿ ਹਲਕਾਰਾ।'ਦੇਉਂ ਇਨਾਮ ਕਰਹੁ ਇਹੁ ਕਾਰਾ'।ਸੁਨਿ ਤੂਰਨ ਗਮਨ੍ਯੋ ਮਗ ਮਾਂਹੂ।ਪਹੁੰਚ੍ਯੋ ਪੁਰੀ ਮਹਾਨ ਉਮਾਹੂ॥੧੮॥ਮਿਲ੍ਯੋ ਸਲਾਮ ਕੀਨਿ ਹੁਇ ਦੀਨਿ।ਪੁਨ ਪਾਤੀ ਸੁਲਹੀ ਕਰ ਦੀਨਿ।ਖੋਲਤਿ ਪਠੀ ਸਖਾ ਕੇ ਕਰ ਕੀ। ਸ੍ਰੀ ਅਰਜਨ ਕੀਰਤਿ ਉਰ ਕਰਕੀ[5]॥੧੯॥-ਮੇਰੋ ਤ੍ਰਾਸ ਰਿਦੇ ਮਹਿੰ ਧਰਿਕੈ।ਅਬਿਲੌ ਸ਼ੱਤ੍ਰੁ ਨ ਛਾਤੀ ਧਰਕੈ[6]?। ਬਡੋ ਹੋਨਿ ਨਿਸ਼ਫਲ ਹੈ ਮੇਰਾ। ਸੁਖ ਨ ਸਖਾ, ਰਿਪੁ ਤੁੰਡ ਨ ਮੋਰਾ[7]-॥੨੦॥ ਚਿੰਤਤਿ ਚੀਤ ਚਾਰਕੋ ਬੋਲਾ[8]।ਤਿਸ ਕੇ ਸਾਥ ਬਾਕ ਅਸ ਬੋਲਾ।'ਮੁਝ ਦਿਸ਼ ਤੇ ਕਹੁ ਸਕਲ ਅਨੰਦ। ਕਹਾਂ ਭਯੋ ਜੇ ਬਨਾਹ੍ਯੋ ਨੰਦ॥੨੧॥ ਇਤ ਆਵੈਂ ਆਗ੍ਯਾ ਲੇ ਸ਼ਾਹੂ।ਗੁਰ ਗਹਿਬੇ ਕੋ ਨਿਤ ਉਤਸਾਹੂ।ਦ੍ਵੈ ਬਿਨ ਮੈਂ ਹੀ ਲਿਉਂ ਮਾਰਿ। ਜੈਸੇ ਭ੍ਰਸੈ ਅਚਾਨਕ ਮਾਰ[9]॥੨੨॥ਧੀਰ ਧਰੋ,ਆਯਹੁ ਮੁਝ ਜਾਨਿ।ਕਰੋਂ ਕਾਜ ਸੁਨਿ ਸਖਾ ਸੁਜਾਨਿ।ਕੇਚਿਤ ਦਿਨ ਮੈ ਦੇਖੋਂ ਆਈ। ਅਰਜਨ ਹਤਿ[10],ਦੈ ਹੌਂ ਗੁਰਿਆਈ ॥੨੩॥ ਤਬਿ ਮੇਰੇ ਮਨ ਉਪਜਹਿ ਸ਼ਾਂਤੀ।ਜਬਿ ਤੇਰੋ ਸ਼ੱਤ੍ਰੁ ਹੁਇ ਸ਼ਾਂਤੀ[11]।ਇਮ ਲਿਖਿ ਕਰਿ ਦੀਨਸਿ ਕਰ ਪਾਤੀ।ਲਖਹਿ ਨ ਮੂਰਖ ਅਪਨਿ ਨਿਪਾਤੀ[12] ॥੨੪॥ ਲੇ ਕਰਿ ਚਾਰ ਚਲ੍ਯੋ ਤਤਕਾਲਾ। ਜਹਿਂ ਪ੍ਰਿਥੀਆ ਅੰਤਰ ਤੇ ਕਾਲਾ।ਸਖਾ ਲਿਖੇ ਕੋ ਪਠਿ ਹਰਖਾਯੋ। ਛੁਧਿਤ ਅਧਿਕ[13]ਜਨੁ ਭੋਜਨ ਖਾਯੋ॥੨੫॥-ਅਬਿ ਕੇ ਆਇ ਜਨੌਂ ਕਨੌਂ ਕਰਿਕੈ।ਹਤੌਂ ਅਨੁਜ ਕੋ ਨਿਤ ਉਰ ਕਰਕੈ[14]।ਗੁਰਤਾ ਗਾਦੀ ਕੋ ਲੇ ਕਰਿ ਮੈਂ।ਤਬਿ ਸਭਿ ਕਿਛ ਪ੍ਰਾਪਤਿ ਮਮ ਕਰ ਮੈਂ-॥੨੬॥ਬਹੁਰ ਚਾਰ ਨੇ ਬਾਕ ਉਚਾਰਾ।'ਕੀਜਹਿ ਤ੍ਯਾਰਿ ਤੁਰੰਗਨਿ ਚਾਰਾ[15]।ਅੰਨ ਘ੍ਰਿਤ ਸੰਚਹੁ ਸਮੁਦਾਯਾ।ਸੁਲਹੀ ਕਹ੍ਯੋ ਸਭੀ ਕਰਿ ਦਾਯਾ॥੨੭॥-ਤੋਹਿ ਸਮੀਪ ਆਇਹੈਂ ਪੂਰਬ।ਕਰਹਿਂ ਕਾਜ ਬਲ

[1]ਸ਼ੱਤ੍ਰੂ ਦਾ ਮੁਖ ਤੈਂ ਕਦੇ ਨਹੀਂ ਮੋੜਿਆ। [2]ਗੁਰਿਆਈ ਦਾ ਮੁਰਾਤਬਾ ਨਾਂ ਲਿਆ। [3]ਸ਼ੱਤ੍ਰੂ ਦਾ ਧੀਰਜ ਕਦੇ ਤੋੜਦਿਓ। [4]ਇੱਥੇ। [5]ਚੁਭੀ। [6]ਵੈਰੀ ਦੀ ਛਾਤੀ ਨਹੀਂ ਧੜਕਦੀ? [7]ਮਿੱਤ੍ਰ ਨੂੰ ਸੁਖ ਨਹੀਂ ਤੇ ਵੈਰੀ ਦਾ ਮੂੰਹ ਨਾਂ ਮੋੜਿਆ। [8]ਹਲਕਾਰੇ ਨੂੰ ਬੁਲਾਇਆ।[ਸਿਸ:,ਚਾਰ:]। [9]ਸਰਪ। [10]ਮਾਰਕੇ। [11]ਨਾਸ਼। [12]ਆਪਣਾ ਅੰਤ। [13]ਬਹੁਤ ਭੁੱਖੇ ਨੇ। [14]ਛਾਤੀ ਵਿਚ ਰੜਕਦਾ ਹੈ। [15]ਸੁੰਦਰ।

ਸਾਥਿ ਅਪੂਰਬ–।ਕਾਗਦ ਲਿਖਨੋ ਸੁ ਖੋਲਿ ਪਠਾਵਾ[1]। ਤਬਿ ਖ਼ਾਤਰ ਕਰਿ
ਮੋਹਿ ਪਠਾਵਾ[2]॥੨੮॥ਆਧੋ ਹੀ ਜਾਨਹੁ ਨਿਜ ਤੀਰ[3]।ਨਹਿਂ ਅਟਕਹਿ ਜਿਮ
ਛੂਟਨੋ ਤੀਰ। ਤੁਵ ਹਿਤ ਤੇ ਨਿਜ ਸੈਨ ਸਕੇਲੇ[4]।ਸ਼ੱਤ੍ਰ ਹਤਹਿ ਕਰੀ ਜਿਮ
ਕੇਲੇ[5] ॥ ੨੯ ॥ ਹਲਕਾਰੇ ਤੇ ਸੁਨਿ ਸਭਿ ਬਾਤਿ ।ਮਨਹੁੰ ਸੁੰਦਿ ਤਨੁ ਲਾਗੀ
ਬਾਤ[6]।ਬੀਸ ਰਜਤਪਨਦੀਨਿਇਨਾਮੂ।–ਕਰਹਿ ਕਾਜ ਸੁਲਹੀ ਜਿਸ ਨਾਮੂ
–॥੩੦॥ ਨਿਸ਼ਚੈ ਧਰੇ ਪ੍ਰਤੀਖਨਿ ਕਰੀ। ਹਤੌਂ ਸ਼ੇਰ, ਜਿਮ ਚਾਹੇ ਕਰੀ[7]।
ਸੰਚਨਿ ਲਗਨੋ ਤ੍ਰਿਨਨਿ ਅਰੁ ਅੰਨੁ। ਬਸਹਿਂ ਸਮੀਪ ਗ੍ਰਾਮ ਜੇ ਅੰਨ[8]॥੩੧॥
ਤਿਸ ਆਗਵਨ ਚਿਤਹਿ ਦਿਨ ਰਾਤੀ। ਜਾਨੈ ਅਨੁਜ ਦੁਖਦ ਆਰਾਤੀ[9]।
ਸੁਲਹੀ ਜਬਿ ਦਿੱਲੀ ਮਹੁੰਗਾਜਾ[10]।'ਪਰੌਂ ਰਿਪੁਨਿਜਿਮ ਗਿਰ ਪਰਗਾਜਾ[11]'
॥੩੨॥ਸੰਗਤਿ ਮਹਿਂ ਬ੍ਰਿਤੰਤ ਬਿਸਤਰਾ। 'ਬੋਲਨੋ ਤੁਰਕ ਬੁਰੀ ਹੀ ਤਰਾ'।
ਮਿਲਿ ਕਰਿ ਸਭਿਨਿ ਲਿਖੀ ਅਰਦਾਸ। 'ਮਸਤਕ ਟੇਕਨੋ ਜੇ ਗਨ ਦਾਸ
॥੩੩॥ਪ੍ਰਿਥੀਏ ਕੇ ਪ੍ਰੇਰੇ ਇਤਿ ਸੁਲਹੀ। ਜਿਮ ਬੋਲਨੋ ਹਮਨੇ ਸੁਧਿ ਲਹੀ।
–ਕੇਚਿਤ ਬਾਸੁਰ ਮਹਿ ਇਸ ਦੇਸ਼।ਆਇ ਗਹਾਵੋਂ ਦੋਊਂ ਨਿਦੇਸ਼[12]–॥੩੪॥
ਰਾਵਰ ਜਤਨ ਕਰਹੁ ਜਿਮ ਬਨਿ ਹੈ[13]।ਕੈਪੁਰਿ ਛੋਰ ਬਸਹੁ ਜਿਤਬਨਹੈ[14]।
ਕੈ ਮਿਲਿ ਜਾਹੁ ਸਾਥਿ ਬਡ ਭੂਪਤਿ।ਲਿਖਨੋ ਜੁ ਹਮ ਧਾਂ ਮਹਿਨਹਿਂ ਭ੍ਰਾਂਤਿ[15]॥
੩੫॥ਜਹਾਂਗੀਰ ਤੇ ਕਰਹਿ ਬਹਾਨਾ। ਚਹੈ ਤੁਮਾਰੇ ਪ੍ਰਾਨਨ ਹਾਨਾ'। ਇਮ
ਸੰਗਤਿ ਲਿਖਿ ਪਾਤੀ ਪਠੀ।ਗੁਰ ਢਿਗ ਪਹੁੰਚੀ ਖੋਲਤਿ ਪਠੀ ॥੩੬॥ ਹੁਤੇ
ਮਸੰਦ ਕਿਤਿਕ ਗੁਰੁ ਤੀਰ। ਸੁਨਤਿ ਬਾਤਿ ਜਨੁ ਲਾਗਨੋ ਤੀਰ।ਸਤਿਗੁਰੂ
ਪਠਿ ਰਹਿਗੇ ਅਰੁਗਾਈ[16]।ਹੁਤੇ ਸਮੀਪ ਗਿਰਾ ਸਭਿ ਗਾਈ[17]*॥੩੭॥'ਬਡੋ
ਕੁਸੂਤ ਬਨੈ ਇਮ ਹੋਇ।ਬੈਰੀ ਕਰਹਿ ਆਨਿਕਰਿ ਢੋਏ[18]। ਬਿਨਾ ਉਪਾਇ
ਨ ਮਿਟਿ ਹੈ ਬਨਾਧੀ।ਹੁਇ ਅਸਾਧ ਭੀ ਲੇਵੈ ਸਾਧੀ[19]॥੩੮॥ਚੰਦੂ ਸੁਲਹੀ ਸ਼ਾਹੁ
ਅਗਾਰੀ। ਵਧੇ ਬਡੇ ਅਫਰੇ ਹੰਕਾਰੀ। ਤਿਨ ਸੋਂ ਮਿਲਹੁ ਪ੍ਰੀਤਿ ਉਪਜਾਇ।
ਬੈਰ ਜੁ ਬਧਨੋ ਸ਼ਾਂਤਿ ਹੁਇ ਜਾਇ॥੩੯॥ਨਾਂਹਿ ਤ ਲੀਜਹਿ ਆਪ ਬਿਚਾਰੀ।

[1]ਪੜ੍ਹਿਓਸੁ। [2]ਸੱਦ ਘੱਲਿਆ। [3]ਪਾਸ। [4]ਤੇਰੇ ਲਈ ਅਪਣੀ ਫੌਜ ਕੱਠੀ ਕਰਕੇ। [5]ਹਾਥੀ ਜਿਵੇਂ ਕੇਲੇ ਨੂੰ ਨਾਸ਼ ਕਰਦਾ ਹੈ। [6]ਮੁੜ੍ਹਕੇ ਆਏ ਸ੍ਰੀਰ ਨੂੰ ਮਾਨੋਂ ਹਵਾ ਲੱਗੀ ਭਾਵ ਠੰਢ ਪੈ ਗਈ। [7]ਜਿਵੇਂ ਹਾਥੀ ਸ਼ੇਰ ਨੂੰ ਮਾਰਿਆ ਚਾਹਵੇ। [8]ਹੋਰ। [9]ਵੈਰੀ। [10]ਗੱਜਿਆ। [11]ਪਰਬਤ (ਉੱਤੇ) ਬਿਜਲੀ। [12]ਆਗਿਆ ਦੇਕੇ। [13]ਜਿਸ ਤਰ੍ਹਾਂ ਬਨ ਪਵੇ। [14]ਬਨ ਵਿਚ। [15]ਸੰਸਾ। [16]ਚੁਪ। [17]ਸਭ ਨੇ ਕਹੀ। [18]ਸਮਾਪਤਾ ਭਾਵ ਵਾਰ। [19]ਨਾ ਸਾਧਣ ਯੋਗ ਵੀ ਉਪਾਉ ਨਾਲ ਸਾਧ ਲਈਦੀ ਹੈ। *ਪਿਛਲੇ ਅੰਕ ੧੪ ਤੋਂ ਇਥੋਂ ਤਕ,ਦੋ ਦੋ ਤੁਕਾਂ ਦੇ ਤੁਕਾਂਤ ਇਕੋ ਜੇਹੇ ਦੋ ਦੋ ਅੱਖਰਾਂ ਦੇ ਰੱਖਕੇ ਵੱਖੋਵੱਖਰੇ ਅਰਥ ਦਰਤਕੇ ਕਵੀਜੀ ਨੇ ਆਪਣੀਕੋਸ਼ ਪ੍ਰਬੀਨਤਾ ਦੀ ਚਿੱਤ੍ਰਕਾਰੀਕੀਤੀਹੈ।

ਮਿਲਿ ਮਿਲਿ ਕਰੈ ਸ਼ਾਹੁ ਢਿਗ ਚਾਰੀ[1]। ਜਨੌਂ ਕਨੌਂ ਕਰਹਿ ਰਿਸਾਵਹਿ ਸ਼ਾਹੂ। ਬਿਗਰਨਿ[2]ਹਿਤ ਪਹੁੰਚੈ ਤੁਮ ਪਾਹੂ'॥੪੦॥ਸੁਨਿ ਮਸੰਦ ਕਮ ਦਿਲ ਕੀ ਬਾਨੀ। ਕੀਨ ਮੌਨ ਗੁਰ ਕਛੁ ਨ ਬਖਾਨੀ। ਪੁਨਹੁ ਕਹਯੋ'ਸ਼੍ਰੀ ਗੁਰੂ! ਸੁਨੀਜੈ। ਤੁਰਕ ਰਾਜ ਬਡ ਬਲੀ ਲਖੀਜੈ॥੪੧॥ਹਿੰਦੁਨਿ ਕੋ ਮੱਤ ਮਾਨੈ ਥੋਰਾ[3]। ਪੁਨ ਸੁਲਹੀ ਪਾਪੀ ਬਡ ਘੋਰਾ। ਆਗੇ ਆਇ ਜਨਾਯੋ ਜੋਗ।ਨਿਕਸੇ ਆਪ ਵਡਾਲੀ ਓਰ ॥੪੨॥ ਹਮਰੋ ਕਹਿਨੋ ਈ ਬਨਿ ਆਵੈ। ਕਰਹੁ ਆਪ ਜੈਸੇ ਮਨ ਭਾਵੈ। ਤੁਮ ਸੁਖ ਤੇ ਸੁਖ ਸਦਾ ਹਮਾਰੇ। ਹੋਨਿ ਸ਼ੁਭਾਸ਼ੁਭ ਕੀਨਿ ਉਚਾਰੇ॥੪੩॥ਤੂਸ਼ਨਿ ਕਰਨਿ ਸਮੋ ਅਬਿ ਨਾਂਹੀ।ਪੁਰਬ ਜਤਨ ਸਕਲ ਬਨਿ ਜਾਹੀ। ਬਨਹਿ ਨਹੀਂ ਤਤਕਾਲ ਉਪਾਇ। ਖਨਹਿ ਕੂਪ ਕਿਮ ਆਗ ਲਗਾਇ[4]॥੪੪॥ਸੋਚਤਿ ਜਲ ਸਗਰੋ ਬਹਿ ਜਾਇ।ਸਰਹਿ ਕਹਾਂ ਪੁਨ ਸੇਤੁ[5] ਬੰਧਾਏ'। ਸ਼੍ਰੀ ਅਰਜਨ ਸੁਨਿ ਕੀਨਿ ਬਖਾਨਾ।'ਚਿਤ ਮਹਿੰ ਚਿੰਤ ਨ ਕਰੋ ਮਹਾਨਾ ॥੪੫॥ਹੋਨ ਹਾਰ ਆਵੱਸ਼ਕ[6]ਹੋਇ।ਬੁਧਿ ਤੇ ਬਲ ਤੇ ਮਿਟਹਿ ਨ ਸੋਇ।ਸ੍ਰੀ ਕਰਤਾਰ ਕਿਯੋ ਜਿਮ ਭਾਨਾ।ਸੋ ਕੈਸਿਹੁੰ ਨਿਸ਼ਫਲ ਨਹਿੰ ਜਾਨਾ॥੪੬॥ ਜੋ ਪਰਮੇਸ਼ੁਰ ਕਰਯੋ ਨ ਚਾਹੈ।ਹੋਇ ਨ ਸੋ, ਨਰ ਕਿਤੋ ਉਮਾਹੈ। ਅਸ ਮਨ ਜਾਨਿ ਕਰਹੁ ਭਰਵਾਸਾ। ਦੇਖਹੁ ਜੈਸੇ ਹੋਇ ਤਮਾਸ਼ਾ' ॥ ੪੭ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸੁਲਹੀ ਕੋ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ ॥ ੧੬ ॥

## ੧੭. [ਸੁਲਹੀ ਚੜ੍ਹਕੇ ਆਇਆ]।

ਦੋਹਰਾ॥ ਚਿਤਵਤਿ ਕਾਰਜ ਅਨਿਕ ਕੋ ਸੁਲਹੀ ਛਹਤਿ ਪਧਾਨ। ਗਮਨਯੋ ਸ਼ਾਹ ਸਮੀਪ ਤਬਿ ਤਸਲੀਮਾਤ ਬਖਾਨ॥੧॥ਚੌਪਈ॥ਜਬਿ ਅਵਕਾਸ਼ ਕਹਨਿ ਕੋ ਪਾਯੋ। ਤਬਿ ਸੁਲਹੀ ਕਰ ਜੋਰਿ ਅਲਾਯੋ।'ਮਾਝੇ ਦੇਸ਼ ਰਹਤਿ ਮੈਂ ਗਯੋ। ਕਛੁਕਾਰ ਤਹਿੰ ਅਫਤਰ[7]ਭਯੋ*॥੨॥ਸ਼੍ਰੀ ਅਰਜਨ ਜਗ ਗੁਰੂ ਕਹਾਵੈ।ਕਹਿ ਲੋਕਨਿ ਕੋ ਸੋ ਬਿਗਰਾਵੈ। ਦੇਸ਼ ਮਾਮਲਾ ਦੇਤਿ ਬਿਗਾਰੇ। ਨਰ ਹਜ਼ਾਰ ਹੀ ਤਿਸ ਅਨੁਸਾਰੇ॥੩॥ਬਿਗਰਯੋ ਸਰਬ ਜਾਇ ਸੁਧਰਾਊਂ[8]। ਦੇ ਕਰਿ ਜੋਰ ਆਪ ਮੈਂ ਲਜਾਊਂ। ਮੋ ਬਿਨ ਗਏ ਦਰਬ ਨਹਿੰ ਆਵੈ। ਅਪਰ ਨ ਬੁਧਿ ਬਲ ਕਰਿ ਕੋ ਲਜਾਵੈ'॥੪॥ਸੁਨਤਿ ਸ਼ਾਹੁ ਕੀਨਸਿ ਫੁਰਮਾਨ। 'ਜਾਇ ਕਰੋ ਧਨ ਕਾਜ ਮਹਾਨ। ਤੁਰਨਿ ਹੀ ਹਟਿ ਕਰਿ ਇਤ ਆਵਹੁ। ਸੈਨ ਸੰਗ ਲੇਕਰਿ ਚਢਿ ਜਾਵਹੁ'॥੫॥ਸੁਲਹੀ ਲਈ ਸ਼ਾਹੁ ਕੀ ਆਇਸੁ।ਹਰਖਤਿ ਉਰ ਨਿਜ ਘਰ ਕੋ ਆਇ ਸੁ। ਕਰਿ ਬਿਚਾਰ ਚੰਦੂ ਢਿਗ ਗਯੋ। ਮਿਲਿ ਸਲਾਮ ਕਰਿ ਬੈਠਤਿ

[1]ਚੁਗਲੀ। [2]ਬਿਗਾੜ ਕਰਨ ਲਈ। [3]ਭਾਵ ਹਿੰਦੂਆਂ ਦੇ ਮਤ ਨੂੰ ਨਹੀਂ ਮੰਨਦਾ। [4]ਅੱਗ ਲੱਗੀ ਤੇ ਕਿਵੇਂ ਖੂਹ ਪੁੱਟਾਂਗੇ। [5]ਬੰਨ੍ਹ।ਪੁਲੀ [6]ਜ਼ਰੂਰ ਹੀ। [7]ਅਬਤਰ=ਖ਼ਰਾਬ। [8]ਸਧਾਰਾਂ। *ਪਾ:-ਅਫਰਤੀ

ਭਯੋ॥੬॥'ਸੁਨਹੁ ਦਿਵਾਨ ਬਾਕ ਅਸ ਮੋਰ॥ਏਕ ਕਾਜ ਭਾ ਮਮ ਅਰੁ ਤੋਰ॥
ਜਿਨਹਿ ਹਟਾਵਨਿ ਕੀਨਸਿ ਨਾਤਾ॥ਸੋ ਮੇਰੋ ਬੈਰੀ ਬੱਖ੍ਯਾਤ॥੭॥ ਮੈਂ ਅਬਿ
ਜਾਤਿ ਗਹੌਂ ਕੈ ਮਾਰੌਂ। ਨਹੀਂ ਕੁਸ਼ਲ ਯੁਤ ਤ੍ਯਾਗ ਸਿਧਾਰੌਂ[1]।ਸ਼ਾਹੁ ਸਮੀਪ
ਸਹਾਇਕ ਰਹੀਅਹਿ।ਤਿਸਕੇ ਦੋਸ਼,ਮੋਰ ਗੁਨ ਕਹੀਯਹਿ॥੮॥ਤੋਹਿ ਬੈਰ ਕੋ
ਲੇ ਕਰਿ ਆਊਂ।ਤੌ ਮੈਂ ਸੁਲਹੀ ਨਾਮ ਕਹਾਊਂ।ਮਾਝੇ ਦੇਸ਼ ਬਿਖੈ ਮਮ ਫੇਰਾ।
ਤਹਿਂ ਕਹਾ ਕਾਜ ਕਰੌਂ ਨਹਿਂ ਤੇਰਾ?॥੯।ਨਾਤਾ ਫਿਰ੍ਯੋ ਮੋਹਿ ਦੁਖ ਲਾਗਾ।
ਗਹੌਂ ਜਾਇ ਕਰਿ ਜੇ ਨਹਿਂ ਭਾਗਾ'।ਸੁਨਿ ਚੰਦੂ ਹਰਖ੍ਯੋ ਸੁਖ ਭਯੋ।ਬਿਨ ਹੀ
ਜਤਨ ਸ਼ੱਤ੍ਰੁ ਮਰਿ ਗਯੋ॥੧੦॥ਜਿਮ ਕੋ ਸਰਪ ਗਹ੍ਯੋ ਨਹਿ ਜਾਈ।ਨਕੁਲ[2]
ਅਚਾਨਕ ਲੇ ਤਿਸ ਘਾਈ। ਕਹਤਿ ਭਯੋ 'ਮੈ ਬਨੌਂ ਸਹਾਇ।ਲਿਹੁ ਮਮ
ਦਿਸ਼ਿ ਤੇ ਅਬਿ ਸਿਰੁਪਾਇ' ॥੧੧॥ ਇਮ ਕਹਿ ਬਸਤ੍ਰ ਮੋਲਿ ਬਹੁ ਕੇਰੇ।
ਦੇਤਿ ਭਯੋ ਹਰਖਾਇ ਘਨੇਰੇ। ਕਰ੍ਯੋ ਬਿਸਰਜਨ ਧੀਰਜ ਦੈ ਕੈ। ਸੁਲਹੀ
ਚਢ੍ਯੋ ਸੈਨ ਸੰਗ ਲੈਕੈ॥੧੨॥ਦਿੱਲੀ ਕੀ ਸੰਗਤਿ ਲਖਿ ਪਾਯੋ। ਦੇ ਅਰਦਾ-
ਸਿਕ ਦੂਤ[3]ਪਠਾਯੋ।'ਤੂਰਨ ਨਿਸ ਦਿਨ ਗਮਨਤਿ ਜੱਯੈ। ਸ੍ਰੀ ਅਰਜਨ ਕੋ
ਸਕਲ ਸੁਨੱਯੈ' ॥੧੩॥ ਧਾਇ ਪੰਥ ਹਲਕਾਰਾ ਆਯੋ। ਸ੍ਰੀ ਸਤਿਗੁਰ ਕੋ
ਸਕਲ ਸੁਨਾਯੋ। ਲੇਕਰਿ ਹਾਥ ਪਠੀ ਅਰਦਾਸ।'ਲਿਖਤੁਮ ਸਭਿਹੀ ਸੰਗਤਿ
ਦਾਸ ॥ ੧੪ ॥ ਅਬਿ ਸੁਲਹੀ ਮਗ ਕੀਨਿ ਪਯਾਨਾ। ਆਯਹੁ ਤੁਮ ਦਿਸ਼ਿ
ਅਧਿਕ ਰਿਸਾਨ।ਸ਼੍ਰੀ ਪ੍ਰਭੁ ਹੋ ਸਮਰਥ ਸਭਿ ਭਾਂਤੀ।ਹਮਰੀ ਤੋ ਪਿਖਿ ਧਰ-
ਕਤਿ ਛਾਤੀ॥੧੫॥ ਸ਼ਾਹੁ ਸਮੀਪੀ ਹੋਏ ਦੁਸ਼ਟ। ਗੁਰੁ ਸੋਂ ਕਰਹਿਂ ਨ ਕਾਜ
ਅਨਿਸ਼ਟ[4]। ਹਮਰੋ ਜੋਰ ਕਰਨਿ ਸੁਧਿ ਕੇਰੋ। ਸੋ ਕਰਿ ਪਠੀ ਤੁਰਤ ਗਨ
ਚੇਰੋਂ[5]' ॥੧੬॥ ਸ੍ਰੀ ਅਰਜਨ ਪਠਿ ਕਰਿ ਅਰਦਾਸ। ਕਰੀ ਮੋਨ ਬੈਠੇ ਸਿਖ
ਪਾਸਿ।ਬ੍ਰਿੰਦ ਮਸੰਦ ਸਭਿਨਿ ਕੋ ਚਿੰਤਾ।ਸ੍ਰੀ ਗੁਰੂ ਕੋ ਨਹਿਂ ਲਖਹਿਂ ਬ੍ਰਿਤੰਤਾ
॥੧੭॥ਤਬਿ ਸਭਿਹਿਨਿ ਕਰ ਜੋਰਿ ਬਖਾਨਾ'ਪ੍ਰਭੁ ਜੀ ਕੌਨਿ ਜਤਨ ਅਬਿ
ਠਾਨਾ ?। ਜਿਸ ਤੇ ਬੈਠੇ ਨਿਸ਼ਚਲ ਹੋਇ।ਆਵਤਿ ਚਲ੍ਯੋ ਮਹਾਂ ਰਿਪੁ ਜੋਇ
॥੧੮॥ਹਮਰੋ ਧੀਰਜ ਹੋਤਿ ਬਿਨਾਸੀ।ਕਹਾ ਸੋ ਕਰਹਿ ਆਨਿ ਕਰਿ ਪਾਸੀ।
ਕੁਛ ਸੈਨਾ ਕੋ ਨਾਂਹਿ ਨ ਜੋਰ। ਜਿਸ ਤੇ ਸਮੁਖ ਜੰਗ ਦੇਂ ਜੋਰ॥੧੯॥ਤੁਮ
ਭ੍ਰਾਤਾ ਜੇਸ਼ਠ ਕੋ ਮੀਤ[6]। ਨਹਿਂ ਦੇਖਤਿ ਕੁਛ ਨੀਤ ਅਨੀਤਿ। ਆਗਲਿ
ਬਾਰ ਆਇ ਰਿਸ ਭਰ੍ਯੋ।ਨੀਠਿ ਨੀਠਿ ਤਬਿ ਮੋਰਨ ਕਰ੍ਯੋ॥੨੦॥ਸ਼ਾਹੁ ਨ

[1]ਸੁਖ ਨਾਲ ਛੱਡਕੇ ਨਹੀਂ ਆਵਾਂਗਾ। [2]ਨਿਉਲਾ। [3]ਇਕ ਹਲਕਾਰਾ। [4]ਕਿਤੇ ਗੁਰਾਂ ਨਾਲ ਕੋਈ ਬੁਰਾ ਵਰਤਾਉ ਨਾ ਕਰਨ। [5]ਸਾਰੇ ਦਾਸਾਂ ਨੇ। [6]ਭਾਵ ਸੁਲਹੀ।

ਤੁਮ ਸੋਂ ਬਿਗਰਯੋ ਚਹੈਂ।ਤਉ ਦੁਸ਼ਟ ਏਨਿਤਿ ਢਿਗ ਰਹੈਂ।ਤੁਮ ਦਿਸ਼ਿ ਅਨਿਕ ਤੁਫਾਨ ਉਠਾਵਹਿ। ਕਹਿ ਕਹਿ ਅਧਿਕ ਸਦਾ ਬਿਗਰਾਵਹਿ॥ ੨੧॥ ਆਪਿ ਕਰੀ ਤੁਸ਼ਨਿ ਕਿਸ ਕਾਰਨਿ। ਧ੍ਰਿਤਿ ਹਮ ਲਹੈਂ ਸੁ ਕਰਹੁ ਉਚਾਰਨਿ। ਬੁਰਾ ਕਰਨਿ ਬੈਰੀ ਢਿਗ ਆਵਤਿ। ਨਹਿਂ ਉਪਾਉ ਤੁਮ ਕਛੁ ਬਨਾਵਤਿ ॥ ੨੨ ॥ ਜਿਮ ਕੂਕਰ ਤੇ ਤ੍ਰਾਸਤ ਹਰਨ[1]। ਤਿਮ ਹਮਰੀ ਗਤਿ ਹੈ ਤੁਮ ਸ਼ਰਨਿ[2]।ਸ੍ਰੀ ਸਤਿਗੁਰੁ ਕਰਿ ਲੇਹੁ ਮਿਲਾਪ। ਕੈ ਤਜਿ ਥਾਨ ਚਲਹੁ ਕਿਤ ਆਪਿ ॥੨੩॥ ਐਸੀ ਹੋਇ ਨ ਜੇ ਚਲਿ ਆਵੈ। ਕਰਹਿ ਸ਼ੱਤ੍ਰਤਾ ਗਹਿ ਲੇ ਜਾਵੈ। ਤਬਿ ਸਭਿ ਬਿਧਿ ਹੀ ਮੁਸ਼ਕਲ ਬਨੇ। ਸ਼ਾਹੁ ਸਮੀਪ ਦੁਸ਼ਟ ਹੈਂ ਘਨੇ ॥੨੪॥ ਹਮ ਕੋ ਉੱਤਰ ਦੀਜਹਿ ਸ੍ਵਾਮੀ। ਜਿਸ ਤੇ ਸੁਖ ਲਹਿਂ ਥਿਤਿ ਪਦ ਸਾਮੀ"। ਬਾਰਿ ਬਾਰਿ ਸਭਿ ਸਿੱਖ ਮਸੰਦ। ਭਨਤਿ ਦੀਨ ਹ੍ਵੈ ਬਿਨੈ ਬਿਲੰਦ॥੨੫॥ਕ੍ਰਿਪਾਨਿਧਾਨਿ ਸੰਗਤਿ ਸੋਂ ਬੋਲੇ। 'ਨਿਸ਼ਚਾ ਧਰਹੁ ਕਹਾਂ ਤੁਮ ਡੋਲੇ। ਸਤਿਗੁਰ ਬਨਹਿ ਸਹਾਇ ਹਮਾਰੀ। ਬਿਪਦਾ ਪਰਹਿ ਤਿਨਹੁੰ ਪਰ ਭਾਰੀ ॥੨੬॥ ਨਹਿਂ ਆਵਨਿ ਹਮ ਲਗਿ ਤਿਹ ਕੇਰਾ। ਹੁਇ ਮਾਰਗ ਮਹਿਂ ਦੁਸ਼ਟ ਨਿਬੇਰਾ। ਜਿਮ ਕੂਕਰ ਮਿਰਗਨਿ ਪਰ ਧਾਵੈ।ਸ੍ਵਾਪਦ ਪੰਥ ਬਿਖੈ ਭਖਿ ਗਾਵੈ[3]"॥੨੭॥ ਸੁਨਤਿ ਬ੍ਰਿੰਦ ਆਨੰਦ ਬਿਲੰਦੇ।-ਸਤਿਗੁਰੁ ਬਾਕ ਅਮੋਘ ਹੁਵੰਦੇ-।ਭਇ ਨ ਚਿੰਤ ਨ ਹੌਲ ਉਠਾਵਾ।ਮਨਹੁ ਮਰਜੋਈ ਸੋ ਲਖਿ ਪਾਵਾ॥੨੮॥ਸੰਗਤਿ ਕੋ ਸੁਨਿ ਕੈ ਹਲਕਾਰਾ।ਦਿੱਲੀ ਪੁਰਿ ਕੋ ਤੁਰਤ ਪਧਾਰਾ।ਪਹੁੰਚਿ ਸੁਨਾਯੋ ਸ੍ਰੀ ਗੁਰ ਬੈਨ। ਸਭਿ ਕੈ ਮਨ ਉਪਜੀ ਤਬਿ ਚੈਨਿ ॥ ੨੯ ॥-ਪਹੁੰਚਹਿ ਨਹੀਂ ਸੁਧਾਸਰ ਜਾਇ। ਮਾਰਗ ਮਹਿਂ ਹ੍ਵੈ ਬਿਘਨ ਬਿਲਾਇ[4]-।ਅਚਲ ਮੇਰੁ ਸਮ ਲਖਿ ਗੁਰੁ ਬਾਨੀ। ਸਗਰੀ ਸੰਗਤਿ ਸੁਨਿ ਹਰਿਖਾਨੀ॥ ੩੦ ॥ ਅਬਿ ਸੁਨੀਅਹਿ ਸੁਲਹੀ ਕੀ ਬਾਤਿ । ਬਹੁ ਅਪਸ਼ਗਨ ਭਏ ਬੱਖਜਾਤਿ। ਫਰਕੇ ਭੁਜਾ ਬਿਲੋਚਨ ਬਾਮੁ। ਸਿਰ ਬਾਇਸ[5] ਬੈਠਯੋ ਦੁਖ ਧਾਮੁ ॥ ੩੧ ॥ ਨਿਕਸਤਿ ਛੀਂਕ ਭਈ ਦਿਸਿ ਦਾਏਂ। ਵਹਿਰ ਕੁਫੇਰੋ ਹਰਨ ਪਲਾਏ[6]। ਹੁਤੇ ਜੁ ਸੰਗੀ ਤਿਹ ਸਮੁਝਾਯੋ। 'ਗਨ ਕੁਸੌਨ ਕੋ ਹਮ ਲਖਿ ਪਾਯੋ ॥੩੨॥ ਸੁਖ ਸਰੀਰ ਕੀ ਚਹਿਯ ਤੁਮਾਰੇ। ਇਨ ਕੋ ਫਲ ਦੁਰਦਸ਼ਾ ਬਿਚਾਰੋ।ਹਮ ਇਹ ਸਭਿ ਪਤਿਆਵਨਿ ਕੀਨੇ। ਬੁਰਾ ਕਰੇ ਬਿਨ ਹੋਇਂ ਨ ਹੀਨੇ'॥ ੩੩ ॥ ਸੁਨਿ ਸੁਲਹੀ ਬੋਲਯੋ

[1]ਡਰਦਾ ਹੈ ਹਰਨ। [2]ਚਰਨਾਂ ਦੀ ਸ਼ਰਣ ਵਿਚ ਰਹਿਕੇ। [3]ਸ਼ੇਰ ਰਾਹ ਵਿਚ ਕੁੱਤੇ ਨੂੰ ਖਾ ਜਾਵੇ [ਸੰਸ:,ਸ੍ਵਾਪਦ=ਕੋਈ ਹਿੰਸਕ ਜੰਤੂ]। [4]ਭਾਵ ਨਾਸ਼ ਹੋ ਜਾਵੇਗਾ। [5]ਕਾਂ। [6]ਬਾਹਿਰ (ਨਿਕਲਿਆਂ) ਹਰਣ (ਕੁਫੇਰੋ=) ਸੱਜੇ ਯਾ ਸਾਹਮਣੇ ਤੋਂ ਆਕੇ ਖਬੇ ਪਾਸੇ ਦੌੜ ਗਿਆ, ਭਾਵ ਏਹ ਅਪਸ਼ਗੁਨ।

ਮਨਮਾਨੀ।'ਕਹਾਂ ਬਿਚਾਰਿ ਕਰਤਿ ਹੋ ਬਾਨੀ। ਮੈਂ ਕਜਾ ਚਲ੍ਯੋ ਜੁੱਧ ਕਿਤ ਕਰਿਬੋ। ਜਿਸ ਤੇ ਅਸ ਸੰਸੈ ਤੁਮ ਧਰਿਬੋ ॥੩੪॥ ਅਪਨੇ ਦੇਸ਼ ਗਮਨ ਹਮ ਕੀਨਿ। ਸਗਰੋ ਅਹੈ ਰਿਪੁਨਿ ਤੇ ਹੀਨਿ।ਇਕ ਹਿੰਦੂਨਿ ਗੁਰੁ ਸੋਂ ਮਮ ਬੈਰ। ਤਿਸ ਗਹਿ ਲੇਹੁਂ ਅਪਰ ਸਭਿ ਖ਼ੈਰ॥੩੫॥ ਅਹੈ ਫਕੀਰਨਿ ਕੇ ਸਮ ਸੋਈ। ਆਯੁਧ ਧਰਤਾ ਤੀਰ ਨ ਕੋਈ[੧]। ਪ੍ਰਥਮ ਸਖਾ ਸੋਂ ਮਿਲਿ ਹੌਂ ਅਪਨੇ। ਦੇਸ਼ ਬਿਖੈ ਮੁਝ ਤ੍ਰਾਸ ਨ ਸੁਪਨੇ॥੩੬॥ਪੁਨ ਮਾਝੇ ਤੇ ਲੈ ਧਨ ਘਨੋ।ਚਹੌਂ ਸੁ ਗਹੌਂ ਕਿਧੌਂ ਤਿਸ ਹਨੌਂ।ਸ਼ਾਹੁ ਸਮੀਪ ਸਹਾਇਕ ਮੇਰਾ।ਚੰਦੂ ਬਲੀ ਦਿਵਾਨ ਬਡੇਰਾ ॥੩੭॥ਮੈਂ ਅਪਸ਼ਗੁਨ ਬਿਚਾਰੌਂ ਕੈਸੇ।ਕੋ ਹੁਇ ਸਨਮੁਖ[੨]? ਲਖੌਂ ਨ ਐਸੇ'। ਇਮ ਕਹਿ ਸਨੇ ਸਨੇ ਮਗ ਚਾਲਾ।ਦੁਸ਼ਟ ਰਿਦੇ ਹੰਕਾਰ ਬਿਸਾਲਾ ॥ ੩੮॥ ਪੁੱਤ੍ਰ ਸਖਾ ਸਭਿ ਸੰਗ ਲਏ ਹੈਂ।ਦਿਵਸ ਚਲਹਿ ਥਿਰ ਨਿਸਾ ਭਏ ਹੈਂ।ਗਮਨਤਿ ਮਗ ਸਗਰੋ ਉਲੰਘਾਯਹੁ।ਕੋਠੇ ਗ੍ਰਾਮ ਦਿਸ਼ਾ ਸਮੁਹਾਯਹੁ[੩]॥੩੯॥ਏਕ ਮਜ਼ਲ ਨਰ ਪਠ੍ਯੋ ਅਗਾਰੀ। ਪ੍ਰਿਥੀਏ ਕੋ ਸੁਧਿ ਜਾਇ ਉਚਾਰੀ। 'ਸੁਲਹੀ ਸਖਾ ਤੋਹਿ ਚਲਿ ਆਯਹੁ।ਮਿਲਨਿ ਹੇਤੁ ਹਿਯਰੋ ਲਲਚਾਯਹੁ'॥੪੦॥ਸੁਨਿ ਫੂਲ੍ਯੋ ਜਨੁ ਗੁਰੁਤਾ ਪਾਈ।–ਅਬਿ ਮੇਰੋ ਦੇ ਕਾਮ ਬਨਾਈ–।ਸਗਲ ਭਾਂਤਿ ਕੌ ਠਾਨਿਸਿ ਤਯਾਰੀ। ਤ੍ਰਿਣ ਅਰੁ ਅੰਨ ਸੰਚਿ ਕਰਿ ਭਾਰੀ ॥੪੧॥ ਨਿਸਿ ਕੋ ਜਾਗਤਿ ਰਹ੍ਯੋ ਅਨੰਦਤਿ। ਬੋਲਤਿ ਕਰਤਿ ਉਡੀਕ ਬਿਲੰਦਤਿ। ਭਈ ਪ੍ਰਾਤ ਸੁਲਹੀ ਢਿਗ ਆਯੋ। ਸੁਨਿ ਕਰਿ ਆਗੋ ਲੈਨਿ ਸਿਧਾਯੋ॥੪੨॥ਕੇਚਿਤ ਮਾਨਵ ਲੀਨੇ ਸੰਗਿ। ਮਿਲ੍ਯੋ ਜਾਇ ਕਰਿ ਧਰੇ ਉਮੰਗ। ਦੋਨਹੁਂ ਉਤਰ ਗਲੇ ਸੋਂ ਲਾਗੇ। ਬੂਝਤਿ ਕੁਸ਼ਲ ਰਿਦੇ ਅਨੁਰਾਗੇ॥੪੩॥ ਹਰਖ ਪਰਸਪਰ ਮਿਲਿ ਕਰਿ ਕੀਨੋ।ਪੁਨ ਪ੍ਰਿਥੀਏ ਆਸ਼ਿਖ[੪] ਗਨ ਦੀਨੋ। 'ਸਤਿਗੁਰ ਕਰਹਿ ਮਰਾਤਬ ਉਚੋ।ਵਧਹੁ,ਮਿਲਹੁ ਜੋ ਤੁਮ ਮਨ ਰੁਚੋ[੫]॥੪੪॥ ਸਦਾ ਸਹਾਇ ਅੰਗ ਸੰਗ ਰਹੈ।ਸ਼ਾਹੁ ਖੁਸ਼ੀ ਕਰਿ ਕਰਿ ਨਿਤ ਚਹੈ'।ਕਹਿ ਸੁਲਹੀ 'ਬਡਿ ਕ੍ਰਿਪਾ ਤੁਮਾਰੀ।ਅਭਿਲਾਖਾ ਸਭਿ ਪੂਰਵ[੬] ਹਮਾਰੀ॥੪੫॥ਕਾਰਜ ਤੋਰ ਮੋਰਿਉ ਰਰਹੈ। ਕਰੌਂ ਪੂਰ ਅਬਿ ਕੈ ਜਿਮ ਅਹੈ।ਝਗਰੇ ਪਾਛੇ ਛੋਰ ਨ ਜਾਊਂ।ਮੈਂ ਆਯੋ ਤੁਝ ਗੁਰੂ ਬਨਾਊਂ'" ॥੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸੁਲਹੀ ਆਗਵਨ' ਪ੍ਰਸੰਗ ਬਰਨਨੰ ਨਾਮ ਸਪਤ ਦਸਮੋ ਅੰਸੂ ॥ ੧੭ ॥

## ੧੮. [ਸੁਲਹੀ ਸੜ ਮੋਇਆ]।

ਦੋਹਰਾ ॥ ਉਤਰ੍ਯੋ ਕੋਠੇ ਗ੍ਰਾਮ ਤੇ ਵਹਿਰ, ਸੈਨ ਜਿਹ ਸੰਗਿ। ਸੇਵਾ ਸਭਿ

[੧]ਸ਼ਸਤ੍ਰਧਾਰੀ ਪਾਸ ਕੋਈ ਨਹੀਂ। [੨]ਕੌਣ ਸਾਹਮਣੇ ਹੋਵੇਗਾ। [੩]ਸਾਹਮਣੇ ਆਇਆ ਭਾਵ ਨੇੜੇ ਆਇਆ। [੪]ਅਸ਼ੀਰਵਾਦਾਂ। [੫]ਮਨਮੰਨੀ ਮੁਰਾਦ ਮਿਲੇ। [੬]ਪੂਰਨ ਹੁੰਦੀ ਹੈ।

ਬਿਧਿ ਕੀ ਕਰੀ ਪ੍ਰਿਥੀਏ ਧਾਰਿ ਉਮੰਗ॥੧॥ਚੌਪਈ॥ਜ਼ਨਾਫ਼ਤ[1] ਹੇਤੁ ਦਰਬਲੈ ਗਯੋ । ਜਾਇ ਸੁ ਡੇਰੇ ਪ੍ਰਾਪਤਿ ਭਯੋ। ਤੰਬੂ ਮੈਂ ਮਿਲਿ ਕੈ ਸੋ ਦਯੋ'ਗੁਰੂ ਘਰ ਕੁਨਕਾ'ਭਾਖਤਿ ਭਯੋ ॥੨॥ ਸੁਲਹੀ ਕਹਿ 'ਸਭਿ ਕ੍ਰਿਪਾ ਤੁਮਾਰੀ।ਕਨੌਂ ਧਨ ਧਰਨੋ ਸੁ ਲਨਾਇ ਅਗਾਰੀ'। ਨਹੀਂ ਲੇਤਿ ਬਰਬਸ ਇਨ ਦੀਨੋ। ਸੇਵਾ ਤੇ ਪ੍ਰਸੰਨ ਅਤਿ ਕੀਨੋ॥੩॥ਮਸਲਤਿ ਹਿਤ ਇਕੰਤ ਹੁਇ ਬੈਸੇ। ਕਹਿ ਪ੍ਰਿਥੀਆ 'ਅਬਿ ਕਰਿਹੋ ਕੈਸ?। ਦਿਨ ਪ੍ਰਤਿ ਧਨੀ ਅਧਿਕ ਰਿਪੁ ਹੋਵਾ॥ਖਰਚਨੋ ਬਹੁ ਸੁਤ ਬ੍ਯਾਹੁ ਸੰਜੋਵਾ[2] ॥੪॥ ਸ਼ਾਹੁ ਤ੍ਰਾਸ ਭੀ ਨਾਂਹਿਨ ਮਾਨਹਿ। ਉਮਰਾਵਨਿ ਕੋ ਕਛੁ ਨ ਜਾਨਹਿ । ਸ਼ਾਹੁ ਦਿਵਾਨ ਸੁਤਾ ਕੋ ਨਾਤਾ । ਮੋਰਨੋ ਕਹਿ ਕੂਕਰ ਬੱਖਨਾਤਾ ॥੫॥ ਸੋਹਿ ਅਚਰਜ ਹੋਇ ਤਿਸ ਦੇਖੇ। ਸਭਿ ਸੋਂ ਕਰਹਿ ਹੰਕਾਰ ਵਿਸ਼ੇਖੇ । ਅਬਿ ਲੌ ਰੋਮ ਨ ਬਾਂਕੋ ਹੋਵਾ । ਵਧਤਿ ਪ੍ਰਤਾਪ ਅਧਿਕ ਹੀ ਜੋਵਾ' ॥੬॥ ਸੁਨਿ ਸੁਲਹੀ ਨੇ ਧੀਰਜ ਦੀਨੋ । 'ਸ਼ਾਹੁ ਸੰਗ ਆਵਤਿ ਕਹਿ ਲੀਨੋ। ਬਹੁਰ ਚੰਦੂ ਕੋ ਸਕਲ ਜਨਾਈ। ਸ਼ਾਹੁ ਸਮੀਪੀ ਰਹਹਿ ਸਹਾਈ ॥੭॥ ਪਹੁੰਚਤਿ ਸ੍ਰੀ ਅਰਜਨ ਗਹਿ ਲੈ ਹੋਂ । ਕਰਿ ਬੰਧਨ[3] ਕਿਸ ਦੁਰਗ ਗਿਰੈ ਹੈਂ । ਇਕ ਦੁਇ ਮਾਸ ਰਖੌਂ ਬਿਧਿ ਐਸੇ।ਹੇਰਿ ਲੇਉਂ ਨਰ ਗਨ ਕਹਿਂ ਜੈਸੇ[4] ॥੮॥ ਜਬਿ ਮਿਟ ਜਾਇਂ ਕਹਿਨ ਤੇ ਬਿੰਦ। ਰੁਖ਼ ਲਖਿ ਲੈਹੌਂ ਸ਼ਾਹ ਬਿਲੰਦ॥ਤਿਹ ਪਾਛੈ ਹੁਇ ਕੈਦ ਮਝਾਰੀ॥ਕਹਿ ਕਿਹ ਸੋਂ ਤਬਿ ਦੈਹੌਂ ਮਾਰੀ॥੯॥ਤੋਹਿ ਬਨੈ ਹੌਂ ਗੁਰੂ ਜਗ ਕੇਰਾ॥ਚਹੁੰ ਦਿਸ਼ਿ ਤੇ ਧਨ ਮਿਲਹਿ ਘਨੇਰਾ॥ਸੰਗਤਿ ਸਕਲ ਪਾਇਂ ਤਵ ਪੂਜਹਿ। ਸੁਤ ਜੁਤਿ ਰਹਨਿ ਦੇਉਂ ਨਹਿ ਦੂਜਹਿ॥੧੦॥ ਨਿਜ ਬਲ ਤਬਹਿ ਸਫਲਤਾ ਪਾਊਂ । ਤੁਵ ਰਿਪੁ ਸੁਤ ਜੁਤਿ ਜਬਿ ਮਰਵਾਊਂ । ਨਾਂਹਿ ਤ ਧਿਕ ਜੀਵਨ ਹੈ ਮੇਰਾ॥ਦਿਯੋ ਸਖਾ ਕੋ ਸੁਖ ਨ ਬਡੇਰਾ॥੧੧॥ਗਹਿਨ ਤਿਸੈ ਪੂਰਬ ਅਭਿਲਾਖਾ॥ਗਯੋ ਵਡਾਲੀ ਮਹਿ ਤਬਿ ਰਾਖਾ॥ਨਾਂਹਿ ਤਕਰਤਿ ਕਾਜ ਤਬਿ ਸਾਰਾ । ਅਬਿ ਲੌ ਹੁਤੋ ਕਬੀ ਕਉ ਮਾਰਾ॥੧੨॥ਤੋਰੀ ਬਾਤ ਨ ਚੰਦੁ ਜਨਾਈ । ਰਿਪੁ ਮਾਰੇ ਤਬਿ ਦੇਉਂ ਮਿਲਾਈ । ਸ਼ਾਹੁ ਸੰਗ ਅਰੁ ਸੰਗ ਦਿਵਾਨ।ਬਨਿ ਜੈ ਹੈ ਤੁਵ ਬਾਤ ਮਹਾਨ'॥੧੩॥ਇਮਮਸਲਤ ਸੁਨਿਸਦਨ ਸਿਧਾਰਾ॥ਸੁਲਹੀ ਸੁਪਤਨੋਨਿਸਾ ਮਝਾਰਾ॥ਪ੍ਰਾਤ ਭਈ ਕਰਿ ਸੌਚਿ ਸ਼ਨਾਨ॥ ਦਿਵਸੁਚਰੇ ਤਿਸ ਨਿਕਟ ਪਧਾਨ॥੧੪॥ਬੈਠਿ ਗਯੋ ਤਹਿਂ ਸਹਿਜਸੁਭਾਇ । ਬਾਤ ਕਹਤਿ ਨਿਜ ਕੋ ਬਡਿਆਇ । 'ਸੁਨਹੁ ਸਖਾ ਉਪਕਾਰ ਤਿਹਾਰੇ । ਗ੍ਰਾਮ ਦਿਵਾਯਹੁ, ਬਸੇ ਮਝਾਰੋ॥੧੫॥ ਸੁਖ ਕੋ ਪਾਇ ਕਰਨੋ ਨਿਜ ਥਾਨਾ ।

[1]ਪ੍ਰਾਹੁਣਚਾਰੀ ।ਪ੍ਰੀਤੀ ਭੋਜਨ।[2]ਰਚਾਕੇ। [3]ਕੈਦ। [4]ਲੋਕਾਂ ਨੂੰ ਵੇਖ ਲਵਾਂਗਾ ਕਿ ਕੀ ਕਹਿੰਦੇ ਹਨ।

ਕੀਨਿ ਚਿਨਾਵਨਿ ਮਹਿਲ ਮਹਾਨਾ। ਬਡੇ ਜਤਨ ਤੇ ਲਗੇ ਪਚਾਵੇ। ਪਾਕ ਈਂਟਿਕਾ ਸਦਨ ਬਨਾਵੇ॥੧੬॥ਕ੍ਰਿਪਾ ਠਾਨਿ ਕਰਿ ਆਪਿ ਨਿਹਾਰੋ। ਮੋਹਿ ਅਨੰਦ ਕੋ ਅਪਨਿ ਬਿਚਾਰਹੁ। ਲੋਕ ਬਸਾਏ ਕ੍ਰਿਖੀ ਬਿਸਾਲਾ। ਆਇ ਪਿਦਾਇਸ਼ ਬਹੁ ਸਭਿ ਕਾਲਾ॥੧੭॥ ਫਿਰ ਕਰਿ ਦੇਖਹੁ ਚਢਹੁ ਤੁਰੰਗ। ਮੈਂ ਚਢਿ ਚਲੌਂ ਕਾਲਿ ਕੇ ਸੰਗਿ। ਆਜ ਪਿਖੇ ਮੰਦਰ ਅਰੁ ਆਵੇ। ਤੁਮਹੂੰ ਦਿਖਾਇ ਹਰਖ ਮੁਝ ਆਵੈ'॥੧੮॥ਇਮ ਸੁਨਿ ਸੁਲਹੀ ਆਨੰਦ ਧਾਰਾ।ਭਯੋ ਬਿਲੋਕਨਿ ਕੋ ਤਬਿ ਤਯਾਰਾ।ਪੁੱਤ੍ਰ ਸਖਾ ਸਗਰੇ ਸੰਗਿ ਚਾਲੇ।ਬਸਤ੍ਰ ਸ਼ਸਤ੍ਰ ਤਨ ਪਹਿਰਿ ਬਿਸਾਲੇ॥੧੯॥ਪ੍ਰਿਥੀਏ ਕੋ ਕਰ ਸੋਂ ਕਰ[1]ਗਹਯੋ।ਪ੍ਰਿਥਮ ਗ੍ਰਾਮ ਕੋ ਹੇਰਨਿ ਚਹਯੋ। ਸਨੈ ਸਨੈ ਅੰਤਰਿ ਚਲਿ ਗਏ। ਮੰਦਰ ਸਕਲ ਨਿਹਾਰਤਿ ਭਏ॥੨੦॥ਅਨਿਕ ਭਾਂਤਿ ਕੀ ਬਾਤਨਿ ਕਰਤੇ। ਇਤ ਉਤ ਪ੍ਰੇਰਤਿ ਹੇਰਤਿ ਫਿਰਤੇ। ਗ੍ਰਾਮ ਦਿਖਾਯੋ ਜਿਤਿਕ ਬਸਾਯੋ। ਤਹਿਂ ਤੇ ਪੁਨ ਬਾਹਰ ਨਿਕਸਾਯੋ॥੨੧॥ਚਲੇ ਪਚਾਵਨਿ ਕੀ ਦਿਸ਼ਿ[2] ਫੇਰਿ।ਦੀਖਤਿ ਲਗੇ ਜੁ ਊਚੇ ਢੇਰਿ। ਪ੍ਰਿਥੀਏ ਕੀ ਸਰਾਹ ਕੋ ਕਰਤਾ।–ਮੋ ਮਹਿਂ ਪ੍ਰੀਤ ਬਿਸਾਲ–ਬਿਚਰਿਤਾ॥੨੨॥ਜਬਿ-ਆਵੇ ਪਰ ਲਗੇ ਅਰੂਢਨਿ। ਨਿਕਟ ਮੀਚ ਆਈ ਤਿਲ ਮੂਢਨਿ।ਪ੍ਰਿਥੀਏਕੋ ਪਿਸ਼ਾਬ ਤਬਿ ਆਯੋ। ਤਯਾਗਨਿ ਲਗਯੋ ਰਹਯੋ ਪਿਛਵਾਯੋ ॥੨੩॥ ਸੁਲਹੀ ਨਿਜ ਸੰਗਨਿ ਸੋਂ ਕਹੈ। 'ਚਲਹੁ ਉਚੇਰੇ ਸਭਿ ਦਿਸ਼ਿ ਲਹੈਂ।ਖਰੇ ਹੋਇ ਚਹੁੰਦਿਸ਼ ਕੋ ਹੇਰੈਂ।ਪਹੁੰਚਹਿ ਦ੍ਰਿਸ਼ਟਿ ਦੂਰਿ ਅਰੁ ਨੇਰੈ'॥੨੪॥ਇਮ ਕਹਿ ਚਢਯੋ ਬੇਗ ਤੇ ਮਾਨੀ।ਨਹਿਂ ਨੀਕੇ ਥਲਿ ਪਿਖਿ ਅਗਵਾਨੀ। ਦੌਰਯੋ ਜਾਤਿ ਸੰਗ ਸਭਿ ਲੀਏ। ਏਕ ਸ੍ਵਾਸ ਚਢਿ ਹੈਂ ਹਠਿ ਕੀਏ ॥੨੫॥ ਹੋਨਿਹਾਰ ਨੇ ਮਤਿ ਬਿਚਲਾਈ। ਸਨੈ ਸਨੈ ਨਹਿਂ ਕੀਨਿ ਚਢਾਈ। ਸ਼੍ਰੀ ਅਰਜਨ ਜੀ ਸ਼ਬਦ ਬਨਾਯੋ। ਦੀਨੋ ਸ੍ਰਾਪ ਸਮੈ ਸੋ ਆਯੋ॥੨੬॥ਊਪਰ ਛਾਰ ਦਿਖਾਈ ਪਰੈ। ਤਰੈ ਤਿਸੀ ਕੇ ਪਾਵਕ ਜਰੈ। ਊਪਰ ਕਛੁਕ ਭਸਮ ਕਰਿ ਹੇਰਾ। ਤਰੈ ਪੋਲਿ ਧਸਿ ਜਾਨਿ[3]ਘਨੇਰਾ ॥੨੭॥ ਜਿਦਤਿ ਪਰਸਪਰ ਧਾਇ ਪਹੂਚੇ।ਚਢੇ ਪਚਾਵੇ ਚੋਟੀ ਊਚੇ। ਗੁਰੂ ਬਾਕ ਤੇ ਧਸਿ ਗਯੋ ਐਸੇ। ਪ੍ਰਾਨ ਹਾਨ ਤੇ ਬਚੈ ਨ ਜੈਸੇ॥੨੮॥ ਧਸਤਿ ਭਸਮ ਤੇ ਉਛਰਯੋ ਬਲ ਤੇ। ਨਿਕਸਯੋ ਗਯੋ ਨਹੀਂ ਤਿਸ ਥਲ ਤੇ।ਬਹੁਰ ਗਿਰਯੋ ਤਿਸ ਹੀ ਮਹਿਂ ਜਾਇ।ਸਾਥੀ ਗਹਿਨ ਹੇਤੁ ਉਤਲਾਏ ॥੨੯॥ ਹਾਇ ਹਾਇ ਕਰ ਤੇ ਤਰਫਰਯੋ[4]। ਉਛਰਿ ਉਛਰਿ ਤਿਸ ਹੀ ਮਹਿ ਪਰਯੋ।ਹੁਤੋ ਹਾਥ ਮਹਿਂ ਖਰ ਗੰਡਾਸਾ। ਉਛਲਤਿ ਗਿਰਯੋ ਤਾਂਹਿ ਕੇ

[1]ਹੱਥ ਵਿੱਚ ਹੱਥ। [2]ਆਵਿਆਂ ਵੱਲ। [3]ਬੜਾ ਪੋਲ ਸੀ ਧਸ ਜਾਣ ਨੂੰ। [4]ਤੜਫਿਆ।

ਪਾਸ॥੩੦॥ਜਹਾਂ ਗਿਰੀ ਗ੍ਰੀਵਾ ਤਹਿੰ ਧਾਰਾ॥ਤਤਛਿਨ ਧਰ ਤੇ ਸਿਰ ਕਟਿ ਡਾਰਾ॥ਅਗਨਿ ਸਾਥ ਤਨ ਭੁਰਥਾ ਭਯੋ*। ਕਿਸ ਤੇ ਨਹੀਂ ਨਿਕਾਸਨੋ ਗਯੋ* ॥੩੧॥ ਉਤਲਾਵਤਿ ਨਰ ਬਸ ਨ ਬਸਾਵੈ[੧]।ਨਿਕਟਿ ਨ ਹੋਤਿ ਇਤੇ ਉਤ ਜਾਵੈਂ। ਪਹੁੰਚਨੋ ਨਹੀਂ ਨਿਕਾਸਨ ਵਾਰੋ।ਦੂਰਿ ਹਟੇ ਕੁਛ ਚਲਨੋ ਨ ਚਾਰੋ॥੩੨॥ਆਪ ਜਲਨਿ ਤੇ ਗਾਤਿ ਬਚਾਵੈਂ। ਸੋ ਜਲਿ ਗਯੋ ਨ ਕੋ ਨਿਕਸਾਵੈ। ਰੋਦਤਿ ਊਚੇ ਕਰਤਿ ਪੁਕਾਰੂ। 'ਮਰਨੋ ਜਰਤਿ ਹਮਰੋ ਸਿਰਦਾਰੂ' ॥ ੩੩ ॥ ਪ੍ਰਿਥੀਆ ਸੁਨਿ ਦੌਰਤਿ ਚਢਿ ਗਯੋ।ਕਰਨੋ ਬਿਲੋਕਨਿ ਭੁਰਥਾ ਭਯੋ। ਬਡੇ ਜਤਨ ਤੇ ਤਬਿ ਨਿਕਸਾਵਾ। ਚਰਬੀ ਸੇਤ[੨]ਦੇਹਿ ਦਰਸਾਵਾ॥੩੪॥ 'ਹਾਇ ਹਾਇ' ਕਹਿ ਪ੍ਰਿਥੀਆ ਰੋਯੋ।'ਕਾਰਨ ਕੌਨ ਅਚਾਨਕ ਹੋਯੋ'।ਮਿਹਰਵਾਨ ਕੇ ਸਹਤ ਪੁਕਾਰੈ। ਅੱਸ੍ਰੂ ਬਿਲੋਚਨ ਤੇ ਗਨ ਡਾਰੈ॥੩੫॥'ਮਰਨੋ ਕੁਮੌਤ' ਸੰਗਿ ਕੇ ਕਹੈਂ। 'ਯਾ ਖ਼ੁਦਾਇ ਦੋਜ਼ਕ ਇਹ ਲਹੈ। ਦਫਨ ਕਰਨਿ ਕੋ ਤੁਰਕ ਇਮਾਨ[੩]।ਜਰਨੋ ਮਰਨੋ[੪] ਦੁਖ ਲਹੈ ਮਹਾਨ'॥੩੬॥ ਬਹੁਰ ਦੁਸ਼ਾਲਾ ਤਿਸ ਪਰ ਡਾਲਾ॥ਖਾਟ ਪਾਇ ਕਰਿ ਵਹਿਰ ਨਿਕਾਲਾ॥ਕਬਰ ਖੋਦ ਕਰਿ ਤਹਿੰ ਦਫਨਾਯੋ। ਸਭਿ ਮਹਿੰ ਸ਼ੋਕ ਅਧਿਕ ਬਿਦਤਾਯੋ ॥੩੭॥ ਜਥਾ ਪੁੱਤ੍ਰ ਭ੍ਰਾਤਾ ਹਿਤਕਾਰੀ।ਮਰੇ ਹੋਤਿ ਸ਼ੋਕਤਿ ਦੁਖ ਭਾਰੀ॥ਤਿਮ ਪ੍ਰਿਥੀਏ ਨੇ ਸੋਕ ਟਪਾਵਾ॥ ਚਿਤਵਹਿ-ਮੁਝ ਕਲੰਕ ਇਹ ਆਵਾ-॥ ੩੮ ॥ ਸੁਲਹੀ ਸੁਤ ਰੁਦਯੋਤਿ ਪੁਕਾਰਾ॥'ਪ੍ਰਿਥੀਏ ਨੇ ਪਿਤ ਜਾਰਤਿ[੫]ਮਾਰਾ॥ਭਲੋ ਸਖਾਪਨਿ ਕੋ ਫਲ ਦੀਨਾ॥ ਮੈਂ ਅਬਿ ਚਹੌਂ ਤੋਹਿ ਸੰਗ ਕੀਨਾ[੬]॥੩੯॥ਛਲ ਕਰਿ ਜਾਰਨੋ ਅਗਨਿ ਭਖਾਏ। ਛਾਦਿ ਛਾਰ[੭] ਚਢਿਵਾਇ ਪਚਾਏ। ਮੈਂ ਕਯਾ ਤੋਹਿ ਕਪਟ ਨਹਿੰ ਜਾਨੌਂ। ਇਸ ਕੋ ਪਲਟਾ ਤਿਸ ਬਿਧਿ ਠਾਨੌਂ'॥੪੦॥ ਇੱਤਯਾਦਿਕ ਸੁਨਿ ਪ੍ਰਿਥੀਆ ਡਰਯੋ। ਚਹੈ ਰਿਦੈ ਤਿਸ ਹਰਖਨਿ ਕਰਯੋ। ਕਰ ਕੋ ਜੋਰਤਿ ਬਿਨੈ ਬਖਾਨੈ। 'ਤੁਝ ਤੇ ਅਧਿਕ ਹਿਤੂ ਹਮ ਮਾਨੈ ॥੪੧॥ ਹੋਨਿਹਾਰ ਕੋ ਲਖੈ ਨ ਕੋਈ। ਅਚਵਤਿ ਸੁਧਾ ਹਲਾਹਲ ਹੋਈ।ਪਾਲਿਯ ਧੇਨੁ ਦੂਧ ਕੇ ਲੈਬੇ। ਜਿਮ ਹੁਇ ਸ਼ੇਰ ਉਠੇ ਤਨ ਖੈਬੇ ॥੪੨॥ਕਹੌਂ ਕਹਾਂ ਕੁਛ ਬਾਤਿ ਨ ਕਹਿਬੇ। ਮੁਝ ਤਜਿ ਚਢਨੌ ਤੁਰਤਿ ਭਾ ਦਹਿਬੋ[੮]।ਅਪਰ ਅਨੇਕ ਦੀਨਤਾ ਲਹਿ ਲਹਿ।ਸਮੁਝਾਵਤਿ ਬਹੁ ਭਾਂਤਿਨਿ ਕਹਿ ਕਹਿ॥੪੩॥ ਤਿਨ ਸੰਗਨਿ ਕੋ ਗਨ ਧਨ ਦੀਨੋ।

---

[੧]ਵੱਸ ਨਹੀਂ ਚਲਦਾ। [੨]ਚਿੱਟੀ। [੩]ਤੁਰਕਾਂ ਦਾ ਧਰਮ ਹੈ। [੪]ਸੜਕੇ ਜੋ ਮਰੇ। [੫]ਸਾੜਕੇ। [੬]ਵੈਰ [ਫਾ:, ਕੀਨਹ]। (ਅ) ਕੀਤਾ। [੭]ਢਕ ਕੇ ਸਵਾਹ ਨਾਲ। [੮]ਸੜ ਗਿਆ।

*ਕਈ ਨੁਸਖਿਆਂ ਵਿਚ ਇਹ ਦੋਵੇਂ ਤੁਕਾਂ ਨਹੀਂ ਹਨ। ਇਕ ਲਿਖਤੀ ਵਿਚ ਇਨ੍ਹਾਂ ਦੀ ਥਾਵੇਂ ਪਾਠ ਇਉਂ ਹੈ:-ਮਰਯੋ ਕੁਮੌਤ ਅਗਨਿ ਮਹਿ ਦਹਯੋ। ਪਰਮੇਸੁਰ ਗੁਰ ਬਚ ਨਿਬਹਯੋ।

ਨੀਠਿ ਨੀਠਿ ਪਰਚਾਵਨਿ ਕੀਨੋ । ਅਪਰ ਦੁਸ਼ਾਲੇ ਬਸਤ੍ਰ ਅਛੇਰੇ । ਬਾਜੀ ਚਪਲ ਜੁ ਮੋਲ ਬਡੇਰੇ॥੪੪॥ਦਰਬ ਸਮੇਤ ਬਿਨੈ ਬਹੁ ਕੀਨਿ।ਸੁਲਹੀ ਸੁਤ ਕੋ ਪ੍ਰਿਥੀਏ ਦੀਨਿ। ਕੋ ਦਿਨ ਰਹਿ ਕਰਿ ਦਿੱਲੀ ਗਯੋ । ਜਹਾਂਗੀਰ ਕੇ ਢਿਗ ਕਹਿ ਦਿਯੋ ॥੪੫॥ 'ਜਰਨੋ ਅਚਾਨਕ ਆਵੈ ਜਾਇ।ਹੋਨਿਹਾਰ ਨਹਿਂ ਮਿਟਹਿ ਕਦਾਇ'। ਪ੍ਰਿਥੀਆ ਰਹਨੋ ਬਿਸੂਰਤਿ ਭਾਰੋ। ਸ੍ਰੀ ਅਰਜਨ ਸ੍ਰਾਪਨੋ ਤਨ ਜਾਰੋ॥੪੬॥ਕੈਸੇ ਬਚਹਿ ਜੁ ਦੋਖੀ ਗੁਰੁ ਕੋ । ਕੌਨ ਬਚਾਇ,ਹਤਨੋ ਸੋ ਧੁਰਕੋ[1] । ਸ੍ਰਾਪ ਦਿਯੋ* ਗੁਰੁ ਸਬਦ ਬਨਾਇ। ਸੋ ਮੈਂ ਲਿਖਨੋ ਬਨਹਿ ਇਸ ਥਾਇੰ ॥ ੪੭ ॥ ਸ੍ਰੀ ਮੁਖ ਵਾਕ ॥ ਬਿਲਾਵਲੁ ਮਹਲਾ ੫ ॥

ਸੁਲਹੀ ਤੇ ਨਾਰਾਇਣ ਰਾਖੁ ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ† ॥੧॥ ਰਹਾਉ ॥ ਕਾਢਿ ਕੁਠਾਰੁ[2] ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥ ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ[3] ॥ ੧ ॥ ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥ ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ* ॥੨॥੧੮॥

ਦੋਹਰਾ॥ ਸ੍ਰੀ ਅਰਜਨ ਕੋ ਬੁਰਾ ਨਿਤ ਚਿਤਵਤਿ[4],ਚਿਤਵਤਿ ਮੀਚ[5] । ਬਸ ਨ ਬਸਾਯਹੁ ਮੂਢ ਕੋ ਪਰਨੋ ਸੁ ਦੋਜਕ ਬੀਚ†॥੪੮॥ਚੌਪਈ॥ਗੁਰ ਦੋਖੀ ਕੀ ਦੁਰਗਤਿ ਹੋਇ।ਹਿੰਦੂ ਕਿਧੌਂ ਤੁਰਕ ਹੈ ਕੋਇ। ਇੰਦ੍ਰ ਆਦਿ ਗੁਰੁ ਦੋਖ ਨ ਤਿਸ਼ਟੈ[6]।ਦੁਖ ਸਜਾਇ ਲਹਿ ਪਦ ਤੇ ਭ੍ਰਿਸ਼ਟੈ ॥੪੯॥ ਖਿਮਾ ਨਿਧਾਨ ਗੁਰੂ ਨਹਿਂ ਰਿਸੈ । ਆਪਿ ਪ੍ਰਮੇਸੁਰ ਨਾਸਹਿ ਤਿਸੈ । ਹੁਇ ਦਰਗਾਹ ਬਿਖੈ ਮੁਖ ਕਾਰਾ । ਮਰਿ ਕੁਮੌਤ ਪਰਿ ਨਰਕ ਮਝਾਰਾ॥੫੦॥ ਸਭਿ ਪੁੰਨਨਿ ਕੋ ਹੋਇ ਬਿਨਾਸ਼ੀ । ਜਨਮਹਿ ਮਰਹਿ ਪਰਹਿ ਜਮ ਫਾਸੀ।ਇਮ ਸੁਲਹੀ ਗੁਰ ਦੋਖੀ ਮਰਨੋ । ਘੋਰ ਨਰਕ ਮਹਿ ਭਤਭਿਨ ਪਰਨੋ ॥ ੫੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਚਤੁਰਥ ਰਾਸੇ 'ਸੁਲਹੀ ਨਾਸ' ਪ੍ਰਸੰਗ ਬਰਨਨੰ ਨਾਮ ਉਨੀਸਮੋ ਅੰਸੂ ॥ ੧੯ ॥

---

[1]ਧੁਰ ਦੇ ਮਾਰੇ ਹੋਏ ਨੂੰ। [2]ਕੁਹਾੜਾ। [3]ਧੱਕਾ ਦਿਤਾ। [4]ਵਿਚਾਰਦਾ ਸੀ। [5](ਪਰ ਉਸਨੂੰ) ਮੌਤ ਤੱਕ ਰਹੀ ਸੀ। [6]ਇੰਦ੍ਰ ਆਦੀ ਵੀ ਗੁਰੂ ਜੀਦਾ ਦੋਖ (ਕਰਕੇ) ਇਸਥਤ ਨਹੀਂ ਰਹਿੰਦਾ।

*ਜਾਪਦਾ ਹੈ ਕਿ ਸੰਗਤ ਦੇ ਬਹੁਤ ਘਬਰਾ ਤੋਂ ਸਤਿਗੁਰਾਂ ਨੇ ਅਗੰਮ ਵਾਚਕੇ ਪਹਿਲੋਂ ਹੀ ਸਹਜ ਸੁਭਾਵ ਦਸ ਦਿੱਤਾ ਸੀ ਕਿ ਸੁਲਹੀ ਦੀ ਮੌਤ ਆਈ ਹੈ ਏਥੇ ਨਹੀਂ ਅੱਪੜੇਗਾ। ਜਦ ਮਰੇ ਦੀ ਖਬਰ ਆਈ ਤਾਂ ਇਹ ਸ਼ਬਦ ਉਚਾਰਿਆ, ਜਿਸ ਵਿਚ ਸਾਈਂ ਦਾ ਸ਼ੁਕ੍ਰੀਆ ਹੈ, ਤੇ ਸੁਲਹੀ ਦੀ ਮ੍ਰਿਤੂ ਦਾ ਹਾਲ ਹੈ। ਇਹ ਸ੍ਰਾਪ ਨਹੀਂ, ਜੈਸੇ ਕਵੀ ਜੀ ਆਪ ੫੦ ਅੰਕ ਵਿਚ ਉਪਰ ਦਸਦੇ ਹਨ, 'ਖਿਮਾ ਨਿਧਾਨ ਗੁਰੂ ਨਹਿਂ ਰਿਸੈ'। ਆਪ ਪ੍ਰਮੇਸ਼ੁਰ ਨਾਸਹਿ ਤਿਸੈ।

†ਮੁਸਲਮਾਨਾਂ ਵਿਚ ਸੜਨ ਦੀ ਮੌਤ ਨਾਪਾਕ ਮੌਤ ਹੈ। ਹਿੰਦੂਆਂ ਵਿਚ ਬੀ ਅਪਗਤ ਗਿਣਦੇਹਨ।